


# ਨਿਰੁਕਤ
# ਸ੍ਰੀ ਗੁਰੂ ਗ੍ਰੰਥ ਸਾਹਿਬ

ਓ ਤੋਂ ਅਖੋਟ
ਪਹਿਲੀ ਜਿਲਦ

**ਬਲਬੀਰ ਸਿੰਘ**

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਨਿਰੁਕਤ
# ਸ੍ਰੀ ਗੁਰੂ ਗ੍ਰੰਥ ਸਾਹਿਬ

**ਪਹਿਲੀ ਜਿਲਦ**

**ੳ ਤੋਂ ਅਖੋਟ**

ਪਰਚੀ ਨੰਬਰ ੧ ਤੋਂ ੧੭੯੬ ਤਕ

ਬਲਬੀਰ ਸਿੰਘ
ਮਹਿੰਦਰ ਕੌਰ
ਜੀ. ਐਸ. ਅਨੰਦ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

NIRUKAT
Shri Guru Granth Sahib (Punjabi)
*by*
Balbir Singh
Mohinder Kaur
G.S. Anand
Punjabi University, Patiala

ISBN 81-7380-188-6

1995
ਦੂਜੀ ਵਾਰ : 1100 ਕਾਪੀਆਂ
ਕੀਮਤ : 260-00

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਕੀਤੀ ਅਤੇ
ਰਾਮ ਪ੍ਰਿੰਟੋਗਰਾਫ਼ ਨਵੀਂ ਦਿੱਲੀ ਨੇ ਛਾਪੀ।

# ਸਮਰਪਣ

ਪਵਿੱਤਰ ਯਾਦ ਭਾਈ ਵੀਰ ਸਿੰਘ

ਨੂੰ



**ਭਾਈ ਵੀਰ ਸਿੰਘ — ੧੯੦੭**

ਹੈ ਦੇਰ ਹੋਈ ਵੀਰ ਜੀ ! ਵਾਗਾਂ ਤੁਸਾਂ ਨਾ ਮੋੜੀਆਂ,
ਨਾ ਸੁਖ ਸੁਨੇਹਾ ਘੱਲਿਆ, ਕੀ ਮੋਹ ਤਣਾਵਾਂ ਤੋੜੀਆਂ ? ...
ਹਾਂ ਬੰਨ੍ਹ ਦਾਵੇ ਸਾਕਗੀਰੀ ਮਾਣ ਕਰਦੇ ਆਪ ਤੇ,
ਹੋ ਰੂਪ ਆਤਮ ਵੀਰ ਜੀ ! ਅਸੀ ਸਾਕ ਆਪਣਾ ਥਾਪਦੇ ।

(ਖਾ: ਸਮਾਚਾਰ, ੧੯੦੭)

# ਦੋ ਸ਼ਬਦ

ਪੰਜਾਬੀ ਯੂਨੀਵਰਸਿਟੀ ਨੇ ਕਾਫ਼ੀ ਚਿਰ ਤੋਂ ਫ਼ੈਸਲਾ ਕੀਤਾ ਹੋਇਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਕ ਖੋਜ-ਭਰਪੂਰ ਕੋਸ਼ ਤਿਆਰ ਕਰਵਾਇਆ ਜਾਵੇ। ਇਸ ਯੋਜਨਾ ਨੂੰ ਨੇਪਰੇ ਚਾੜ੍ਹਨ ਵਾਸਤੇ ਇਹ ਜ਼ਰੂਰੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ, ਸ਼ਬਦ ਅਨੁਕ੍ਰਮਣਿਕਾ, ਸਿਧਾਂਤ ਕੋਸ਼, ਵਿਚਾਰ ਕੋਸ਼ ਅਤੇ ਨਿਰੁਕਤ ਵੀ ਤਿਆਰ ਕਰਵਾਏ ਜਾਣ । ਜਦ ਇਹਨਾਂ ਮਾਮਲਿਆਂ ਤੇ ਪੰਜ ਸਾਲ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਲਾਹਕਾਰ ਕਮੇਟੀ ਵਿਚਾਰ ਵਟਾਂਦਰਾ ਕਰ ਰਹੀ ਸੀ, ਉਸ ਸਮੇਂ ਡਾ. ਬਲਬੀਰ ਸਿੰਘ ਜੀ ਨੇ ਸੁਝਾਅ ਦਿਤਾ ਕਿ ਭਾਈ ਵੀਰ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸੰਥਯਾ' ਵਿਚ "ਨਿਰੁਕਤ" ਦਾ ਕਾਫ਼ੀ ਕੰਮ ਕੀਤਾ ਹੋਇਆ ਸੀ ਜਿਸ ਨੂੰ ਹੋਰ ਵਿਚਾਰ, ਵਿਸਥਾਰ ਸਹਿਤ ਗੁਰਮਤਿ ਨਿਰਣੈ ਅਤੇ ਗੁਰਮਤਿ ਸਿਧਾਂਤ ਕੋਸ਼ ਦਾ ਰੂਪ ਦਿਤਾ ਜਾ ਸਕਦਾ ਹੈ। ਉਨ੍ਹਾਂ ਇਹ ਵੀ ਦਸਿਆ ਕਿ ਇਸ ਵਿਚਾਰ ਨੂੰ ਅਮਲੀ ਰੂਪ ਦੇਣ ਲਈ ਉਨ੍ਹਾਂ ਨਿੱਜੀ ਤੌਰ ਤੇ ਕੁਝ ਯਤਨ ਵੀ ਅਰੰਭੇ ਹੋਏ ਹਨ ਅਤੇ ਕਈ ਇਕ ਇੰਦਰਾਜ ਤੇ ਸ਼ਬਦ-ਕਾਰਡ ਵੀ ਤਿਆਰ ਕਰਵਾ ਚੁੱਕੇ ਹਨ । ਇਸ ਸੁਝਾਉ ਦਾ ਸੁਆਗਤ ਕੀਤਾ ਗਿਆ । ਸ਼ਬਦ-ਅਨੁਕ੍ਰਮਣਿਕਾ, ਸਿਧਾਂਤ ਕੋਸ਼, ਵਿਚਾਰ ਕੋਸ਼ ਆਦਿ ਦਾ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਨੂੰ ਸੌਂਪਿਆ ਗਿਆ (ਜਿਹੜਾ ਹੁਣ ਸੰਪੂਰਨ ਹੋ ਚੁੱਕਾ ਹੈ) । 'ਗੁਰੂ ਗ੍ਰੰਥ 'ਨਿਰੁਕਤ' ਤਿਆਰ ਕਰਨ ਦਾ ਕੰਮ ਡਾ. ਬਲਬੀਰ ਸਿੰਘ ਜੀ ਨੂੰ ਸੌਂਪ ਦਿਤਾ ਗਿਆ। ਇਸ ਤਰ੍ਹਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰੁਕਤ' ਦਾ ਮਹੱਤਾਪੂਰਣ ਕਾਰਜ ਆਰੰਭ ਹੋ ਗਿਆ।

ਮੈਨੂੰ ਇਹ ਜਾਣ ਕੇ ਬੜੀ ਖ਼ੁਸ਼ੀ ਹੋਈ ਹੈ ਕਿ 'ਗੁਰੂ ਗ੍ਰੰਥ ਨਿਰੁਕਤ' ਦਾ ਕੰਮ ਪ੍ਰਵਾਨ ਹੋਈ ਰੂਪ ਰੇਖਾ ਅਨੁਸਾਰ ਕਾਫ਼ੀ ਮਾਤਰਾ ਵਿਚ ਅੰਤਿਮ-ਰੂਪ ਧਾਰਦਾ ਜਾ ਰਿਹਾ ਹੈ। ਇਸ ਦੇ ਪ੍ਰਮਾਣ ਵਜੋਂ ਇਸ 'ਨਿਰੁਕਤ' ਦੀ ਇਹ ਪਹਿਲੀ ਪੋਥੀ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ। ਇਸ ਯਾਦਗਾਰੀ ਰਚਨਾ ਨੂੰ ਗੁਰਮਤਿ-ਸੰਕੇਤ-ਸਾਹਿਤ ਦੇ ਵਿਦਿਆਰਥੀਆਂ, ਖੋਜੀਆਂ ਤੇ ਸ਼ਬਦ-ਰਸੀਆਂ ਨੂੰ ਭੇਟ ਕਰਨ ਦਾ ਮਾਨ ਮੈਂ ਪ੍ਰਾਪਤ ਕਰ ਰਿਹਾ ਹਾਂ । ਇਸ ਪ੍ਰਸੰਗ ਵਿਚ ਇਹ ਦਸਣਾ ਵੀ ਅਨੁਚਿਤ ਨਹੀਂ ਹੋਵੇਗਾ ਕਿ ਇਹ ਪੋਥੀ ਭਾਈ ਵੀਰ ਸਿੰਘ ਜਨਮ ਸ਼ਤਾਬਦੀ ਦੇ ਸਾਲ ਵਿਚ ਰਸਮੀ ਤੌਰ ਤੇ ਗੁਰਮਤਿ ਸਾਹਿਤ ਦੇ ਪਾਠਕਾਂ ਤੇ ਸ਼ਬਦ-ਰਸੀਆਂ ਨੂੰ ਭੇਟਾ ਕੀਤੀ ਜਾ ਰਹੀ ਹੈ । ਇਸ ਤਰ੍ਹਾਂ 'ਗੁਰੂ ਗ੍ਰੰਥ ਨਿਰੁਕਤ' ਦੇ ਮੂਲ ਕਰਤਾ ਤੇ ਪੰਜਾਬੀ ਸਾਹਿਤ ਦੇ ਪਿਤਾਮਾ ਭਾਈ ਸਾਹਿਬ ਭਾਈ ਵੀਰ ਸਿੰਘ ਦੀ ਯਾਦ ਇਸ ਨਾਲ ਸਦਾ ਲਈ ਸੰਬੰਧਤ ਤੇ ਸਦੀਵੀ ਹੋ ਜਾਵੇਗੀ। ਇਹ ਉਸ ਮਹਾਨ ਗੁਰਮਤਿ ਵਿਆਖਿਆਕਾਰ ਨੂੰ ਪੰਜਾਬੀ ਯੂਨੀਵਰਸਿਟੀ ਵਲੋਂ ਤੇ ਭਾਈ ਸਾਹਿਬ ਦੇ ਛੋਟੇ ਵੀਰ ਡਾ. ਬਲਬੀਰ ਸਿੰਘ ਵਲੋਂ ਅਮਰ ਸ਼ਰਧਾਂਜਲੀ ਹੋਵੇਗੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਤੇ ਅੰਤ੍ਰੀਵ ਭਾਵ ਸਮਝਣ-ਸਮਝਾਉਣ ਦੇ ਬਹੁ-ਭਾਂਤੀ ਜਤਨ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਉਪਰੰਤ ਹੀ ਸ਼ੁਰੂ ਹੋ ਗਏ ਸਨ। ਗੁਰਬਾਣੀ ਗੁਰੂ ਦੇ ਸ਼ਬਦ ਦੀ ਵਿਆਖਿਆ ਹੈ । ਭਾਈ ਗੁਰਦਾਸ ਦੀ ਵੀ ਵਿਆਖਿਆ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਨਤਾ ਪ੍ਰਾਪਤ ਸੀ । ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਗੁਰੂ ਗ੍ਰੰਥ ਸਾਹਿਬ ਤੇ ਕਥਾ-ਰੂਪ ਵਿਚ ਵਿਚਾਰ ਪੇਸ਼ ਕੀਤੇ ਜਾਂਦੇ ਰਹੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਆਪ ਭਾਈ ਮਨੀ ਸਿੰਘ ਦੇ ਹਿਰਦੇ-ਨੇਤਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਣ ਭਾਵ-ਅਰਥਾਂ ਨਾਲ ਰੌਸ਼ਨ ਕੀਤਾ ਸੀ।

ਭਾਈ ਮਨੀ ਸਿੰਘ ਤੋਂ ਗੁਰੂ ਗ੍ਰੰਥ ਸਾਹਿਬ ਸੰਪਰਦਾਈ ਅਰਥ-ਪ੍ਰਣਾਲੀ ਟੁਰ ਪਈ । ਇਹ ਪ੍ਰਣਾਲੀ ਭਾਈ ਦੀਵਾਨ ਸਿੰਘ, ਭਾਈ ਕੌਲ ਸਿੰਘ, ਭਾਈ ਜੱਸਾ ਸਿੰਘ, ਭਾਈ ਚੰਦਾ ਸਿੰਘ, ਪੰਡਿਤ ਹਜ਼ਾਰਾ ਸਿੰਘ, ਆਦਿ ਤੋਂ ਤੁਰਦੀ ਹੋਈ ਭਾਈ ਵੀਰ ਸਿੰਘ ਤਕ ਪੁਜੀ । ਸੰਪਰਦਾਈ ਪ੍ਰਣਾਲੀ ਦੀਆਂ ਹੋਰ ਵੀ ਅਨੇਕਾਂ ਸ਼ਾਖ਼ਾਂ ਬਣਦੀਆਂ ਗਈਆਂ। ਇਹ ਪ੍ਰਣਾਲੀ ਸਮੁੱਚੇ ਤੌਰ ਤੇ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਤੇ ਪਠਣ-ਪਾਠਣ ਨੂੰ ਇਕ ਵਿਸ਼ੇਸ਼ ਸੇਧ ਦੇਣ ਦੇ ਸਮਰੱਥ ਸੀ। ਉਦਾਸੀ ਤੇ ਨਿਰਮਲ ਅਰਥ-ਪ੍ਰਣਾਲੀਆਂ ਨੇ ਵੀ ਸ੍ਰੀ ਗੁਰੂ ਸਾਹਿਬ ਦੇ ਭਾਵ ਤੇ ਅਰਥ ਸਮਝਣ ਵਿਚ ਵਡੀ ਸਹਾਇਤਾ ਕੀਤੀ । ਪੰਡਿਤ ਤਾਰਾ ਸਿੰਘ ਨਰੋਤਮ, ਭਾਈ ਸੰਤੋਖ ਸਿੰਘ, ਪੰਡਿਤ ਗੁਲਾਬ ਸਿੰਘ, ਆਦਿ ਨਿਰਮਲੇ ਵਿਦਵਾਨਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਰਥਕ ਰੂਪ ਨੂੰ ਪੇਸ਼ ਕਰਨ ਦਾ ਵਿਦਵਤਾ ਭਰਪੂਰ ਕੰਮ ਕੀਤਾ ਹੈ, ਪਰੰਤੂ ਇਹ ਪ੍ਰਣਾਲੀ ਇਕ ਵਖਰੀ ਸੇਧ ਪਕੜ ਗਈ ਤੇ ਮੁਖ-ਧਾਰਾ ਤੋਂ ਅੱਡਰੀ ਜਾਪਣ ਲਗੀ । ਦੂਜੇ ਪਾਸੇ ਸੰਪਰਦਾਈ ਪ੍ਰਣਾਲੀ ਦਾ ਪ੍ਰਭਾਵ ਗੁਰਮਤਿ ਦੇ ਅਨੁਆਈਆਂ ਨੇ ਗ੍ਰਹਿਣ ਕੀਤਾ। ਇਹ ਪ੍ਰਣਾਲੀ ਨਿਰੰਤਰ ਤੁਰੀ ਆ ਰਹੀ ਹੈ । ਗੁਰੂ ਗ੍ਰੰਥ ਸਾਹਿਬ ਦਾ

ਫ਼ਰੀਦਕੋਟੀ ਟੀਕਾ ਇਸੇ ਪ੍ਰਣਾਲੀ ਦਾ ਫਲਸਰੂਪ ਹੈ । ਪਿਛੋਂ ਹੋਏ ਬਹੁਤ ਸਾਰੇ ਟੀਕੇ ਇਸੇ ਪ੍ਰਣਾਲੀ ਦੀ ਸ਼ੈਲੀ ਤੇ ਸ਼ਬਦਾਵਲੀ ਦੇ ਧਾਰਨੀ ਹਨ ।

ਆਧੁਨਿਕ ਕਾਲ ਵਿਚ ਗਿਆਨ ਵਿਗਿਆਨ ਦੇ ਪਰਸਾਰ ਕਾਰਨ ਟੀਕਾਕਾਰੀ ਜਾਂ ਵਿਆਖਿਆਕਾਰੀ ਇਕ ਵਿਗਿਆਨਕ ਕਲਾ ਬਣ ਗਈ ਹੈ ਜਿਸ ਵਿਚ ਉਚਾਰਣ, ਨਿਰੁਕਤੀ, ਆਦਿ ਨੂੰ ਵਿਸ਼ੇਸ਼ ਮਹਾਨਤਾ ਪ੍ਰਾਪਤ ਹੈ । ਭਾਈ ਵੀਰ ਸਿੰਘ ਜੀ ਨੇ ਸੰਪਰਦਾਈ ਪ੍ਰਣਾਲੀ ਅਤੇ ਨਿਰੋਲ ਗੁਰਮਤਿ ਪ੍ਰਣਾਲੀ ਦਾ ਸੁਮੇਲ ਕੀਤਾ ਤੇ ਜਿਥੇ ਵਿਆਖਿਆ ਦਾ ਧੁਰਾ ਗੁਰਬਾਣੀ ਬਣਾਇਆ, ਉਥੇ ਨਿਰੁਕਤ ਨੂੰ ਅਰਥਾਂ ਦੀ ਆਧਾਰਸ਼ਿਲਾ ਬਣਾਇਆ । ਇਹ ਮਿਸ਼ਰਤ ਰੰਗ ਭਾਈ ਸਾਹਿਬ ਦੀ ਨਿੱਜੀ ਲਿਵ, ਪ੍ਰਤਿਭਾ, ਲਗਨ ਤੇ ਵਿਦਵਤਾ ਸਦਕਾ ਰੰਗ ਮਜੀਠ ਬਣ ਖੂਬ ਚਮਕਿਆ ਤੇ ਨਿਖਰਿਆ ਹੈ । 'ਸ੍ਰੀ ਗੁਰੂ ਗ੍ਰੰਥ ਸਾਹਿਬ ਸੰਥਯਾ' (ਸੋਰਠਿ ਰਾਗ ਤਕ) ਗੁਰੂ ਗ੍ਰੰਥ ਸਾਹਿਬ ਦੀ ਵਿਗਿਆਨਕ ਟੀਕਾਕਾਰੀ ਤੇ ਗੁਰਮਤਿ ਪੁਰ ਆਧਾਰਤ ਵਿਆਖਿਆਕਾਰੀ ਦਾ ਸਰਵ-ਸ੍ਰੇਸ਼ਟ ਨਮੂਨਾ ਹੈ ।

ਭਾਈ ਵੀਰ ਸਿੰਘ ਨੇ ਆਪਣੇ ਜੀਵਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇਵਲ ੬੦੭ ਪੰਨਿਆਂ ਤਕ ਸ਼ਬਦਾਰਥ ਦਿਤੇ ਤੇ ਵਿਆਖਿਆ ਕੀਤੀ । ਇਹ ਬਹੁਤ ਥੋੜੇ ਲੋਕਾਂ ਨੂੰ ਪਤਾ ਹੈ, ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸੰਥਜਾ' ਦੀ ਤਿਆਰੀ ਵਿਚ ਸ਼ੁਰੂ ਤੋਂ ਹੀ ਭਾਈ ਵੀਰ ਸਿੰਘ ਨੂੰ ਡਾ. ਬਲਬੀਰ ਸਿੰਘ ਦਾ ਪੂਰਨ ਮਿਲਵਰਤਨ ਤੇ ਸੁਚੱਜਾ ਸਹਿਯੋਗ ਮਿਲਦਾ ਰਿਹਾ ਸੀ । ਭਾਵੇਂ ਡਾਕਟਰ ਸਾਹਿਬ ਦੇ ਨਿਰਮਾਣ ਸੁਭਾਵ ਨੇ ਇਸ ਗੱਲ ਨੂੰ ਪ੍ਰਗਟ ਨਹੀਂ ਹੋਣ ਦਿਤਾ, ਪਰੰਤੂ ਜਿਨ੍ਹਾਂ ਸਾਹਿਤਿਕ ਸਿਖਰਾਂ ਨੂੰ ਇਹ 'ਸੰਥਯਾ' ਛੁਹਣ ਯੋਗ ਹੋ ਸਕੀ ਹੈ ਤੇ ਜਿਨ੍ਹਾਂ ਸੂਖਮ ਸ਼ਬਦਾਂਤਕ ਭਾਵਾਂ ਨੂੰ ਪੇਸ਼ ਕਰ ਸਕੀ ਹੈ, ਨਿਸ਼ਚਯ ਹੀ ਉਹ ਡਾਕਟਰ ਸਾਹਿਬ ਦੀ ਕੋਸ਼ਿਸ਼, ਵਿਦਵਤਾ ਤੇ ਦਾਰਸ਼ਨਿਕ ਦ੍ਰਿਸ਼ਟੀਕੋਣ ਦੀਆਂ ਸੂਚਕ ਹਨ ।

'ਨਿਰੁਕਤ' ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਅਰਥ 'ਚੰਗੀ ਤਰ੍ਹਾਂ ਉਕਤ' ਜਾਂ ਆਖਿਆ ਹੋਇਆ ਹੈ । ਇਸ ਅਨੁਸਾਰ ਸ਼ਬਦਾਂ ਦਾ ਅਰਥ ਉੱਤਮ ਰੀਤਿ ਨਾਲ ਕੀਤਾ ਜਾਂਦਾ ਹੈ । ਯਾਸਕ ਮੁਨੀ ਨੇ ਵੇਦਾਂ ਦੇ ਸ਼ਬਦਾਂ ਦੇ "ਅਰਥ ਸਰੂਪ" ਦੇ ਗ੍ਰੰਥ ਦਾ ਨਾਉਂ "ਨਿਰੁਕਤ" ਰਖਿਆ । ਇਨ੍ਹਾਂ ਅਰਥਾਂ ਵਿਚ ਹੀ ਭਾਈ ਵੀਰ ਸਿੰਘ ਨੇ ਇਹ ਸ਼ਬਦ ਨਿਰੁਕਤ 'ਸ੍ਰੀ ਗੁਰੂ ਗ੍ਰੰਥ ਸੰਥਯਾ' ਵਿਚ ਵਰਤਿਆ ਹੈ । ਡਾ. ਬਲਬੀਰ ਸਿੰਘ ਜੀ ਨੇ ਇਸ ਗ੍ਰੰਥ ਦੀ ਭੂਮਿਕਾ ਵਿਚ ਭਾਈ ਵੀਰ ਸਿੰਘ ਦੇ ਹਵਾਲੇ ਨਾਲ ਨਿਰੁਕਤ ਬਾਰੇ ਆਪਣੇ ਵਿਚਾਰ ਅੰਕਿਤ ਕਰਦਿਆਂ ਉਸ ਦੇ ਪ੍ਰਯੋਗ ਦੀ ਅਵੱਸ਼ਕਤਾ ਦਸੀ ਹੈ ਤੇ ਲਿਖਦੇ ਹਨ, "ਸੰਸਕ੍ਰਿਤ ਵਿਚ 'ਨਿਰੁਕਤ' (निरुक्त) ਦੇ ਅਰਥ ਹਨ: 'ਨਿਸ਼ਚੇ ਕਰਕੇ ਕਹੀ ਹੋਈ ਗੱਲ', 'ਨਿਯੁਕਤ ਕੀਤਾ ਹੋਇਆ ਰੂਪ', ਅਰਥਾਤ 'ਕਿਸੇ ਸ਼ਬਦ ਦੀ ਛਾਣਬੀਨ ਕਰਕੇ ਉਸ ਦਾ ਠਹਿਰਾਇਆ ਹੋਇਆ ਅਰਥ ਸਰੂਪ' ।"

ਭਾਈ ਵੀਰ ਸਿੰਘ ਨੇ 'ਸੰਥਯਾ' ਵਿਚ ਨਿਰੁਕਤ ਨੂੰ ਆਪਣੀ ਵਿਆਖਿਆ ਤੋਂ ਬਾਦ ਪੰਜਵੀਂ ਥਾਵੇਂ ਰੱਖਿਆ ਹੈ । ਜੇਕਰ ਉਹ ਨਿਰੁਕਤ ਨੂੰ ਪਹਿਲੀ ਥਾਵੇਂ ਰਖਦੇ ਤਾਂ 'ਸੰਥਯਾ' ਦੀ ਸ਼ਕਲ ਵਿਚ ਫ਼ਰਕ ਪੈ ਜਾਣਾ ਸੀ । ਅਸਲ ਵਿਚ ਉਨ੍ਹਾਂ ਦੇ ਸ਼ੁਰੂ ਦੇ ਖ਼ਿਆਲ ਕੁਛ ਐਸੇ ਹੀ ਸਨ ਕਿ ਇਸੇ ਪ੍ਰਕਾਰ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਰੁਕਤ ਲਿਖਿਆ ਜਾਵੇ । ਇਸ ਪ੍ਰਯੋਜਨ ਵਾਸਤੇ ਉਨ੍ਹਾਂ ਪਾਸ ਮਸਾਲਾ ਮੌਜੂਦ ਸੀ । ਇਹ ਸੀ 'ਖਾਲਸਾ ਟ੍ਰੈਕਟ ਸੋਸਾਇਟੀ' ਦਾ 'ਸ੍ਰੀ ਗੁਰੂ ਗ੍ਰੰਥ ਕੋਸ਼' ਜੋ ਪਹਿਲੀ ਵੇਰ ੧੮੯੯ ਈ. ਵਿਚ ਛਪਿਆ ਅਤੇ ਜਿਸ ਨੂੰ ਮੁਕੰਮਲ ਕਰਨ ਵਿਚ ਗਿਆਨੀ ਹਜ਼ਾਰਾ ਸਿੰਘ ਜੀ ਨੇ ਮਿਹਨਤ ਕੀਤੀ । ਇਹ ਕੋਸ਼ ਫਿਰ ਦੁਬਾਰਾ ੧੯੨੭ ਵਿਚ ਛਪਿਆ, ਜਿਸ ਉਪਰ ਭਾਈ ਵੀਰ ਸਿੰਘ ਜੀ ਨੇ ਬਹੁਤ ਪ੍ਰੀਸ਼੍ਰਮ ਕੀਤਾ ਅਤੇ ਇਸ ਵਿਚ ਜੋ ਤਰੁਟੀਆਂ ਪਹਿਲਾਂ ਰਹਿ ਗਈਆਂ ਸਨ, ਉਨ੍ਹਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ । ਏਸੇ ਕੋਸ਼ ਨੂੰ ਜੇ ਹੋਰ ਵੱਡੇ ਵਿਸਤਾਰ ਵਿਚ ਲਿਖਿਆ ਜਾਂਦਾ, ਜਿਸ ਨਾਲ ਵਿਆਖਿਆ ਅਤੇ ਅਰਥ ਅਖੰਡ ਸੰਜੋਗ ਵਿਚ ਜੁੜ ਕੇ ਇਕ ਹੋ ਜਾਂਦੇ, ਤਾਂ ਇਸ ਦਾ ਆਸ਼ਾ 'ਯਾਸਕ ਮੁਨੀ' ਦੇ ਨਿਰੁਕਤ ਨਾਲ ਜਾ ਟਕਰਾਣਾ ਸੀ ।

ਇਸ ਆਸ਼ੇ ਨੂੰ ਮੁਖ ਰੱਖ ਕੇ ਡਾ. ਬਲਬੀਰ ਸਿੰਘ ਜੀ ਨੇ ਭਾਈ ਸਾਹਿਬ ਦੇ ਛੁਹੇ ਹੋਏ ਮਹਾਨ ਕਾਰਜ ਨੂੰ ਸੰਪੂਰਣ ਕਰਨ ਦਾ ਨਿਸ਼ਚਾ ਕੀਤਾ । ਉਨ੍ਹਾਂ ਦੇ ਕਥਨ ਅਨੁਸਾਰ 'ਨਿਰੁਕਤ' ਐਸੀ ਚੀਜ਼ ਹੋਣੀ ਚਾਹੀਦੀ ਹੈ, ਜੋ ਆਮ ਪਾਠਕਾਂ ਲਈ ਰੋਚਕ ਹੋਵੇ, ਗੁਰਬਾਣੀ ਦੇ ਖੋਜੀਆਂ ਲਈ ਪ੍ਰੇਰਣਾ-ਭਰਪੂਰ ਹੋਵੇ ਅਤੇ ਕਥਾ ਕਰਨ ਵਾਲਿਆਂ ਲਈ ਪ੍ਰਮਾਣਾਂ ਦਾ ਮੂਲ ਸ੍ਰੋਤ ਹੋਵੇ । ਇਨ੍ਹਾਂ ਤਿੰਨਾਂ ਪਹਿਲੂਆਂ ਨੂੰ ਮੁਖ ਰੱਖ ਕੇ ਇਸ ਗੱਲ ਵਲ ਵੀ ਖ਼ਿਆਲ ਰੱਖਿਆ ਗਿਆ ਕਿ ਜਿਥੇ ਕਿਥੇ ਪਹਿਲੇ ਕੀਤੇ ਗਏ ਅਰਥਾਂ ਵਿਚ ਊਣਤਾਈ ਰਹਿ ਗਈ ਹੋਵੇ, ਉਹ ਸੋਧ ਲਈ ਜਾਵੇ ।

ਸਮੂਹ ਸ਼ਬਦਾਂ ਨੂੰ ਨਿਰੁਕਤ ਅਨੁਸਾਰ ਅਰਥ ਸਰੂਪ ਦੇਣ ਦਾ ਪੂਰਾ ਪੂਰਾ ਜਤਨ ਕੀਤਾ ਗਿਆ ਹੈ । ਅਜਿਹਾ ਮੁਸ਼ਕਲ ਤੇ ਮਹੱਤਤਾ-ਭਰਿਆ ਕੰਮ ਕੋਈ ਮਹਾਨ ਸਾਧਕ ਹੀ ਛੁਹ ਸਕਦਾ ਸੀ । ਇਸ ਗ੍ਰੰਥ ਦੇ ਤਿਆਰ ਕਰਨ ਵਿਚ ਡਾ. ਬਲਬੀਰ ਸਿੰਘ ਨੇ ਬੇਮਿਸਾਲ

ਮਿਹਨਤ ਕੀਤੀ ਹੈ ਤੇ ਅਦੁੱਤੀ ਘਾਲ ਘਾਲੀ ਹੈ । ਉਨ੍ਹਾਂ ਨੇ ਹਰ ਇਕ ਸ਼ਬਦ ਦੇ ਸਿਧਾਂਤ ਦਾ ਨਿਰਣਾ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੀ ਹਰ ਤੁਕ ਦੇਖੀ ਤੇ ਵਿਚਾਰੀ ਹੈ ਜਿਸ ਵਿਚ ਉਸ ਦਾ ਸੰਕੇਤ ਮਿਲਦਾ ਹੈ । ਸ਼ਬਦ ਹੇਠ ਉਸ ਦਾ ਮੂਲ ਅਰਥਾਂ ਸਮੇਤ ਦਿਤਾ ਹੈ ਤੇ ਭਾਸ਼ਾ ਦੇ ਇਤਿਹਾਸ ਦੇ ਨਾਲ ਨਾਲ ਉਸ ਦਾ ਪਰਿਵਰਤਨ ਹੁੰਦਾ ਦਸਿਆ ਹੈ, ਜਿਵੇਂ ਪੰਨਾ ੪੯ ਉਤੇ 'ਉਦਕ' ਸ਼ਬਦ (ਨੰ: ੨੪੬) ਅਰਥ: ਪਾਣੀ, ਜਲ:

ਤੁਕ : ਆਠ ਪਹਰ ਉਦਕ ਇਸਨਾਨੀ ॥
ਸਦ ਹੀ ਭੋਗੁ ਲਗਾਇ ਸੁ ਗਿਆਨੀ ॥

(ਆਸਾ ਮ. ੫–੯੦, ਸਫ਼ਾ ੩੯੩)

**ਭਾਵ :** ਕਿਸੇ ਵੈਸ਼ਨਵ ਨੂੰ, ਸਾਲਗਰਾਮ (ਵਿਸ਼ਨੂੰ ਪੂਜਾ–ਵਿਧੀ) ਦੀ ਬੋਲੀ ਵਿਚ ਵਿਆਪਕ ਵਲ ਰੁਖ ਕਰਨ ਦੀ ਪ੍ਰੇਰਨਾ ਦਿਤੀ ਹੈ :—

**ਵਿਆਖਿਆ :** ਤੁਸੀਂ ਕਿਸੇ ਸਾਲਗਰਾਮ ਦੀ ਮੂਰਤੀ ਪਰ ਜਲ ਚੜ੍ਹਾਉਂਦੇ ਹੋ, ਸਾਡਾ ਵਿਆਪਕ ਪ੍ਰਭੂ ਅੱਠੇ ਪਹਰ ਜਲ ਵਿਚ ਇਸ਼ਨਾਨ ਕਰਦਾ ਹੈ; ਇਸ ਤਰ੍ਹਾਂ ਉਹ ਸਰਵੱਗ ਸਦਾ ਹੀ ਭੋਗ ਲਗਾਉਂਦਾ ਹੈ ।

ਫੇਰ ਅੰਤ ਤੇ ਨਿਰੁਕਤੀ :

ਸੰਸ. (ਉਦਕਤ), ਪਾਣੀ,
ਪ੍ਰਾ. (ਉਦ) ਪਾਣੀ, ਜਲ ।

ਅਰਥਾਂ ਵਿਚ ਭਾਰਤੀ ਚਿੰਤਨ ਵਿਚ ਉਸ ਵਿਸ਼ੇਸ਼ ਸੰਕਲਪ ਦੇ ਅਰੰਭ ਕਾਲ ਤੋਂ ਆਧੁਨਿਕ ਕਾਲ ਤਕ ਉਸ ਸ਼ਬਦ ਵਿਚ ਜੋ ਪਰਿਵਰਤਨ ਆਇਆ, ਉਸ ਦਾ ਇਤਿਹਾਸ, ਉਸ ਦੇ ਵਖ ਵਖ ਰੂਪ ਤੇ ਰੰਗ ਸਾਰੇ ਵਿਚਾਰੇ ਗਏ ਹਨ । ਉਦਾਹਰਣਾਂ ਸਹਿਤ ਉਸ ਨੂੰ ਸਚਿਤ੍ਰ ਤੇ ਸਾਰਥਕ ਬਣਾਇਆ ਹੈ । ਇਸੇ ਤਰ੍ਹਾਂ ਪੱਛਮੀ ਚਿੰਤਨ ਵਿਚ ਉਸ ਦੇ ਸਮਾਨਾਰਥਕ ਸੰਕਲਪ ਪਰਖੇ ਹਨ ਅਤੇ ਦੋਹਾਂ ਦ੍ਰਿਸ਼ਾਂ ਦਾ ਅੰਤਰ ਤੇ ਮੂਲ ਲਭਣ ਦਾ ਸਫਲ ਜਤਨ ਕੀਤਾ ਹੈ ।

ਮੈਨੂੰ ਪੂਰਨ ਆਸ਼ਾ ਹੈ ਕਿ ਇਸ ਮਹਾਨ ਰਚਨਾ ਦਾ ਗੁਰਮਤਿ ਸਾਹਿਤ ਦੇ ਵਿਦਵਾਨਾਂ ਵਲੋਂ ਵਿਸ਼ੇਸ਼ ਕਰਕੇ ਅਤੇ ਭਾਰਤੀ–ਦਾਰਸ਼ਨਿਕ ਵਿਰਸੇ ਦੇ ਸੂਝਵਾਨ ਪਾਠਕਾਂ ਵਲੋਂ ਆਮ ਕਰਕੇ ਨਿੱਘਾ ਸੁਆਗਤ ਕੀਤਾ ਜਾਵੇਗਾ ਅਤੇ ਕਈ ਲੁਪਤ ਭਾਵਾਂ ਨੂੰ ਪ੍ਰਗਟ ਕਰਨ ਤੇ ਅਨੇਕ ਅਨ–ਉਘੜੇ ਅਰਥਾਂ ਨੂੰ ਰੁਸ਼ਨਾਣ ਵਿਚ ਇਹ ਯਤਨ ਨਿੱਗਰ ਰੂਪ ਵਿਚ ਸਹਾਈ ਹੋਵੇਗਾ । ਨਿਰਸੰਦੇਹ ਗੁਰਮਤਿ–ਸੰਕੇਤ–ਸਾਹਿਤ ਵਿਚ ਇਹ ਇਕ ਅਦੁਤੀ ਵਾਧਾ ਕਰੇਗਾ । ਇਸ ਪ੍ਰਕਾਸ਼ਨਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਅਤੇ ਯੂਨੀਵਰਸਿਟੀ ਦਾ ਗੌਰਵ ਵਧਿਆ ਹੈ । ਡਾ. ਬਲਬੀਰ ਸਿੰਘ ਜੀ ਸਾਰੇ ਗੁਰਮਤਿ ਸਾਹਿਤ ਦੇ ਪਾਠਕਾਂ ਤੇ ਪੰਜਾਬ ਦੇ ਵਿਰਸੇ ਦੇ ਵਾਰਿਸਾਂ ਦੀ ਪ੍ਰਸ਼ੰਸਾ ਤੇ ਵਧਾਈ ਦੇ ਪਾਤਰ ਹਨ । ਮੈਂ ਵੀ ਉਨ੍ਹਾਂ ਨੂੰ ਇਸ ਕਾਰਜ ਪੁਰ ਵਧਾਈ ਪੇਸ਼ ਕਰਨ ਵਿਚ ਇਕ ਖਾਸ ਖੁਸ਼ੀ ਮਹਿਸੂਸ ਕਰ ਰਿਹਾ ਹਾਂ ।

**ਕ੍ਰਿਪਾਲ ਸਿੰਘ ਨਾਰੰਗ**
ਵਾਈਸ–ਚਾਂਸਲਰ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪਟਿਆਲਾ
ਨਵੰਬਰ ੨੯, ੧੯੭੨

ਤਤਕਰਾ

# ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

## ਭੂਮਿਕਾ

### I

ਭਾਈ ਵੀਰ ਸਿਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦਾ ਪ੍ਰਯਤਨ ਕੀਤਾ ਜੋ ਚੀਜ਼ ਪੋਥੀਆਂ ਦੇ ਆਕਾਰ ਵਿਚ ਛਪ ਚੁਕੀ ਹੈ ਅਤੇ ਇਸ ਨਾਮ ਹੇਠ ਪ੍ਰਚਲਤ ਹੈ, "ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ।"

ਸੰਥਯਾ ਵਿਚ ਗੁਰਬਾਣੀ ਦਾ ਮੂਲ, ਉਸਦਾ ਸੰਖੇਪ ਟੀਕਾ ਅਤੇ ਫਿਰ ਵਿਸਤਾਰ ਵਿਚ ਵਿਆਖਿਆ ਹੈ। ਪਰ ਇਨ੍ਹਾਂ ਤੋਂ ਇਲਾਵਾ ਦੋ ਚੀਜ਼ਾਂ ਹੋਰ ਵੀ ਹਨ, ਮੂਲ ਤੋਂ ਪਹਿਲੇ 'ਪ੍ਰਾਕ੍ਰਥਨ' ਹੈ ਅਤੇ ਵਿਆਖਿਆ ਤੋਂ ਪਿਛੇ ਹੈ 'ਨਿਰੁਕ੍ਰ'।

ਸੰਥਯਾ ਵਿਚ ਇਸ ਤਰ੍ਹਾਂ ਪੰਜ ਰੰਗੀ ਝਲਕ ਹੈ, ਜੋ ਗੁਰਬਾਣੀ ਦੇ ਛੋਟੇ ਛੋਟੇ ਅੰਸ਼ਾਂ ਨੂੰ ਅਪਣੇ ਵਿਵੇਚਨ ਵਿਚ ਲੈ ਕੇ ਲਗਾਤਾਰ ਚਾਲ ਵਿਚ ਚਲਦੀ ਹੋਈ ਸ਼ਬਦ ਦੇ ਨਿਜ ਪ੍ਰਕਾਸ਼ ਵਿਚ ਬੀੜ ਦੇ ੬੦੭ ਪੰਨੇ ਤਕ ਸਿਲਸਲੇਵਾਰ ਅਪੜਦੀ ਹੈ।

ਕਈ ਵੇਰ ਇਹ ਪ੍ਰਸ਼ਨ ਕੀਤਾ ਜਾਂਦਾ ਹੈ ਕਿ 'ਨਿਰੁਕਤ' ਦਾ ਕੀ ਮਤਲਬ ਹੈ ? ਸੰਸਕ੍ਰਿਤ ਵਿਚ ਨਿਰੁਕ੍ਰ (निरुक्त) ਦੇ ਅਰਥ ਹਨ : ਨਿਸ਼ਚੈ ਕਰਕੇ ਕਹੀ ਹੋਈ ਗਲ, ਨਿਯੁਕਤ ਕੀਤਾ ਹੋਇਆ ਰੂਪ, ਕਿਸੇ ਸ਼ਬਦ ਦੀ ਛਾਣ ਬੀਨ ਕਰਕੇ ਉਸ ਦਾ ਠਹਰਾਇਆ ਹੋਇਆ ਅਰਥ ਸਰੂਪ। 'ਨਿਰੁਕਤ' ਜ਼ਿਆਦਾ ਤਰ ਵੇਦ ਦੇ ਸੰਬੰਧ ਵਿਚ ਵਰਤਿਆ ਜਾਂਦਾ ਹੈ। ਯਾਸਕ ਮੁਨੀ ਨੇ ਜੋ ਵੇਦ ਬਾਰੇ ਕੰਮ ਕੀਤਾ ਉਸ ਨੂੰ ਨਿਰੁਕਤ ਦਾ ਹੀ ਨਾਮ ਦਿਤਾ ਗਿਆ ਹੈ। ਜਿਸ ਨੂੰ ਅਸੀਂ ਕੋਸ਼ ਕਹਿੰਦੇ ਹਾਂ ਉਸ ਦੇ ਮੁਕਾਬਲੇ ਤੇ ਸੰਸਕ੍ਰਿਤ ਸ਼ਬਦ ਹੈ 'ਨਿਘੰਟੂ' (निघंटु)। ਡਿਕਸ਼ਨਰੀ ਅਤੇ 'ਨਿਘੰਟੂ' ਵਿਚ ਇਕ ਫ਼ਰਕ ਤਾਂ ਇਸ ਗੱਲ ਵਿਚ ਹੈ ਕਿ 'ਨਿਘੰਟੂ' ਵਿਚ ਅਖਰ ਕ੍ਰਮ ਨਹੀਂ ਹੁੰਦਾ, ਕੇਵਲ ਪ੍ਰਯਾਯ ਵਾਚੀ ਸ਼ਬਦਾਂ ਦਾ ਸੰਗ੍ਰਹਿ ਹੁੰਦਾ ਹੈ। ਸੰਸਕ੍ਰਿਤ ਦਾ 'ਅਮਰ ਕੋਸ਼' ਇਕ ਪ੍ਰਕਾਰ ਦਾ 'ਨਿਘੰਟੂ' ਹੈ। ਪੰਜਾਬੀ ਵਿਚ ਦੋ ਲਫ਼ਜ਼ ਵਰਤੇ ਜਾਂਦੇ ਹਨ : 'ਨਾਮ ਕੋਸ਼' ਅਤੇ 'ਅਨੇਕਾਰਥ ਕੋਸ਼'। ਇਹ ਦੋਨੋਂ ਕੋਸ਼ ਅਸਲ ਵਿਚ 'ਨਿਘੰਟੂ' ਦੇ ਬਰਾਬਰ ਦੀਆਂ ਚੀਜ਼ਾਂ ਹਨ। ਗੁਰਮੁਖੀ ਅਖਰਾਂ ਵਿਚ 'ਅਨੇਕਾਰਥ ਕੋਸ਼' ਦੇ ਨਾਮ ਹੇਠ ਇਕ ਚੀਜ਼ ਛਪ ਚੁਕੀ ਹੈ। ਇਹ ਹੈ ਨੰਦ ਦਾਸ ਕਵੀ ਦੀ ਲਿਖੀ ਹੋਈ ਪੁਰਾਤਨ ਚੀਜ਼ ਜੋ ਭਾਈ ਕਾਨ੍ਹ ਸਿੰਘ ਜੀ ਨੇ ਸੰਨ ੧੯੨੫ ਈ. ਵਿਚ ਸੰਪਾਦਨ ਕਰਕੇ ਛਪਵਾਈ ਸੀ।

ਮੈਂ ਉਪਰ ਕਹ ਆਇਆ ਹਾਂ ਕਿ ਵੇਦ ਦੇ ਅਨੇਕਾਰਥ ਕੋਸ਼ ਦਾ ਨਾਮ 'ਨਿਘੰਟੂ' ਹੈ। ਫਿਰ ਇਸੇ ਨਿਘੰਟੂ ਦੀ ਹੀ ਵਿਸਤਾਰ ਪੂਰਬਕ ਵਿਆਖਿਆ ਯਾਸਕ ਮੁਨੀ ਨੇ ਕੀਤੀ ਹੈ। ਸੋ ਵੇਦ ਦੇ, ਨਿਘੰਟੂ ਦੀ, ਯਾਸਕ ਮੁਨੀ ਦੁਆਰਾ ਕੀਤੀ ਹੋਈ ਵਿਆਖਿਆ ਦਾ ਨਾਮ ਹੀ 'ਨਿਰੁਕਤ' ਹੈ।

ਭਾਈ ਸਾਹਿਬ ਨੇ ਸੰਥਯਾ ਵਿਚ ਨਿਰੁਕਤ ਨੂੰ ਆਪਣੀ ਵਿਆਖਿਆ ਤੋਂ ਬਾਦ ਪੰਜਵੀਂ ਥਾਂਵੇਂ ਰਖਿਆ ਹੈ। ਜੇਕਰ ਉਹ ਨਿਰੁਕਤ ਨੂੰ ਪਹਿਲੀ ਥਾਂਵੇਂ ਰਖਦੇ ਤਾਂ ਸੰਥਯਾ ਦੀ ਸ਼ਕਲ ਵਿਚ ਫਰਕ ਪੈ ਜਾਣਾ ਸੀ। ਅਸਲ ਵਿਚ ਉਨ੍ਹਾਂ ਦੇ ਸ਼ੁਰੂ ਦੇ ਖਿਆਲ ਕੁਛ ਐਸੇ ਹੀ ਸਨ ਕਿ ਇਸ ਪ੍ਰਕਾਰ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਰੁਕਤ ਲਿਖਿਆ ਜਾਵੇ। ਇਸ ਪ੍ਰਯੋਜਨ ਵਾਸਤੇ ਉਨ੍ਹਾਂ ਪਾਸ ਮਸਾਲਾ ਮੌਜੂਦ ਸੀ। ਇਹ ਸੀ ਖਾਲਸਾ ਟ੍ਰੈਕਟ ਸੁਸਾਇਟੀ ਦਾ ਸ੍ਰੀ ਗੁਰੂ ਗ੍ਰੰਥ ਕੋਸ਼ ਜੋ ਪਹਿਲੀ ਵੇਰ ੧੮੯੬ ਈ. ਵਿਚ ਛਪਿਆ ਅਤੇ ਜਿਸ ਨੂੰ ਮੁਕੰਮਲ ਕਰਨ ਵਿਚ ਗਿਆਨੀ ਹਜ਼ਾਰਾ ਸਿੰਘ ਜੀ ਨੇ ਮਿਹਨਤ ਕੀਤੀ। ਇਹ ਕੋਸ਼ ਫਿਰ ਦੁਬਾਰਾ ੧੯੨੭ ਵਿਚ ਛਪਦਾ ਹੈ ਜਿਸ ਉਪਰ ਭਾਈ ਵੀਰ ਸਿੰਘ ਜੀ ਨੇ ਬਹੁਤ ਪ੍ਰੀਸ਼੍ਰਮ ਕੀਤਾ ਅਤੇ ਇਸ ਵਿਚ ਜੋ ਪਹਿਲੀਆਂ ਰਹ ਗਈਆਂ ਤ੍ਰੁਟੀਆਂ ਸਨ, ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ। ਏਸੇ ਕੋਸ਼ ਨੂੰ ਜੇ ਹੋਰ ਵਡੇ ਵਿਸਤਾਰ ਵਿਚ ਲਿਖਿਆ ਜਾਂਦਾ ਜਿਸ ਨਾਲ ਵਿਆਖਿਆ ਅਤੇ ਅਰਥ ਅਖੰਡ ਸੰਜੋਗ ਵਿਚ ਜੁੜ ਕੇ ਇਕ ਹੋ ਜਾਂਦੇ ਤਾਂ ਇਸ ਦਾ ਆਸ਼ਾ ਯਾਸਕ ਮੁਨੀ ਦੇ ਨਿਰੁਕਤ ਨਾਲ ਜਾ ਟਕਰਣਾ ਸੀ।

ਅੰਤਿਮ ਸੇਵਾ ਜੋ ਭਾਈ ਸਾਹਿਬ ਨੇ ਗੁਰਬਾਣੀ ਦੇ ਸੰਬੰਧ ਵਿਚ ਕੀਤੀ ਉਹ ਸੰਥਯਾ ਪੋਥੀ ਸੀ। ਇਹ ਚੂੰਕੇ ਸੰਪੂਰਨ ਨਹੀਂ ਸੀ ਹੋਈ ਇਸ ਲਈ ਇਹ ਸੁਆਲ ਸੀ ਕਿ ਕੀ ਇਸ ਨੂੰ ਉਸੇ ਰੂਪ ਵਿਚ ਅਗਾਂਹ ਵਧਾਉਣ ਦਾ ਪ੍ਰਯਾਸ ਕੀਤਾ ਜਾਵੇ। ਆਮ ਪਬਲਿਕ ਦੀ ਮੰਗ ਏਸੇ ਪ੍ਰਕਾਰ ਦੀ ਸੀ ਪਰ ਤਾਂ ਵੀ ਸੋਚ ਕੀਤੀ ਗਈ ਕਿ ਜੇ ਟੀਕੇ ਦੀ ਸੂਰਤ ਨੂੰ ਕਿਸੇ ਹੋਰ ਢੰਗ ਨਾਲ ਪੇਸ਼ ਕੀਤਾ ਜਾਵੇ ਤਾਂ ਇਹ ਉਦਮ ਕੈਸਾ ਰਹੇਗਾ ? ਇਸ ਖਿਆਲ ਨਾਲ ਟੀਕੇ ਦੀ ਸਾਰੀ ਵਿਉਂਤ ਨੂੰ ਪੁਨਰ ਵਿਚਾਰਿਆ ਗਿਆ। ਮੁੜ ਕੇ ਧਿਆਨ ਉਸੇ ਗਲ ਵਲ ਗਿਆ ਜੋ ਭਾਈ ਸਾਹਿਬ ਦੇ ਪਹਿਲੀ ਭਾਵਨਾ ਦੇ ਸਨ ਅਤੇ ਜੋ ਨਿਰੁਕਤ ਦੀ ਵਿਚਾਰਧਾਰਾ ਨਾਲ ਸੰਬੰਧਤ ਸਨ। ਬਹੁਤ ਗ਼ੌਰ ਕਰਨ ਦੇ ਮਗਰੋਂ ਏਹੋ ਸਿੱਟਾ ਨਿਕਲਿਆ ਕਿ ਨਿਰੁਕਤ ਵਾਲੇ ਖਿਆਲ ਨੂੰ ਸੁਰਜੀਤ ਕੀਤਾ ਜਾਏ। ਇਸ ਦੇ ਫਲਸਰੂਪ ਅਰੰਭਕ ਯਤਨ ਇਹ ਹੋਇਆ ਕਿ ਸੰਥਯਾ ਪੋਥੀ ਵਿਚ ਥਾਂ ਪਰ ਥਾਂ ਦਿਤੇ ਨਿਰੁਕਤ ਨੂੰ ਅਖਰ

ਕ੍ਰਮ ਵਿਚ ਲਿਖਿਆ ਗਿਆ ਅਤੇ ਇਸ ਉਪਰ ਸੋਚ ਵਿਚਾਰ ਕੀਤੀ ਗਈ ਕਿ ਪਾਠਕਾਂ ਦੀ ਨੁਕਤਾ ਨਿਗਾਹ ਤੋਂ ਇਹ ਚੀਜ਼ ਕਿਤਨੀ ਕੁ ਲਾਭਦਾਇਕ ਹੋਵੇਗੀ। ਪਾਠਕਾਂ ਦੇ ਹਿਤ ਨੂੰ ਖਿਆਲ ਵਿਚ ਰਖ ਕੇ ਇਸ ਦੇ ਕਈ ਰੂਪ ਸੋਚੇ ਗਏ। ਆਖਿਰ ਇਸ ਸਿਟੇ 'ਤੇ ਪਹੁੰਚੇ ਕਿ ਨਿਰੁਕਤ ਇਕ ਐਸੀ ਚੀਜ਼ ਹੋਣੀ ਚਾਹੀਦੀ ਹੈ ਜੋ ਆਮ ਪਾਠਕਾਂ ਲਈ ਰੋਚਕ ਹੋਵੇ, ਗੁਰਬਾਣੀ ਦੇ ਖੋਜੀਆਂ ਲਈ ਪ੍ਰੇਰਣਾ ਭਰਪੂਰ ਹੋਵੇ ਅਤੇ ਕਥਾ ਕਰਨ ਵਾਲਿਆਂ ਲਈ ਪ੍ਰਮਾਣਾਂ ਦੀ ਮੂਲ ਸ੍ਰੋਤ ਹੋਵੇ। ਇਨ੍ਹਾਂ ਤਿੰਨਾਂ ਪਹਿਲੂਆਂ ਨੂੰ ਮੁਖ ਰਖ ਕੇ ਇਸ ਗਲ ਵਲ ਵੀ ਖਿਆਲ ਰਖਿਆ ਗਿਆ ਕਿ ਜਿਥੇ ਕਿਤੇ ਪਹਿਲੇ ਕੀਤੇ ਗਏ ਅਰਥਾਂ ਵਿਚ ਊਣਤਾਈ ਰਹਿ ਗਈ ਹੈ ਉਨ੍ਹਾਂ ਨੂੰ ਸੋਧਿਆ ਜਾਵੇ।

## II

ਮੈਨੂੰ ਏਸ ਗਲ ਦਾ ਸੋਭਾਗਜ ਪ੍ਰਾਪਤ ਹੈ ਕਿ ਮੈਂ ਨੇ ਭਾਈ ਵੀਰ ਸਿੰਘ ਦੇ ਚਰਨਾਂ ਵਿਚ ਬੈਠ ਕੇ ਕੰਮ ਕੀਤਾ ਹੈ। ਪੰਜ ਗ੍ਰੰਥੀ ਸਟੀਕ ਦੀ ਸੁਧਾਈ ਵੇਲੇ ਮੈਂ ਨਾਲ ਹੀ ਸੀ। ਉਸ ਵੇਲੇ ਉਹ ਸਿਧਾਂਤ ਵੀ ਨਿਸ਼ਚਿਤ ਕੀਤੇ ਗਏ ਜਿਨ੍ਹਾਂ ਬੁਨਿਆਦੀ ਧੁਰਿਆਂ ਉਤੇ ਅਰਥ ਵਿਵਸਥਾ ਦਾ ਪ੍ਰਸਾਰ ਸੰਥਜਾ ਪੋਥੀ ਦੇ ਰੂਪ ਵਿਚ ਵਿਸਤੀਰਣ ਹੁੰਦਾ ਹੈ। ਸੰਥਜਾ ਪੋਥੀ ਦਾ ਲਿਖਤੀ ਖਰੜਾ ਅਜੇ ਸੰਪੂਰਣ ਨਹੀਂ ਸੀ ਹੋਇਆ ਕਿ ਭਾਈ ਸਾਹਿਬ ਸਚਖੰਡ ਪਿਆਨਾ ਕਰ ਗਏ। ਪਿਛੋਂ ਇਸ ਨੂੰ ਸੰਪਾਦਨ ਕਰਕੇ ਮੈਂ ਨੇ ਪ੍ਰਕਾਸ਼ਤ ਕਰ ਦਿਤਾ ਸੀ। ਮੈਂ ਪਿਛੇ ਕਹ ਆਇਆ ਹਾਂ ਕਿ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੬੦੭ ਪੰਨੇ ਤਕ ਅਰਥ ਅਤੇ ਵਿਆਖਿਆ ਹੈ। ਮੈਂ ਇਹ ਵੀ ਦਸ ਆਇਆ ਹਾਂ ਕਿ ਉਸ ਵੇਲੇ ਇਹ ਆਮ ਮੰਗ ਸੀ ਕਿ ਮੈਂ ਇਸ ਕੰਮ ਨੂੰ ਜਾਰੀ ਰਖਾਂ ਤਾਂ ਕਿ ਇਹ ਸੰਥਜਾ ਅਗੇ ਚਲ ਸਕੇ। ਇਸ ਖਿਆਲ ਨੂੰ ਮੁਖ ਰਖ ਕੇ ਇਕ ਹੋਰ ਵਿਓਂਤ ਸੋਚੀ ਗਈ। ਕੰਮ ਦਾ ਢਾਂਚਾ ਬਦਲ ਦਿਤਾ ਗਿਆ। ਇਹ ਜੋ ਪੁਸਤਕ ਆਪ ਦੇ ਹਥ ਵਿਚ ਹੈ, ਉਸ ਬਦਲੇ ਹੋਏ ਸਾਂਚੇ ਵਿਚੋਂ ਢੱਲ ਕੇ ਨਿਕਲੀ ਹੋਈ ਦਾ ਨਮੂਨਾ ਹੈ। ਉਪਰ ਦਸ ਆਏ ਹਾਂ ਕਿ 'ਪ੍ਰਾਕ੍ਰਥਨ' ਤੋਂ ਇਲਾਵਾ ਸੰਥਜਾ ਪੋਥੀ ਵਿਚ ਚਾਰ ਚੀਜ਼ਾਂ ਸਨ, ਮੂਲ, ਅਰਥ, ਵਿਆਖਿਆ ਅਤੇ ਨਿਰੁਕਤ। ਇਸ ਪੋਥੀ ਵਿਚ, ਐਸਾ ਕਿਹਾ ਜਾ ਸਕਦਾ ਹੈ ਕਿ ਨਿਰੁਕਤ ਪਹਿਲੇ ਹੈ। ਗੋਯਾ ਲਫ਼ਜ਼ ਅਤੇ ਉਸ ਦਾ ਅਰਥ ਸ਼ੁਰੂ ਵਿਚ ਹਨ। ਫੇਰ ਮੂਲ ਦੀ ਤੁਕ ਹੈ ਜਿਸ ਵਿਚ ਉਹ ਲਫ਼ਜ਼ ਵਰਤਿਆ ਗਿਆ ਹੈ। ਉਸ ਤੋਂ ਅਗੇ ਭਾਵ ਹੈ ਜੋ ਅਰਥਾਂ ਦੇ ਘੇਰੇ ਦੇ ਵਿਚ ਰਹਿੰਦਾ ਹੈ। ਕਿਤੇ ਕਿਤੇ ਅਗੇ ਮਤਲਬ ਦਿਤਾ ਹੈ, ਜੋ ਇਕ ਕਿਸਮ ਦੀ ਸੰਖੇਪ ਵਿਆਖਿਆ ਹੈ। ਆਖਿਰ ਵਿਚ ਵਿਉਤਪਤੀ ਦਿਤੀ ਹੈ। ਇਸ ਵਿਚ ਮੂਲ ਭਾਸ਼ਾ ਦਾ ਰੂਪ ਦਿਖਾਇਆ ਹੈ ਜਿਸ ਵਿਚੋਂ ਉਹ ਲਫ਼ਜ਼ ਉਗਮਿਆ ਹੈ। ਇਸ ਤਰ੍ਹਾਂ ਸ਼ੁਰੂ ਵਿਚ ਦਿਤੇ ਮਾਇਨੇ ਅਤੇ ਅਖ਼ੀਰ ਵਿਚ ਦਿਤੀ ਵਿਉਤਪਤੀ ਦੀ ਸਾਰੀ ਅਰਥ ਵਿਵਸਥਾ ਨਿਰੁਕਤ ਦੇ ਹਲਕੇ ਵਿਚ ਆ ਜਾਂਦੀ ਹੈ। ਪੁਸਤਕ ਨੂੰ ਤਰਤੀਬ ਵਰਣਮਾਲਾ ਦੇ ਹਸਾਬ, ਮਾਤ੍ਰਾ ਦਾ ਖਿਆਲ ਰਖ ਕੇ, ਦਿਤੀ ਗਈ ਹੈ। ਸੰਥਜਾ ਪੋਥੀ ਵਿਚ ਜੋ ਲਫ਼ਜ਼ ਨਿਰੁਕਤ ਦੇ ਨਾਮ ਹੇਠ ਆਏ ਸਨ ਉਹ ਬਹੁਤ ਥੋੜੇ ਸਨ, ਸੋ ਯਤਨ ਇਹ ਕੀਤਾ ਗਿਆ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚੋਂ ਲਫ਼ਜ਼ਾਂ ਦੀ ਚੋਣ ਕੀਤੀ ਜਾਵੇ। ਇਕ ਲਫ਼ਜ਼ ਜਿਤਨੇ ਹਿਜਿਆਂ ਵਿਚ ਅਤੇ ਜਿਤਨੀਆਂ ਮਾਤਰਾਂ ਦੇ ਰੂਪ ਵਿਚ ਆਉਂਦਾ ਹੈ ਉਹ ਸਾਰੇ ਰੂਪ ਭੇਦ ਲਏ ਜਾਣ ਅਤੇ ਦੇਖਿਆ ਜਾਵੇ ਕਿ ਅਰਥਾਂ ਵਿਚ ਕੁਛ ਫਰਕ ਪੈਂਦਾ ਹੈ, ਤੇ ਜੇ ਪੈਂਦਾ ਹੈ ਤਾਂ ਕੀ ਅਤੇ ਕਿਤਨਾ ਕੁ ? ਫੇਰ ਇਕੋ ਲਫ਼ਜ਼ ਕਈ ਵੇਰ ਲਿਆ ਹੈ ਜੋ ਵਖੋ ਵਖ ਤੁਕਾਂ ਵਿਚ ਵਿਦਮਾਨ ਹੈ। ਇਸ ਦੇ ਦੋ ਪ੍ਰਯੋਜਨ ਹਨ, ਇਕ ਤਾਂ ਅਰਥਾਂ ਦੀ ਦ੍ਰਿੜ੍ਹਤਾ ਲਈ, ਦੂਜੇ ਅਰਥ ਭੇਦਾਂ ਦੀ ਜਾਂਚ ਪੜਤਾਲ ਲਈ। ਇਸ ਤੋਂ ਇਲਾਵਾ ਕਈ ਲਫ਼ਜ਼ ਐਸੇ ਹਨ ਜਿਨ੍ਹਾਂ ਨਾਲ ਕਈ ਫਿਲਸਫੇ ਦੇ ਨੁਕਤੇ ਸੰਬੰਧਤ ਹਨ ਜੈਸਾ ਕਿ 'ਉਨਮਨ'। ਜਿਤਨੀ ਵੇਰ ਇਹ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ, ਉਨ੍ਹਾਂ ਸਾਰੀਆਂ ਤੁਕਾਂ ਨੂੰ ਲੈ ਲੀਤਾ ਹੈ। ਨਾਲ ਹੀ ਇਸ ਦੀ ਵਿਸਤਾਰ ਪੂਰਬਕ ਵਿਆਖਿਆ ਸ਼ੁਰੂ ਵਿਚ ਦੇ ਦਿਤੀ ਹੈ। ਦੇਖੋ ਪਰਚੀ ਨੰਬਰ (੩੭੪)। ਇਸ ਤਰ੍ਹਾਂ ਕਈ ਹੋਰ ਲਫ਼ਜ਼ ਹਨ ਜਿਨ੍ਹਾਂ ਨਾਲ ਵਿਆਖਿਆ ਦਾ ਅਨੁਬੰਧ ਹੈ,

ਯੋਗ ਵਿਸ਼ਯਕ ਕੁਛ ਲਫ਼ਜ਼ ਵਿਸਤਾਰ ਵਿਚ ਖੋਲ੍ਹੇ ਗਏ ਹਨ, ਵੇਖੋ ਪਰਚੀਆਂ ਨੰਬਰ (੩੭੪) ਅਤੇ (੯੩੯)। ਭਗਤ ਨਾਮਦੇਵ ਜੀ ਦਾ ਸਾਰਾ ਸ਼ਬਦ "ਪਹਿਲ ਪੁਰੀਏ ਪੁੰਡਰਕ ਵਨਾ ॥" ਜਿਸ ਵਿਚ ਕਈ ਕਠਨਾਈਆਂ ਸਨ ਸਾਰੇ ਦਾ ਸਾਰਾ ਵਿਵੇਚਨ ਵਿਚ ਲੈ ਲੀਤਾ ਹੈ। ਵੇਖੋ ਪਰਚੀ ਨੰਬਰ (੧੭)। ਇਸ ਤਰ੍ਹਾਂ ਜ਼ਿਆਦਾ ਵਿਸਤਾਰ ਵਾਲੀਆਂ ਪਰਚੀਆਂ ਜੋ ਇਸ ਜਿਲਦ ਵਿਚ ਹਨ ਉਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

| **ਨਿਰੁਕਤ ਦਾ ਸ਼ਬਦ** | **ਪਰਚੀ ਨੰਬਰ** |
|---|---|
| ਉਸ ਗਾ | ੧੭ |
| ਉਸਟੀਅਹਿ | ੨੧ |
| ਉਗ੍ਰਸੈਣ | ੫੪ |
| ਉਡੀਸੇ | ੧੮੦ |
| ਉਥਾਰੈ | ੨੪੪ |
| ਉਦਾਸੀ | ੨੯੦ |
| ਉਧਉ | ੩੨੫ |
| ਉਨਮਨ | ੩੭੪ |
| ਉਬਟ | ੪੯੬ |
| ਉਮਰਾਵਹੁ (ਉਮਰਾਵ) | ੫੪੨ |
| ਉਰਧ ਤਪ | ੫੯੧ |
| ਊਂਡੀ | ੬੬੯ |
| ਊਂਧ ਕਵਲੁ | ੬੭੧ |
| ਓਡਾ | ੮੭੧ |
| ਓੜ | ੯੩੯ |
| ਅੰਗਦ (ਗੁਰੂ) | ੯੮੧ |
| ਅੰਗਿਰਾ | ੯੮੬ |

| | |
|---|---|
| ਅੰਤਰਜਾਮੀ | ੧੦੬੪ |
| ਅੰਬਰੀਕ | ੧੨੪੮ |
| ਅੰਮ੍ਰਿਤ | ੧੨੭੨ |
| ਅੰਮ੍ਰਿਤਸਰੁ | ੧੩੧੪ |
| ਅਉਧੂ | ੧੪੧੦ |
| ਅਸਟ ਸਿਧਿ | ੧੪੪੭ |
| ਅਸਟ ਧਾਤੁ | ੧੪੫੬ |
| ਅਸਟਪਦੀ | ੧੪੫੮ |
| ਅਸਰਾਜੈ (ਅਸਰਾਜ) | ੧੫੨੩ |
| ਅਹੰ | ੧੫੭੫ |
| ਅਹਲਿਆ | ੧੬੨੧ |
| ਅਹੋਈ | ੧੬੭੫ |
| ਅਕ੍ਰੂਰੁ | ੧੬੯੪ |
| ਅਕਲ | ੧੬੯੭ |
| ਅਕਲਪਤ | ੧੭੦੩ |
| ਅਖਰ | ੧੭੪੯ |
| ਅਖਾੜਾ | ੧੭੭੧ |

ਗੁਰਬਾਣੀ ਦੀਆਂ ਤੁਕਾਂ ਵਿਚ ਆਏ ਪੌਰਾਣਿਕ ਅਤੇ ਇਤਹਾਸਿਕ ਨਾਵਾਂ, ਥਾਵਾਂ ਅਤੇ ਹੋਰ ਵਿਸ਼ੇਸ਼ ਮਜ਼ਮੂਨਾਂ ਸੰਬੰਧੀ ਸੰਖੇਪ ਨੋਟ ਦਿਤੇ ਗਏ ਹਨ। ਇਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

| **ਨੋਟ ਦਾ ਵਿਉਰਾ** | **ਪਰਚੀ ਨੰਬਰ** |
|---|---|
| ਬਿਜੋਰ | ੧ |
| ਹਸਣਿ | ੨੧ |
| ਅਜਾਮਲ | ੫੫ |
| ਬਿਦਰੁ (ਵਿਦੁਰ) | ੫੬ |
| ਸੁਦਾਮਾ | ੫੬ |
| ਨਮਾਜ਼ (ਨਿਵਾਜ) | ੧੩੪ |
| ਗਜ | ੨੧੭ |
| ਗਨਿਕਾ | ੨੧੭ |
| ਬਹਤਰਿ | ੩੯੭ |
| ਤਿੰਨ ਪ੍ਰਕਾਰ ਦੇ ਤਾਪ | ੪੭੫ |
| ਸਿਕਦਾਰ | ੫੪੧ (ੳ) |
| ਅਮੀਰ | ੫੪੨ |
| ਬੀਜ ਮੰਤ੍ਰ | ੬੩੬ |
| ਕਾਜੀ | ੬੪੨ |
| ਮਗਹਰੁ | ੬੮੩ |
| ਅਵਤਾਰ | ੯੪੮ |
| ਦੁਰਬਾ (ਦੁਰਵਾਸਾ) | ੯੮੬ |
| ਪਰੂਰਉ | ੯੮੬ |
| ਕੁਬਿਜਾ | ੧੦੦੬ |
| ਜੁਗੁ | ੧੦੮੯ (ੳ) |
| ਤ੍ਰਿਬਿਧਿ ਕਰਮ | ੧੧੪੭ |
| ਸਨਕਾਦਿ | ੧੨੩੫ |
| ਨਾਰਦ | ੧੨੩੫ |
| ਦੁਹਸਾਸਨ (ਦੁਸ਼ਾਸਨ) | ੧੨੪੨ |
| ਦ੍ਰੋਪਤੀ | ੧੨੪੨ |
| ਧ੍ਰੂਅ | ੧੨੪੮ |
| ਭਭੀਖਨ (ਬਭੀਖਣ) | ੧੨੪੮ |
| ਪ੍ਰਹਲਾਦ | ੧੨੫੦ |
| ਹਰਨਾਖਸ਼ (ਹਰਨਾਕਸ਼) | ੧੨੫੦ |
| ਸਮੁੰਦਰ ਖਾਰਾ ਕਿਉਂ ਹੈ | ੧੨੭੨ (ੳ) |
| ਰੁਕਮਾਂਗਦ | ੧੩੩੮ |
| ਪੁਰਾਣ | ੧੪੪੬ |
| ਕਾਮਧੇਨੁ | ੧੪੪੮ |
| ਪਾਰਜਾਤ | ੧੪੪੮ |
| ਨਵਨਿਧਿ | ੧੪੫੦ |
| ਨਾਭਿ ਕਮਲ | ੧੪੭੩ |
| ਖਟੁ ਕਰਮ | ੧੪੭੭ (ਅ) |
| ਬੇਦ (ਵੇਦ) | ੧੫੩੪ (ਅ) |
| ਕਤੇਬ | ੧੫੩੪ (ਅ) |
| ਪੰਜ ਦੋਖ | ੧੫੪੧ |
| ਚਾਰ ਕਿਲਵਿਖ | ੧੫੬੫ |
| ਭੁਅੰਗਮ | ੧੫੯੮ |
| ਫੇੜੇ | ੧੬੩੩ |
| ਬਾਵਨ ਅਛਰ (ਅਖਰ) | ੧੭੪੯ (ੳ) |

ਤੁਕਾ ਦੇ ਅਰਥਾਂ ਵਿਚ ਭਾਈ ਵੀਰ ਸਿੰਘ ਜੀ ਦੇ ਕੀਤੇ ਹੋਏ ਅਰਥ ਲੋੜ ਅਨੁਸਾਰ ਅਨੇਕ ਥਾਵਾਂ ਤੇ ਅਪਨਾਏ ਹਨ। ਪਰ ਬਥੇਰੀਆਂ ਐਸੀਆਂ ਥਾਵਾਂ ਹਨ ਜਿਥੇ ਉਹ ਅਰਥ ਨਹੀਂ ਲੀਤੇ। ਇਸ ਦੀ ਵਜਹ ਹੈ । ਪਠਨ ਪਾਠਨ ਦੀਆਂ ਅਤੇ ਹਵਾਲਿਆਂ ਦੀਆਂ ਪੁਸਤਕਾਂ **(Reference Books)** ਹੁਣ ਜ਼ਿਆਦਾ ਉਪਲਬਧ ਹਨ। ਉਨ੍ਹਾਂ ਦੀ ਮਦਦ ਨਾਲ ਕਈ ਬੰਦ ਘੁੰਡੀਆਂ ਹੁਣ ਆ ਕੇ ਖੁਲੀਆਂ ਹਨ। ਇਸ ਤਰ੍ਹਾਂ ਕਈ ਹੋਰ ਖ਼ਿਆਲ ਪੁਨਰ ਵੀਚਾਰ ਦੀ ਛਾਨ ਬੀਨ ਵਿਚੋਂ ਨਿਤਰ ਕੇ ਸਫੁਟ ਹੋਏ ਹਨ । ਇਨ੍ਹਾਂ ਕਾਰਣਾਂ ਕਰ ਕੇ ਬਹੁਤ ਸਾਰਾ ਪਦਾਰਥ ਬਿਲਕੁਲ ਨਵਾਂ ਹੈ।

## III

ਇਸ ਪੁਸਤਕ ਨੂੰ ਤਿਆਰ ਕਰਨ ਵਿਚ ਇਸ ਗੱਲ ਦਾ ਖ਼ਿਆਲ ਰਖਿਆ ਗਿਆ ਕਿ ਗੁਰਬਾਣੀ ਦੇ ਜਿਤਨੇ ਟੀਕੇ ਜਾਂ ਪ੍ਰਯਾਯ, ਪੁਰਾਣੇ ਜਾਂ ਨਵੇਂ, ਲਿਖਤੀ ਜਾਂ ਛਪੇ ਹੋਏ, ਮਿਲ ਸਕਦੇ ਹਨ, ਉਨ੍ਹਾਂ ਨੂੰ ਦੇਖਿਆ ਜਾਏ ਅਤੇ ਉਸ ਸਾਮਿਗ੍ਰੀ ਤੋਂ ਲਾਭ ਉਠਾਇਆ ਜਾਏ।

ਇਸ ਤਲਾਸ਼ ਵਿਚ ਭਗਤ ਬਾਣੀਆਂ ਦੇ ਟੀਕੇ ਬਹੁਤ ਮਿਲੇ, ਪਰ ਸਭ ਤੋਂ ਵਧ ਟੀਕੇ ਜਪੁਜੀ ਸਾਹਿਬ ਦੇ ਨਜ਼ਰੀ ਪਏ । ਜਪੁਜੀ ਸਾਹਿਬ ਦੇ ਕਿਤਨੇ ਟੀਕੇ ਹਨ ? ਕੋਈ ਡੇਢ ਸੌ ਦੇ ਕਰੀਬ ਧਿਆਨ ਵਿਚੋਂ ਲੰਘੇ ਹਨ । ਇਨ੍ਹਾਂ ਵਿਚੋਂ ਮੁਖ ਮੁਖ ਗ੍ਰੰਥਾਂ ਦਾ ਟਾਕਰਵਾਂ ਪਾਠ ਕਰਨਾ ਅਤੇ ਮੁਕਾਬਲੇ ਕਰਕੇ ਕਿਸੇ ਗੁੰਝਲ ਨੂੰ ਖੋਲ੍ਹਣਾ ਆਪਣੇ ਆਪ ਵਿਚ ਇਕ ਗੰਭੀਰ ਵਿਸ਼ਯ ਹੈ । ਪਰ ਇਕ ਗੱਲ ਬੜੀ ਰੋਚਕ ਅਤੇ ਅਰਥ ਭਰਪੂਰ ਹੈ । ਸਾਧੂ ਸਦਾ ਨੰਦ ਕ੍ਰਿਤ 'ਵਿਗਿਆਨ ਅਰਕ' ਇਕ ਲਿਖਤੀ ਟੀਕਾ ਹੈ ਜਿਸ ਦੀ ਰਚਨਾ ਸੰਨ ੧੮੩੨ ਜਾਂ ਇਸ ਤੋਂ ਥੋੜੀ ਪਹਿਲਾਂ ਦੀ ਹੈ । ਇਸ ਵਿਚ "੧ ਓ" ਦੇ ਵਿਸ਼ਯ ਸੰਬੰਧ ਵਿਚ ਇਕ ਕਥਾ ਦਿਤੀ ਹੈ :—

> "ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਚਲੇ ਥੇ ਤਬ ਕਹਿਤ ਭਏ । ਕਿ ਕੋਊ ਐਸਾ ਸਿਖ ਹੋਇ । ਜੋ ਹਮਾਰੇ ਚਰਨ ਰਕਾਬ ਧਰਣ ਮਾਤ੍ਰ ਕਾਲ ਵਿਖੇ ਸੰਪੂਰਣ ਗਿਰੰਥ ਸਾਹਿਬ ਕਾ ਭੋਗ ਪਾਵੇ । ਤਬ ਸੰਪੂਰਨ ਸਿਖ ਅਸਚਰਜਮਾਨ ਹੂਏ । ਜੋ ਯਹ ਅਸੰਭਵ ਬਾਤ ਹੈ । ਤਬ ਏਕ ਸਿਖ ਜੋ ਤਿਨਕੇ ਰਿਦੇ ਕਾ ਭੇਦੀ ਥਾ ਕਹਤ ਭਯਾ । ਕਿ ਹੇ ਸਰਵਗਯ ਪੁਰਖ, ਦਾਸ ਕੋ ਆਗਿਆ ਹੋਇ ਤੋ ਐਸੇ ਹੀ ਕਰੋਂ । ਜਬ ਗੁਰੂ ਜੀ ਆਗਿਆ ਦੀਨੀ ਤਬ ਸਿਖ ਕਹਾ, 'ਏਕੋਅੰਕਾਰ ਸਤਿਗੁਰ ਪ੍ਰਸਾਦਿ' । ਏਤੇ ਕਹਿਣੇ ਮਾਤ੍ਰ ਵਿਖੇ ਸ੍ਰੀ ਗੁਰੂ ਜੀ ਤੁਰੰਗ ਪਰ ਆਰੂੜ ਹੂਏ । ਅਰ ਬਚਨ ਕੀਆ ਕਿ ਨਿਹਾਲ ਸਿਖਾ । ਤਬ ਸਿਖੋਂ ਅਰਦਾਸ ਕਰੀ ਹੇ ਅਨੰਤ ਪੁਰਖ, ਗਿਰੰਥ ਸਾਹਿਬ ਤੋ ਜਿਉ ਕਾ ਤਿਉ ਰਹਯਾ । ਤਬ ਸ੍ਰੀ ਗੁਰੂ ਜੀ ਕਹਾ ਕਿ "ਗਿਰੰਥ ਸਾਹਿਬ ਏਤਾ ਹੀ ਮਾਤ੍ਰ ਹੈ । ਆਗੈ ਇਸ ਕਾ ਪਰਮਾਰਥ ਹੈ । ਅਰਥ ਯਹ ਕਿ ਟੀਕਾ ਹੈ ।"

ਇਸ ਖਿਆਲ ਦੀਆਂ ਜੜ੍ਹਾਂ ਇਸ ਤੋਂ ਵਧੀਕ ਪੁਰਾਣੀਆਂ ਹਨ । ਪ੍ਰਾਚੀਨ ਚਿੰਤਨ ਏਹੋ ਰਿਹਾ ਹੈ ਕਿ "੧ ਓ" ਹੀ ਸਾਰ ਵਸਤੂ ਹੈ, 'ਗ੍ਰੰਥ ਸਾਹਿਬ ਏਤਾ ਹੀ ਮਾਤ੍ਰ ਹੈ' ਬਾਕੀ ਸਾਰੀ ਅਗਲੀ ਬਾਣੀ ਇਸੇ "੧ ਓ" ਦਾ ਹੀ ਟੀਕਾ ਅਤੇ ਵਿਆਖਿਆ ਹੈ । ਇਸ ਗੱਲ ਦੀ ਪੁਸ਼ਟੀ ਲਈ ਅਨੇਕਾਂ ਪ੍ਰਮਾਣ ਮੌਜੂਦ ਹਨ । ਖੁਦ ਗੁਰੂ ਨਾਨਕ ਸਾਹਿਬ ਦੀ ਆਪਣੀ ਤੁਕ ਹੈ :—

> ਓਨਮ ਅਖਰ ਸੁਣਹੁ ਬੀਚਾਰੁ ॥
> ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥
>
> ਰਾਮ. ਦਖਣੀ (ਓਅੰ.) ਮਹਲਾ ੧, ਸਫਾ ੯੩੦

ਇਸ ਤੋਂ ਇਹ ਗਲ ਲਾਜ਼ਮੀ ਹੋ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਆਸ਼ੇ ਨੂੰ ਸਮਝਣ ਲਈ "ਓ" ਦੀ ਅਰਥ ਵਿਵਸਥਾ ਨੂੰ ਚੰਗੀ ਤਰ੍ਹਾਂ ਜਾਣਿਆ ਜਾਏ । ਸਾਡੀ ਇਸ ਪੁਸਤਕ ਦੇ ਪ੍ਰਯੋਜਨ ਲਈ ਇਹ ਗਲ ਜ਼ਰੂਰੀ ਹੋ ਗਈ ਕਿ "੧ ਓ" ਦਾ ਖਾਸ ਮੁਤਾਲਿਆ ਕੀਤਾ ਜਾਵੇ ।

ਗੁਰੂ ਗ੍ਰੰਥ ਸਾਹਿਬ ਵਿਚ ਮੁਢਲੀ ਬਾਣੀ ਜਪੁਜੀ ਸਾਹਿਬ ਹੈ । ਜਪੁਜੀ ਦੇ ਆਦਿ ਵਿਚ "੧ ਓ" ਹੈ । ਅਸਲ ਵਿਚ ਜਪੁਜੀ ਦਾ ਅਰੰਭ "੧" ਤੋਂ ਹੁੰਦਾ ਹੈ । ਇਹ ਏਕਾ ਕੀ ਚੀਜ਼ ਹੈ ? ਇਸ ਨੂੰ ਟੀਕਾਕਾਰਾਂ ਨੇ ਆਪਣੀ ਬੁਧੀ ਵਿਚ ਕੀ ਥਾਂ ਦਿਤੀ ਹੈ ? ਇਹ ਪ੍ਰਸ਼ਨ ਸਾਡੇ ਨਿਰੁਕਤ ਦੇ ਸੰਬੰਧ ਵਿਚ ਸਹਜ ਸੁਭਾ ਉਠ ਖੜੇ ਹੋਏ । ਇਸ ਪ੍ਰਸੰਗ ਵਿਚ ਜਪੁਜੀ ਸਾਹਿਬ ਦੇ ਟੀਕਿਆਂ ਨੂੰ ਪੜ੍ਹਦਿਆਂ ਜੋ ਤੱਥ ਨਜ਼ਰੀ ਆਏ ਅਤੇ ਉਨ੍ਹਾਂ ਤੋਂ ਜੋ ਵੀਚਾਰ ਫੁਰੇ ਉਹ ਆਪਣੇ ਆਪ ਵਿਚ ਦਿਲਚਸਪੀ ਰਖਦੇ ਹਨ । ਇਸ ਲਈ ਉਸ ਸਾਰੇ ਚਿੰਤਨ ਨੂੰ ਹੇਠ ਪੇਸ਼ ਕੀਤਾ ਜਾਂਦਾ ਹੈ । ਇਕ ਟੀਕੇ ਵਿਚ ਇਸ ਤਰ੍ਹਾਂ ਲਿਖਿਆ ਹੈ :—

> ਅਥਵਾ ਜੋ "ਓਅੰ" ਪਦ ਹੈ ਤਿਸ ਨੇ ਤਿੰਨਾਂ ਵਰਨਾਂ ਨੂੰ ਅਧਿਕਾਰ ਹੈ ਜਪਣ ਦਾ, ਸੂਦ੍ਰ ਅਰ ਇਸਤ੍ਰੀ ਕੋ ਅਧਿਕਾਰ ਨਹੀਂ ਹੈ ਜਪਣ ਦਾ । ਤਾਂ ਤੇ ਮਹਾਰਾਜ ਨੇ ਇਕਾਂਗਾ ਲਿਖ ਦੀਆ ਹੈ ਜੋ ਇਹ ਬੀਚ ਓਲ੍ਹਾ ਕਰ ਦੀਆ ਹੈ ਜੋ ਇਸ ਕੋ ਸੂਦ੍ਰ; ਇਸਤ੍ਰੀ ਆਦਿਕ ਜਪ ਕਰ ਕੈ ਸਰਬ ਤਰ ਜਾਣ । ਓਲ੍ਹਾ ਕੈਸਾ ਜੈਸੇ ਨੁਖਾ (ਨੂੰਹ) ਸਹੁਰੇ ਸੇ ਬਾਤ ਨਹੀਂ ਕਰਤੀ ਪਰ ਜੇ ਅਤਿ ਵਿਹਾਰ ਹੋਏ ਤਾਂ ਮੁਖ ਸੇ ਓਲ੍ਹਾ ਕਰ ਕੇ ਓਹ ਵਿਹਾਰ ਸਾਧ ਲੇਤੀ ਹੈ, ਤੈਸੇ ਹੀ ਇਹ ਜੋ ਇਕਾਂਗਾ ਹੈ ਸੋ ਮਾਨੋ ਏਕ ਓਲ੍ਹਾ ਹੈ । ਇਸ ੧ ਓਅੰਕਾਰ ਜਪਣੇ ਕਰ ਕੇ ਸੂਦਰ ਇਸਤ੍ਰੀ ਆਦਿਕ ਸਰਬ ਹੀ ਤਰ ਜਾਣਗੇ...ਜੈਸੇ ਸਪਤ ਰਿਖੀਆਂ ਨੇ ਬਾਲਮੀਕ ਕੋ ਅਨ ਅਧਿਕਾਰੀ ਦੇਖ ਕੇ ਰਾਮ ਰਾਮ ਨ ਕਹਾ, ਉਲਟਾ ਮਰਾ ਮਰਾ ਕਹ ਦੀਆ, ਤਾਂ ਓਹ ਉਲਟਾ ਜਾਪ ਭੀ ਕਲਿਆਨ ਕਰਤਾ ਹੂਆ ਤੈਸੇ ਇਹ ਓਅੰਕਾਰ ਪਾਠ ਉਲਟਾਇ ਦੀਆ । ਇਹ ਭੀ ਕਲਿਆਣ ਕਰਨੇ ਕੋ ਸਮਰਥ ਹੈ ।
>
> (**ਜਪੁਜੀ ਸਟੀਕ**, ਬਖਸ਼ੀਸ਼ ਸਿੰਘ,
> ਲਿਖਤ ੧੮੯੫, ਛਾਪਾ ੧੯੧੨)

ਪਰ ਇਹ ਖਿਆਲ ਸੰਪ੍ਰਦਾਇ ਦੀ ਮੋਹਰ ਛਾਪ ਹੇਠ ਪੁਰਾਣੇ ਚਲੇ ਆ ਰਹੇ ਹਨ । ਪੰਡਿਤ ਤਾਰਾ ਸਿੰਘ ਨਰੋਤਮ ਦਾ 'ਟੀਕਾ ਗੁਰਭਾਵ ਦੀਪਕਾ' ਸੰਨ ੧੮੭੯ ਵਿਚ ਸੰਪੂਰਣ ਲਿਖਿਆ ਗਿਆ ਸੀ । ਇਸ ਵਿਚ ਵੀ ਇਹ ਪੱਖ ਮੌਜੂਦ ਹੈ ਕਿ '੧' ਓਹਲਾ ਹੈ ਜਿਸ ਨਾਲ ਇਸਤ੍ਰੀਆਂ ਅਤੇ ਸੂਦਰਾਂ ਨੂੰ "ਓ" ਕਹਣ ਦਾ ਅਧਿਕਾਰ ਮਿਲ ਜਾਂਦਾ ਹੈ । ਪੰਡਿਤ ਤਾਰਾ ਸਿੰਘ ਨਰੋਤਮ ਦੀ ਵਿਚਾਰ ਦੇ ਕਈ ਪਹਿਲੂ ਹਨ, ਅਵਤਾਰ ਵਾਦ ਵਾਲਾ ਮਤ ਵੀ ਨਾਲ ਨਾਲ ਚਲਦਾ ਹੈ । ਨਰੋਤਮ ਜੀ ਨੇ ਇਕ ਥਾਵੇਂ ਲਿਖਿਆ ਹੈ :—

> ਕਲਿ ਜੁਗ ਮੇ ਸੰਪੂਰਣ ਲੋਕੋਂ ਕੇ ਧਰਮ ਕੀ ਰਛਾ ਹੇਤ ਬਿਸਨ ਭਗਵਾਨ ਨੇ ਪੂਰਬ ਅਵਤਾਰੋਂ ਵਤ ਗੁਰੂ ਨਾਨਕ ਅਵਤਾਰ ਧਾਰਿਆ । ਗੁਰੂ ਨਾਨਕ ਜੀ ਨੇ ਪ੍ਰਿਥਵੀ ਲੋਕ ਮੈ ਆ ਕਰ ੨੮ ਬਰਸ ਦੋ ਮਹੀਨੇ ਕੀ ਅਵਸਥਾ ਪ੍ਰਯੰਤ ਜਹਾਂ ਤਹਾਂ ਬਿਚਰ ਕੇ ਲੋਗਨ ਕੋ ਉਪਦੇਸਨਾ ਕੀਆ ਇਸ ਲੀਏ ਭਗਵਾਨ ਨੇ ਸੀਘ੍ਰ ਉਪਦੇਸ ਕਰਵਾਨੇ ਹੇਤ ਅਪਨੇ ਅਵਤਾਰ ਕੋ ਯਾਦ ਕੀਆ, ਤਬ ਗੁਰੂ ਜੀ, ਅਪਨੇ ਅਵਤਾਰੀ ਬਿਸਨ ਭਗਵਾਨ ਕੇ

ਯਾਦ ਕਰਨੇ ਸੇ, ਨਦੀ ਮੇ ਸਨਾਨ ਕਰਨੇ ਕੇ ਮਿਸ ਸਰਜੂ ਪ੍ਰਵੇਸ ਕਰ ਰਾਮਚੰਦ੍ਰ ਜੀ ਵਤ ਨਿਜਧਾਮ ਖੀਰ ਸਾਗਰ ਮੈ ਬਿਸਨੁ ਪਰਮੇਸ੍ਵਰ ਕੇ ਸਮੀਪ ਗਏ... ਬਿਸਨੁ ਭਗਵਾਨ ਨੇ, 'ਏਕ ਓਂ ਸੇ ਲੇ ਪ੍ਰਸਾਦਿ' ਪ੍ਰਯੰਤ, ਉਪਦੇਸ ਕੀਆ... ਵੇਦ ਰੂਪ ਉਪਦੇਸ ਮੈ ਓਂ ਕੇ ਆਦਿ ਮੈ ਏਕ ਅੰਗ ਨਹੀ ਕਹਯਾ ਅਰ ਈਹਾਂ ਕਹਯਾ ਹੈ ਤਿਸ ਕਾ ਯਹ ਤਾਤਪਰਯ ਹੈ... ਪਰਮੇਸ੍ਵਰ ਨੇ 'ਓਂ' ਕੇ ਆਦਿ ਮੈ ਪੜਦਾ ਰਖ ਦੀਆ ਹੈ ਜੋ ਪੜਦੇ ਸੇ ਸਭੀ ਬੋਲੇ । ਪੜਦੇ ਸੇ ਬੋਲਨੇ ਮੈ ਦੋਖ ਨਹੀ ਜੈਸੇ ਉਲਟਾ ਬੋਲਨੇ ਸੇ ਦੋਖ ਨਹੀ, ਯਹੀ ਬਾਤ ਸਮਝ ਕੇ ਬਾਲਮੀਕ ਕੋ ਰਿਖੀਯੋ ਨੇ ਰਾਮ ਮੰਤ੍ਰ ਕਾ ਉਲਟ 'ਮਰਾ' ਉਪਦੇਸ ਦੀਆ ।

'੧ ਓ' ਦੇ ਹੋਰ ਵੀ ਅਰਥ ਕੀਤੇ ਹਨ । ਉਨ੍ਹਾਂ ਵਿਚੋਂ ਇਕ ਇਹ ਹੈ ਜੋ ਉਪਰ ਦਿਤਾ ਹੈ । ਇਹ ਕਿ '੧' ਓਲ੍ਹਾ ਹੈ । ਇਹ ਖਿਆਲ ਸੰਤ ਸੁਤੇ ਪ੍ਰਕਾਸ਼ ਨੇ ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ (ਸੰਨ ੧੮੯੮) ਵਿਚ ਅਪਣਾਯਾ ਹੈ, ਟੀਕਾ ਫਰੀਦਕੋਟ (ਸੰਨ ੧੯੦੬) ਵਿਚ ਵੀ ਇਸ ਖਿਆਲ ਦੀ ਵੰਨਗੀ ਮੌਜੂਦ ਹੈ । ਹੋਰ ਅਨੇਕਾਂ ਪੁਰਾਣੇ ਟੀਕਿਆਂ ਵਿਚ ਇਸ ਓਹਲੇ ਵਾਲੇ ਖਿਆਲ ਦੀ ਛਾਇਆ ਨਾਲ ਨਾਲ ਚਲਦੀ ਹੈ ।

ਪਰ ਕਈ ਹੋਰ ਐਸੇ ਪੁਰਾਣੇ ਟੀਕੇ ਹਨ ਜਿਨ੍ਹਾਂ ਨੇ 'ਓਹਲੇ' ਵਾਲੇ ਖਿਆਲ ਨੂੰ ਅਪਣਾਯਾ ਨਹੀਂ । ਇਨ੍ਹਾਂ ਵਿਚੋਂ ਕਵੀ ਸੰਤੋਖ ਸਿੰਘ ਦਾ ਗਰਬ ਗੰਜਨੀ ਟੀਕਾ ਹੈ ਜੋ ਸੰਨ ੧੮੨੯ ਵਿਚ ਲਿਖਿਆ ਗਿਆ । ਜਾਤ ਕਰਕੇ ਕਵੀ ਸੰਤੋਖ ਸਿੰਘ ਉਚੀ ਕੁਲ ਵਿਚੋਂ ਨਹੀਂ ਸੀ । ਉਸ ਨੂੰ 'ਓਹਲੇ' ਵਾਲੀ ਗਲ ਜਚਵੀਂ ਲਗ ਹੀ ਨਹੀਂ ਸੀ ਸਕਦੀ । ਉਸ ਦੀ "੧ ਓ" ਦੀ ਵਿਆਖਿਆ ਵਿਚ ਕਾਫੀ ਮੌਲਕਤਾ ਹੈ । ਨਮੂਨੇ ਲਈ ਵੇਖੋ :—

> **ਪ੍ਰਸ਼ਨ :**—ਬੇਦ ਸ਼ਾਸਤ੍ਰ ਪੁਰਾਨ, ਇਨ ਕੇ ਬਿਖੈ ਇਕਾਂਗ ਨਹੀਂ ਲਿਖਤ ਹੈਂ, ਗੁਰੂ ਜੀ ਨੇ ਓਅੰ ਕੇ ਆਦਿ ਇਕਾਂਗ ਲਿਖਯੋ, ਯੇਹ ਕੌਨ ਕਾਰਨ ?
>
> **ਉੱਤਰ :**—ਗੁਰ ਨਾਨਕ ਜੀ ਜੋ ਸਰਬੱਗਯ ਹੈਂ, ਆਪਨੀ ਬਾਨੀ ਮੇਂ ਸਰਬ ਬੇਦ ਕੀ ਸ਼੍ਰੁਤੀ ਕੋ ਹੀ ਅਰਥ ਰਾਖਯੋ । ਪੂਰਬ ਜੋ ਵੇਦ ਹੈਂ ਉਸ ਸੇ ਭੀ ਤਿਨ ਕੋ ਹੀ ਮਤ ਹੁਤੋ । ਅਬ ਕਲਿਯੁਗ ਕੋ ਸਮਾ ਦੇਖ ਕਰਿ, ਮੰਦ ਬੁਧੀ ਲੋਕਨ ਕੀ ਜਾਨ ਕਰਿ ਤਿਸ ਬੇਦ ਕੋ ਹੀ ਅਬ ਦੇਸ਼ ਭਾਖਾ ਮੇਂ ਬਨਾਇ ਸਿਖਨਿ ਕੋ ਸਿਖਯਨ ਕੋ ਉਪਦੇਸ਼ ਦੀਓ । ਧਰਮ ਕੀ ਸਥਿਰਤਾ ਕੇ ਹਿਤ ਜਗਤ ਕੇ ਉਧਾਰਬੇ ਹਿਤ ਜੋ ਸ਼੍ਰੁਤਿ 'ਏਕ ਓਅੰਕਾਰ' ਮੇਂ ਰਾਖੀ ਹੈ, ਸੋਈ ਕਹਤ ਹੈਂ । ਜਥਾ ਸ਼੍ਰੁਤਿ :— 'ਏਕੋਹੰ ਬਹੁ ਸ਼ਜ ਮ: ।' ਜਬ ਮਾਯਾਸਵਲ ਬ੍ਰਹਮ ਭਯੋ, ਤਬ ਕਰਤਾ ਪੁਰਖ ਰੂਪ ਪ੍ਰਗਟਯੋ । 'ਏਕੋਹੰ' — ਏਕ ਜੋ ਮੈਂ ਸੋ ਬਹੁ ਹੋਵੌਂ । ਇਸ ਕਹਿਨ ਤੇ ਬਿਸਤਾਰ ਕੋ ਜਗਤ ਪ੍ਰਾਪਤਿ ਹੋਤ ਭਯੋ । ਏਕੋਹੰ ਇਸ ਕਹਨ ਤੇ ਪ੍ਰਿਥਮ ਇਹ ਭੀ ਕਹਿਨਾ ਨਹੀਂ ਬਨਤ ਹੁਤੋ । 'ਏਕੋਹੰ' ਇਨ ਅਖਯਰਨ ਤੇ 'ਏਕ ਓਅੰਕਾਰ' '੧ ਓ' ਬਨਯੋ ਸੋ ਕਹਿਤ ਹੈਂ । 'ਏਕੋਹੰ', 'ਏਕੋ' ਕੇ ਕਕਾਰ ਤੇ ਉਕਾਰ ਨਿਕਾਸਯੋ । 'ਹੰ' ਕੇ ਬੀਚ ਤੇ ਅਕਾਰ ਸ੍ਵਰ ਅਰ ਮਕਾਰ ਕੀ ਜੋ ਬਨੀ ਬਿੰਦੀ, ਸੋ ਦੋਊ ਨਿਕਾਸੇ, ਤੀਨ ਅਖਯਰ ਹੋਤ ਭਏ : ਉਕਾਰ, ਅਕਾਰ, ਮਕਾਰ । ਤੀਨੋਂ ਅੱਛਰੋਂ ਤੇ 'ਓਅੰ' ਬਨਯੋ । ਸੋ 'ਇਕ ਓਅੰਕਾਰ' ਅਰਥ ਭਯੋ । ਯਾਤੇ ਗੁਰੂ ਜੀ ਨੇ ਬੇਦ ਕੀ ਸ਼੍ਰੁਤੀ ਰਾਖੀ ਹੈ । ਨਹੀ ਤੋਂ ਬੇਦ ਭੀ ਤਿਨ ਕੇ ਹੀ ਸ੍ਵਾਸ ਰੂਪ ਥੇ । ਤਿਨ੍ਹੇ ਸੇ ਬਿਰੁਧ ਜੋ ਕਹਿਤੇ ਬਾਨੀ, ਤੌ ਅਪਨੇ ਮਤ ਮੇਂ ਬਿਰੋਧ ਪਰਤੋ । ਯਾਂਤੇ ਸੋਈ ਬਾਨੀ ਮੇਂ ਕਹਯੋ ਹੈ ਜੋ ਪੂਰਬ ਬੇਦ ਮੇ ਆਪਿ ਬਰਨਨ ਕਰਯੋ ਹੈ ।

ਇਸ ਤਰ੍ਹਾਂ ਕਈ ਹੋਰ ਢੰਗ ਦੇ ਟੀਕੇ ਹਨ ਜਿਨ੍ਹਾਂ ਨੇ ਓਹਲੇ ਵਾਲੇ ਖਿਆਲ ਨੂੰ ਅਪਨਾਯਾ ਨਹੀਂ । ਬਾਬਾ ਮੰਗਲ ਸਿੰਘ ਦਾ ਕੀਤਾ ਹੋਇਆ 'ਰਿਪੁਦਮਨ ਖਾਲਸਾ' ਨਾਮ ਦਾ ਟੀਕਾ ਹੈ (ਸੰਨ ੧੯੦੬) । ਇਸ ਵਿਚ '੧ ਓ' ਬਾਬਤ ਲਿਖਿਆ ਹੈ :—

> ੧ ਵੇਹੀ, ੧ ਏਕੜਾ ਹੀ ਸੁਧ ਵਾਹਿਗੁਰੂ ਹੀ ਹੈ । ਉਸੀ ਕੋ ਹੀ, ਜਾਨਤੇ ਹੈਂ, ਭਾਂਵੇਂ ਮਾਇਆ ਸਬਲ ਹੋਨੇ ਕਰਕੇ ਓਅੰਕਾਰ ਰੂਪ ਹੋਇਆ, ਤੋ ਭੀ ਉਸ ਏਕੜੇ ਕੋ ਸੁਧ ਜਾਨਤੇ ਹੈਂ...... "ਓਅੰਕਾਰ ਆਦ ਮੈ ਜਾਨਾ ਲਿਖ ਅਰ ਮੇਟੇ ਤਹਿ ਨ ਮਾਨਾ ।"
>
> ਜੋ ਓਅੰਕਾਰ ਦੇ ਪੈਲੇ ੧ ਏਕੜਾ ਆਇਆ, ਉਸ ਵਾਹਿਗੁਰੂ ਕੋ ਹਮ ਮਾਨਤੇ ਹੈਂ, ਜੋ ਜਨਮ ਮਰਨ ਮੈਂ ਅਵੈ ਅਸਤਤਾ ਉਸਕੋ ਹਮ ਨਹੀ ਮਾਨਤੇ (ਭਾਗ ਦੂਸਰਾ, ਸਫਾ ੨੯੫) ।

ਪਰ ਬਾਬਾ ਮੰਗਲ ਸਿੰਘ ਨੇ ਆਪਣੀ ਵਿਆਖਿਆ ਨੂੰ ਯੋਗ ਪਰਕ ਬਣਾਇਆ ਹੈ । ਮਿਸਾਲ ਦੇ ਤੌਰ ਤੇ 'ਸਤਿਨਾਮ' ਦੇ ਅਰਥ ਦੇਖੋ:—

> ਸਤਿਨਾਮੁ ਕਾ ਮੰਤਰ ਲੀਜੇ,
> ਪ੍ਰਾਣ ਉਪਾਨ ਸੇ ਮੇਲਾ ਕੀਜੇ......
> ਸਤਿ ਸ਼ਬਦ ਪ੍ਰਾਣ ਮੇ ਰਾਖੋ,
> ਹੰ ਸਬਦ ਉਪਾਨ ਮੇ ਭਾਖੋ......
> ਮਨ ਪਵਨੇ ਕੀ ਗੰਡ ਕੋ ਪਾਵੇਂ, ਹੰ
> ਸਤ ਕਾ ਜਾਪ ਜਪਾਵੇਂ, (ਸਫਾ ੧੦) ।

ਫੇਰ ਲਿਖਿਆ ਹੈ ਕਿ ਗੁਰੂ ਜੀ ਉਪਦੇਸ਼ ਕਰਦੇ ਕਰਦੇ ਸੁਮੇਰ ਪਰ ਚਰਚਾ ਕਰਦੇ ਅਕਾਲ ਪੁਰਖ ਕਾ ਦਰਸ਼ਨ ਕਰਨੇ ਕੋ ਤੇ ਧਰੂਵ ਜੀ ਦਾ ਜਨਮ ਸਫਲਾ ਕਰਨੇ ਕੋ ਧਰੂਵ ਮੰਡਲ ਕੋ ਚਲੇ ਅਗੇ ਧਰੂਵ ਜੀ ਫਿਰਦਾ ਸੀ......

> ਚੌਪਈ : ਪੌਹਚੇ ਜਹ ਸਮੀਪ ਜਾਈ
> ਸ੍ਰੀ ਕਰਤਾਰ ਕਰਤਾਰ ਅਲਾਈ ।
> ਬੂਜਤ ਧ੍ਰਰਵ ਕੈ ਨਮਿਤ ਤੁਮ ਆਏ ?
> ਖੇਚਰ ਭੂਚਰ ਕਿਨ ਪੌਹਚਾਏ ।

ਕੈਸੇ ਮਾਰਗ ਲੀਨ ਪਛਾਨਾ ।
ਅਗੇ ਕਤ ਕੇ ਕੀਨ ਪਿਆਨਾ...
ਪੂਰਬ ਭਈ ਨ ਕਬਹੂੰ ਐਸੇ ।
ਦੇਹ ਸੈਹਤ ਆਏ ਅਬ ਜੈਸੇ ॥ (ਭਾਗ ਦੂਸਰਾ ਸਫਾ ੨੭੯)

ਸਿਟਾ ਇਹ ਹੈ ਕਿ ਗੁਰੂ ਜੀ ਧ੍ਰੂ ਤਾਰੇ ਉਪਰ ਸਤਿਨਾਮ ਕਰਤਾ ਪੁਰਖ ਦੀ ਭਗਤੀ ਦੇ ਜੋਰ ਨਾਲ ਪਹੁੰਚ ਗਏ । 'ਸਤਿਨਾਮ' ਵਿਚ ਇਸ਼ਾਰਾ ਉਸ ਭਗਤੀ ਵਲ ਹੈ ਜੋ ਪ੍ਰਾਣ ਅਤੇ ਅਪਾਨ ਵਾਯੂ ਦੇ ਮੇਲ ਤੋਂ ਯੋਗ-ਕ੍ਰਿਆ ਦੁਆਰਾ ਹਾਸਿਲ ਹੁੰਦੀ ਹੈ ।

"ੴ" ਦੇ ਅਰਥਾਂ ਦੀ ਤਲਾਸ਼ ਵਿਚ ਕਈ ਹੋਰ ਵਚਿਤ੍ਰ ਟੀਕੇ ਦੇਖਣੇ ਪਏ । ਇਕ ਟੀਕਾ ਸੰਤ ਨਿਹਾਲ ਸਿੰਘ ਦਾ ਸੰਸਕ੍ਰਿਤ ਵਿਚ ਹੈ । ਇਸ ਦੀ ਇਕ ਕਾਪੀ ਉਤੇ ਉਤਾਰੇ ਦਾ ਸੰਮਤ ਬਿ. ੧੯੧੨ (=ਸੰਨ ੧੮੫੫) ਹੈ । ਕੁਦਰਤੀ ਤੌਰ ਤੇ ਟੀਕਾ ਉਤਾਰੇ ਤੋਂ ਪਹਿਲੇ ਦੀ ਚੀਜ਼ ਹੈ । ਟੀਕੇ ਦਾ ਨਾਮ ਦਿਤਾ ਹੈ "ਜਪ ਨਿਬੰਧ ਗੂੜ੍ਹਾਰਥ ਪਦ ਦੀਪਿਕਾ" । ਉਤਾਰਾ ਕਰਨ ਵਾਲੇ ਦਾ ਨਾਮ ਦਲ ਸਿੰਘ ਹੈ । ਇਸ ਗ੍ਰੰਥ ਦੀ ਖਾਸ ਮਹੱਤਤਾ ਹੈ । ਇਸ ਤੋਂ ਕਈ ਹੋਰ ਟੀਕਾਕਾਰਾਂ ਨੂੰ ਪ੍ਰੇਰਣਾ ਮਿਲੀ । 'ਜਪ ਨਿਰਬੰਧ ਗੂੜ੍ਹਾਰਥ ਪਦ ਦੀਪਿਕਾ" ਦਾ ਭਾਸ਼ਾ ਵਿਚ ਸੰਖੇਪ ਸਾਧੂ ਮੂਲ ਰਾਮ ਨੇ ਸੰਨ ੧੮੪੨ ਦੇ ਲਗ ਪਗ ਕੀਤਾ । ਇਸ ਹਸਾਬ ਸੰਤ ਨਿਹਾਲ ਸਿੰਘ ਦਾ ਸੰਸਕ੍ਰਿਤ ਟੀਕਾ ਸੰਨ ੧੮੪੨ ਤੋਂ ਪਹਿਲੇ ਦੀ ਚੀਜ਼ ਹੈ । ਸੰਨ ੧੮੪੭ ਵਿਚ ਸੋਭਾ ਸਿੰਘ ਨੇ 'ਗਜਾਨ ਪ੍ਰਕਾਸ਼' ਲਿਖਿਆ । ਇਹ ਨਿਹਾਲ ਸਿੰਘ ਜੀ ਦੇ ਸੰਸਕ੍ਰਿਤ ਟੀਕੇ ਦੀ ਭਾਸ਼ਾ ਵਿਚ ਵਿਸਤਾਰ ਨਾਲ ਉਲਥਾਈ ਹੋਈ ਰਚਨਾ ਹੈ ਜਿਸ ਦਾ ਨਾਮ 'ਗਜਾਨ ਪ੍ਰਕਾਸ਼' ਹੈ । ਲਿਖਿਆ ਹੈ :—

ਰਾਮਦਾਸ ਪੁਰ ਬਸੈ ਤਤ੍ਵ ਦਰਸੀ ਬਡਭਾਗੀ ।
ਨਾਮ ਪ੍ਰਸਿਧ ਨਿਹਾਲ ਸਿੰਘ ਸਜਨ ਅਨੁਰਾਗੀ ।
'ਦੇਵਗਿਰਾ' ਮਧ ਰਚਯੋ ਤਾਂਹਿ ਸ੍ਰੀ ਜਪ ਕਾ ਟੀਕਾ ।
ਪਰਮ ਸਾਰ ਸਿਧਾਂਤ ਅਰਥ ਅਦਭੁਤ ਸਭ ਨੀਕਾ ।
ਪੈ ਜੋ ਭਾਖਾ ਜਾਨ ਹੀ ਤਿਨ ਕੇ ਕਾਜ ਨ ਆਇਓ ।
ਇਨ ਹਿਤ ਯਹ ਭਾਖਾ ਰਚੀ ਜਥਾ ਅਰਥ ਸੋ ਪਾਇਓ ॥

ਉਪਰ ਜੋ ਸ਼ਬਦ 'ਦੇਵਗਿਰਾ' ਆਇਆ ਹੈ ਉਸ ਦਾ ਅਰਥ ਹੈ ਦੇਵਤਿਆਂ ਦੀ ਬਾਣੀ (ਸੰਸਕ੍ਰਿਤ) । ਫੇਰ ਸੋਭਾ ਸਿੰਘ ਦੇ 'ਗਜਾਨ ਪ੍ਰਕਾਸ਼' ਟੀਕੇ ਦਾ ਸੰਖੇਪ ਕੀਤਾ ਸੰਤ ਫਤੇ ਸਿੰਘ ਨੇ । ਉਸ ਨੇ ਆਪਣੀ ਰਚਨਾ ਦਾ ਬੋਹ ਪਤਾ ਇਸ ਤਰ੍ਹਾਂ ਦਿਤਾ ਹੈ :

ਅਜੁਧਯਾ ਬਾਸੀ ਕਾਨ੍ਹ ਸਿੰਘ ਚਰਣ ਮਿਖਯਤ ਫਤੇ ਸਿੰਘੇਨ ਜਪ ਟੀਕਾ ਭਾਖਾਯੰ ਸੁਗਮ ਸਮਾਸ ਵਰਣਨੰ ਸੰਪੂਰਣੰ ਸੁਭ ਮਸਤੁ ॥ ਸੰਬਤ ੧੯੨੬ ਜੇਸ੍ਠ ਸੁਦੀ ੨ (=ਸੰਨ ੧੮੬੯) ।

ਪੰਡਿਤ ਨਿਹਾਲ ਸਿੰਘ ਦੇ ਸੰਸਕ੍ਰਿਤ ਵਿਚ ਕੀਤੇ ਟੀਕੇ ਦੇ ਅਤੇ ਸੋਭਾ ਸਿੰਘ ਦੇ ਭਾਸ਼ਾ ਵਿਚ ਉਲਥਾਏ ਟੀਕੇ ਦੇ "ੴ" ਬਾਬਤ ਕੀ ਖਿਆਲ ਸਨ, ਇਸ ਦੀ ਝਾਕੀ ਅਸੀ ਸੰਤ ਫਤੇ ਸਿੰਘ ਦੇ "ਸੁਗਮ ਸਮਾਸ" ਸੰਖੇਪ ਤੋਂ ਲੈ ਸਕਦੇ ਹਾਂ । ਲਿਖਿਆ ਹੈ:—

"੧ ਏਕਾਂਕ ਕਹੀਏ ਸਜਾਤੀ ਵਿਜਾਤੀ ਸ੍ਵਗਤਿ ਭੇਦ ਸੇ ਰਹਤ ਅਦ੍ਵੈਤ ਬ੍ਰਹਮ । ਓਂ ਕਹੀਏ ਪ੍ਰਣਵ ਮੰਗਲ ਰੂਪ । ਅਕਾਰ ਉਕਾਰ ਮਕਾਰ ਤ੍ਰਿਮਾਤ੍ਰਾ ਔ ਤੁਰੀ ਅਰਧ ਬਿੰਦੁ ਅਮਾਤ੍ਰਾ ਰੂਪ... (ਜੋ) ਪ੍ਰਣਵ ਬੇਦ ਕਾ ਬੀਜ ਮੰਤਰ ਰੂਪ ਹੈ ....."

"ੴ" ਬਾਬਤ ਟੀਕਾਕਾਰਾਂ ਦਾ ਰਵੱਯਾ ਇਕ ਖਾਸ ਦਿਲਚਸਪੀ ਰਖਦਾ ਹੈ। ਸਾਧੂ ਮੂਲ ਰਾਮ ਦਾ ਟੀਕਾ (ਸੰਨ ੧੮੪੨) 'ਸਤਿ ਨਾਮ' ਤੋਂ ਸ਼ੁਰੂ ਹੁੰਦਾ ਹੈ। 'ੴ' ਦਾ ਟੀਕਾ ਅਰਥ ਵਿਆਖਿਆ ਵਿਚ ਆਉਂਦਾ ਹੀ ਨਹੀਂ । ਸਰ ਅਤਰ ਸਿੰਘ ਭਦੌੜ ਦਾ ਉਰਦੂ ਟੀਕਾ (ਸੰਨ ੧੮੭੪) ਵੀ ਸਤਿਨਾਮ ਤੋਂ ਅਰੰਭ ਹੁੰਦਾ ਹੈ । ਇਹੋ ਹਾਲ ਬਿਹਾਰੀ ਲਾਲ ਦੇ 'ਜਪ ਪਰਮਾਰਥ' (ਸੰਨ ੧੮੭੬) ਦਾ ਹੈ । ਟ੍ਰੰਪ ਨੇ ਵੀ ਅੰਗ੍ਰੇਜ਼ੀ ਟੀਕਾ (ਸੰਨ ੧੮੭੭) ਸਤਿਨਾਮ ਤੋਂ ਹੀ ਸ਼ੁਰੂ ਕੀਤਾ ਹੈ ਚਾਹੇ ਸ਼ੁਰੂ ਵਿਚ ਰਸਮੀ ਤੌਰ ਉਤੇ 'OM' ਲਿਖ ਦਿਤਾ ਹੈ । ਹਰਿ ਜੀ ਦੀ ਪੋਥੀ ਵਿਚ ਵੀ "ੴ" ਦਾ ਟੀਕਾ ਨਹੀਂ । ਉਥੇ ਅਰੰਭ ਹੀ ਹੋਰ ਤਰ੍ਹਾਂ ਹੈ । ਤੁਕਾਂ ਦਾ ਸਿਲਸਲਾ ਇਸ ਤਰ੍ਹਾਂ ਟੁਰਦਾ ਹੈ:—

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ॥ ਗੁਰ ਪ੍ਰਸਾਦਿ ॥੧॥

ਏਸ ਵਿਸ਼ਯ ਪ੍ਰਸੰਗ ਵਿਚ ਇਕ ਗਲ ਹੋਰ ਵੀ ਹੈ । ਗੋਇੰਦਵਾਲ ਵਾਲੀ ਪੋਥੀ ਵਿਚ ਪਾਠ ਇਸ ਤਰ੍ਹਾਂ ਹੈ :

ੴ ਸਤਿਗੁਰੂ ਪ੍ਰਸਦ ਸਚ ਨਾਮ ਕਰਤਰੁ ਅਕਲ ਮੂਰਤਿ ਅਜੂਨੀ ਸੰਭਉ ਗੁਰੂ ਪੂਰ ਕੇ ਪਰਸਦ ।

ਕਈ ਟੀਕਾਕਾਰਾਂ ਨੇ "ੴ" ਨੂੰ ਇਕ ਮੰਗਲ ਦੇ ਤੌਰ ਤੇ ਲਿਆ ਹੈ ਅਤੇ ਇਸ ਤੋਂ ਵਧ ਟੀਕੇ ਲਈ ਇਸਦੀ ਮਹਾਨਤਾ ਨਹੀਂ ਮੰਨੀ । ਪਰ ਕੁਛ ਟੀਕੇ ਐਸੇ ਵੀ ਹਨ ਜਿਨ੍ਹਾਂ ਨੇ ਇਹ ਕਿਹਾ ਹੈ ਕਿ "ੴ" ਮੰਗਲ ਹੈ ਪਰ ਮੰਗਲ ਦੇ ਹੁੰਦਿਆਂ ਹੋਇਆਂ ਇਹ ਆਪਣੇ ਅਰਥ ਰਖਦਾ ਹੈ ।

## IV

ਟੀਕਿਆਂ ਦੇ ਲਿਹਾਜ਼ ਨਾਲ ਅਨੰਦ ਘਨ ਦਾ ਵਿਸ਼ੇਸ਼ ਅਸਥਾਨ ਹੈ । ਇਸ ਦਾ ਜਪੁਜੀ ਦਾ ਟੀਕਾ ਬਹੁਤ ਪੁਰਾਣਾ ਹੈ । ਇਹ ਈਸਾ ਦੀ ਅਠਾਰ੍ਹਵੀਂ ਸਦੀ ਦੇ ਅੰਤ ਵਲ ਜਾ ਲਗਦਾ ਹੈ । ਅਨੰਦ ਘਨ ਦਾ ਟੀਕਾ ਵੀ ਅਸਲ ਵਿਚ 'ਸਤਿਨਾਮੁ' ਦੀ ਵਿਆਖਿਆ ਤੋਂ ਸ਼ੁਰੂ ਹੁੰਦਾ ਹੈ । "ੴ" ਨੂੰ ਅਰਥਾਂ ਦੇ ਵਿਸਤਾਰ ਵਿਚ ਨਹੀਂ ਲੈਂਦਾ । "ੴ" ਨੂੰ ਮੰਗਲ ਦੇ ਰੂਪ ਵਿਚ ਨਮਸ਼ਕਾਰ ਦੀ ਵਜੋਂ ਇਸ ਤਰ੍ਹਾਂ ਲੈਂਦਾ ਹੈ :

ੴਅੰਨਮੋ ਗਣੇਸਾਯੰ ।
ਸ੍ਰੀ ਗੁਰਦੇਵਕੁਲਦੇਵਾਯ ਨਮ:
(ਹਸਤ ਲਿਖਤ ਪੋਥੀ ਤੋਂ)

ਸਾਧੂ ਅਨੰਦ ਘਨ ਨੇ ਜਪੁਜੀ ਤੋਂ ਇਲਾਵਾ ਹੋਰ ਬਾਣੀਆਂ ਦੇ ਟੀਕੇ ਵੀ ਕੀਤੇ ਯਥਾ : ਆਰਤੀ, ਓਅੰਕਾਰ, ਸਿਧ ਗੋਸਟਿ, ਅਨੰਦ। ਜਪੁਜੀ ਸਮੇਤ ਇਹ ਟੀਕੇ ਡਾਕਟਰ ਰਤਨ ਸਿੰਘ ਜਗੀ ਵਲੋਂ ਸੰਪਾਦਿਤ ਕੀਤੇ ਹੋਏ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਰਾਹੀਂ ਸੰਨ ੧੯੭੦ ਵਿਚ ਪ੍ਰਕਾਸ਼ਤ ਹੋ ਚੁਕੇ ਹਨ। ਇਸ ਛਪੀ ਪੁਸਤਕ ਦੀ ਭੂਮਿਕਾ ਵਿਚ ਸੰਪਾਦਕ ਨੇ ਲਿਖਿਆ ਹੈ : 'ਛੇਵਾਂ ਟੀਕਾ ਆਸਾ ਦੀ ਵਾਰ ਦਾ ਹੈ, ਇਸ ਦੀ ਰਚਨਾ ਉਪ੍ਰੋਕਤ ਟੀਕਿਆਂ ਵਿਚ ਇਸ ਸੰਬੰਧੀ ਦਿਤੇ ਹਵਾਲਿਆਂ ਤੋਂ ਸਿਧ ਹੁੰਦੀ ਹੈ। ਪਰ ਕਾਫ਼ੀ ਭਾਲ ਕਰਨ ਦੇ ਬਾਵਜੂਦ ਇਸਦੀ ਕੋਈ ਪੋਥੀ ਕਿਤੋਂ ਪ੍ਰਾਪਤ ਨਹੀਂ ਹੋ ਸਕੀ'। ਡਾਕਟਰ ਜਗੀ ਦਾ ਇਹ ਕਥਨ ਬਹੁਤ ਹਦ ਤਕ ਠੀਕ ਹੈ। ਅਨੰਦ ਘਨ ਦਾ ਆਸਾ ਦੀ ਵਾਰ ਦਾ ਟੀਕਾ ਦੁਰਲਭ ਹੈ। ਪਰ ਖੁਸ਼ਕਿਸਮਤੀ ਨਾਲ ਇਹ ਟੀਕਾ ਮੇਰੇ ਪਾਸ ਹੈ। ਇਸ ਦੇ ਅਖੀਰ ਵਲ ਇਹ ਲਿਖਿਆ ਹੈ :—

> ਇਤ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮ ਦਿਆਲ ਸਿਖ ਅਨੰਦ ਘਨ ਵਿਰਚਿਤਾ ਆਸਾ ਵਾਰ ਸਮਾਪਤੰ।

ਸੰਮਤ ਦੀ ਸੂਚਨਾ ਇਸ ਪ੍ਰਕਾਰ ਦਿਤੀ ਹੈ :—

> "ਸੋਰਠਾ। ਸਾਸਤ੍ਰ ਅਧਿਕ ਹੈ ਜਾਸ ਸੰਮਤ ਪੁਰਾਣ ਸਤ ਅਰਧ ਸਤ ਕੀਨੋ ਲਿਖਨ ਬਿਲਾਸ ਕਲਸ ਮਾਸ ਸੰਕਰਪੁਰੀ।"

ਇਹ ਸੰਮਤ ੧੮੫੬ ਬਣਦਾ ਹੈ ਜੋ ਈਸਵੀ ਦੇ ਲਿਹਾਜ਼ ਨਾਲ ਸੰਨ ੧੭੯੯ ਹੈ। ਅਨੰਦ ਘਨ ਦੀ ਜਪੁਜੀ ਦਾ ਟੀਕਾ ਬਹੁਤ ਪੁਰਾਣੀ ਚੀਜ਼, ੧੭੯੫ ਈਸਵੀ ਦੀ ਹੈ ਪਰ ਤਾਂ ਵੀ ਇਸ ਦੀ ਭਾਸ਼ਾ ਵਿਚ ਸਰਲਤਾ ਹੈ।

ਭਾਸ਼ਾ ਦੇ ਨੁਕਤੇ ਤੋਂ ਸੰਤ ਨਿਹਾਲ ਸਿੰਘ ਤੋਂ ਜਿਤਨਾ ਪਹਿਲੇ ਵਲ ਜਾਓ ਉਤਨੀ ਭਾਸ਼ਾ ਸਰਲ ਹੁੰਦੀ ਜਾਂਦੀ ਹੈ। ਅਨੰਦ ਘਨ ਤੋਂ ਵੀ ਪਹਿਲੇ ਪਾਸੇ ਵਲ ਭਾਈ ਮਨੀ ਸਿੰਘ ਦਾ ਟੀਕਾ ਹੈ। ਉਸ ਤੋਂ ਹੋਰ ਪਹਿਲੇ ਹਰਿ ਜੀ ਦੀ ਪੋਥੀ ਅਤੇ ਮਿਹਰਬਾਨ ਜੀ ਦੀ ਜਨਮ ਸਾਖੀ ਹੈ। ਪਰ ਸਭ ਤੋਂ ਪੁਰਾਤਨ ਟੀਕਾ ਭਾਈ ਗੁਰਦਾਸ ਦਾ ਹੈ ਜਿਸ ਵਿਚ ਸਭ ਤੋਂ ਉਤਮ ਵਿਆਖਿਆ 'ੴ' ਦੀ ਹੈ। ਟੀਕੇ ਦੀ ਹੈਸੀਅਤ ਵਿਚ ਭਾਈ ਗੁਰਦਾਸ ਦਾ ਟੀਕਾ ਕੋਈ ਸਿਲਸਲੇ ਵਾਰ ਚੀਜ਼ ਨਹੀਂ, ਪਰ ਥਾਂ ਪਰ ਥਾਂ ਗੁਰਬਾਣੀ ਦੇ ਕੁਛ ਅੰਸ਼ਾਂ ਨੂੰ ਧਿਆਨ ਵਿਚ ਲੈ ਕੇ ਉਨ੍ਹਾਂ ਦੇ ਗੁੱਝੇ ਭਾਵਾਂ ਨੂੰ ਆਪਣੀ ਵਾਕ ਰਚਨਾ ਦੇ ਪ੍ਰਬੰਧ ਵਿਚ ਸਰਲ ਪ੍ਰਵਾਹ ਦਿਤਾ ਹੈ। ਇਹ ਗਲ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਸਪਸ਼ਟ ਹੋ ਜਾਂਦੀ ਹੈ। ਵਾਰਾਂ ਦੇ ਲਿਖੇ ਜਾਣ ਦਾ ਸੰਮਤ ਠੀਕ ਨਿਸ਼ਚਿਤ ਨਹੀਂ ਪਰ ਅੰਦਾਜ਼ਨ ੧੬੦੪-੧੬੩੭ ਈਸਵੀ ਦੇ ਅਰਸੇ ਦੇ ਫੈਲਾਉ ਦੇ ਵਿਚ ਹੈ। ਇਸ ਤੋਂ ਪਹਿਲੇ ਉਹ ਟੀਕੇ ਹਨ ਜੋ ਮਿਹਰਬਾਨ ਦੀ ਜਨਮਸਾਖੀ ਅਤੇ ਹਰਿ ਜੀ ਦੀ ਪੋਥੀ ਵਿਚ ਮਿਲਦੇ ਹਨ। ਮਿਹਰਬਾਨ ਸ੍ਰੀ ਗੁਰੂ ਰਾਮਦਾਸ ਜੀ ਦਾ ਪੋਤ੍ਰਾ ਅਤੇ ਬਾਬਾ ਪ੍ਰਿਥੀ ਚੰਦ ਜੀ ਦਾ ਸਪੁਤ੍ਰ ਸੀ। ਹਰਿ ਜੀ ਬਾਬਾ ਮਿਹਰਬਾਨ ਦੇ ਸਪੁਤ੍ਰ ਸਨ। ਮਿਹਰਬਾਨ ਜੀ ਦੀ ਪੋਥੀ ਦਾ ਨਾਮ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਹੈ, ਜਿਸਨੂੰ ਪ੍ਰੋਫੈਸਰ ਕਿਰਪਾਲ ਸਿੰਘ ਨੇ ਸੰਪਾਦਿਤ ਕਰਕੇ ੧੯੬੨ ਵਿਚ ਛਪਵਾ ਦਿਤਾ। ਇਸ ਵਿਚ ਸਾਖੀਆਂ ਦੇ ਨਾਲ ਨਾਲ ਬਾਣੀ ਵੀ ਹੈ ਅਤੇ ਉਸ ਦੇ ਅਗੇ ਅਰਥ ਵੀ ਕੀਤੇ ਹਨ। ਹਰਿ ਜੀ ਦੀ ਪੋਥੀ ਵਿਚ ਬਾਣੀ ਵਧੀਕ ਮਾਤ੍ਰਾ ਵਿਚ ਹੈ ਅਤੇ ਅਰਥਾਂ ਦਾ ਵਿਸਥਾਰ ਵੀ ਚੋਖਾ ਹੈ। ਇਨ੍ਹਾਂ ਪੋਥੀਆ ਦੇ ਲਿਖੇ ਜਾਣ ਦਾ ਸਮਾਂ ਵੀ ਭਾਈ ਗੁਰਦਾਸ ਦੇ ਵਕਤ ਦੇ ਬਾਦ ਦਾ ਲਾਗਵਾਂ ਵੇਲਾ ਹੈ, ਜੋ ਅੰਦਾਜ਼ਨ ਗੁਰੂ ਹਰਿ ਗੋਬਿੰਦ ਜੀ ਦੀ ਗੁਰਿਆਈ ਦਾ ਜ਼ਮਾਨਾ ਹੈ। ਭਾਸ਼ਾ ਦੀ ਔਖਿਆਈ ਜ਼ਿਆਦਾ ਤਰ ਸੰਤ ਨਿਹਾਲ ਸਿੰਘ ਦੇ ਸੰਸਕ੍ਰਿਤ ਦੇ ਟੀਕੇ ਦੇ ਬਾਦ ਦੀ ਚੀਜ਼ ਹੈ।

ਅਨੰਦ ਘਨ ਆਪਣੇ ਖਿਆਲਾਂ ਨੂੰ ਪ੍ਰਗਟ ਕਰਨ ਲਈ ਸਾਰੇ ਸ਼ਾਸਤ੍ਰੀ ਹਥਿਆਰ ਵਰਤਦਾ ਹੈ ਪਰ ਤਾਂ ਵੀ ਭਾਸ਼ਾ ਵਿਚ ਉਤਨੀ ਕਲਿਸ੍ਰਤਾ ਨਹੀਂ। ਅਨੰਦ ਘਨ ਵਿਚ ਸ੍ਵਪ੍ਰਤਿਸ਼ਟਾ ਅਤੇ ਆਪਣੀ ਵਿਦਿਆ ਦਾ ਮਾਣ ਹੈ ਇਸ ਲਈ ਆਪਣੇ ਵਿਰੋਧੀ ਪਖ ਲਈ ਕਠੋਰ ਸ਼ਬਦ ਵਰਤਦਾ ਹੈ। ਕਵੀ ਸੰਤੋਖ ਸਿੰਘ ਦਾ 'ਗਰਬ ਗੰਜਨੀ ਟੀਕਾ' ਸੰਨ ੧੮੨੯, ਅਨੰਦ ਘਨ ਦੇ ਐਸੇ ਅਪਮਾਨ ਭਰੇ ਸ਼ਬਦਾਂ ਦਾ ਪ੍ਰਤਿਕਰਮ ਹੈ। ਸੰਤ ਖਾਲਸਾ ਸਰੂਪ ਸਿੰਘ ਗਿਆਨੀ ਨੇ ਇਸ ਨੂੰ ਪਹਿਲੀ ਵਾਰ ਸੰਨ ੧੯੧੦ ਵਿਚ ਛਪਵਾਇਆ ਸੀ ਇਸ ਦੀ ਭੂਮਿਕਾ ਵਿਚ ਲਿਖਿਆ ਹੈ :—

> 'ਗਰਬ ਗੰਜਨੀ ਨਾਮੇ ਟੀਕਾ...ਜਿਸ ਨਮਿਤ ਪਰ ਬਨਾਯਾ ਹੈ ਸੋ ਇਹ ਹੈ ਕੇ ਏਕ ਅਨੰਦ ਘਨ ਨਾਮੀ ਸਾਧੂ ਕਾਸੀ ਮੇ ਪੜਨੇ ਕਰ ਮਨਮਤੀਆਂ ਲੋਕਾਂ ਦੇ ਕਹਣੇ ਅਨੁਸਾਰ ਹੋ ਕੈ ਉਸਤਤਿ ਬਜਾਜ ਨਿੰਦਿਆ ਕੀ ਰੀਤੀ ਸੇ ਜਪੁ ਸਾਹਿਬ ਕਾ ਟੀਕਾ ਬਨਾਯਾ ਸੀ ਜਿਸ ਮੈ ਯੋਗ ਅਯੋਗ ਪ੍ਰਸੰਗ ਬਿਨਾ ਬਿਚਾਰ ਕੇ ਲਿਖ ਦਿਤੇ ਸੇ।'

ਗਰਬ ਗੰਜਨੀ ਟੀਕਾ ਦੂਜੀ ਵੇਰ ਸੁਚੱਜੀ ਤਰ੍ਹਾਂ ਸੰਪਾਦਿਤ ਕੀਤਾ ਹੋਇਆ ੧੯੬੧ ਵਿਚ ਛਪਿਆ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ। ਅਸੀ ਗਰਬ ਗੰਜਨੀ ਵਿਚ ਦਿਤੇ "ੴ" ਬਾਬਤ ਅਰਥਾਂ ਉਪਰ ਇਕ ਨਜ਼ਰ ਫੇਰ ਆਏ ਹਾਂ।

੧੮੯੯ ਵਿਚ ਸੰਤ ਦੇਵਾ ਸਿੰਘ ਨਿਰਮਲੇ ਨੇ 'ਜਪੁ ਪ੍ਰਦੀਪ' ਨਾਮੀ ਜਪੁਜੀ ਦਾ ਟੀਕਾ ਲਿਖਿਆ ਜੋ ਸੰਨ ੧੯੦੪ ਵਿਚ ਛਪਿਆ। ਇਸ ਵਿਚ ਬਹੁਤ ਪ੍ਰਮਾਣ ਹਨ। "ੴ" ਦੇ ਅਰਥ ਦਿਤੇ ਹਨ, ਜਿਸ ਦੀ ਵਿਆਖਿਆ ਛੇ ਸਤ ਸਫੇ ਤਕ ਚਲਦੀ ਹੈ। ਬੇਹਦ ਪ੍ਰਮਾਣ ਹਨ, ਕੋਈ ਪਹਿਲੂ ਛਡਿਆ ਨਹੀਂ। ਉਪਨਿਸ਼ਦਾਂ, ਗੀਤਾ, ਪੁਰਾਣਾਂ ਆਦਿਕ ਦੇ ਹਵਾਲਿਆਂ ਨਾਲ ਭਰਪੂਰ ਹੈ। ਅਸਲ ਮਤਲਬ ਪਕੜਨਾ ਮੁਸ਼ਕਲ ਹੋ ਜਾਂਦਾ ਹੈ। ਪਰਮਾਣਾਂ ਦੀ ਪੇਚੀਦਗੀ ਵਿਚ ਅਰਥ ਉਲਝ ਜਾਂਦੇ ਹਨ। ਹਵਾਲਿਆਂ ਦੀਆਂ ਭੁੱਲ ਭੁਲੱਈਆਂ ਵਿਚ "ਪ੍ਰਯੋਜਨ" ਚਕਰਾ ਜਾਂਦਾ ਹੈ। ਸੰਤ ਦੇਵਾ ਸਿੰਘ ਜੀ ਦੀ ਵਿਦਵਤਾ ਬਹੁਤ ਭਾਰੀ ਹੈ। ਉਨ੍ਹਾਂ ਦੇ ਪ੍ਰਮਾਣ ਸਹੀ ਹੁੰਦੇ ਹਨ ਪਰ ਉਹ ਵੱਡੇ ਘੇਰੇ ਦੇ ਵਿਸਤਾਰ ਵਿਚ ਧੂਆਂ ਧਾਰ ਫੈਲਦੇ ਬਿਖਰ ਜਾਂਦੇ ਹਨ। ਮਿਸਾਲ ਲਈ ਵੇਖੋ ਤੁਕ : "ਹੁਕਮੀ ਹੋਵਨਿ ਆਕਾਰ।" ਇਸ ਪ੍ਰਥਾਇ ਲਿਖਿਆ ਹੈ :—

> ...ਐਸੇ ਸੰਕਲਪ ਰੂਪ ਹੁਕਮ ਵਾਲੇ ਈਸ੍ਵਰ ਸੇ ਪ੍ਰਥਮ ਸਬਦ ਗੁਣ ਸਹਿਤ ਅਕਾਸ ਉਤਪੰਨ ਹੋਵੇ ਹੈ, ਅਕਾਸ ਤੇ ਸਬਦ ਸਪਰਸ ਦੋ ਗੁਣ ਸਹਿਤ ਵਾਯੂ ਹੋਵੇ ਹੈ, ਵਾਯੂ ਤੇ ਸਬਦ ਸਪਰਸ ਰੂਪ ਤੀਨ

ਭੂ ਮਿ ਕਾ

ਗੁਣ ਸਹਿਤ ਅਗਨੀ ਹੋਵੇ ਹੈ, ਅਗਨੀ ਤੇ ਸਬਦ ਸਪਰਸ ਰੂਪ ਰਸ ਚਾਰ ਗੁਣ ਸਹਿਤ ਜਲ ਹੋਵੇ ਹੈ, ਜਲ ਤੇ ਸ਼ਬਦ ਸਪਰਸ ਰੂਪ ਰਸ ਗੰਧ ਪਾਂਚ ਗੁਣ ਸਹਿਤ ਪ੍ਰਿਥਵੀ ਉਤਪੰਨ ਹੋਵੇ ਹੈ, ਇਨ ਪੰਚ ਭੂਤਨ ਕੇ ਭਿੰਨ ਭਿੰਨ ਸਤੋ ਗੁਣ ਭਾਗ ਸੇ ਸ੍ਰੋਤ੍ਰ ਤ੍ਵਕ ਚਖ਼ੂ ਰਸਨਾ ਘ੍ਰਾਣ ਯਹ ਗਯਾਨ ਇੰਦ੍ਰਯ ਪੰਚ ਕ੍ਰਮ ਸੇ ਹੂਏ। ਸਬਦ ਸਪਰਸ ਰੂਪ ਰਸ ਗੰਧ ਯਹ ਕ੍ਰਮ ਸੇ ਇੰਦ੍ਰੀਓਂ ਕਿ ਵਿਖਯ ਹੈ, ਦਿਗ ਵਾਯੂ ਸੂਰਜ ਵਰਣ ਅਸ੍ਵਨੀ ਕੁਮਾਰ ਯਹ ਕ੍ਰਮ ਸੇ ਇੰਦ੍ਰੀਓਂ ਕੇ ਦੇਵਤਾ ਹੈਂ। ਭੂਤਨ ਕੇ ਭਿੰਨ ਭਿੰਨ ਰਜੋ ਗੁਣ ਭਾਗ ਸੇ ਵਾਕ ਪਾਣੀ ਪਾਦ ਉਪਸਥ ਪਾਯੂ ਯੇ ਕ੍ਰਮ ਸੇ ਕਰਮ ਇੰਦ੍ਰਯ ਪਾਂਚ ਉਤਪੰਨ ਹੂਏ, ਵਕਤਬਯ ਗ੍ਰਹਣ ਤਜਾਗ ਗਮਨ ਪਸ਼ਾਬ ਕਾ ਤਜਾਗਣ ਮਲ ਕਾ ਤਿਆਗਣ ਏ ਪਾਂਚ ਕ੍ਰਮ ਸੇ ਕ੍ਰਮ ਇੰਦ੍ਰੀਓਂ ਕੀ ਕ੍ਰਿਆ ਹੈ, ਅਗਨਿ ਇੰਦ੍ਰ ਉਪਿੰਦ੍ਰ ਪ੍ਰਜਾਪਤੀ ਮ੍ਰਿਤਯੂ ਯੇ ਕ੍ਰਮ ਸੇ ਤਿਨ ਕੇ ਦੇਵਤਾ ਹੈਂ। ਭੂਤਨ ਕੇ ਮਿਲੇ ਰਜੋ ਭਾਗ ਸੇ ਪ੍ਰਾਣ ਅਪਾਨ ਸਮਾਨ ਉਦਾਨ ਬਯਾਨ ਯਹ ਪਾਂਚ ਪ੍ਰਕਾਰ ਕੇ ਪ੍ਰਾਣ ਉਤਪਨ ਹੂਏ ਹੈਂ, ਪ੍ਰਾਣ ਕਾ ਹ੍ਰਿਦਯ ਸਥਾਨ ਮੇ ਬਾਸਾ ਹੈ, ਛੁਧਾ ਪਿਪਾਸਾ ਕ੍ਰਿਆ ਹੈ। ਅਪਾਨ ਕਾ ਮੂਲਾਧਾਰ ਭਾਵ ਗੁਦਾ ਚਕ੍ਰ ਮੇ ਬਾਸਾ ਹੈ, ਮਲ ਮੂਤ੍ਰ ਕਾ ਨੀਚੇ ਉਤਰਨਾ ਕ੍ਰਿਆ ਹੈ। ਸਮਾਨ ਕਾ ਨਾਭੀ ਮੇ ਵਾਸਾ ਹੈ। ਭੁਕਤ ਪੀਤ ਅੰਨ ਜਲ ਕੋ ਪਾਂਚਨ ਕੇ ਯੋਗਜ ਸਮ ਕਰਨਾ ਕ੍ਰਿਆ ਹੈ। ਉਦਾਨ ਕਾ ਕੰਠ ਮੈ ਬਾਸਾ ਹੈ, ਸ੍ਵਾਸ ਲੈਣਾ ਰੂਪ ਕ੍ਰਿਆ ਹੈ। ਬਜਾਨ ਕਾ ਸਰਬ ਸਰੀਰ ਮੈਂ ਬਾਸਾ ਹੈ। ਸ੍ਵਾਸ ਲੈਣਾ ਰੂਪ ਕ੍ਰਿਆ ਹੈ। ਬਜਾਨ ਕਾ ਸਰਬ ਸਰੀਰ ਮੈ ਬਾਸਾ ਹੈ, ਸਰਬ ਨਾੜੀਓਂ ਕੋ ਅੰਨ ਕਾ ਰਸ ਪੁਚਾਊਣਾ ਕ੍ਰਿਆ ਹੈ। ਭੂਤਨ ਕੇ ਮਿਲੇ ਸਤੋ ਭਾਗ ਸੇ ਮਨ ਬੁਧਿ ਚਿਤ ਅਹੰਕਾਰ ਯੇਹ ਚਾਰ ਪ੍ਰਕਾਰ ਕਾ ਅੰਤਹਕਰਣ ਹੂਆ ਹੈ, ਮੰਤਬਜ ਬੋਦਬਜ ਚਿੰਤਤਬਜ ਅਭਿਮੰਤਬਜ ਯਹ ਕ੍ਰਮ ਸੇ ਇਨ ਕੇ ਵਿਖਜ ਹੈਂ, ਚੰਦ੍ਰਮਾ ਬ੍ਰਹਮਾ ਬਿਸ੍ਨ, ਰੁਦ੍ਰ ਯਹ ਕ੍ਰਮ ਸੇ ਇਨ ਕੇ ਦੇਵਤਾ ਹੈਂ। ਮਨ ਮੈਂ ਚਿਤ ਕਾ ਬੁਧੀ ਮੈ ਅਹੰਕਾਰ ਕਾ ਅੰਤਰ ਭਾਵ ਕਰ ਦੋ ਪ੍ਰਕਾਰ ਕਾ ਭੀ ਅੰਤਹ ਕਰਨ ਕਹੇ ਹੈਂ, ਇਸ ਰੀਤੀ ਸੀ ਪੰਚ ਗਜਾਨ ਇੰਦ੍ਰਯ ਪੰਚ ਕ੍ਰਮ ਇੰਦ੍ਰਯ ਪੰਚ ਪ੍ਰਾਣ, ਮਨ ਬੁਧਿ ਰੂਪ ਦੋ ਪ੍ਰਕਾਰ ਕਾ ਅੰਤਹ ਕਰਣ, ਇਨ ਸਤਾਰਹ ਤਤ੍ਵ ਕਾ ਸਮਦਾਇ ਰੂਪ ਲਿੰਗ ਸਰੀਰ ਹੈ। ਇਸ ਰੀਤੀ ਸੇ ਸਮਸ੍ਟੀ ਬਜਸ੍ਟੀ ਰੂਪ ਦੋ ਪ੍ਰਕਾਰ ਕੇ ਸੂਖਜਮ ਆਕਾਰ ਪ੍ਰਥਮ ਉਤਪੰਨ ਹੋ ਕਰ ਫੇਰ ਪਾਂਚ ਭੂਤਨ ਕਾ ਪੰਚੀ ਕਰਣ ਭਯਾ। ਪ੍ਰਥਮ੍ ਏਕ ਏਕ ਭੂਤ ਕੇ ਤੁਲਜ ਦੋ ਦੋ ਭਾਗ ਭਜਾ, ਤਾਂ ਮੈ ਏਕ ਏਕ ਅਰਧ ਕੋ ਤਜਾਗ ਕੇ ਏਕ ਏਕ ਅਰਧ ਕੇ ਬਰਾਬਰ ਚਾਰ ਚਾਰ ਭਾਗ ਭਏ, ਸੋ ਆਪਨੇ ਆਪਨੇ ਬਡੇ ਅਰਧ ਕੋ ਤਜਾਗ ਕੇ ਦੂਸਰੇ ਦੂਸਰੇ ਕੇ ਬਡੇ ਬਡੇ ਅਰਧ ਮੈ ਏਕ ਏਕ ਮਿਲੇ ਤੋਂ ਪੰਚੀ ਕਰਨ ਹੋਵੇ ਹੈ, ਤਬ ਪੰਚ ਕ੍ਰਿਤ ਭੂਤਨ ਸੇ ਸਥੂਲ ਪਿੰਡ ਬ੍ਰਹਮੰਡ ਕੀ ਉਤਪਤੀ ਹੋਵੇ ਹੈ। ਇਸ ਰੀਤੀ ਸੇ ਅਧਕਾਰੀਓਂ ਕੋ ਸੁਖੇਨ ਬੋਧ ਨਿਮਿਤ ਸ੍ਰੁਤੀ ਕੇ ਅਨੁਸਾਰ ਭੂਤ ਭੌਤਕ ਅਕਾਰ ਸਭ ਕਾ ਕ੍ਰਮ ਸੇ ਉਤਪਤੀ ਕਹਾ...। (ਸਫਾ ੬੮-੭੧)

ਸੰਤ ਦੇਵਾ ਸਿੰਘ ਨੇ ਅਵਤਾਰ ਵਾਦ ਉਪਰ ਵੀ ਲਿਖਿਆ ਹੈ ਭਵਿਸ਼ ਪੁਰਾਨ ਦੇ ਕੁਛ ਸਲੋਕ ਦਿਤੇ ਹਨ ਕਿਹਾ ਹੈ :—

'.. ਤਿਸ ਮੇ ਗੁਰੂ ਨਾਨਕ ਜੀ ਕੇ ਅਵਤਾਰਤਾ ਕੇ ਬੋਧਕ ਸ਼ਲੋਕ ਹੈਂ' (ਸਫਾ ੧੭)।

ਅਗੇ ਚਲ ਕੇ ਫੇਰ ਕਿਹਾ ਹੈ :

> 'ਭਵਿਖਤ ਪੁਰਾਣ ਕੇ ਪਹਿਲੇ ਭਾਗ ਕੇ ਸਾਤ ਅਧਜਾਯੋ ਮੇ ਯਹ ਵਾਰਤਾ ਵਿਸਤਾਰ ਸੇ ਲਿਖੀ ਹੈ, ਤਹਾਂ ਬੀਬੀ ਨਾਨਕੀ ਔਰ ਬੀਬੀ ਭਾਨੀ ਕੇ ਨਾਮ ਭੀ ਲਿਖੇ ਹੈਂ, ਔਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਧਰਮ ਪੁਤ੍ਰ ਖਾਲਸਾ ਪੰਥ ਭੀ ਤਹਾਂ ਲਿਖਾ ਹੈ, ਯਹ ਪ੍ਰਸੰਗ ਬਜਾਸ ਕ੍ਰਿਤ ਭਵਿਖਜਤ ਪੁਰਾਣ ਮੇ ਹੈ' (ਸਫਾ ੨੧)।

ਸੰਤ ਦੇਵਾ ਸਿੰਘ ਦੇ ਸਮੇਂ ਦੇ ਲਗ ਪਗ ਹੀ ਪੰਡਿਤ ਸਾਧੂ ਸਿੰਘ ਨਿਰਮਲੇ ਦਾ ਟੀਕਾ ਹੈ 'ਗੁਰੂ ਗ੍ਰੰਥ ਪ੍ਰਦੀਪ'। ਇਹ ਹਿੰਦੀ ਵਿਚ ਹੈ ਜੋ ਪਹਿਲੀ ਵੇਰ ਸੰਨ ੧੯੬੫ ਵਿਚ ਲਖਨਊ ਤੋਂ ਛਪਿਆ। ਇਹ ਸੰਤ ਦੇਵਾ ਸਿੰਘ ਦੇ ਟੀਕੇ ਕੋਲੋਂ ਹੁਜਮ ਵਿਚ ਘਟ ਹੈ, ਨੁਹਾਰ ਭਾਂਵੇਂ ਵੈਸੀ ਹੀ ਹੈ ਪਰ ਰੰਗ ਢੰਗ ਵਿਚ ਸੰਜਮ ਹੈ। ਚਾਹੇ ਪੰਡਿਤਾਈ ਅਧਿਕ ਹੈ ਤਾਂ ਵੀ ਨਾਪ ਤੋਲ ਦਾ ਸੰਕੋਚ ਹੈ। ਚਾਲ ਢਾਲ ਉਲਾਰ ਨਹੀਂ, ਭਾਵੇਂ ਕਿਤੇ ਕਿਤੇ ਦਾਬੂ ਮਲੂਮ ਹੁੰਦੀ ਹੈ, ਤਦ ਵੀ ਕਾਫੀ ਮਿਹਨਤ ਦਾ ਸਿਟਾ ਹੈ।

## V

ਅਨੇਕ ਟੀਕਿਆਂ ਵਿਚ ਸ਼ਾਸ਼ਤ੍ਰੀ ਵਿਗਿਆਨ ਦੀਆਂ ਧਾਰਣਾਵਾਂ ਤੂੜ ਤੂੜ ਕੇ ਭਰੀਆਂ ਹਨ। ਕਰਮ ਕਾਂਡ ਦੀਆਂ ਰੀਤਾਂ ਰਸਮਾਂ ਦੇਵੀ ਦੇਵਤਿਆਂ ਦੀਆਂ ਮਨੌਤਾਂ ਅਵਤਾਰ ਸਿਧੀ ਦੇ ਬਿਓਰੇ ਭਰਪੂਰ ਹਨ। ਪਰ ਤਦ ਵੀ ਇਹ ਮੰਨਣਾ ਪਵੇਗਾ ਕਿ ਮਿਹਨਤ ਬੇਹਦ ਹੋਈ ਹੈ। ਟੀਕਾਕਾਰਾਂ ਦੇ ਨਿਸਚੇ ਸ਼ਰਧਾ ਭਰਪੂਰ ਹਨ। ਕਿਤੇ ਕਿਤੇ ਐਸਾ ਪ੍ਰਤੀਤ ਹੁੰਦਾ ਹੈ ਕਿ ਲਿਖਣ ਦਾ ਮੰਤਵ ਇਹ ਨਹੀਂ ਸੀ ਕਿ ਅਲੂੜ ਸਿਖਾਂ ਨੂੰ ਕੁਛ ਅਰਥ ਗਿਆਨ ਹੋਵੇ ਪਰੰਤੂ ਛੁਪੀ ਹੋਈ ਭਾਵਨਾ ਇਹ ਸੀ ਕਿ ਵਿਦਵਾਨ ਹਿੰਦੂਆਂ ਨੂੰ ਇਹ ਯਕੀਨ ਆਵੇ ਕਿ ਇਹ ਗੁਰਮੁਖੀ ਦੇ ਗ੍ਰੰਥ, ਸ਼ਾਸਤ੍ਰਾਂ ਅਤੇ ਸਿਮ੍ਰਿਤੀਆਂ ਦੇ ਅਨਕੂਲ ਹਨ। ਇਨ੍ਹਾਂ ਵਿਚ ਕੋਈ ਵਖੇਵੇਂ ਵਾਲੀ ਗਲ ਨਹੀਂ। ਐਸੀ ਧਾਰਣਾ ਨੂੰ ਹਿਰਦੇ ਵਿਚ ਰਖ ਕੇ ਹੀ ਇਨ੍ਹਾਂ ਟੀ[illegible]ਆਂ ਵਿਚ ਕਰਮਕਾਂਡ ਦੀ ਰਹੁ ਰੀਤ ਆਦਿਕ ਨੂੰ ਅਪਨਾਯਾ ਗਿ[illegible]ਾਲ ਹੀ ਇਸ ਗਲ ਨੂੰ ਸਿਧ ਕਰਨ ਉਪਰ ਜ਼ੋਰ ਦਿਤਾ ਗਿਆ ਕਿ ਸਿਖ ਗੁਰੂ ਉਸੇ ਦਰਜੇ ਦੀਆਂ ਹਸਤੀਆਂ ਹਨ ਜੋ ਵਿਸ਼ਨੂ ਦੇ ਅਵਤਾਰ ਸਰੂਪ ਹਨ। ਸਮਾਜਕ ਨੁਕਤਿਆਂ ਤੋਂ ਅਤੇ ਆਪੋ ਆਪਣੇ ਚੋਗਿਰਦੇ ਦੀ ਸਥਿਤੀ ਨੂੰ ਮੁਖ ਰਖ ਕੇ ਟੀਕਾਕਾਰਾਂ ਦੇ ਇਸ ਨਜ਼ਰੀਏ ਦੀ ਆਪਣੀ ਕੀਮਤ ਹੈ। ਸਨਾਤਨੀ ਪੰਡਿਤਾਂ ਨੂੰ

ਕਾਇਲ ਕਰਨ ਲਈ ਹੀ ਜਪੁਜੀ ਦੇ ਸੰਸਕ੍ਰਿਤ ਟੀਕੇ ਰਚੇ ਗਏ ਅਤੇ ਉਨ੍ਹਾਂ ਦੇ ਭਾਸ਼ਾ ਉਲਥੇ ਸ਼ਾਸਤ੍ਰੀ ਢੰਗ ਨਾਲ ਤਰਕ ਸੰਗਤ ਤਰੀਕੇ ਉਤੇ ਕੀਤੇ ਗਏ। ਏਸ ਦ੍ਰਿਸ਼ਟੀਕੋਣ ਤੋਂ ਦੇਖਿਆਂ ਟੀਕਾਕਾਰਾਂ ਦੀ ਮਿਹਨਤ ਦਾ ਮੁਲ ਹੋਰ ਵਧੇਰੇ ਹੋ ਜਾਂਦਾ ਹੈ। ਇਸ ਵਿਚ ਨੁਕਸ ਸਿਰਫ ਇਤਨਾ ਪਇਆ ਕੇ ਸਨਾਤਨੀ ਪੰਡਿਤਾਂ ਨੂੰ ਹਜ਼ਮ ਕਰਾਉਣ ਲਈ ਜੋ ਥਾਲ ਪਰੋਸਿਆ ਗਿਆ ਉਸ ਵਿਚ ਘਿਉ ਖੰਡ ਜ਼ਿਆਦਾ ਵਧਾਉਣਾ ਪਇਆ। ਜੋ ਫਿਰ ਰੀਸ ਬਰੀਸੀ ਵਧਦਾ ਵਧਦਾ ਬਹੁਤ ਖਲਾਰੇ ਵਿਚ ਚਲਾ ਗਿਆ। ਤਦ ਵੀ ਇਸ ਫੈਲਾਉ ਵਿਚ ਮੋਤੀ ਬਿਖਰੇ ਪਏ ਹਨ ਜੋ ਕੇਵਲ ਕਦਰਦਾਨ ਚੁਣ ਸਕਦੇ ਹਨ। ਪਰ ਇਸ ਸਾਰੀ ਮਿਹਨਤ ਦਾ ਪੰਡਿਤਾਂ ਉਪਰ ਕੀ ਅਸਰ ਹੋਇਆ ? ਬਹੁਤ ਅਛਾ। ਇਕ ਪੁਸਤਕ 'ਜਪ ਸੰਹਿਤਾ' ਨਾਮ ਦੀ ਲਾਹੌਰ ਛਪਦੀ ਹੈ। ਇਸ ਦਾ ਕਰਤਾ ਸ੍ਵਾਮੀ ਹਰਿ ਪ੍ਰਸਾਦ ਵੈਦਿਕ ਮੁਨੀ ਹੈ। ਇਹ ਜਪੁਜੀ ਦਾ ਸੰਸਕ੍ਰਿਤ ਵਿਚ ਤਰਜਮਾ ਹੈ। ਨਾਲ ਹੀ ਉਸ ਦਾ ਭਾਸ਼ਾ ਉਲਥਾ ਹੈ। ਲਿਖਾਰੀ ਵੈਦਿਕ ਸਾਹਿਤ ਦਾ ਭਾਰੀ ਪੰਡਿਤ ਹੈ। ਭੂਮਿਕਾ ਵਿਚ ਇਸ ਨੇ ਇਕ ਥਾਵੇਂ ਲਿਖਿਆ ਹੈ :

> ਭਗਵਾਨ ਵੇਦ ਔਰ ਸ੍ਰੀ ਗੁਰੂ ਗ੍ਰੰਥ, ਦੋਨੋਂ ਮੇਂ ਮੰਤ੍ਰਭਾਗ ਸ੍ਵਤ: ਪ੍ਰਮਾਣ ਔਰ ਬ੍ਰਾਹਮਣਭਾਗ ਪਰਤ: ਪ੍ਰਮਾਣ, ਯਹ ਵੇਦ ਵਿਦਯਾ ਕੇ ਨਿਸ਼ਨਾਤਾ (ਪਰਬੀਨ) ਔਰ ਗੁਰੁ ਬਾਣੀ ਕੇ ਮਰਮਗਜ ਪ੍ਰਾਯ ਸਭੀ ਪੰਡਿਤੋਂ ਕਾ ਮਤ ਹੈ। ਭੇਦ ਕੇਵਲ ਇਤਨਾ ਹੈ ਕਿ ਭਗਵਾਨ ਵੇਦ ਮੇਂ ਮੰਤ੍ਰ ਭਾਗ ਕੇ ਪਾਠ ਕਾ ਜਿਤਨਾ ਮਹਾਤਮਜ ਹੈ, ਬ੍ਰਾਹਮਣ ਭਾਗ ਕੇ ਪਾਠ ਕਾ ਉਤਨਾ ਮਹਾਤਮਜ ਨਹੀਂ ਹੈ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਮੇਂ ਮੰਤ੍ਰ ਭਾਗ ਕੇ ਪਾਠ ਕਾ ਜਿਤਨਾ ਮਹਾਤਮਜ ਹੈ, ਜਿਤਨਾ ਪੁਨਯ ਹੈ, ਬ੍ਰਾਹਮਣ ਭਾਗ ਕੇ ਪਾਠ ਕਾ ਮਹਾਤਮਜ ਔਰ ਪੁਨਜ ਭੀ ਉਤਨਾ ਹੀ ਹੈ, ਭੇਦ ਲੇਸ਼ ਮਾਤ੍ਰ ਭੀ ਨਹੀਂ। ਬਸ ਸਰਵਾਂਗ ਸੁੰਦਰ ਹੋਨੇ ਸੇ ਯਹੀ ਮਤ ਮਾਨਯ ਔਰ ਸ਼੍ਰਧੇਯ ਹੈ ਯਹੀ ਮਤ ਸਰਵਥਾ ਨਿਰਦੋਸ਼ ਹੋਨੇ ਸੇ ਆਦਰਣੀਯ ਹੈ ਔਰ ਉਪਾਦੇਯ ਹੈ ।

ਪੰਡਿਤ ਹਰਿ ਪ੍ਰਸ਼ਾਦ ਦਾ ਇਤਨਾ ਕਹਿਣਾ ਕਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਉਤਨਾ ਹੀ ਫਲਦਾਇਕ ਹੈ ਜਿਤਨਾ ਵੇਦ ਦੇ ਬ੍ਰਾਹਮਣ ਭਾਗ ਦਾ ਹੈ ਬੜੀ ਭਾਰੀ ਗਲ ਹੈ। ਇਹ ਨਿਰਮਲੇ ਸੰਤਾਂ ਦੀ ਘਾਲ ਦੀ ਦੂਰ ਤਕ ਦੀ ਸਫਲਤਾ ਹੈ। ਅਗੇ ਚਲ ਕੇ ਪੰਡਿਤ ਹਰਿ ਪ੍ਰਸਾਦ ਨੇ ਲਿਖਿਆ ਹੈ :—

> ਕਿ ਇਸ ਵਿਚ ਕੋਈ ਮੁਬਾਲਗਾ ਨਹੀਂ ਇਸ ਜਪੁਜੀ ਵਿਚ ਮਨੁਖ ਮਾਤ੍ਰ ਦੇ ਉਪਯੋਗੀ ਉਹ ਸਾਰੇ ਮੰਤਵ...ਆ ਗਏ ਹਨ ਜੋ ਰਿਗ ਆਦਿ ਚਾਰੋ ਵੇਦਾਂ ਵਿਚ ਦਸੋ ਉਪਨਿਸ਼ਦਾਂ ਵਿਚ ਔਰ ਸਾਰੀ ਭਗਵਤ ਗੀਤਾ ਵਿਚ ਵਿਸਤਾਰ ਨਾਲ ਆਏ ਹਨ। ਇਸੇ ਕਾਰਣ ਜਪੁਜੀ (ਜਪ ਸੰਹਿਤਾ) ਦਾ ਮਹਾਤਮ ਬਹੁਤ ਵਡਾ ਹੈ ਜਪੁਜੀ (ਜਪ ਸੰਹਿਤਾ) ਦੀ ਅਨੇਕ ਟੀਕਾਂ ਅਨੇਕ ਪੰਡਿਤਾਂ ਅਤੇ ਅਨੇਕ ਗਿਆਨੀਆਂ ਨੇ ਕੀਤੀਆਂ ਹਨ, ਭਾਸ਼ਯ ਕਿਸੀ ਨੇ ਨਹੀਂ ਕੀਤਾ ਸੀ, ਮੈਂ ਨੇ ਏਸ ਘਾਟੇ ਨੂੰ ਦੂਰ ਕਰਨ ਦਾ ਯਥਾ ਸ਼ਕਤਿ ਯਥਾਮਤਿ ਯਤਨ ਕੀਤਾ ਹੈ ਔਰ ਸਬ ਪ੍ਰਕਾਰ ਕੀ ਹਿੰਦੂ ਜੰਤਾ ਕੇ ਸੁਖ ਬੋਧਾਰਥ ਪਹਿਲੇ ਉਸਕਾ ਸਰਲ ਸੰਸਕ੍ਰਿਤ ਵਿਚ ਫੇਰ ਹਿੰਦੀ ਭਾਸ਼ਾ ਵਿਚ ਅਨੁਵਾਦ ਕੀਤਾ ਹੈ। ਪਿਛੇ ਸੰਖੇਪ ਵਿਚ ਹਿੰਦੀ ਭਾਸ਼ ਲਿਖਿਆ ਹੈ।

## VI

ਅਨੰਦ ਘਨ ਦੇ ਟੀਕੇ (੧੭੯੫) ਤੋਂ ਲੈ ਕੇ ਕੋਈ ਇਕ ਸੌ ਵਰ੍ਹੇ ਬਾਦ ਖ਼ਾਲਸਾ ਟ੍ਰੈਕਟ ਸੁਸਾਇਟੀ ਵਜੂਦ ਵਿਚ ਆਉਂਦੀ ਹੈ। ਇਸ ਨਾਲ ਅਰਥ ਪ੍ਰਣਾਲੀ ਦੀ ਆਬੋ ਹਵਾ ਵਿਚ ਫਰਕ ਆ ਜਾਂਦਾ ਹੈ। ਸੁਸਾਇਟੀ ਦੀ ਕਾਰਜ ਸੂਚੀ ਵਿਚ ਇਕ ਕੰਮ ਗੁਰਬਾਣੀ ਦੇ ਟੀਕੇ ਪ੍ਰਕਾਸ਼ਤ ਕਰਨਾ ਵੀ ਸੀ। ਸੰਨ ੧੮੯੮ ਵਿਚ ਵਜ਼ੀਰ ਹਿੰਦ ਪ੍ਰੈਸ ਨੇ ਪੰਜ ਗ੍ਰੰਥੀ ਸਟੀਕ ਛਾਪੀ, ਇਹ ਟੀਕਾ ਭਾਈ ਵੀਰ ਸਿੰਘ ਜੀ ਕ੍ਰਿਤ ਸੀ। ਭਾਈ ਵੀਰ ਸਿੰਘ ਦੇ ਕੀਤੇ ਹੋਏ ਗੁਰਬਾਣੀ ਦੇ ਟੀਕੇ ਟ੍ਰੈਕਟਾਂ ਦੀ ਸ਼ਕਲ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਅਨੇਕ ਵਾਰ ਛਪਦੇ ਰਹੇ। ਖਾਲਸਾ ਸਮਾਚਾਰ ਵਿਚ ਵੀ ਇਕ ਸਿਲਸਲਾ ਸੁਰੂ ਕੀਤਾ ਗਿਆ ਜਿਸ ਵਿਚ ਹਰ ਹਫ਼ਤੇ ਇਕ ਸ਼ਬਦ ਗੁਰਬਾਣੀ ਦਾ ਅਰਥਾਇਆ ਗਿਆ। ਇਹ ਤਰਤੀਬ ਅਜੇ ਤਕ ਜਾਰੀ ਹੈ। ਇਸ ਲਗਾਤਾਰਤਾ ਨੇ ਟੀਕੇਕਾਰੀ ਨੂੰ ਇਕ ਨਵੀਂ ਸੇਧ ਦਿਤੀ। ਭਾਈ ਵੀਰ ਸਿੰਘ ਵਿਚ ਕਈ ਗੁਣ ਸਨ। ਵਿਦਿਆ ਤੋਂ ਇਲਾਵਾ ਅਮਲ ਸੀ। ਅਮਲ ਤੋਂ ਉਪਰ ਅਨੁਭਵ ਵੀ ਸੀ। ਅਨੁਭਵ ਵਿਚ ਵਲਵਲਾ ਸੀ। ਵਲਵਲੇ ਵਿਚ ਲਗਾਤਾਰਤਾ ਦਾ ਨਿਰਮਲ ਲਹਰਾਓ ਸੀ ਜੋ ਮਨ ਨੂੰ ਪ੍ਰੇਮ ਦੀ ਰੰਗਨ ਚਾੜ ਦੇਂਦਾ ਹੈ। ਏਸ ਰੰਗ ਵਿਚ ਉਹ ਪ੍ਰਕਾਸ਼ ਸੀ ਜਿਸ ਦੇ ਆਸਰੇ ਸੁਰਤਿ ਰੌਸ਼ਨ ਹੋ ਉਠਦੀ ਹੈ ਅਤੇ ਸ਼ਬਦ ਨੂੰ ਰਸ ਰੂਪ ਦੇ ਜੋਤ ਉਜਾਲੇ ਵਿਚ ਦੇਖਦੀ ਹੈ। ਐਸਾ ਦੇਖਦੀ ਹੋਈ ਫੇਰ ਉਸ ਦੇ ਸੂਖਮ ਭਾਵ ਨੂੰ ਸਾਕਾਰਤਾ ਦੀ ਚਾਂਦਨੀ ਵਿਚ ਗ੍ਰਹਣ ਕਰਦੀ ਹੈ। ਭਾਈ ਵੀਰ ਸਿੰਘ ਦਾ ਜੀਵਨ ਇਸੇ ਚਾਂਦਨੀ ਦੀ ਇਕ ਕਿਰਣ ਦੀ ਲੁਕਣ ਮੀਟੀ ਦੀ ਖੇਡ ਹੈ। ਉਸ ਦੀ ਸਾਹਿਤ ਰਚਨਾ ਭਿੰਨੀ ਰੈਣ ਦੇ ਚਮਕਦੇ ਤਾਰਿਆਂ ਦੀ ਲੋ ਹੈ ਜਿਸ ਵਿਚ ਆਕਾਸ਼ ਦੀ ਅਰੂਪ ਸੇਜਲਤਾ ਖਿੜ ਰਹੀਆਂ ਕਲੀਆਂ ਦੇ ਪ੍ਰੇਮ ਪਟੋਲੇ ਉਤੇ ਰੂਪਵਾਨ ਹੋ ਰਹੀ ਹੈ। '੧ਓ' ਦੇ ਅਰਥਾਂ ਵਿਚ ਭਾਈ ਵੀਰ ਸਿੰਘ ਜੀ ਨੇ ਇਕ ਖਾਸ ਅੰਦਾਜ਼ ਲਿਆਂਦਾ ਹੈ। '੧' ਬਾਬਤ ਕਿਹਾ ਹੈ ਕਿ ਇਹ ਏਕਾ ਸੰਗਜਾ (Noun) ਹੈ, ਵਿਸ਼ੇਸ਼ਣ (Adjective) ਨਹੀਂ। ਏਹੋ ਗੱਲ ਭਾਈ ਗੁਰਦਾਸ ਨੇ ਕਹੀ ਸੀ। ਉਹ ਹੋਰ ਤਰ੍ਹਾਂ ਆਖੀ ਸੀ ਜੋ ਸਮਝ ਵਿਚ ਨਿਠ ਕੇ ਨਹੀਂ ਬੈਠੀ ਸੀ। ਭਾਈ ਗੁਰਦਾਸ ਨੇ ਕਿਹਾ ਸੀ 'ਏਕਾ ਏਕੰਕਾਰ ਲਿਖ ਦੇਖਾਲਿਆ।' ਭਾਈ ਗੁਰਦਾਸ ਦਾ ਏਹੋ ਮਤਲਬ ਸੀ ਕਿ 'ਏਕਾ' ਸੰਖਜਾ ਵਾਚਕ ਨਹੀਂ, ਇਹ ਏਕੰਕਾਰ ਹੈ, ਇਹ ਸੰਗਜਾ ਹੈ। ਖੁਦ ਗੁਰੂ ਨਾਨਕ ਸਾਹਿਬ ਜੀ ਇਸ ਦਾ ਭੇਦ ਖੋਲ੍ਹ ਗਏ ਸਨ। ਉਨ੍ਹਾਂ ਦਾ ਬਚਨ ਹੈ :

ਏਕਮ 'ਏਕੰਕਾਰੁ' ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥ ... ॥ ੧ ॥

ਬਿਲਾ. (ਥਿਤੀ) ਮਹਲਾ ੧, ਸਫਾ ੮੩੮

ਸੰਨ ੧੯੪੦ ਈ. ਵਿਚ ਸਰਦਾਰ ਜੋਗਿੰਦਰਾ ਸਿੰਘ ਨੇ ਜਪੁਜੀ ਦਾ ਅੰਗ੍ਰੇਜ਼ੀ ਵਿਚ ਤਰਜਮਾ ਕੀਤਾ ਅਤੇ ਉਸ ਦਾ ਖਰੜਾ ਦੇਖਣ ਲਈ ਭਾਈ ਵੀਰ ਸਿੰਘ ਨੂੰ ਘਲਿਆ । ਇਹ ਤਰਜਮਾ ਇਸ ਤਰ੍ਹਾਂ ਸ਼ੁਰੂ ਹੁੰਦਾ ਸੀ :

The one aum
The true word
The creative spirit
Free of fear and hate.
Timeless, Birthless, Self-existent
He is known by the grace of the guru.

ਭਾਈ ਸਾਹਿਬ ਨੇ ਹਾਸ਼ੀਏ ਉਤੇ ਜੋ ਨਿਸ਼ਾਨ ਲਾਏ ਉਹ ਇਹ ਸਨ : "੧" ਦਾ ਅੰਕ ਏਥੇ 'ੳ' ਦਾ Numeral Adjective ਨਹੀਂ ਹੈ । ਇਹ '੧' ਆਪ Noun ਹੈ । ਯਥਾ :

ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ ॥
ਏਕੰਕਾਰਹੁ ਸ਼ਬਦ ਧੁਨ ਓਅੰਕਾਰ ਅਕਾਰ ਬਣਾਯਾ ॥

(ਵਾਰਾਂ ਭਾਈ ਗੁਰਦਾਸ, XXVI, 2)

ਮੈਨੂੰ ਪਤਾ ਨਹੀਂ ਕਿ ਇਹ ਚੀਜ਼ ਛਪੀ ਜਾਂ ਨਹੀਂ । ਪਰ ਸੰਪੂਰਨ ਜਪੁਜੀ ਦੇ ਖਰੜੇ ਦੀ ਟਾਈਪ ਕਾਪੀ ਸਮੇਤ ਭਾਈ ਸਾਹਿਬ ਦੇ ਹਾਸ਼ੀਏ ਉਪਰ ਲਗਾਏ ਨੋਟਾਂ ਦੇ ਮੇਰੇ ਪਾਸ ਮੌਜੂਦ ਹੈ ।

ਭਾਈ ਵੀਰ ਸਿੰਘ ਦੀਆਂ ਲਿਖਤਾਂ ਨੇ ਗੁਰਬਾਣੀ ਦੇ ਟੀਕਾਕਾਰਾਂ ਨੂੰ ਇਕ ਨਵੀਂ ਸੇਧ ਦਿਤੀ । ਇਹ ਖਾਲਸਾ ਟ੍ਰੈਕਟ ਸੁਸਾਇਟੀ ਦੀ ਪੈਦਾਇਸ਼ ਤੋਂ ਲੈ ਕੇ ਲਗਾਤਾਰ, ਕੋਈ ਪੈਂਠ ਵਰ੍ਹੇ, ਸੰਥਤਾ ਪੋਥੀ ਦੀ ਛਪਾਈ ਤਕ ਚਲਦੀ ਰਹੀ । ਇਸ ਦਾ ਅਸਰ ਗਹਿਰਾ ਸੀ । ਸੰਨ 1951 ਵਿਚ ਸਰਦਾਰ ਖੁਸ਼ਵੰਤ ਸਿੰਘ ਦਾ ਜਪੁਜੀ ਦਾ ਅੰਗ੍ਰੇਜ਼ੀ ਵਿਚ ਅਨੁਵਾਦ ਛਪਿਆ । ਅਨੁਵਾਦ ਕਰਤਾ ਨੇ ਲਿਖਿਆ :

"I have made use of the English translations of Dr. Trumpp, M. A. Macauliffe, Dorothy Field, J. C. Archer, C. Caleb, and Professor Teja Singh, and the commentaries of Bhai Vir Singh in Gurmukhi. Unfortunately there is hardly one verse on the meaning of which any of these writers are in agreement. My translation is largely based on the commentaries of Bhai Vir Singh."

*(JUPJI, The Sikh Prayer,* translation by Khushwant Singh, London, p. 14).

1952 ਵਿਚ ਇਕ ਹੋਰ ਅੰਗ੍ਰੇਜ਼ੀ ਵਿਚ ਪੁਸਤਕ ਛਪੀ *The Gospel of the Guru-Granth Sahib* by Duncan Greenlees.

ਕਰਤਾ ਨੇ ਭਾਈ ਸਾਹਿਬ ਦੀਆਂ ਪੁਸਤਕਾਂ ਤੋਂ ਪ੍ਰੇਰਨਾ ਲਈ । ਉਸ ਨੇ ਆਪਣੀ ਪੁਸਤਕ ਭਾਈ ਸਾਹਿਬ ਨੂੰ ਭੇਟ ਕੀਤੀ ਇਹ ਲਿਖ ਕੇ :

**To**
**The revered and beloved saint of the All-Guru, Bhai Vir Singh Ji in humble devotion from Duncan Greenlees.**

## VII

ਪ੍ਰਾਚੀਨ ਜਪੁਜੀ ਸਾਹਿਬ ਦੇ ਟੀਕਿਆਂ ਦੀ ਵਿਵੇਚਨਾ ਤੋਂ ਪਾਠਕਾਂ ਨੂੰ ਸੁਤੇ ਸਿਧ ਇਹ ਪ੍ਰਸ਼ਨ ਫੁਰ ਸਕਦਾ ਹੈ ਕਿ ਕੋਈ ਟੀਕਾ ਐਸਾ ਵੀ ਹੈ ਜੋ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਪਹਿਲੇ ਦਾ ਹੋਵੇ । ਮੇਰਾ ਨਿਸਚਾ ਏਹੋ ਸੀ, ਕਿ ਨਹੀਂ, ਪਰ ਹੁਣ ਕੁਛ ਨਵੇਂ ਵਿਚਾਰ ਫੁਰੇ ਹਨ । ਇਸ ਤਲਾਸ਼ ਵਿਚ ਇਕ ਚੀਜ਼ ਐਸੀ ਨਜ਼ਰ ਵਿਚੋਂ ਲੰਘੀ ਹੈ ਜੋ ਬਹੁਤ ਪੁਰਾਣੀ ਹੈ । ਇਸ ਦੇ ਪਤ੍ਰੇ ਬਹੁਤ ਬਿਰਦ ਅਤੇ ਜਰਜਰੇ ਹਨ ਇਸ ਦੀ ਲਿਪੀ ਵਿਚ ਵੀ ਪ੍ਰਾਚੀਨਤਾ ਦੀ ਝਲਕ ਹੈ, ਅਖਰਾਂ ਦੀਆਂ ਘੁੰਡੀਆਂ ਵਿਚ ਮੁਢਲੇ ਕਾਲ ਦੀ ਢਿਲਕ ਹੈ । ਹੋ ਸਕਦਾ ਹੈ ਕਿ ਇਹ ਗੱਲ ਲਿਖਣ ਵਾਲੇ ਦੀ ਆਪਣੀ ਕਲਮ ਦੀ ਕਮਜ਼ੋਰੀ ਕਾਰਣ ਹੋਵੇ ਪਰ ਦਰਸ਼ਨ ਕਰਨ ਤੋਂ ਪਰਤੀਤੀ ਇਸੇ ਗਲ ਦੀ ਹੁੰਦੀ ਹੈ ਕਿ ਅਖਰਾਂ ਦੀ ਬਣਤਰ ਵਿਚ ਆਰੰਭਕ ਕਾਲ ਦੀ ਨਵੀਨ ਘਾੜਤ ਦੀ ਖਰਖਰੀ ਬੁਰ ਹੈ, ਜਿਸ ਨੂੰ ਜ਼ਮਾਨੇ ਦੀ ਵਰਤੋਂ ਹੀ ਰਗੜਦੀ, ਮਾਂਜਦੀ ਅਤੇ ਪਾਲਿਸ਼ ਕਰਦੀ ਹੈ । ਇਸ ਵਿਚ ਕੋਈ ਸ਼ਕ ਨਹੀਂ ਕਿ ਇਹ ਚੀਜ਼ ਬਹੁਤ ਪੁਰਾਣੀ ਹੈ । ਇਸ ਵਿਚ ਸੰਮਤ ਆਦਿਕ ਕੁਛ ਨਹੀਂ ਦਿਤਾ, ਨਾਂ ਹੀ ਕੋਈ ਐਸੇ ਚਿੰਨ ਹਨ ਜਿਸ ਤੋਂ ਟੀਕਾਕਾਰ ਦਾ ਨਾਮ ਪਤਾ ਅਤੇ ਟਿਕਾਣੇ ਦਾ ਅੰਦਾਜ਼ਾ ਲਗਾਇਆ ਜਾ ਸਕੇ । ਮੈਨੂੰ ਕੋਈ ਅਚੰਭਾ ਨਹੀਂ ਹੋਵੇਗਾ ਜੇ ਇਹ ਵਸਤ ਇਤਨੀ ਪੁਰਾਣੀ ਨਿਕਲੇ ਕਿ ਭਾਈ ਗੁਰਦਾਸ ਦੀ ਕਿਰਤ ਤੋਂ ਪਹਿਲੇ ਦੀ ਸਾਬਤ ਹੋਵੇ । ਮੈਂ ਇਸ ਦੇ ਇਕ ਸਫ਼ੇ ਦੀ ਫ਼ੋਟੋ ਕਾਪੀ ਏਥੇ ਦੇਂਦਾ ਹਾਂ ਤਾਂ ਕਿ ਤਲਾਸ਼ ਕਰਨ ਵਾਲਿਆਂ ਦੀ ਸ਼ਨਾਖਤ ਵਿਚ ਰਹਵੇ । ਜਿਸ ਸਫ਼ੇ ਦੀ ਫ਼ੋਟੋ ਦਿਤੀ ਹੈ । ਉਸ ਦੀ ਇਬਾਰਤ ਦੇ ਅੰਤਰਗਤ ਇਹ ਸਤਰਾਂ ਹਨ :

ਪਰਮੇਸ਼ਰ ਕਾ ਨਾਮੁ ਹੈ ਜੇ ਕੋਈ ਮਨ ਸਕੈ ॥ ੧੨ ॥
ਮੰਨ ਸੁਰਤਿ ਹੋਵੈ ਮਨਿ ਬੁਧਿ ਮੰਨੈ ਸਗਲ ਭਵ
ਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਹੀਂ ਖਇ ਮੰ
ਨੈ ਜਮ ਕੈ ਸਾਥਿ ਜਇ ਐਸਾ ਨਾਮੁ ਨਿਰੰਜਨੁ ਹੋ
ਇ ॥ ਜੇ ਕੋ ਮੰਨਿ ਜਾਣੈ ਮਨ ਕੋਇ ੧੩ ॥ ਜ ਕੋਈ ਪ
ਰਮੇਸਰ ਕਾ ਨਾਮੁ ਮੰਨੈ ਮਨ ਕੇ ਬਿਖੇ ਤਿਸ ਕ
ਉ ਸੁਰਤਿ ਉਪਜੈ ਬੁਧਿ ਆਵੈ ਕੈਸੀ ਬੁਧਿ

ਆਵੈ ਜਿ ਜਿਤਨੇ ਭਵਣ ਲੋਅ ਅਕਾਸ ਪਾ
ਤਾਲ ਪੁਰੀਐ ਹੈ ॥ ਇਤਨਿਆ ਕੀ ਸੋਝੀ ਹੋ
ਇ ਆਵੈ ਬੁਧਿ ਅਰ ਸੁਰਤਿ ਕਰ ਕਰਿ ਜੋ
ਪਰਮੇਸਰ ਕਾ ਨਾਮੁ ਮੰਨ ਸਕੈ ਅਰ ਏ



## VIII

ਇਸ ਨਿਰੁਕਤ ਦੀ ਇਕ ਖਾਸੀਅਤ ਇਹ ਹੈ ਕਿ ਇਕ ਲਫ਼ਜ਼ ਦਾ ਅਸਲੀ ਰੂਪ, ਅਨੇਕ ਤੁਕਾਂ ਵਿਚ ਡੋਲਿਆ ਹੋਇਆ, ਇਕ ਥਾਵੇਂ ਮਿਲ ਜਾਂਦਾ ਹੈ। ਮਿਸਾਲ ਦੇ ਤੌਰ ਤੇ ਲਫ਼ਜ਼ 'ਸੁਰਤਿ' ਹੈ। ਇਸੇ ਜਿਲਦ ਵਿਚ ਪਰਚੀ ਨੰਬਰ (੧੬੮੩) ਵਿਚ ਇਹ ਤੁਕ ਆਉਂਦੀ ਹੈ :—

**'ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥'**

ਸਾਡੀ ਸਿਖਿਆ ਪ੍ਰਣਾਲੀ ਵਿਚ 'ਸੁਰਤਿ' ਇਕ ਮੂਲਕ ਧਾਰਣਾ ਹੈ। ਇਸ ਨੂੰ ਸਪਸ਼ਟ ਕਰਨਾ ਇਕ ਜ਼ਰੂਰੀ ਅੰਗ ਹੈ। ਬੁਧ ਮਤ ਦੀ ਧਯਾਨ ਸੰਪ੍ਰਦਾਯ ਵਿਚ 'ਸੁਰਤਿ ਸ਼ਬਦ' ਵਾਲਾ ਖਿਆਲ ਮੌਜੂਦ ਹੈ। ਪਰ ਉਥੇ ਅਵਸਥਾ ਦੂਸਰੀ ਹੈ, ਉਹ ਐਨ ਸਾਡੀ ਮਨੌਤ ਦੇ ਉਲਟ ਹੈ। ਧਯਾਨ ਸੰਪ੍ਰਦਾਯ ਤੋਂ ਮਤਲਬ **Zen Budhism** ਦਾ ਹੈ। ਉਥੇ 'ਸੁਰਤਿ' ਦੀ ਪਰਮੁਖਤਾ ਹੈ, ਸਬਦ ਗੌਣ ਹੈ। ਉਨ੍ਹਾਂ ਦੇ ਅਨੁਸਾਰ ਅਸਲ ਚੀਜ਼ ਸੁਰਤਿ ਹੈ ਜਿਸ ਨੂੰ ਪ੍ਰਾਪਤ ਕਰਨਾ ਹੈ, ਸ਼ਬਦ ਉਸ ਪ੍ਰਾਪਤੀ ਦਾ ਜ਼ਰਿਆ ਹੈ, ਇਕ ਸਾਧਨ ਹੈ। ਜ਼ੈਨ ਸੰਪ੍ਰਦਾਯ ਦੇ ਸੰਬੰਧ ਵਿਚ ਡਾਕਟਰ ਭਰਤ ਸਿੰਘ ਨੇ ਆਪਣੇ ਗ੍ਰੰਥ ਦੇ ਸਫ਼ਾ ੧੫੫ ਤੇ ਲਿਖਿਆ ਹੈ : "ਧਯਾਨ ਸੰਪ੍ਰਦਾਯ ਮੇਂ 'ਸਬਦ' ਸਾਧਨ ਮਾਤ੍ਰ ਹੈ ਔਰ ਸੁਰਤ ਸਿਧਿ ਹੈ।" ਇਹ ਚਰਚਾ ਜੋਗੀਆਂ ਵਿਚ ਵੀ ਰਹੀ ਕਿ ਸੁਰਤਿ ਦਾ ਬਲਿਹਾਜ਼ ਸ਼ਬਦ ਦੇ ਕੀ ਦਰਜਾ ਹੈ ? ਜੋਗ ਮਤ ਵਿਚ, ਇਸ ਪ੍ਰਸੰਗ ਵਿਖੇ, ਕਈ ਧੜੇ ਸਨ। ਕਈ ਪਰਮਾਤਮਾ ਦੀ ਹਸਤੀ ਨੂੰ ਕੇਵਲ ਆਕਾਸ਼ ਵਤ ਮੰਨਦੇ ਸਨ। ਉਹ ਇਸ ਨੂੰ 'ਗਗਨੋਪਮ' ਹੀ ਕਹਿੰਦੇ ਸਨ, ਮਤਲਬ ਇਹ ਕਿ ਉਸ ਦੀ ਉਪਮਾ ਕੇਵਲ ਗਗਨ ਨਾਲ ਹੀ ਦਿਤੀ ਜਾ ਸਕਦੀ ਹੈ। ਫਿਰ ਕਈ ਇਕ ਐਸੇ ਸਨ ਜੋ ਇਸ ਤੋਂ ਅਗਾਂਹ ਗਗਨ ਨੂੰ 'ਸੁੰਨ' ਨਾਲ ਏਕਤਾ ਦੇਂਦੇ ਸਨ। ਇੰਨ੍ਹਾਂ ਸਾਰਿਆਂ ਲਈ 'ਸੁਰਤਿ' ਵਾਲੀ ਉਚੀ ਦਸ਼ਾ ਹੀ ਮਾਨਜ ਸੀ। ਇਨ੍ਹਾਂ ਲੋਕਾਂ ਲਈ 'ਸ਼ਬਦ' ਇਕ ਸਾਧਨ ਮਾਤ੍ਰ ਸੀ, ਇਕ ਕਮਾਈ ਸੀ, ਜਿਸ ਨਾਲ ਸੁਰਤਿ ਦੀ ਰੌਸ਼ਨ ਦਮਾਗੀ ਉਤੇ ਪਹੁੰਚਣਾ ਹੈ। ਜੋਗੀਆਂ ਵਿਚ ਉਹ ਵੀ ਸਨ ਜੋ ਸ਼ਬਦ ਨੂੰ ਪ੍ਰਮੁਖ ਮੰਨਦੇ ਸਨ। ਗੁਰੂ ਨਾਨਕ ਸਾਹਿਬ ਦੇ ਵੇਲੇ ਵੀ ਇਹ ਸਵਾਲ ਜੋਗੀਆਂ ਨੇ ਉਠਾਇਆ। ਗੁਰੂ ਜੀ ਦਾ ਉਤਰ ਇਕ ਕਤਈ ਫੈਸਲਾ ਸੀ। ਉਨ੍ਹਾਂ ਸਪਸ਼ਟ ਕਰ ਦਿਤਾ ਕਿ ਸਾਡੇ ਮਤ ਵਿਚ ਸ਼ਬਦ ਪ੍ਰਮੁਖ ਹੈ, ਸ਼ਬਦ ਗੁਰੂ ਹੈ, ਸ਼ਬਦ ਸਿਧੀ ਹੈ। ਸੁਰਤਿ ਬਾਬਤ ਕਿਹਾ ਕਿ ਇਹ ਗੌਣ ਹੈ, ਇਹ ਚੇਲਾ ਹੈ। ਨਾਲ ਇਹ ਵੀ ਦਸਿਆ ਕਿ ਸੁਰਤਿ ਸ਼ਬਦ ਤੋਂ ਕਿਸੇ ਵਖਰੇ ਪਦਾਰਥ ਦੀ ਨਹੀਂ ਬਣੀ ਹੋਈ, ਉਸੇ ਦੀ ਹੀ ਧੁਨਿ ਹੈ।

ਮੈਂ ਕਹਿ ਇਹ ਰਿਹਾ ਸੀ ਕਿ ਇਸ ਨਿਰੁਕਤ ਦੀ ਇਕ ਖਾਸੀਅਤ ਇਹ ਹੈ ਕਿ ਇਕ ਥਾਂ ਤੇ ਅਨੇਕ ਤੁਕਾਂ ਦਾ ਇਕਠਿਆਂ ਹੋ ਜਾਣਾ ਅਤੇ ਇਸ ਸਮੁਦਾਯ ਵਿਚੋਂ ਉਹ ਸਹੂਲਤ ਪੈਦਾ ਹੋ ਜਾਣੀ ਜਿਸ ਨਾਲ ਕੁਛ ਸਿਧਾਂਤਕ ਗਲਾਂ ਦੀ ਨਿਰਣਯ ਪੂਰਬਕ ਵਿਚਾਰ ਹੋ ਸਕੇ। ਨਿਰੁਕਤ ਦੀ ਮੁਤਾਲਿਆ ਤੋਂ ਹੀ ਜੋ ਵਿਚਾਰਧਾਰਾ ਸੁਰਤਿ ਸ਼ਬਦ ਮੁਤੱਲਕ ਪੈਦਾ ਹੋਈ ਹੈ, ਉਸ ਨੂੰ ਹੇਠ ਅੰਕਤ ਕਰਦਾ ਹਾਂ। ਨਾਲ ਹੀ ਇਹ ਪ੍ਰਸਤਾਵ ਪੇਸ਼ ਕਰਦਾ ਹਾਂ ਕਿ ਇਸ ਦੀ ਹਰ ਜਿਲਦ ਦੀ ਭੂਮਿਕਾ ਵਿਚ ਇਕ ਅੱਧਾ ਨਿਬੰਧ ਪਾਠਕਾਂ ਦੀ ਭੇਟਾ ਕਰਦਾ ਰਹਾਂਗਾ, ਜੋ ਉਸ ਜਿਲਦ ਵਿਚ ਆਏ ਖਾਸ ਖਾਸ ਲਫ਼ਜ਼ਾਂ ਦੇ ਸਮੁਦਾਯ ਤੋਂ ਉਮਲ ਰਿਹਾ ਹੈ ਅਤੇ ਜਿਸ ਦੀਆਂ ਜੜ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਮੂਲਕ ਸਿਧਾਂਤਾਂ ਨਾਲ ਸੰਬੰਧਤ ਹਨ। ਇਸ ਤਰ੍ਹਾਂ ਗੂੜ੍ਹੇ ਰਹਸਯਮਈ ਵਿਸ਼ਯ ਦੀ ਪੜਚੋਲ ਸਹ ਸੁਭਾ ਤਰੀਕੇ ਨਾਲ ਇਸ ਨਿਰੁਕਤ ਦੀ ਰਚਨਾ ਵਿਚੋਂ ਉਗਮਦੀ ਰਹੇਗੀ।

## ਸੁਰਤਿ-ਸ਼ਬਦ ਵੀਚਾਰ

### I

'ਸੁਰਤਿ' ਪਦ ਅਨੇਕਾਰਥੀ ਹੈ। ਗ੍ਰੰਥ ਗੁਰੁ ਗਿਰਾਰਥ ਕੋਸ਼, ਕ੍ਰਿਤ ਪੰ. ਤਾਰਾ ਸਿੰਘ ਨਰੋਤਮ, ਵਿਚ 'ਸੁਰਤਿ' ਦੇ ਇਹ ਅਰਥ ਦਿਤੇ ਹਨ : ਧਯਾਨ, ਸ੍ਰਿਸਟ ਪ੍ਰੀਤੀ, ਬੇਦ, ਖਬਰ।

**ਖਾਲਸਾ ਟ੍ਰੈਕਟ ਸੁਸਾਇਟੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼** ਵਿਚ ਇਹ ਅਰਥ ਦਿਤੇ ਹਨ :

ਗਯਾਤ, ਸੋਝੀ ਵਾਲੀ ਸ਼ਕਤੀ, ਖ਼ਬਰ, ਚਿਤ ਬ੍ਰਿਤੀ, ਹੋਸ਼, ਵੇਦ, ਭਲੀ ਪ੍ਰੀਤ ।

**ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼**, ਕ੍ਰਿਤ ਭਾਈ ਕਾਨ੍ਹ ਸਿੰਘ ਵਿਚ ਇਹ ਅਰਥ ਦਿਤੇ ਹਨ :

ਚਿੱਤ, ਧਿਆਨ, ਉੱਤਮ ਪ੍ਰੀਤਿ, ਵੇਦ, ਸੁਣਨਾ, ਕੰਨ, ਸਵਰ ਦਾ ਵਿਭਾਗ ।

ਡਾ. ਪੀਤਾਂਬਰ ਦਤ ਬੜਥਵਾਲ ਨੇ ਲਿਖਿਆ[1] ਹੈ :

ਬਾਬੂ ਸੰਪੂਰਣਾਨੰਦ ਸਮਝਤੇ ਹੈਂ ਕਿ ਸੁਰਤਿ ਸ਼ਬਦ ਸ੍ਰੋਤ ਕਾ ਬਿਗੜਾ ਹੂਆ ਰੂਪ ਹੈ ਜਿਸ ਕੀ ਪਰਿਭਾਸ਼ਾ "ਹਿੰਦੂ ਦਾਰਸ਼ਨਿਕ ਗ੍ਰੰਥੋਂ ਮੇਂ ਚਿਤਵ੍ਰਿਤੀਓਂ ਕਾ ਪ੍ਰਵਾਹ ਦੀ ਗਈ ਹੈ ।"

ਗੁਲਾਲ ਨੇ ਭੀਖਾ ਕੋ ਬਤਲਾਯਾ ਥਾ ਕਿ ਸੁਰਤਿ ਔਰ ਮਨ ਏਕ ਹੀ ਵਸਤੂ ਹੈ :

"ਭੀਖਾ ! ਯਹੀ ਸੁਰਤਿ ਮਨ ਜਾਨੈਂ ।<br>ਸਤਯ ਏਕ ਦੂਸਰ ਮਤਿ ਮਾਨੈਂ ।"

ਦਾਦੂ ਕਾ ਕਹਿਨਾ ਹੈ ਕਿ ਚੇਤਨ ਵਹ ਮਾਰਗ ਹੈ ਜਿਸ ਪਰ ਸੁਰਤਿ ਅਗ੍ਰਸਰ ਹੋਤੀ ਹੈ :

"ਚੇਤਨ ਪੈਂਡਾ ਸੁਰਤਿ ਕਾ, ਦਾਦੂ ਰਹੁ ਲਯੋ ਲਾਯ ।"

ਕਿੰਤੂ ਮੈਂਨੇ ਇਸੇ 'ਸਮ੍ਰਿਤਿ' (स्मृति) ਸ਼ਬਦ ਸੇ ਨਿਕਲਾ ਹੂਆ ਮਾਨਾ ਹੈ... ਸਮ੍ਰਿਤਿ (स्मृति) ਭੀ ਚਿਤ ਵ੍ਰਿਤੀਓਂ ਕਾ ਪ੍ਰਵਾਹ ਹੀ ਹੈ ਯਦਯਪਿ ਯਹ ਉਲਟੀ ਦਿਸ਼ਾ ਕੀ ਓਰ ਚਲਤਾ ਹੈ । ਵਾਸਤਵ ਮੇਂ ਸੁਰਤਿ ਕੀ ਸਹਾਯਤਾ ਸੇ ਹੀ ਉਲਟੀ ਚਾਲ ਸੰਭਵ ਹੋ ਪਾਤੀ ਹੈ । ... ਰਾਧਾ ਸੁਵਾਮੀ ਸਤਸੰਗ ਵਾਲੇ ਲੋਗ ਸੁਰਤਿ ਵਾ ਸੁਰਤ ਕਾ ਅਰਥ ਜੀਵਾਤਮਾ ਵਾ ਵਯਕਤੀਗਤ ਆਤਮਾ ਲਗਾਤੇ ਹੈਂ । ਇਸ ਕਾ ਏਕ ਅਰਥ ਪ੍ਰੇਮ ਭੀ ਲਗਾਯਾ ਜਾ ਸਕਤਾ ਹੈ । (ਬੜਥਵਾਲ)

ਗੋਰਖ ਬਾਣੀ[2] ਵਿਚ ਗਿਣਤੀ ਦੇ ਲਿਹਾਜ਼ ਨਾਲ ਇਹ ਪਦ ਕੋਈ ਉਨੱਤੀ ਵੇਰ ਵਰਤਿਆ ਮਿਲਦਾ ਹੈ । (ਹਵਾਲੇ ਲਈ ਵੇਖੋ ਸਫ਼ਾ ੫੯, ੧੫੬, ੧੯੭, ੨੦੫, ੨੦੮, ੨੦੯, ੨੧੨, ੨੧੪, ੨੨੦, ੨੨੪, ੨੨੫, ੨੪੧, ੨੫੬, ੨੫੭, ੨੭੭, ੨੮੦, ੨੮੧, ੨੮੨, ੨੮੩) 'ਸਬਦ ਗੁਰੂ ਸੁਰਤਿ ਚੇਲਾ' ਇਹ ਤੁਕ ਵੀ ਇਸ ਵਿਚ ਆਉਂਦੀ ਹੈ । (ਸਫ਼ਾ ੧੯੭)

ਪਰ ਸੁਰਤਿ ਪਦ ਦੀ ਵਰਤੋਂ ਗੋਰਖ ਤੋਂ ਵੀ ਪਹਿਲੋਂ ਦੀ ਹੈ । ਸਿਧ ਸਰਹਪਾਦ ਦੇ ਦੋਹਿਆਂ ਵਿਚ ਵੀ ਇਕ ਦੋ ਥਾਂ ਮੌਜੂਦ ਹੈ । ਇਹ ਦੋਹੇ ਉਸ ਬੋਲੀ ਵਿਚ ਹਨ ਜਿਸ ਨੂੰ ਅਪਭ੍ਰੰਸ਼ ਕਹਿੰਦੇ ਹਨ । ਤੁਕ ਇਸ ਤਰ੍ਹਾਂ ਹੈ :

ਖਾਅੰਤੇਂ ਪੀਵੰਤੇਂ "ਸੁਰਅ" ਰਮੰਤੇ... ॥ ੪੮ ॥

ਇਸ ਦੀ ਹਿੰਦੀ ਛਾਇਆ ਇਹ ਹੈ :<br>ਖਾਤੇ ਪੀਤੇ ਸੁਰਤ ਰਮੰਤੇ...॥ ੪੮ ॥

(ਦੋਹਾ ਕੋਸ਼, ਸਿੱਧ ਸਰਹਪਾਦ, ਸਫ਼ਾ ੧੨-੧੩)

ਸਿਧ ਸਰਹਪਾਦ ਬਜ੍ਰਯਾਨੀ ੮੪ ਸਿਧਾਂ ਦੀ ਸੂਚੀ ਵਿਚੋਂ ਪਹਿਲਾ ਸਿਧ ਹੈ, ਜਿਸ ਦਾ ਸਮਾਂ ਈਸਾ ਦੀ ਅਠਵੀਂ ਸ਼ਤਾਬਦੀ ਮੰਨਿਆ ਜਾਂਦਾ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਸੁਰਤਿ ਪਦ ਜਿਨ੍ਹਾਂ ਅਰਥਾਂ ਵਿਚ ਆਇਆ ਹੈ ਉਹ ਇਸ ਪ੍ਰਕਾਰ ਹਨ :

ਸੋਝੀ, ਹੋਸ਼, ਸਮਝ, ਸੂਝ, ਚੇਤਾ, ਪਛਾਣ, ਬਿਰਤੀ, ਲਿਵ, ਧਿਆਨ, ਕੰਨ, ਨਾਦ, ਰੁਚੀ, ਸੁਭਾਉ, ਅਕਲ, ਖ਼ਿਆਲ, ਕਲਪਨਾ, ਵਿਚਾਰ ਉਡਾਰੀ, ਚੇਤਨਤਾ, ਮੂਲ ਚੇਤਨਾ, ਸੰਸਕਾਰ, ਖੇਲ, ਮਨ, ਜਾਗਰਤ, ਪ੍ਰੇਮ, ਸਨੇਹ, ਅਨੁਰਾਗ, ਸਾਰ, ਵੇਦ, ਜੀਵਆਤਮਾ, ਖ਼ਬਰ ।

ਬੇਲਵੇਡੀਯਰ ਪ੍ਰੈਸ ਨੇ ਜੋ **ਸੰਤਾਂ ਦੀਆਂ ਬਾਣੀਆਂ** ਛਾਪੀਆਂ ਹਨ, ਉਨ੍ਹਾਂ ਵਿਚ ਵੀ ਸੁਰਤਿ ਪਦ ਬਹੁਤ ਵੇਰ ਆਉਂਦਾ ਹੈ । ਨਮੂਨੇ ਲਈ ਉਨ੍ਹਾਂ ਵਿਚੋਂ ਕੁਝ ਚੋਣਵੀਆਂ ਵਿਖੇ ਗਿਣਤੀ ਦਾ ਅੰਦਾਜ਼ਾ ਇਸ ਤਰ੍ਹਾਂ ਹੈ, ਜੋ ਹਰ ਇਕ ਸੰਤ ਦੇ ਨਾਮ ਅਗੇ ਅੰਗਾਂ ਵਿਚ ਦਿਤਾ ਹੈ :

| **ਸੰਤਾਂ ਦਾ ਨਾਉਂ** | **ਸੁਰਤਿ ਪਦ ਦੀ ਵਰਤੋਂ ਦੀ ਗਿਣਤੀ** |
|---|---|
| ਜਗਜੀਵਨ ਸਾਹਿਬ (੨) | ੪੬ |
| ਪਲਟੂ ਸਾਹਿਬ (੩) | ੨੯ |
| ਯਾਰੀ ਸਾਹਿਬ | ੯ |
| ਭੀਖਾ ਸਾਹਿਬ | ੩੭ |
| ਤੁਲਸੀ ਸਾਹਿਬ (ਹਾਥਰਸ ਵਾਲੇ) | ੭੬ |
| ਦਰਿਯਾ ਸਾਹਿਬ | ੫੦ |
| ਗੁਲਾਲ ਸਾਹਿਬ | ੫੩ |
| ਚਰਨਦਾਸ ਜੀ (੧) | ੧੫ |
| ਧਨੀ ਧਰਮ ਦਾਸ ਜੀ | ੫੧ |
| ਧਰਨੀ ਦਾਸ ਜੀ | ੯ |
| ਗਰੀਬ ਦਾਸ ਜੀ | ੮੭ |

ਗੁਰੂ ਗ੍ਰੰਥ ਸਾਹਿਬ ਵਿਖੇ ਆਈ ਭਗਤ ਬਾਣੀ ਵਿਚ 'ਸੁਰਤਿ' ਪਦ ਦੀ ਵਰਤੋਂ ਬਹੁਤ ਘਟ ਹੈ । ਭਗਤ ਕਬੀਰ ਦੀ ਬਾਣੀ ਵਿਚ ਇਹ ਸ਼ਬਦ ਕੋਈ ਦਸ ਕੁ ਵੇਰ ਇਸਤੇਮਾਲ ਹੋਇਆ ਹੈ । ਨਮੂਨਾ ਇਸ ਪ੍ਰਕਾਰ ਹੈ :

ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ<br>ਏਹੁ ਮਹਾ ਰਸੁ ਪੇਉ ਰੇ ॥ ੩ ॥

(ਰਾਮ. ਕਬੀਰ —੧, ਸਫ਼ਾ ੯੬੯)

ਪ੍ਰੇਮ ਪਲੀਤਾ ਸੁਰਤਿ ਹਵਾਈ<br>ਗੋਲਾ ਗਿਆਨੁ ਚਲਾਇਆ ॥ ... ॥ ੪ ॥

(ਭੈਰਉ ਕਬੀਰ—੧੭, ਸਫ਼ਾ ੧੧੬੧)

ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ<br>ਗਿਆਨ ਗੋਨਿ ਭਰਿ ਡਾਰੀ ॥

---

੧. ਹਿੰਦੀ ਕਾਵਯ ਮੇਂ ਨਿਰਗੁਣ ਸੰਪ੍ਰਦਾਯ, ਲਖਨਊ, ੧੯੬੮, ਸਫ਼ਾ ੪੧੭-੧੮.

੨. ਗੋਰਖ ਬਾਣੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੩.

ਕਹਤੁ ਕਬੀਰੁ ਸੁਨਹੁ ਰੇ ਸੰਤਹੁ
ਨਿਬਹੀ ਖੇਪ ਹਮਾਰੀ ॥ ੪ ॥

(ਕੇਦਾਰਾ ਕਬੀਰ—੨, ਸਫ਼ਾ ੧੧੨੩)

ਹੋਰ ਕਿਸੇ ਭਗਤ ਵਿਚ ਇਸ ਦਾ ਜ਼ਿਕਰ ਨਹੀਂ। ਹਾਂ ਭਟਾਂ ਦੀ ਬਾਣੀ ਵਿਚ ਇਹ ਪਦ ਦੋ ਵੇਰ ਵਰਤਿਆ ਗਿਆ ਹੈ। ਇਕ ਵੇਰ ਨਲ ਭਟ ਦੇ ਸਵਈਏ ਵਿਚ ਹੈ, ਜੈਸਾ ਕਿ :

ਗੁਰ ਬਿਨੁ ਘੋਰੁ ਅੰਧਾਰੁ
ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ
ਗੁਰੂ ਬਿਨੁ ਮੁਕਤਿ ਨ ਪਾਵੈ ॥ ... ॥ ੪ ॥

(ਸਵਈ. ਮਹਲੇ ੪ ਕੇ-੮, ਸਫ਼ਾ ੧੩੯੯)

ਅਤੇ ਦੂਜੀ ਵੇਰ ਕੀਰਤਿ ਭਟ ਦੇ ਸਵਈਏ ਵਿਚ, ਜਥਾ :

ਨਾਨਕਿ ਨਾਮੁ ਨਿਰੰਜਨ ਜਾਨੵਉ
ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ
ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥ ... ॥ ੩ ॥

(ਸਵਈ. ਮਹਲੇ ੪ ਕੇ–੫੮, ਸਫ਼ਾ ੧੪੦੬)

ਗੁਰੂ ਸਾਹਿਬਾਂ ਦੀ ਬਾਣੀ ਵਿਚ ਪਦ 'ਸੁਰਤਿ' (ਲਗਾਂ ਮਾਤ੍ਰਾਂ ਦੇ ਰੂਪ ਭੇਦਾਂ ਸਮੇਤ) ਗਿਣਤੀ ਅਨੁਸਾਰ ਇਸ ਤਰ੍ਹਾਂ ਆਇਆ ਹੈ : — ਗੁਰੂ ਨਾਨਕ ਸਾਹਿਬ, ੭੩; ਗੁਰੂ ਅੰਗਦ ਸਾਹਿਬ, ੪; ਗੁਰੂ ਅਮਰਦਾਸ ਸਾਹਿਬ, ੧੬; ਗੁਰੂ ਰਾਮਦਾਸ ਸਾਹਿਬ, ੯; ਗੁਰੂ ਅਰਜਨ ਸਾਹਿਬ, ੨੩।

ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦਾ ਰੁਖ ਇਹ ਹੈ ਕਿ ਸ਼ਾਸਤ੍ਰਾਂ ਤੋਂ ਮਨ ਨੂੰ ਚੁਕਿਆ ਜਾਵੇ, ਦਲੀਲ ਅਤੇ ਤਰਕ ਤੋਂ ਬੁਧੀ ਨੂੰ ਹਟਾ ਲਿਆ ਜਾਵੇ, ਮਨ ਨੂੰ ਸ਼ਬਦ ਕੀਰਤਨ ਨਾਲ ਇਸ ਤਰ੍ਹਾਂ ਰੰਗ ਲਿਆ ਜਾਏ ਕਿ ਸੁਰਤਿ ਵਿਚ ਸਤ ਸਰੂਪ ਪਰਮਾਤਮਾ ਪਰਤਖ ਹੋ ਜਾਏ।

ਨਾਨਕ ਦਾਸੁ ਹਰਿ ਕੀਰਤਨਿ ਰਾਤਾ
ਸਬਦੁ ਸੁਰਤਿ ਸਚੁ ਸਾਖੀ ॥ ੨ ॥

(ਸਾਰਗ ਮਹਲਾ ੫-੧੨੨, ਸਫ਼ਾ ੧੨੨੭)

ਇਸ ਅਨੁਭਵ ਪਰਤਖ ਦਰਸ਼ਨ ਦੇ ਸਾਮ੍ਹਣੇ ਸ਼ਾਸਤ੍ਰੀ ਗਿਆਨ ਦੀ ਕੁਝ ਕੀਮਤ ਨਹੀਂ। ਇਸ ਪ੍ਰਥਾਇ ਕਿਹਾ ਹੈ :

ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ
ਬਿਨੁ ਸਬਦੈ ਸੁਰਤਿ ਨ ਪਾਈ ॥...॥ ੨ ॥

(ਭੈਰਉ ਮਹਲਾ ੩-੧੧, ਸਫ਼ਾ ੧੧੩੦)

ਸ਼ਾਸਤ੍ਰਾਂ ਦਾ ਨਿਸ਼ਾਨਾ ਕੀ ਹੈ ? ਆਤਮਾ ਦੀ ਸਰੂਪ ਸਿਧੀ, ਜਿਸ ਉਪਰ ਹਿੰਦੂ ਫ਼ਿਲਾਸਫ਼ੀ ਦੇ ਛੇ ਦਰਸ਼ਨ ਹਨ। ਜਿਸ 'ਆਤਮਾ' ਦਾ ਪ੍ਰਤਿਪਾਦਨ ਨਯਾਯ ਅਤੇ ਵੈਸ਼ੇਸ਼ਿਕ ਦਰਸ਼ਨ ਵਿਚ ਹੈ, ਉਹ ਆਤਮਾ 'ਸਤ' ਪਦਾਰਥ ਹੈ। ਇਸ ਦਾ ਮਤਲਬ ਹੈ ਕਿ ਉਹ 'ਸਤ' ਤਾਂ ਹੈ ਪਰ ਉਹ 'ਚਿਤ ਅਤੇ ਅਨੰਦ' ਨਹੀਂ। ਇਸ ਤੋਂ ਮੁਰਾਦ ਇਹ ਹੈ ਕਿ ਮੁਕਤ ਅਵਸਥਾ ਵਿਚ ਆਤਮਾ ਨੂੰ ('ਚਿਤ' ਨ ਹੋਣ ਕਾਰਣ) ਕਿਸੇ ਗਲ ਦਾ ਗਿਆਨ ਨਹੀਂ ਰਹਿੰਦਾ। ਉਹ ਉਸ ਵੇਲੇ ਐਸਾ ਹੀ ਹੈ ਜੈਸੀ ਕੋਈ ਹੋਰ ਜੜ੍ਹ ਵਸਤੂ। ਜਿਸ ਵੇਲੇ ਜੀਵ, ਮੁਕਤ ਅਵਸਥਾ ਵਿਚ ਨਹੀਂ ਉਸ ਵੇਲੇ ਉਸ ਵਿਚ ਗਿਆਨ ਹੁੰਦਾ ਹੈ। ਪਰ ਇਹ ਗਿਆਨ ਸਦਾ ਨਹੀਂ ਰਹਿੰਦਾ। ਗਿਆਨ ਮਨ ਅਤੇ ਆਤਮਾ ਦੇ ਸੰਜੋਗ ਤੋਂ ਪੈਦਾ ਹੁੰਦਾ ਹੈ। ਮੁਕਤੀ ਵੇਲੇ ਮਨ ਨਾਲੋਂ ਸੰਜੋਗ ਟੁੱਟ ਜਾਂਦਾ ਹੈ, ਇਸ ਕਰ ਕੇ ਮੁਕਤ ਅਵਸਥਾ ਵਿਚ ਆਤਮਾ ਗਿਆਨ ਹੀਣ ਹੁੰਦਾ ਹੈ। ਇਹ ਸਿਧਾਂਤ ਵੈਸ਼ੇਸ਼ਿਕ ਦਾ ਹੈ। ਨਯਾਯ ਦਰਸ਼ਨ ਵੀ ਇਨ੍ਹਾਂ ਪੂਰਣਿਆਂ ਉਪਰ ਟੁਰਦਾ ਹੈ। ਪਰ ਇਹ ਗਲ ਸਾਂਖ ਦਰਸ਼ਨ ਬਾਬਤ ਨਹੀਂ। ਸਾਂਖ ਮਤ ਇਹ ਹੈ ਕਿ ਗਿਆਨ ਆਤਮਾ ਦਾ ਸਰੂਪ ਹੈ। ਮੁਕਤ ਅਵਸਥਾ ਵਿਚ ਵੀ ਗਿਆਨ ਰਹਿੰਦਾ ਹੈ। ਸਾਂਖ ਆਤਮਾ ਨੂੰ 'ਪੁਰਸ਼' ਕਹਿੰਦਾ ਹੈ ਅਤੇ ਪੁਰਸ਼ ਦਾ ਸਰੂਪ 'ਸਤ ਚਿਤ' ਹੈ। ਇਹੋ ਦ੍ਰਿਸ਼ਟੀਕੋਣ ਯੋਗ ਦਰਸ਼ਨ ਦਾ ਹੈ। ਇਸ ਦਾ ਮਤਲਬ ਇਹ ਹੈ ਕਿ ਮੁਕਤੀ ਦੀ ਅਵਸਥਾ ਵਿਚ ਆਤਮਾ ਦੇ ਸਾਰੇ ਦੁਖ ਦਰਦ ਹਟ ਜਾਂਦੇ ਹਨ, ਸਾਰੇ ਕਲੇਸ਼ ਕਰਮ ਦੂਰ ਹੋ ਜਾਂਦੇ ਹਨ, ਸਾਰੇ ਸੰਸਕਾਰ ਮਿਟ ਜਾਂਦੇ ਹਨ, ਮਰਨ ਜਨਮ ਦਾ ਸਿਲਸਲਾ ਵੀ ਖ਼ਤਮ ਹੋ ਜਾਂਦਾ ਹੈ, ਪਰ ਐਸੀ ਹਾਲਤ ਵਿਚ ਵੀ ਬਾਵਜੂਦ ਇਸ ਗਲ ਦੇ ਕਿ ਗਿਆਨ ਹੈ, ਪਰ ਆਤਮਾ ਵਿਚ ਕੋਈ 'ਅਨੰਦ' ਦਾ ਸੁਆਦ ਨਹੀਂ।

ਅਨੰਦ ਵਾਲਾ ਮਸਲਾ ਵੇਦਾਂਤ ਵਿਚ ਹੈ। ਆਤਮਾ ਦਾ ਸ਼ੁਧ ਸਰੂਪ 'ਸਤ ਚਿਤ ਅਨੰਦ' ਹੈ। ਆਤਮਾ ਆਪਣੇ ਅਨੰਦ ਨੂੰ ਆਪ ਕਿਸ ਤਰ੍ਹਾਂ ਅਨੁਭਵ ਕਰਦਾ ਹੈ, ਜਾਂ ਨਹੀਂ ਕਰਦਾ, ਜਾਂ ਕਰ ਹੀ ਨਹੀਂ ਸਕਦਾ, ਜਾਂ ਅਨੰਦ ਕੇਵਲ ਦੁਖ ਦਾ ਹੀ ਅਭਾਵ ਹੈ, ਇਸ ਗਲ ਉਪਰ ਬਹੁਤ ਤਰਕ ਵਿਤਰਕ ਹਨ। ਇਸ ਦਾ ਉੱਤਰ ਗੁਰੂ ਗ੍ਰੰਥ ਸਾਹਿਬ ਵਿਚ ਹੈ। ਪਰਮਾਤਮਾ ਨੂੰ 'ਸੁਰਤਾ' ਕਿਹਾ ਹੈ :

ਮ: ੧ ॥ ...
ਆਪੇ ਸਕਤਾ ਆਪੇ ਸੁਰਤਾ
ਸਕਤੀ ਜਗਤੁ ਪਰੋਵਹਿ ॥ ... ॥ ੨ ॥

(ਸਾਰੰਗ (ਵਾਰ) ਮਹਲਾ ੪-੧੩, ਸਫ਼ਾ ੧੨੪੨)

ਇਸ ਦਾ ਮਤਲਬ ਹੈ, ਤੂੰ ਆਪ ਹੀ ਸ਼ਕਤੀਮਾਨ ਹੈਂ, ਆਪ ਹੀ **ਗਿਆਨ** ਸਰੂਪ ਹੈਂ, ਆਪ ਹੀ ਆਪਣੀ ਸ਼ਕਤੀ ਦੇ ਸੂਤ ਵਿਚ ਜਗਤ ਨੂੰ ਪਰੋ ਰਖਦਾ ਹੈਂ। ਇਥੇ 'ਸੁਰਤਾ' ਪਦ ਗਿਆਨ ਸਰੂਪ ਦੇ ਅਰਥਾਂ ਵਿਚ ਹੈ। ਪਰ ਦੋਹਾਂ ਅਰਥਾਂ ਦੇ ਆਸ਼ੇ ਦੇ ਹੰਗਾਂ ਵਿਚ ਛਾਂ ਦਾ ਫ਼ਰਕ ਹੈ। ਸੁਰਤਾ ਹੋਣਾ ਸਤ ਚਿਤ ਅਨੰਦ ਦੀ ਉਹ ਦਸ਼ਾ ਹੈ ਜਿਥੇ 'ਗਿਆਨ ਸਰੂਪ' ਆਪਣੇ 'ਅਨੰਦ ਸਰੂਪ' ਹੋਣ ਦੇ ਸ੍ਵੈ ਅਨੁਭਵ ਦੀ ਪ੍ਰਤੀਤੀ ਕਰ ਰਿਹਾ ਹੈ। ਵੇਦਾਂਤ ਦਾ ਮਾਰਗ ਸੁਰਤਿ ਦਾ ਮਾਰਗ ਨਹੀਂ। ਵੇਦਾਂਤ ਮੁਤਾਬਿਕ, ਗਿਆਨ ਪੈਦਾ ਨਹੀਂ ਹੁੰਦਾ ਬਗ਼ੈਰ ਵੈਰਾਗ ਦੇ। ਵੈਰਾਗ ਕੀ ਹੈ ? ਸ਼ੰਕਰਾਚਾਰਯ ਨੇ 'ਵੈਰਾਗ' ਦਾ ਲੱਛਣ ਇਹ ਲਿਖਿਆ ਹੈ :

ਦੇਹ ਤੋਂ ਲੈ ਕੇ ਬ੍ਰਹਮ ਤਕ ਜਿਤਨੇ ਭੋਗ ਪਦਾਰਥ ਹਨ ਉਨ੍ਹਾਂ ਲਈ ਘ੍ਰਿਣਾ, ਉਨ੍ਹਾਂ ਪਦਾਰਥਾਂ ਦੇ ਦੇਖਣ ਸੁਣਨ ਲਈ ਘ੍ਰਿਣਾ,

ਇਥੇ ਮਹਾਂਸ਼ੁਨਯ ਹੈ[1]। ਸੁਖਮਨਾ ਨਾੜੀ ਦਾ ਦੂਜਾ ਨਾਮ ਸ਼ੁੰਨ ਨਾੜੀ ਵੀ ਹੈ[2]। ਇਸੇ ਦੀ ਸ਼ੁੰਨ ਦੇ ਵਿਚੋਂ ਕੁੰਡਲਨੀ ਜਿਸ ਵੇਲੇ ਉਪਰ ਨੂੰ ਚੜ੍ਹਦੀ ਹੈ ਤਦ ਸੁਖਮਨਾ ਦਾ ਰਾਹ ਖੁਲ੍ਹ ਜਾਂਦਾ ਹੈ। ਪ੍ਰਾਣਵਾਯੂ ਵੀ ਇਸੇ ਰਸਤੇ ਉਪਰ ਵਲ ਚੜ੍ਹਦੀ ਹੈ, ਉਸ ਵੇਲੇ ਕਿਸਮ ਕਿਸਮ ਦੇ ਵਾਜਿਆਂ ਦੇ ਨਾਦ ਸੁਣਾਈ ਦੇਂਦੇ ਹਨ[3]। ਇਸ ਦਾ ਇਸ਼ਾਰਾ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੈ :

ਸੁਖਮਨ ਕੈ ਘਰਿ ਰਾਗੁ ਸੁਨਿ
ਸੁੰਨਿ ਮੰਡਲਿ ਲਿਵ ਲਾਇ ॥ ... ॥ ੧ ॥

(ਮਲਾਰ (ਵਾਰ) ਮਹਲਾ ੧—੨੭, ਸਫ਼ਾ ੧੨੯੧)

ਕੁੰਡਲਨੀ ਅਤੇ ਸੁਰਤਿ ਵਿਚ ਇਤਨੀ ਸਮਾਨਤਾ ਹੁੰਦਿਆਂ ਹੋਇਆਂ ਵੀ ਘਨੇਰੇ ਫ਼ਰਕ ਹਨ। ਫ਼ਰਕ ਆਦਰਸ਼ਾਂ ਵਿਚ ਸੀ। ਯੋਗੀ ਇਸ ਗੱਲ ਦੇ ਚਾਹਵਾਨ ਸਨ ਕਿ ਕਿਸੇ ਤਰ੍ਹਾਂ ਅਸੀ ਅਮਰ ਹੋ ਜਾਈਏ। ਉਹ ਇਸੇ ਜਿਸਮ ਨੂੰ ਚਿਰੰਜੀਵ ਕਰਨਾ ਚਾਹੁੰਦੇ ਸਨ। ਉਨ੍ਹਾਂ ਦਾ ਨਿਸ਼ਚਾ ਸੀ ਕਿ ਇਸ ਦੇਹ ਨੂੰ ਮਜ਼ਬੂਤ ਬਣਾਇਆ ਜਾ ਸਕਦਾ ਹੈ। ਯੋਗ ਰਸਾਇਣ ਇਸ ਦਾ ਉਪਾਇ ਸੀ। ਲਿਖਿਆ ਹੈ :

"The body can be kept alive indefinitely if one learns to control the breath (*vayu*, lit. 'vital wind') and to apply mercury. Now, this suggests the yoga of the Nath Siddhas, which attempts to master the 'vital wind' and to regulate the secretion of *soma*...." (Mircea Eliade, *Yoga Immortality and Freedom* p. 283)

ਅੰਦਰ ਅੰਮ੍ਰਿਤ ਦਾ ਕੁੰਡ ਹੈ, ਇਹ ਬ੍ਰਹਮ ਰੰਧਰ ਵਿਚ ਹੈ ਉਥੇ ਚੰਦਰਮਾ ਦੀ ਕਲਾ ਵਿਚੋਂ ਅੰਮ੍ਰਿਤ ਝਰਦਾ ਹੈ। ਜੇ ਇਸ ਨੂੰ ਜ਼ਬਾਨ ਨਾਲ ਚਖਿਆ ਜਾਵੇ ਤਾਂ ਇਛਾ ਪੂਰੀ ਹੋ ਸਕਦੀ ਹੈ। ਇਸ ਲਈ ਖੇਚਰੀ ਮੁਦਰਾ ਦਾ ਯਤਨ ਵਿਸ਼ੇਸ਼ ਸੀ। ਯੋਗ ਸਿਧੀ ਆਖ਼ਿਰ ਇਕ ਰਸਾਇਣਿਕ ਤੱਤ ਦੀ ਖੋਜ ਪਿਛੇ ਲਗੀ ਰਹੀ। ਇਸੇ ਦੇਹ ਵਿਚ ਜਿਉਂਦਿਆਂ ਜੋ ਯੋਗ ਵਿਧੀ ਨਾਲ ਕੁਛ ਪਰਿਵਰਤਨ ਲਿਆਉਣਾ ਹੈ। ਇਸ ਦੇ ਸਥੂਲ ਪੰਜ ਭੂਤਾਂ ਨੂੰ ਸੂਖਮ ਤੱਤਾਂ ਵਿਚ ਬਦਲਣਾ ਹੈ। ਅਰ ਇਹ ਵਟਾਉ ਯੋਗ ਰਸਾਇਣ ਨਾਲ ਪੈਦਾ ਕਰਨਾ ਹੈ। ਮਰਣੇ ਬਗ਼ੈਰ ਹੀ ਇਹ ਤਬਦੀਲੀ ਲਿਆਉਣੀ ਹੈ ਅਤੇ ਐਸ ਤਰ੍ਹਾਂ ਅਜਰ ਅਮਰ ਹੋ ਜਾਣਾ ਹੈ। ਲਿਖਿਆ ਹੈ :

"Escape from death through the perfection of body was regarded by these yogins as the highest achievement in religious life. As this is essentially the position held also by the Nath Siddhas...."

(Dasgupta, *Obscure Religious Cults*, p. 194.)

ਲਿਖਿਆ ਹੈ ਕਿ ਯੋਗੀ ਆਪਣੀ ਸਿਧੀ ਦੇ ਪ੍ਰਭਾਉ ਨਾਲ ਮੁੜ ਜਵਾਨ ਹੋਣ ਲਗਦਾ ਹੈ, ਉਸ ਦਾ ਬੁਢੇਪਾਪਨ ਖ਼ਤਮ ਹੋ ਜਾਂਦਾ ਹੈ। ਉਹ ਸੋਲਾਂ ਸਾਲਾਂ ਦੇ ਸੁਕਮਾਰ ਬਾਲਕ ਵਾਕੁਣ ਹੋ ਜਾਂਦਾ ਹੈ। ਕਥਨ ਹੈ :

**योगी जराविनिर्मुक्तः षोडशो वयसा भवेत् ॥**

(ਸ਼ਾਂਡਿਲਯ ਉਪਨਿਸ਼ਦ, I, 13)

ਕੁੰਡਲਨੀ ਦੀ ਵਿਧੀ ਤੋਂ ਹਟ ਕੇ ਜਿਸ ਵੇਲੇ ਸੁਰਤਿ ਦਾ ਨੇਮ ਇਖਤਿਆਰ ਕੀਤਾ ਗਿਆ ਤਾਂ ਹਵਾ ਬਦਲ ਗਈ। ਦੇਹ ਨੂੰ ਅਮਰ ਕਰਨ ਦਾ ਟੀਚਾ ਵਟ ਗਿਆ। ਰਿੱਧੀਆਂ ਦੇ ਖਜ਼ਾਨਿਆਂ ਵਿਚ ਕੋਈ ਖਿਚ ਨਾ ਰਹੀ, ਸਿੱਧੀਆਂ ਦੇ ਨਾਟਕ ਚੇਟਕ ਵਲੋਂ ਰੁਚੀ ਹਟ ਗਈ। ਸੁਰਤਿ ਵਾਲੇ ਲਈ 'ਕਰਤਬ' ਜ਼ਰੂਰੀ ਹੋ ਗਿਆ। ਧਰਮ ਪ੍ਰਮੁਖ ਹੋ ਗਿਆ। ਧਰਮ ਯੁਧ ਲਈ ਇਹਸਾਸ ਪੈਦਾ ਹੋ ਗਿਆ, ਮੌਤ ਲਈ ਚਾਉ ਜਾਗ ਉਠਿਆ, ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਹੈ :

ਜਉ ਕਿਛੁ ਇੱਛ ਕਰੋ ਧਨ ਕੀ ਤਉ
ਚਲਜੇ ਧਨੁ ਦੇਸਨ ਦੇਸ ਤੇ ਆਵੈ ॥
ਅਉ ਸਬ ਰਿੱਧਨਿ ਸਿੱਧਨ ਪੈ ਹਮਰੋ
ਨਹੀ ਨੈਕੁ ਹੀਯਾ ਲਲਚਾਵੈ ॥
ਅਉਰ ਸੁਨੋ ਕਛੁ ਜੋਗ ਬਿਖੈ ਕਹਿ
ਕਉਨ ਇਤੋ ਤਪ ਕੈ ਤਨੁ ਤਾਵੈ ॥

---

੧. दिव्यदेहश्च तेजस्वी दिव्यगंधस्त्वरोगवान् ॥
संपूर्णहृदयः शून्य आरंभो योगवान्भवेत् ॥ 71 ॥
विष्णुग्रंथेस्ततो भेदात्परमानंदसूचकः ॥
अतिशून्ये विमर्दश्च भेरीशब्दस्तथा भवेत् ॥ 73 ॥
तृतीयायां तु विज्ञेयो विहायोमर्दलध्वनिः ॥
महाशून्यं यदा याति सर्वसिद्धिसमाश्रयम् ॥ 74 ॥

(ਹਠਯੋਗ ਪ੍ਰਦੀਪਿਕਾ, IV, 71, 73, 74)

ਇਸ ਨੂੰ ਸ਼ੁੰਨ ਪਦਵੀ ਵੀ ਕਿਹਾ ਹੈ।

੨. सुषुम्ना शून्यपदवी ब्रह्मरंध्रं महापथः ॥
श्मशानं शांभवी मध्यमार्गश्चेत्येकवाचकाः ॥4॥

(ਹਠਯੋਗ ਪ੍ਰਦੀਪਿਕਾ, III,4)

੩. आदौ जलधिजीमूतभेरीझर्झरसंभवाः ॥
मध्ये मर्दलशङ्खोत्था घंटाकाहलजास्तथा ॥ 85 ॥
अन्ते तु किंकिणीवंशवीणाभ्रमरनिःस्वनाः ॥
इति नानाविधा नादाः श्रूयन्ते देहमध्यगाः ॥ 86 ॥

(ਹਠਯੋਗ ਪ੍ਰਦੀਪਿਕਾ, IV,85,86)

ਜੂਝ ਮਰੋ ਰਨ ਮੈ ਤਜਿ ਭੈ
ਤੁਮ ਤੇ ਪ੍ਰਭ ਸਜਾਮ ਇਹੈ ਬਰੁ ਪਾਵੈ ॥ ੧੯੦੧ ॥

(ਦਸਮ ਗਰੰਥ, ਕ੍ਰਿਸ਼ਨਾਵਤਾਰ, ੧੯੦੧)

ਉਪਰਲੇ ਸ਼ਬਦ ਵਿਚ ਗੁਰੂ ਜੀ ਨੇ ਆਪਣਾ ਆਸ਼ਾ ਪ੍ਰਗਟ ਕੀਤਾ ਹੈ। ਇਸ ਵਿਚ ਉਹ ਉਪਦੇਸ਼ ਹੈ ਜਿਸ ਨੂੰ ਸੁਣ ਕੇ ਅਤੀਤ ਸਾਧੂ ਗੁਰੂ ਜੀ ਦੇ ਸਿਖ ਬਣ ਗਏ ਸਨ। ਇਸੇ ਨੂੰ ਸਮਝ ਕੇ ਉਦਾਸੀ ਸਾਧੂ ਕ੍ਰਿਪਾਲ ਭੰਗਾਣੀ ਦੇ ਜੁਧ ਵਿਚ ਉਤਸ਼ਾਹ ਭਰਪੂਰ ਹੋ ਕੇ ਜੂਝ ਉਠਿਆ। ਇਹ ਓਹੋ ਗੁਰਮੰਤ੍ਰ ਹੈ ਜੋ ਬੰਦੇ ਬੈਰਾਗੀ ਉਤੇ ਕਾਰਗਰ ਹੋਇਆ। ਉਸ ਦੀ ਯੋਗ ਬਿਰਤੀ ਬਦਲ ਗਈ। ਉਸ ਦੀ ਕੁੰਡਲਨੀ ਸੌਂ ਗਈ, ਉਸ ਦੀ ਸੁਰਤਿ ਜਾਗ ਉਠੀ। ਨਤੀਜਾ ਜੋ ਹੋਇਆ ਉਹ ਇਤਿਹਾਸ ਦੇ ਪਤ੍ਰਿਆਂ ਵਿਚ ਮੂਰਤੀਮਾਨ ਹੈ।

## 7

ਭਾਈ ਵੀਰ ਸਿੰਘ- ਨੇ ਥਾਂ ਪਰ ਥਾਂ ਸੁਰਤਿ ਉਤੇ ਖ਼ਿਆਲ ਪ੍ਰਗਟ ਕੀਤੇ ਹਨ। ਉਨ੍ਹਾਂ ਦਾ ਆਪਣਾ ਜੀਵਨ ਸੁਰਤਿ ਵਾਲਾ ਜੀਵਨ ਸੀ। ਇਸ ਬਾਰੇ ਉਨ੍ਹਾਂ ਦੇ ਵੀਚਾਰ ਨਿਜੀ ਅਨੁਭਵ ਵਿਚੋਂ ਨਿਕਲੀਆਂ ਉਕਤੀਆਂ ਹਨ। ਸੁਰਤਿ ਨੂੰ ਦ੍ਰਿਸ਼ਟੀ ਵਿਚ ਹੀ ਰਖ ਕੇ ਉਨ੍ਹਾਂ ਨੇ ਗੁਰੂ ਸਾਹਿਬਾਂ ਦੇ ਜੀਵਨ ਲਿਖੇ ਹਨ। ਕਲਗੀਧਰ ਦੇ ਸੰਬੰਧ ਵਿਚ ਸੁਰਤਿ ਦਾ ਵਿਸ਼ਯ ਬਹੁਤ ਸਪੱਸ਼ਟ ਹੋ ਜਾਂਦਾ ਹੈ।

ਗੁਰੂ ਜੀ ਨੂੰ ਸਰਹਿੰਦ ਦੇ ਸਾਕੇ ਦੀ ਖ਼ਬਰ ਪਹੁੰਚਦੀ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਛੋਟੇ ਸਾਹਿਬਜ਼ਾਦੇ ਸ਼ਹੀਦ ਹੋਏ ਹਨ। ਗੁਰੂ ਜੀ ਸੁਣਨ ਵਾਲਿਆਂ ਪ੍ਰਤੀ ਬਚਨ ਕਰਦੇ ਹਨ। ਭਾਈ ਸਾਹਿਬ ਨੇ ਇਸ ਕਥਨ ਨੂੰ ਅੰਕਿਤ ਕੀਤਾ ਹੈ। ਇਸ ਵਿਚ ਸੁਰਤਿ ਦੇ ਖ਼ਿਆਲ ਉਪਰ ਦ੍ਰਿਸ਼ਟੀ ਪੈਂਦੀ ਹੈ :

"ਲਾਲ ਅਮਰ ਸਨ, ਅਮਰਾਪੁਰੀ ਤੋਂ ਆਏ ਸਨ, ਅਮਰਾਪੁਰੀ ਨੂੰ ਚਲੇ ਗਏ। ਦੇਹਾਂ ਬਿਨਸਨਹਾਰ ਸਨ, ਬਿਨਸਨੀਆਂ ਸਨ, ਬਿਨਸ ਗਈਆਂ, ਅਜ ਕੀਹ ਤੇ ਕਲ ਕੀਹ ? ਪਰ ਲਾਲ ਧਰਮ ਪੁਰ ਜਾਨਾਂ ਖੇਡ ਗਏ, ਮਜ਼ਲੂਮਾਂ ਵਿਚ ਜਾਨ ਭਰ ਗਏ, ਗਿਰਿਆਂ ਨੂੰ ਚਾ ਗਏ, ਗ਼ੁਲਾਮਾਂ ਨੂੰ ਸੁਤੰਤਰਤਾ ਦਾ ਚਾਨਣ ਮੁਨਾਰਾ ਦੇ ਗਏ, ਪਰਜਾ ਵਿਚ ਰਾਜ ਦਾ ਮਦ ਭਰ ਗਏ, ਸੁਰਤਾਂ ਵਿਚ ਜਾਨ ਪਾ ਗਏ।"

(ਸ੍ਰੀ ਕਲਗੀਧਰ ਚਮਤਕਾਰ, ਤੀਜੀ ਐਡੀਸ਼ਨ, ਸਫ਼ਾ ੭੪੯-੫੦)

ਭਾਈ ਸਾਹਿਬ ਨੇ 'ਸੁਰਤਿ ਦੇ ਸੰਨਿਆਸ' ਬਾਬਤ ਲਿਖਿਆ ਹੈ। ਇਹ ਇਕ ਨਵਾਂ ਹੀ ਪ੍ਰਸੰਗ ਹੈ ਜੋ ਉਨ੍ਹਾਂ ਤੋਰਿਆ ਹੈ :

ਇੰਨੇ ਨੂੰ ਸੰਨਿਆਸੀਆਂ ਦੀ ਜਮਾਤ ਦੇ ਵੱਡੇ ਨੇ ਉੱਠ ਕੇ ਅਦਬ ਨਾਲ ਬਿਨੈ ਕੀਤੀ : "ਆਪ ਗੁਰੂ ਨਾਨਕ ਦੀ ਗੱਦੀ ਦੇ ਮਾਲਿਕ ਹੋ, ਆਪ ਨੇ ਸੰਨਿਆਸ ਦੀ ਥਾਂ ਰਜੋ ਗੁਣ ਤੇ ਪਕੜਾਂ ਸਿਖਾ ਦਿੱਤੀਆਂ ਹਨ। ਹੇ ਅਵਤਾਰ ਸ਼ਿਰੋਮਣੀ ਜੀ! ਜਗਤ ਦੀ ਕਲਿਆਨ ਕੀਕੂੰ ਹੋਵੇਗੀ ?
ਸਤਿਗੁਰ—ਅਸਾਂ ਭਾਈ ਸੁਰਤਿ ਦਾ ਸੰਨਿਆਸ ਸਿਖਾਇਆ ਹੈ, ਜ਼ਾਹਰਾ ਦਿਖਾਵੇ ਦਾ ਸੰਨਿਆਸ ਠੀਕ ਨਹੀਂ।

(ਸ੍ਰੀ ਕਲਗੀਧਰ ਚਮਤਕਾਰ, ਤੀਜੀ ਐਡੀਸ਼ਨ, ਸਫ਼ਾ ੬੧੮)

ਭਾਈ ਸਾਹਿਬ ਦਾ ਆਪਣਾ ਜੀਵਨ ਵਿਵਹਾਰਕ ਸੀ। ਆਪਣੀ ਕਿਰਤ ਕਮਾਈ ਦੀ ਬਰਕਤ ਨਾਲ ਗੁਜ਼ਰਾਨ ਸੀ। ਇਸ ਅਮਲੀ ਜ਼ਿੰਦਗੀ ਦੇ ਭਰਪੂਰ ਝੁਰਮਟਾਂ ਵਿਚ ਫ਼ੁਰਸਤ ਦਾ ਕਿਤਨਾ ਕੁ ਹਾਸ਼ੀਆ ਮਿਲਦਾ ਹੈ, ਤੇ ਇਸ ਦੀ ਸੰਭਾਲੀ ਹੋਈ ਵਰਤੋਂ ਨਾਲ ਕਿਤਨਾ ਕੁ ਸਮੇਟਵਾਂ ਅਸਰ ਸੁਰਤਿ ਦੀਆਂ ਡੂੰਘੀਆਂ ਤੈਹਾਂ ਵਿਚ ਸਿੰਜਰ ਜਾਂਦਾ ਹੈ, ਇਸ ਬਾਰੇ ਉਨ੍ਹਾਂ ਦੀ ਟਿੱਪਣੀ ਹੈ :

ਓਹ (ਮਨੁਖ ਜੇਕਰ) ਕੰਮਾਂ ਵਾਲੇ ਸਮੇਂ ਵਿਚੋਂ ਵਿਹਲ ਦੀਆਂ ਮਿਲਦੀਆਂ ਵਿੱਥਾਂ ਨੂੰ ਸੰਭਾਲੇ ਤਾਂ ਦੇਖੋ ਕਿਨਾਂ ਸਮਾਂ ਮਿਲਦਾ ਹੈ। ਇਸ ਤਰ੍ਹਾਂ ਵਿਹਲ ਵਾਲੇ ਸਮਿਆਂ ਵਿਚ ਸਮ੍ਹਾਲਾ ਕਰਦਿਆਂ ਯਾਦ ਮਨ ਵਿਚ ਲਹਿ ਕੇ ਕਿਸੇ ਸੁਰਤ ਦੇ ਡੂੰਘੇ ਪਰਤਾਂ ਵਿਚ ਬੈਠ ਜਾਂਦੀ ਹੈ।

(ਸ੍ਰੀ ਗੁਰੂ ਨਾਨਕ ਚਮਤਕਾਰ, ਛੇਵੀਂ ਐਡੀਸ਼ਨ, ਪੂਰਬਾਰਧ, ਸਫ਼ਾ ੮੭-੮੮)

ਸੁਰਤਿ ਇਕ ਐਵੇਂ ਕਲਪਨਾ ਮਾਤ੍ਰ ਖ਼ਿਆਲੀ ਚੀਜ਼ ਨਹੀਂ। ਇਹ ਇਕ ਅਸਬਾਤੀ (positive) ਸ਼ੈ ਹੈ। ਇਸ ਦੀ ਆਪਣੀ ਸੱਤਾ ਹੈ। ਸਾਡੀ ਵਿਵਹਾਰਕ ਅਤੇ ਪਰਮਾਰਥਕ ਜ਼ਿੰਦਗੀ ਵਿਚ ਇਹ ਨਿਤ ਪ੍ਰਤੀ ਅਨੁਭਵ ਗੋਚਰ ਹੁੰਦੀ ਹੈ। ਇਸੇ ਗੱਲ ਦਾ ਸਦਕਾ ਇਹ ਸਾਡੀ ਅਜ ਕਲ ਦੀ ਬੋਲੀ ਦੇ ਮੁਹਾਵਰੇ ਵਿਚ ਠੀਕ ਨਿਠ ਕੇ ਬੈਠ ਗਈ ਹੈ। 'ਸੁਰਤਿ' ਨੂੰ ਇਹ ਜਗ੍ਹਾ ਦੇਣ ਲਈ ਭਾਈ ਵੀਰ ਸਿੰਘ ਦੇ ਸਾਹਿਤ ਨੇ ਵਿਸ਼ੇਸ਼ ਕੰਮ ਕੀਤਾ ਹੈ। ਕਿਰਤ ਕਮਾਈ ਵਾਲੀ ਜ਼ਿੰਦਗੀ ਅਤੇ ਉਸ ਦੇ ਨਾਲ ਸੁਰਤਿ ਦਾ ਸੰਬੰਧ ਉਨ੍ਹਾਂ ਦੀ ਰਚਨਾ ਵਿਚੋਂ ਨਿਖਰ ਆਉਂਦਾ ਹੈ।

ਇਕ ਥਾਵੇਂ ਭਾਈ ਸਾਹਿਬ ਨੇ ਲਿਖਿਆ ਹੈ :

ਗੁਰੂ ਨਾਨਕ ਜੀ ਆਪ ਕਿਰਤੀ ਹਨ,
ਮੋਦੀ ਖਾਨਾ ਟੋਰਦੇ ਹਨ, ਸਾਰਾ ਦਿਨ
ਕੰਮ ਕਰਦੇ ਹਨ, ਪਰ ਸਾਰਾ ਦਿਨ
ਸੁਰਤ ਸਾਈਂ ਵਿਚ ਰਹਿੰਦੀ ਹੈ ।

(ਸ੍ਰੀ ਗੁਰੂ ਨਾਨਕ ਚਮਤਕਾਰ, ਛੇਵੀਂ ਐਡੀਸ਼ਨ, ਪੂਰਬਾਰਧ, ਸਫ਼ਾ ੮੫)

ਸੁਰਤਿ ਬਾਬਤ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦਾ ਰੁਖ ਕਿਰਤ ਕਮਾਈ ਦੀ ਢਲਵਾਨ ਵਲ ਕਾਫ਼ੀ ਸੀ :

ਦੂਧੁ ਕਰਮ ਫੁਨਿ ਸੁਰਤਿ ਸਮਾਇਣੁ
ਹੋਇ ਨਿਰਾਸ ਜਮਾਵਹੁ ॥ ੧ ॥

(ਸੂਹੀ ਮਹਲਾ ੧-੧, ਸਫ਼ਾ ੭੨੮)

ਮਤਲਬ ਇਹ ਹੈ ਕਿ ਜਿਸ ਤਰ੍ਹਾਂ ਦੁਧ ਨੂੰ ਜਾਗ ਲਾਈਦੀ ਹੈ ਦਹੀਂ ਜਮਾਉਣ ਲਈ, ਇਸ ਤਰ੍ਹਾਂ ਆਪਣੇ ਕਿਰਤ ਕਾਰ ਦੇ ਕੰਮਾਂ ਨੂੰ ਸੁਰਤਿ ਦੀ ਜਾਗ ਲਗਾਓ, ਉਹ ਸੁਰਤਿ ਜੋ ਸੰਸਾਰ ਵਲੋਂ ਨਿਰਾਸ਼ ਹੋ ਕੇ, ਵਾਹਿਗੁਰੂ ਨਾਮ ਵਿਚ ਜੁੜੀ ਹੋਈ ਹੈ । "ਸਮਾਇਣੁ" ਦੇ ਅਰਥ 'ਜਾਗ' ਦੇ ਹਨ, ਦਹੀਂ ਜਮਾਉਣ ਦੀ ਜਾਗ । ਫਿਰ ਤਾਕੀਦ ਕੀਤੀ ਹੈ :

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥
ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥ ੧ ॥

(ਭੈਰਉ ਮਹਲਾ ੪-੧, ਸਫ਼ਾ ੧੧੩੪)

ਇਸ ਦਾ ਭਾਵ ਇਹ ਹੈ, ਕਿ ਹਰੀ ਕਿਰਪਾ ਕਰੇ ਤਾਂ ਉਹ ਮਨੁਖ ਨੂੰ ਸੰਤ ਜਨਾਂ ਦੀ ਚਰਣੀ ਲਾਉਂਦਾ ਹੈ, ਹੇ ਮਨ ਤੂੰ ਗੁਰੂ ਦੇ ਸ਼ਬਦ ਦੀ ਕਮਾਈ ਕਰ, ਹਰੀ ਨਾਮ ਭਜ ਅਤੇ ਇਸ ਨਾਮ ਦੀ 'ਜਾਗ' ਆਪਣੀ ਸੁਰਤਿ ਵਿਚ ਲਗਾ ।

ਨਿਚੋੜ ਇਸ ਉਪਦੇਸ਼ ਦਾ ਇਹ ਹੈ, ਕਿ ਨਾਮ ਦੀ ਜਾਗ ਸੁਰਤਿ ਨੂੰ ਲਗਾਓ, ਸੁਰਤਿ ਦੀ ਜਾਗ ਕਿਰਤ ਕਾਰ ਦੇ ਕੰਮ ਨੂੰ ਲਾਵੋ, ਐਸ ਤਰ੍ਹਾਂ ਪਰਮਾਰਥ ਵਿਚ ਉੱਨਤੀ ਕਰਦਿਆਂ ਹੋਇਆਂ ਸਫ਼ਲ ਅਮਲੀ ਜੀਵਨ ਬਸਰ ਕਰੋ । ਭਾਈ ਸਾਹਿਬ ਵੀਰ ਸਿੰਘ ਨੇ **"ਰਾਣਾ ਸੂਰਤ ਸਿੰਘ"** ਵਿਚ ਲਿਖਿਆ ਹੈ :

ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ
ਚੜ੍ਹਦੀ ਕਲਾ ਨਿਵਾਸ ਸਦ ਹੀ ਰੱਖਣਾ ।

ਇਸ ਤੁਕ ਦਾ ਪੂਰਨ ਸਿੰਘ ਉਤੇ ਬੜਾ ਪ੍ਰਭਾਵ ਸੀ । ਪਿਛੇ ਜਹੇ ਪੂਰਨ ਸਿੰਘ ਦੇ ਸੰਬੰਧ ਵਿਚ ਮੈਂ ਨੇ ਇਕ ਲੇਖ ਲਿਖਿਆ ਸੀ । ਇਸ ਵਿਚ ਭਾਈ ਸਾਹਿਬ ਵੀਰ ਸਿੰਘ ਦੇ ਖ਼ਿਆਲਾਂ ਤੇ ਪੂਰਨ ਸਿੰਘ ਦੇ ਭਾਵਾਂ ਨੂੰ ਇਕ ਦ੍ਰਿਸ਼ਟੀ ਵਿਚ ਰਖ ਕੇ ਮੈਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਸਨ । ਮੇਰੀ ਲਿਖਤ ਇਹ ਸੀ :

Puran Singh called the measure of 'subjectivity' a special name *Surta*. It is a Panjabi term used in common parlance meaning consciousness. In *Guru Granth* it is used in different connotations inclusive of its individual and universal aspects. Bhai Vir Singh in his writings used it as a measure to gauge inwardly the rise and fall of one's inner spiritual sensibility. In Puran Singh this aspect acquires the role of a dominant note. He can rise in his 'inspiration' and the scale of *Surta* becomes the measure of the level thereof. He says :

"This strength of *Surta* is not like the strength of muscles, or of steel. It is the strength of the Poet's imagination. It is intensity that burns and whose light no darkness can dim. ... And the greatest strength of the *Surta* is not in itself but in its attunement with its spiritual atmosphere."

(*The Spirit Born People*, p. 126)

My own comprehension of the subject leads me to the conclusion that *Surta* is the integrated awareness in which the three components have merged their identity, namely :

1. The instinctive subliminal perception.
2. The sensory intellectual consciousness.
3. The super sensuous mystical intuition.

Equipped with the insight of *Surta* the man is more occupied with the harmony of the Universe rather than its unity. *Shabd* in its primal sense signifies the musical harmony into which the *Surta* gets easily absorbed. It is thus the aesthetic interest that begins to play on the chords of the soul and through its attunement opens the gateway to self-realisation. It was Schelling who said :

The mind does not attain or realise the Absolute either as intelligence or action but as the feeling of the beautiful in Nature and Art.

*Surta* is thus not only a sensitive indicator but the very life rooted in nature. Puran Singh's emphasis, however, was on the gauge of it. But in Puran Singh's personal case, and I am an eye witness to the phenomenon, at times, the intensity of his sensitivity would rise so high that the mountings of the gauge would burst. Then his spirit would rise higher, above the normal, and beyond it, into the irrational and get itself locked in the madly passionate embrace of reality. This was indeed the case about which William Blake had said :

The road of excess leads to the palace of wisdom.

ਇਸ ਨਾਲ ਮਿਲਦੀ ਜੁਲਦੀ ਗੱਲ ਯਾਰੀ ਸਾਹਿਬ ਨੇ ਕਹੀ ਸੀ :

ਸੁਰਤਿ ਚੜੀ ਕਮਾਨ ਛੇਦਿ ਗਯੋ ਆਸਮਾਨ,
ਲਾਮਕਾਨ ਕਾ ਮਕਾਨ ਉਦੈ ਭਯੋ ਭਾਨ ਹੈ ।

## IX

ਜੋ ਕੁਛ ਮੈਂ ਉਪਰ ਕਹਿ ਆਇਆ ਹਾਂ ਇਸ ਤੋਂ ਪ੍ਰਗਟ ਹੋ ਜਾਏਗਾ ਕਿ ਇਸ ਪੁਸਤਕ ਦੀ ਤਿਆਰੀ ਲਈ ਮਸਾਲੇ ਦੀ ਦੇਖਭਾਲ ਵਿਚ ਕਿਤਨਾ ਕੁ ਸਮਾਂ ਖ਼ਰਚ ਹੋਇਆ ਹੈ । ਇਹ ਕੰਮ ਡੇਹਰਾਦੂਨ ਵਿਚ ੧੯੬੨ ਤੋਂ ਸ਼ੁਰੂ ਹੈ, ਅਰ ਮੱਠੀ ਚਾਲ ਨਾਲ ਅਰੰਭ ਹੋਇਆ ਸੀ । ਫੇਰ ਸਮੇਂ ਸਿਰ ਪੰਜਾਬੀ ਯੂਨੀਵਰਸਿਟੀ ਨੇ ਏਸ ਨੂੰ ਅਪਣਾ ਲਿਆ । ਇਹ ਇਕ ਨਵਾਂ ਪੜਾ ਸੀ । ਕੰਮ ਡੇਹਰਾਦੂਨ ਹੀ ਜਾਰੀ ਰਿਹਾ, ਪਰ ਯੂਨੀਵਰਸਿਟੀ ਨੇ ਉਥੇ ਹੀ ਮਦਦ ਬਹਮ ਪਹੁੰਚਾ ਦਿਤੀ । ਕੁਛ ਸਟਾਫ ਦਾ ਬੰਦੋਬਸਤ ਕਰ ਦਿਤਾ । ਜਿਸ ਨੇ ਸਾਰੇ ਦਾ ਸਾਰਾ ਦਫ਼ਤਰੀ ਕੰਮ ਸੰਭਾਲ ਲਿਆ । ਇਸ ਤੋਂ ਇਲਾਵਾ ਸਟਾਫ ਵਿਚ ਡਾਕਟਰ ਗੁਰਚਰਨ ਸਿੰਘ ਅਨੰਦ ਨੇ ਇਸ ਸਾਰੀ ਜੁਗਤ ਵਿਚ ਆਪਣਾ ਹਿੱਸਾ ਪਾਇਆ ਜਿਸ ਨਾਲ ਇਸ ਦੇ ਰਚਨਾਤਮਕ ਪਖ ਵਿਚ ਦ੍ਰਿੜ੍ਹਤਾ ਆ ਗਈ । ਏਸੇ ਤਰ੍ਹਾਂ ਬੇਟੀ ਮਹਿੰਦਰ ਕੌਰ (ਮਿਸਜ਼ ਸ਼ਿਵਨਾਥ ਸਿੰਘ) ਨੇ ਸ੍ਵਤੰਤ੍ਰਤਾ ਨਾਲ ਤਨ ਮਨ ਪੂਰਬਕ ਇਸ ਵਿਚ ਕੰਮ ਕੀਤਾ । ਇਸ ਸਾਰੀ ਸਕੀਮ ਨਾਲ ਮਹਿੰਦਰ ਕੌਰ ਦੀ ਤਦਰੂਪਤਾ ਨੇ ਪੁਸਤਕ ਦੇ ਸਿਰਜਨਹਾਰੀ ਪਹਿਲੂ ਨੂੰ ਪੁੱਸ਼ਟਤਾ ਦਿਤੀ । ਇਨ੍ਹਾਂ ਕਾਰਣਾਂ ਕਰ ਕੇ, ਯੂਨੀਵਰਸਿਟੀ ਦੀ ਆਗਿਆ ਨਾਲ, ਇਨ੍ਹਾਂ ਦੋ ਵ੍ਯਕਤੀਆਂ ਨੂੰ ਆਪਣੇ ਨਾਲ ਬਹੈਸੀਅਤ ਰਚਯਿਤਾ ਦੇ ਸ਼ਾਮਲ ਕੀਤਾ ਹੈ ।

ਇਹ ਪੁਸਤਕ ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ ਹੋ ਰਹੀ ਹੈ । ਇਸ ਦਾ ਆਕਾਰ ਅਤੇ ਘੇਰਾ ਵਡੇਰਾ ਹੈ ।* ਇਸ ਦੀ ਉਪਜ ਕਿਸੇ ਇਕ ਵ੍ਯਕਤੀ ਦੀ ਨਿਜੀ ਹੈਸੀਅਤ ਤੋਂ ਪਰੇ ਦੀ ਚੀਜ਼ ਹੈ । ਇਸ ਦੀ ਜ਼ਿਮੇਵਾਰੀ ਕੋਈ ਸਾਧਨ ਸੰਪੰਨ ਸੰਸਥਾ ਹੀ ਲੈ ਸਕਦੀ ਸੀ । ਸਰਦਾਰ ਕਿਰਪਾਲ ਸਿੰਘ ਨਾਰੰਗ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਦੂਰ ਦ੍ਰਿਸ਼ਟੀ ਦੇ ਮਾਲਕ ਹਨ । ਉਨ੍ਹਾਂ ਦੀ ਸੂਝ ਬੂਝ ਅਪੂਰਬ ਹੈ । ਉਨ੍ਹਾਂ ਦੀ ਉਤਸ਼ਾਹ ਜਨਕ ਪ੍ਰੇਰਣਾ ਨਾਲ ਹੀ ਇਹ ਕੰਮ ਚਾਲੂ ਹੈ । ਹਰ ਅੜਚਨ ਵੇਲੇ ਉਨ੍ਹਾਂ ਦਾ ਨੇਕ ਸੀਰਤ ਸਹਾਰਾ (moral support) ਉਪਲਬਧ ਰਿਹਾ ਹੈ । ਹਰ ਮੁਸ਼ਕਲ ਨੂੰ ਦੂਰ ਕਰਨ ਵਿਚ ਉਨ੍ਹਾਂ ਦੀ ਅਮਲੀ ਸਹਾਇਤਾ (material support) ਤਤਪਰ ਰਹੀ ਹੈ । ਫੇਰ ਯੂਨੀਵਰਸਿਟੀ ਦੀ ਸਿੰਡੀਕੇਟ ਨੇ ਏਸ ਕੰਮ ਦੀ ਸਕੀਮ ਵਿਚ ਬੜੀ ਉਦਾਰਤਾ ਦਿਖਾਈ ਹੈ । ਉਨ੍ਹਾਂ ਦਾ ਯੋਗਦਾਨ ਪ੍ਰਸੰਸਨੀਯ ਹੈ । ਬਗੈਰ ਇਸ ਮਿਲਵਰਤਨ ਦੇ ਇਸ ਕੰਮ ਨੂੰ ਜਾਰੀ ਰਖਣਾ ਅਸੰਭਵ ਹੈ ।

ਯੂਨੀਵਰਸਿਟੀ ਦਾ ਹੋਰ ਦਿਤਾ ਹੋਇਆ ਸਟਾਫ ਮੇਰੇ ਨਾਲ ਡੇਹਰਾਦੂਨ ਵਿਚ ਕੰਮ ਕਰ ਰਿਹਾ ਹੈ, ਉਹ ਪੂਰੀ ਲਗਨ ਨਾਲ ਜੁਟਿਆ ਹੋਇਆ ਹੈ । ਉਨ੍ਹਾਂ ਦੇ ਸਹਯੋਗ ਵਿਚ ਕੋਈ ਕਸਰ ਨਹੀਂ । ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ : ਬੀਬੀ ਗੁਰਦੇਵ ਕੌਰ, ਸ੍ਰੀ ਦੀਦਾਰ ਸਿੰਘ, ਸ੍ਰੀ ਵਾਹਿਗੁਰੂ ਸਿੰਘ । ਇਨ੍ਹਾਂ ਤੋਂ ਵਖਰਾ ਜੋ ਹੋਰ ਪੁਰਖ ਇਸ ਵਿਚ ਕੰਮ ਕਰ ਰਿਹਾ ਹੈ ਉਹ ਹੈ ਸ੍ਰੀ ਸਜਨ ਸਿੰਘ । ਭਾਸ਼ਾ ਵਿਭਾਗ ਪੰਜਾਬ ਪਟਿਆਲਾ ਦਾ ਮੈਂ ਬੜਾ ਰਿਣੀ ਹਾਂ ਜਿਨ੍ਹਾਂ ਨੇ ਅਨੇਕ ਪੁਸਤਕਾਂ ਜੋ ਉਨ੍ਹਾਂ ਪ੍ਰਕਾਸ਼ਤ ਕੀਤੀਆਂ ਬਹਮ ਪਹੁੰਚਾਈਆਂ ਜਿਨ੍ਹਾਂ ਵਿਚੋਂ ਕਈ ਨਿਰੁਕਤ ਦੇ ਕਾਰਜ ਵਿਚ ਲਾਭਕਾਰੀ ਸਾਬਤ ਹੋਈਆਂ । ਗਿਆਨੀ ਲਾਲ ਸਿੰਘ ਜੀ ਨੇ ਜੋ ਸਲਾਹ ਮਸ਼ਵਰਾ ਅਤੇ ਉਤਸ਼ਾਹ ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਦਿਤਾ, ਇਸ ਲਈ ਉਨ੍ਹਾਂ ਦਾ ਧੰਨਵਾਦ ਹੈ । ਭਾਸ਼ਾ ਵਿਭਾਗ ਦੀ ਮਿਲਵਰਤਨ ਹੁਣ ਵੀ ਜਾਰੀ ਹੈ ਜਿਸ ਲਈ ਡਾਇਰੈਕਟਰ ਸ੍ਰੀ ਰਜਨੀਸ਼ ਕੁਮਾਰ ਜੀ ਦਾ ਬਹੁਤ ਸ਼ੁਕਰੀਆ ਹੈ । ਮੈਂ ਪਦਮ ਕੁਮਾਰ ਜੈਨ ਦਾ ਵੀ ਧੰਨਵਾਦ ਕਰਦਾ ਹਾਂ ਜਿਸ ਦਾ ਪੁਸਤਕਾਲਯ 'ਗਿਆਨ ਲੋਕ' ਏਸ ਕੰਮ ਵਿਚ ਲਾਭਕਾਰੀ ਰਿਹਾ ਹੈ । ਡਾਕਟਰ ਗੰਡਾ ਸਿੰਘ ਜੀ ਹਿਸਟੋਰੀਅਨ ਦਾ ਮੈਂ ਮਸ਼ਕੂਰ ਹਾਂ ਜੋ ਹਰ ਮੌਕੇ ਤੇ ਆਪਣੀ ਉਤਮ

* ਆਕਾਰ ਦਾ ਕੁਛ ਅੰਦਾਜ਼ ਇਸ ਗਲ ਤੋਂ ਲਗ ਸਕੇਗਾ । 'ੳ' ਅਖਰ ਹੇਠ ਗੁਰੁ ਗਿਰਾਰਥ ਕੋਸ਼ (ਤਾਰਾ ਸਿੰਘ ਨਰੋਤਮ) ਵਿਚ ੩੩੬ ਲਫ਼ਜ਼ ਹਨ, ਸੁਸਾਇਟੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ (ਦੂਜੀ ਵਾਰ), ੩੬੪ ਸ਼ਬਦ ਹਨ, ਭਾਈ ਕਾਨ੍ਹ ਸਿੰਘ ਦੇ ਗੁਰੁ ਸ਼ਬਦ ਰਤਨਾਕਰ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਲੀਤੇ ੩੭੯ ਸ਼ਬਦ ਹਨ । ਨਿਰੁਕਤ ਵਿਚ ਲੀਤੀਆਂ 'ੳ' ਅਖਰ ਦੇ ਸੰਬੰਧ ਵਿਚ ੧੦੧੭ ਪਰਚੀਆਂ ਹਨ ਜੋ ਸੰਪੂਰਣ ਤੁਕਾਂ ਨੂੰ ਲੈ ਕੇ ਅਰਥ ਵਿਵਸਥਾ ਵਿਖੇ ੧੯੪ ਸਫ਼ੇ ਦੇ ਫੈਲਾਉ ਵਿਚ ਹਨ ਜਦ ਕੇ ਹੋਰਨਾਂ ਕੋਸ਼ਾਂ ਦੀ ਔਸਤ ੪੦ ਸਫ਼ੇ ਦੀ ਹੈ । ਅਗਲੇ ਅਖਰਾਂ ਵਿਚ ਚਲ ਕੇ ਇਹ ਫਰਕ ਹੋਰ ਬਹੁਤ ਜਿਆਦਾ ਹੈ ।

ਸਲਾਹ ਦੇਂਦੇ ਰਹੇ ਹਨ। ਉਨ੍ਹਾਂ ਦੇ ਨਿਜੀ ਪੁਸਤਕਾਲਯ ਤੋਂ ਵੀ ਸਥੂਲ ਸਹਾਇਤਾ ਮਿਲਦੀ ਰਹੀ ਹੈ। ਭਾਈ ਵੀਰ ਸਿੰਘ ਸਾਹਿਤਜ ਸਦਨ ਅਤੇ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਭਾਈ ਵੀਰ ਸਿੰਘ ਜੀ ਦੀਆਂ ਕ੍ਰਿਤੀਆਂ ਨੂੰ ਨਿਰੁਕਤ ਵਿਚ ਵਰਤਣ ਲਈ ਜੋ ਆਗਿਆ ਮਿਲ ਚੁਕੀ ਹੈ ਉਸ ਲਈ ਉਨ੍ਹਾਂ ਦਾ ਧੰਨਵਾਦ ਕੀਤਾ ਜਾਂਦਾ ਹੈ। ਸਰਦਾਰ ਪ੍ਰੀਤਮ ਸਿੰਘ ਮਾਲਕ ਨਵਯੁਗ ਪ੍ਰੈਸ ਦਿੱਲੀ ਪੂਰੀ ਧੰਨਤਾ ਦੇ ਅਧਿਕਾਰੀ ਹਨ, ਜੋ ਅਣਥਕ ਮਿਹਨਤ ਨਾਲ ਇਸ ਦੀ ਛਪਾਈ ਕਰ ਰਹੇ ਹਨ।

ਗੁਰਬਾਣੀ ਦੀ ਸੁਧਾਈ ਇਕ ਕਠਨ ਕਾਰਜ ਹੈ। ਛਾਪੇ ਦੇ ਜਾਮੇ ਵਿਚ ੧੪੩੦ ਸਫ਼ੇ ਵਾਲੀਆਂ ਅਨੇਕਾਂ ਬੀੜਾਂ ਮੌਜੂਦ ਹਨ। ਇਨ੍ਹਾਂ ਬੀੜਾਂ ਵਿਚ ਕਈ ਥਾਈਂ ਪਾਠਾਂਤਰ ਭੇਦ ਹਨ। ਇਨ੍ਹਾਂ ਸਾਰੀਆਂ ਬੀੜਾਂ ਵਿਚੋਂ ਐਸ. ਐਸ. ਚਰਨ ਸਿੰਘ ਦੀ ਸੋਧੀ ਹੋਈ ਬੀੜ ਵਧੇਰੇ ਸ਼ੁਧ ਹੈ। ਇਹ ਬੀੜ ਸ਼ੁੱਧ ਗੁਰਬਾਣੀ ਟ੍ਰਸਟ, ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਹੋਈ ਸੀ। ਨਿਰੁਕਤ ਵਿਚ ਆਈ ਬਾਣੀ ਇਸੇ ਬੀੜ ਨਾਲ ਮੇਲ ਕੇ ਛਾਪੀ ਗਈ ਹੈ। ਫਿਰ ਵੀ ਕਈ ਥਾਈਂ ਪਾਠਾਂਤਰ ਭੇਦ ਸੰਬੰਧੀ ਸ਼ੰਕੇ ਹਨ। ਇਸ ਕਠਨਾਈ ਨੂੰ ਹਲ ਕਰਨ ਲਈ ਕਰਤਾਰਪੁਰ ਵਾਲੀ ਬੀੜ ਤੋਂ ਲਗਾਂ ਮਾਤ੍ਰਾਂ ਸਹਿਤ ਸੋਧੀ ਹੋਈ ਇਕ ਬੀੜ ਦੀ ਸਹਾਇਤਾ ਲਈ ਗਈ ਹੈ। ਨਾਲ ਹੀ ਹੋਰ ਅਨੇਕਾਂ ਹਸਤ ਲਿਖਤ ਬੀੜਾਂ ਨਾਲ ਮਿਲਾਨ ਕੀਤਾ ਗਿਆ ਹੈ। ਪੰਜਾਬੀ ਦੀ ਅਤੇ ਖਾਸ ਕਰ ਕੇ ਗੁਰਬਾਣੀ ਦੀ ਸ਼ੁਧ ਛਪਾਈ ਬਹੁਤ ਮੁਸ਼ਕਲ ਹੈ। ਛਾਪੇ ਦਾ ਜਾਮਾ ਧਾਰਨ ਕਰਦਿਆਂ ਹੋਇਆਂ ਕਈ ਲਗਾਂ ਮਾਤ੍ਰਾਂ ਗਿਰ ਜਾਂਦੀਆਂ ਹਨ। ਯਤਨ ਪੂਰਾ ਕੀਤਾ ਗਿਆ ਹੈ ਕਿ ਪਾਠ ਸ਼ੁਧ ਛਪੇ ਫਿਰ ਵੀ ਜੀਵ ਭੁਲਣਹਾਰ ਹੈ। ਗੁਣੀ ਜਨ ਜੇ ਕਿਤੇ ਗਲਤੀ ਦੇਖਣ ਤਾਂ ਕਿਰਪਾ ਕਰ ਕੇ ਲਿਖ ਕੇ ਕ੍ਰਿਤਾਰਥ ਕਰਨ ਦੀ ਖੇਚਲ ਕਰਨ।

ਪੰਚਬਟੀ, ਡੇਹਰਾਦੂਨ **ਬਲਬੀਰ ਸਿੰਘ**
ਅਕਤੂਬਰ, ੨੭, ੧੯੭੨.

## ਸੰਸਕ੍ਰਿਤ ਫਾਰਸੀ ਅਰਬੀ ਦੇ ਅਖਰ ਸੰਕੇਤ :

| | | |
|---|---|---|
| ऋ | = | ਰਿ |
| ॠ | = | ਰ਼ੀ |
| ऌ | = | ਲ੍ਰਿ |
| ॡ | = | ਲ੍ਰੀ |
| श | = | ਸ਼ |
| ष | = | ਖ਼ |
| क्ष | = | ਕ੍ਖ਼ |
| ज | = | ਗਜ |

| | | |
|---|---|---|
| ث | = | ਸ⃨ |
| ح | = | ਹ਼ |
| خ | = | ਖ਼ |
| ذ | = | ਜ̤ |
| ز | = | ਜ਼ |
| ژ | = | ਯ਼ |
| ش | = | ਸ਼ |
| ص | = | ਸ̤ |
| ض | = | ਦ਼ |
| ط | = | ਤ਼ |
| ظ | = | ਜ⃨ |
| ع | = | ਅ |
| غ | = | ਗ |
| ف | = | ਫ਼ |
| ق | = | ਕ |

# ਸੰਖੇਪ ਸੰਕੇਤ

| | | |
|---|---|---|
| ਅ. | = | ਅਰਬੀ |
| ਇਸ. | = | ਇਸਤ੍ਰੀਲਿੰਗ |
| ਸੰਸ. | = | ਸੰਸਕ੍ਰਿਤ |
| ਕ੍ਰਿ. | = | ਕ੍ਰਿਯਾ |
| ਗੁਜ. | = | ਗੁਜਰਾਤੀ |
| ਡਿੰਗ. | = | ਡਿੰਗਲ |
| ਤੁਰ. | = | ਤੁਰਕੀ |
| ਦੇ. ਪ੍ਰਾ. | = | ਦੇਸ਼ਜ ਪ੍ਰਾਕ੍ਰਿਤ |
| ਨਿ. | = | ਨਿਪੁੰਸਕਲਿੰਗ |
| ਪੰ. | = | ਪੰਜਾਬੀ |
| ਪ੍ਰਾ. | = | ਪ੍ਰਾਕ੍ਰਿਤ |
| ਪੁ. | = | ਪੁਲਿੰਗ |
| ਪੁ. ਪੰ. | = | ਪੁਰਾਣੀ ਪੰਜਾਬੀ |
| ਪੋਠੋ. ਪੰ. | = | ਪੋਠੋਹਾਰੀ ਪੰਜਾਬੀ |
| ਫਾ. | = | ਫਾਰਸੀ |
| ਬਹੁ. | = | ਬਹੁਵਚਨ |
| ਮਰਾ. | = | ਮਰਾਠੀ, ਮਰਹਠੀ |
| ਵਿ. | = | ਵਿਸ਼ੇਸ਼ਣ |

**ਸੰਥਜਾ** = ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਕ੍ਰਿਤ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ ।

**ਟੀਕਾ ਫਰੀਦ ਕੋਟ** = ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਸਟੀਕ ।

**ਪੰਜ ਗ੍ਰੰਥੀ ਸਟੀਕ** = ਪੰਜ ਗ੍ਰੰਥੀ ਸਟੀਕ, ਕ੍ਰਿਤ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ ।

1. ਨਿਰੁਕਤ ਦੀ ਤਰਤੀਬ ਗੁਰਮੁਖੀ ਦੀ ਵਰਣਮਾਲਾ ਅਨੁਸਾਰ ਹੈ, ਜਿਸ ਵਿਚ ਮਾਤ੍ਰਾ ਦਾ ਲਿਹਾਜ਼ ਰਖਿਆ ਗਿਆ ਹੈ । ਅਨੁਨਾਸਕ ਅਖਰ ਪਹਿਲਾਂ ਲਏ ਗਏ ਹਨ । ਐਸੇ ਅਖਰ ਜਿਨ੍ਹਾਂ ਦੇ ਪੈਰੀਂ "ਹ", "ਰ", "ਯ" ਆਦਿ ਹਨ ਉਨ੍ਹਾਂ ਨੂੰ ਵਖਰਿਆਂ ਨਹੀਂ ਤਰਤੀਬਿਆ । ਇਕਲੇ ਅਖਰ ਦੀ ਸ਼੍ਰੇਣੀ ਦੇ ਵਿਚ ਹੀ ਲਿਆ ਹੈ । ਏਸੇ ਹਿਸਾਬ ਬਾਕੀ ਦੇ ਦੁਤ ਅਖਰ ਹਨ ।

2. ਨਿਰੁਕਤ ਵਿਚ ਆਈਆਂ ਗੁਰਬਾਣੀ ਦੀਆਂ ਤੁਕਾਂ ਦੇ ਹੇਠ ੧੪੩੦ ਸਫੇ ਵਾਲੀ ਬੀੜ ਤੋਂ ਹਵਾਲੇ ਦਿਤੇ ਗਏ ਹਨ । ਨਾਲ ਹੀ ਸ਼ਬਦ ਦਾ ਅੰਕ, ਰਚਯਿਤਾ ਦਾ ਸੰਕੇਤ ਅਤੇ ਜਿਸ ਰਾਗ ਵਿਚ ਇਹ ਬਾਣੀ ਵਿਦਮਾਨ ਹੈ ਸੰਖੇਪ ਰੂਪ ਦਿਤਾ ਗਿਆ ਹੈ ।

3. ਨਿਰੁਕਤ ਵਿਚ ਆਏ ਹਰ ਪਰਚੀ ਦਾ ਨੰਬਰ ਸ਼ਬਦ ਦੇ ਸਾਹਮਣੇ ਦਰਜ । ਸਾਰੇ ਹਵਾਲੇ ਇਨ੍ਹਾਂ ਪਰਚੀਆਂ ਦੇ ਨੰਬਰਾਂ ਅਨੁਸਾਰ ਹਨ ਸਫ਼ੇਵਾਰ ਨਹੀਂ ।

4. ਪੰਜਾਬੀ ਦੇ ਹਿਜਿਆਂ ਸੰਬੰਧੀ ਹਾਲੇ ਦ੍ਰਿੜ੍ਹਤਾ ਨਹੀਂ ਆਈ ਹੈ । ਆਮ ਪ੍ਰਚਲਤ ਹਿਜੇ ਅਪਣਾਏ ਗਏ ਹਨ । ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਛਾਪੇ ਪੰਜਾਬੀ — ਪੰਜਾਬੀ ਕੋਸ਼ ਵਾਲੇ ਹਿਜਿਆਂ ਨੂੰ ਪ੍ਰਮੁਖਤਾ ਦਿਤੀ ਗਈ ਹੈ ।

5. ਸੰਸਕ੍ਰਿਤ ਦੇ ਸ੍ਵਰਹੀਨ ਅਖਰਾਂ ਨੂੰ ਦਸਣ ਲਈ ਉਸ ਅਖਰ ਦੀ ਟੰਗ ਹੇਠ 'ਹਲ' ਦਾ ਨਿਸ਼ਾਨ ਹੈ, ਜਿਵੇਂ : ਅਗਜਾਨਿਨ੍ ।

੧ ਓ ਸਤਿਗੁਰ ਪ੍ਰਸਾਦਿ ॥

# ੳ



**ਉਂਨ,** ਭੇਡ ਜਾਂ ਬੱਕਰੀ ਆਦਿ ਦੇ ਰੋਮ, ਉਂਨ । ੧

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥**

ਸਲੋਕ ਫਰੀਦ, ਸਫ਼ਾ ੧੩੭੯

**ਭਾਵ :** ਜੱਟ ਬੀਜਦਾ ਤਾਂ ਕਿੱਕਰ ਹੈ, ਪਰ ਉਨ੍ਹਾਂ ਤੋਂ ਬਿਜੌਰ ਇਲਾਕੇ ਦੀ (ਵਧੀਆ) ਦਾਖ ਦੀ ਆਸ ਕਰਦਾ ਹੈ । (ਜਿਵੇਂ ਕੋਈ) ਉਮਰ ਭਰ ਤਾਂ **ਉਂਨ** ਕਤਾਉਂਦਾ ਹੈ, ਪਰ ਪਹਿਨਣ ਨੂੰ ਰੇਸ਼ਮ ਦੀ ਤਾਂਘ ਰਖਦਾ ਹੈ । ਜੱਟ ਤੋਂ ਮੁਰਾਦ ਏਥੇ ਇਕ ਸਿੱਧੇ ਆਦਮੀ ਦੀ ਹੈ, ਜੋ ਕਾਰਣ ਅਤੇ ਕਾਰਜ ਦੇ ਸੰਬੰਧ ਨੂੰ ਬੁੱਧੀ ਦੁਆਰਾ ਨਹੀਂ ਪਰਖਦਾ ।

**ਮਤਲਬ :** ਤ੍ਰਿਸ਼ਨਾ ਅਧੀਨ ਕੀਤੇ ਹੋਇ ਕੰਮਾਂ ਵਿਚ ਬੀਜ ਦੁਖ ਦੇ ਹੁੰਦੇ ਹਨ, ਉਨ੍ਹਾਂ ਤੋਂ ਦੁਖ ਹੀ ਪੈਦਾ ਹੋਵੇਗਾ । ਉਨ੍ਹਾਂ ਬੀਜਾਂ ਤੋਂ ਸੁਖ ਦੀ ਆਸ ਕਰਨੀ ਮੂਰਖਤਾ ਹੈ ।

**ਬਿਜੌਰ :** ਸ੍ਵਾਤ ਅਤੇ ਧੀਰ ਦੀਆਂ ਰਿਆਸਤਾਂ ਦੇ ਵਿਚਕਾਰ ਪਠਾਣਾਂ ਦੀ ਪੁਰਾਣੀ ਬਸਤੀ । ਅੰਗ੍ਰੇਜ਼ਾਂ ਦੇ ਦੱਰਾ ਖ਼ੈਬਰ ਦੇ ਰਸਤੇ ਦੀ ਵਰਤੋਂ ਲਿਆਉਣ ਤੋਂ ਪਹਿਲਾਂ ਕਾਬਲ ਤੋਂ ਹਿੰਦੁਸਤਾਨ ਆਉਣ ਦਾ ਰਸਤਾ ਕਨਾਰ ਵਾਦੀ ਅਤੇ ਬਿਜੌਰ ਦੇ ਵਿਚਕਾਰ ਸੀ। ਚੂੰਕਿ ਕਾਬਲ ਦਾ ਮਾਲ ਪਹਿਲੇ ਇਸ ਰਸਤੇ ਆਉਂਦਾ ਸੀ, ਗ਼ਾਲਬਨ ਇਸ ਵਾਸਤੇ ਉਸ ਪਾਸੇ ਦੀਆਂ ਕਈ ਚੀਜ਼ਾਂ ਦਾ ਨਾਮ ਬਿਜੌਰੀ ਪੈ ਗਿਆ ।

[**ਸੰਸ. ऊर्णम् ( ਊਰ੍ਣਮ੍ ),** **ਪ੍ਰਾ.** उण्ण **(ਉੱਣ),** ਪੰ. ਉਂਨ ।]

**ਉਂਮਰ,** ਜੀਵਨ, ਆਯੂ । ੨

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ ॥**
**ਜੋ ਜੋ ਵੰਞੈ ਡੀਹੜਾ ਸੋ ਉਂਮਰ ਹਥ ਪਵੰਨਿ ॥ ੮੯ ॥**

ਸਲੋਕ ਫਰੀਦ, ਸਫ਼ਾ ੧੩੮੨

**ਭਾਵ :** ਇਕ ਇਕ ਦਿਨ ਜੋ ਗੁਜ਼ਰਦਾ ਹੈ, ਉਹ ਕੇਵਲ ਦਿਨ ਹੀ ਨਹੀਂ ਲੰਘ ਰਿਹਾ ਉਸ ਦੇ ਨਾਲ **ਉਂਮਰ** ਤੇ ਹੱਥ ਪੈ ਰਿਹਾ ਹੈ, ਮਨੁੱਖ, ਭੁੱਖ-ਹਾਟਿਓਂ ਮਰ ਰਿਹਾ ਹੈ, ਜਦ ਕਿ ਪੱਕੀਆਂ ਖਜੂਰਾਂ ਮਿਲ ਸਕਦੀਆਂ ਹਨ ਅਤੇ ਸ਼ਹਿਦ ਦੀਆਂ ਨਦੀਆਂ ਚਲ ਰਹੀਆਂ ਹਨ ।

**ਮਤਲਬ :** ਮੁਸਲਮਾਨਾਂ ਦੇ ਅਕੀਦੇ ਮੁਤਾਬਿਕ ਰੂਹਾਨੀ ਖ਼ੁਰਾਕ ਬਹਿਸ਼ਤ ਵਿਚ ਮਿਲਦੀ ਹੈ । ਪਰ ਫ਼ਰੀਦ ਜੀ ਕਹਿ ਰਹੇ ਹਨ ਕਿ ਉਹ ਸੁਖ ਏਥੇ ਹੀ ਪ੍ਰਾਪਤ ਹੋ ਸਕਦੇ ਹਨ, ਜੋ ਜਲਦੀ ਲੈ ਲੈਣੇ ਚਾਹੀਦੇ ਹਨ । ਵਿਅਰਥ ਕੰਮਾਂ ਵਿਚ ਉਮਰ ਗੁਆਈ ਹੋਈ, ਨਾ ਏਥੇ ਲਾਭਕਾਰੀ ਹੋਵੇਗੀ, ਨਾ ਬਹਿਸ਼ਤ ਦੇ ਸੁਖ ਪ੍ਰਾਪਤ ਕਰੇਗੀ ।

[ਅ. عمر ( ਉਮ੍ਰ ), ਆਯੂ ।]

**ਉਆ,** ਉਸ ਨੂੰ । ੩

**ਭਾਵੈ ਖਸਮ ਤ ਉਆ ਸੁਖੁ ਦੇਤਾ ॥**
**ਪਾਰਬ੍ਰਹਮੁ ਐਸੋ ਆਗਨਤਾ ॥ ... ॥ ੪੯ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੦

**ਭਾਵ :** ਜੇ ਮਾਲਕ ਨੂੰ ਭਾਵੇ ਤਾਂ **ਉਸ ਨੂੰ** ਸੁਖ ਦੇਂਦਾ ਹੈ, ਉਹ ਪਾਰਬ੍ਰਹਮ ਐਸਾ ਅਗਣਤਾ ਹੈ, (ਭੁੱਲਾਂ ਦੀ ਗਿਣਤੀ ਨਹੀਂ ਰਖਦਾ, ਬਖ਼ਸ਼ਿਸ਼ ਦੁਆਰਾ ਸਭ ਗ਼ਲਤੀਆਂ ਮਾਫ਼ ਕਰ ਦੇਂਦਾ ਹੈ ।)

[ਹਿੰਦੀ, वह (ਵਹ) ।]

**ਉਆ ਕਾ,** ਉਸ ਦਾ, ਉਹ ਦਾ । ੪

**ਉਆ ਕਾ ਅੰਤੁ ਨ ਜਾਨੈ ਕੋਊ ॥**
**ਜੋ ਜੋ ਕਰੈ ਸੋਊ ਫੁਨਿ ਹੋਊ ॥ ... ॥ ੮ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੧

**ਭਾਵ : ਉਸ** (ਪਰਮਾਤਮਾ) **ਦਾ** ਅੰਤ ਕੋਈ ਨਹੀਂ ਜਾਣਦਾ । ਜੋ ਜੋ ਉਹ ਕਰਦਾ ਹੈ ਫੇਰ ਓਹੋ ਹੀ ਹੁੰਦਾ ਹੈ ।

[ਵੇਖੋ, ੩]

**ਉਆ ਕਾ,** ਉਸ ਦਾ । ੫

**ਹੋਵਨਹਾਰੁ ਹੋਤ ਸਦ ਆਇਆ ॥**
**ਉਆ ਕਾ ਅੰਤੁ ਨ ਕਾਹੂ ਪਾਇਆ ॥ ... ॥ ੧੨ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੨

**ਭਾਵ :** ਉਹ ਹਮੇਸ਼ਾਂ ਤੋਂ ਹੁੰਦਾ ਆਇਆ ਹੈ ਅਤੇ ਰਹੇਗਾ । **ਉਸ** ਦਾ ਅੰਤ ਕਿਸੇ ਨਹੀਂ ਪਾਇਆ ।

[ਵੇਖੋ, ੩]

**ਉਆ ਕਾ,** ਉਸ ਦਾ । ੬

**ਕਹੁ ਕਬੀਰ ਲਿਵ ਲਾਗਿ ਰਹੀ ਹੈ**
**ਜਹਾ ਬਸੇ ਦਿਨ ਰਾਤੀ ॥**
**ਉਆ ਕਾ ਮਰਮੁ ਓਹੀ ਪਰੁ ਜਾਨੈ**
**ਓਹੁ ਤਉ ਸਦਾ ਅਬਿਨਾਸੀ ॥ ੪ ॥**

ਗਉੜੀ (ਪੂਰਬੀ) ਕਬੀਰ–੫੨, ਸਫ਼ਾ ੩੩੪

**ਭਾਵ :** ਕਬੀਰ ਜੀ ਆਖਦੇ ਹਨ ਮੇਰੀ ਲਿਵ **ਉਸ** (ਅਸਥਾਨ) ਉਪਰ ਲਗ ਰਹੀ ਹੈ, ਜਿਥੇ ਮੇਰਾ ਪ੍ਰਭੂ ਸਦਾ ਵੱਸਦਾ ਹੈ । **ਉਸ** (ਜਗ੍ਹਾ) **ਦਾ** ਭੇਦ ਉਹੋ ਸਦਾ ਅਬਿਨਾਸੀ ਜਾਣਦਾ ਹੈ ।

**ਮਤਲਬ :** ਚਾਹੇ ਧਿਆਨ ਦੁਆਰਾ ਮੈਂ (ਕਬੀਰ) ਵੀ ਉਸ ਅਸਥਾਨ ਉਪਰ ਜਾ ਟਿਕਦਾ ਹਾਂ, ਪਰ ਉਸ ਪ੍ਰਭੂ ਦਾ ਭੇਦ ਨਹੀਂ ਜਾਣਦਾ । ਉਸ ਪ੍ਰਭੂ ਦਾ ਭੇਦ ਉਹੋ ਹੀ ਜਾਣਦਾ ਹੈ, ਜੋ ਸਾਖਿਆਤ ਰੂਪ ਵਿਚ ਉਥੋਂ ਦਾ ਵਾਸੀ ਹੈ ।

[ਵੇਖੋ, ੩]

**ਉਆ ਕੀ,** ਉਸ ਦੀ, ਉਹ ਦੀ । ੭

**ਸੰਤ ਰਹਤ ਸੁਨਹੁ ਮੇਰੇ ਭਾਈ ॥**
**ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥**

ਆਸਾ ਮਹਲਾ ੫–੮੮, ਸਫ਼ਾ ੩੯੨

**ਭਾਵ :** ਸੰਤਾਂ ਦੀ ਰਹਿਣੀ ਦਾ ਹਾਲ ਸੁਣੋ, **ਉਸ** (ਸੰਤ–ਰਹਤ) **ਦੀ** ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ ।

[ਵੇਖੋ, ੩]

**ਉਆ ਕੀ,** ਉਨ੍ਹਾਂ ਦੀ, ਉਨ੍ਹਾਂ ਯੋਧਿਆਂ ਦੀ । ੮

**ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥**
**ਕੋਟਿ ਜੋਧ ਉਆ ਕੀ ਬਾਤ ਨ ਪੁਛੀਐ**
**ਤਾਂ ਦਰਗਹ ਭੀ ਮਾਨਿਓ ॥ ੧ ॥ ਰਹਾਉ ॥**

ਸਾਰਗ ਮਹਲਾ ੫–੬੨, ਸਫ਼ਾ ੧੨੧੬

**ਭਾਵ :** ਗੁਰੂ ਜੀਓ ! ਤੇਰੇ ਸੰਗ ਵਿਚ (ਰਹਿ ਕੇ ਮੈਂ ਇਹ) ਜਾਣ ਲਇਆ ਹੈ ਕਿ (ਇਸ ਜਗ ਵਿਚ ਜੋ) ਕਰੋੜਾਂ ਹੀ ਯੋਧੇ (ਹੋ ਗੁਜ਼ਰੇ) ਹਨ, (ਸਤਿ ਸੰਗਤ ਦੀ ਬਰਕਤ ਬਿਨਾਂ) **ਉਨ੍ਹਾਂ ਦੀ** ਕੋਈ ਬਾਤ ਨਹੀਂ ਪੁੱਛੀ ਜਾਂਦੀ । (ਸਤਿ ਸੰਗਤ ਦੀ ਬਰਕਤ ਪ੍ਰਾਪਤ ਹੋਵੇ) ਤਾਂ ਦਰਗਾਹ ਵਿਚ ਵੀ ਮਾਣ ਪ੍ਰਾਪਤ ਹੁੰਦਾ ਹੈ ।

[ਵੇਖੋ, ੩]

**ਉਆ ਕੈ,** ਉਸ ਦੇ ਉਤੋਂ । ੯

**ਉਆ ਅਉਸਰ ਕੈ ਹਉ ਬਲਿ ਜਾਈ ॥**
**ਆਠ ਪਹਰ ਅਪਨਾ ਪ੍ਰਭੁ ਸਿਮਰਨੁ**
**ਵਡਭਾਗੀ ਹਰਿ ਪਾਂਈ ॥ ੧ ॥ ਰਹਾਉ ॥**

ਸਾਰਗ ਮਹਲਾ ੫–੧੮, ਸਫ਼ਾ ੧੨੦੭

**ਭਾਵ :** ਮੈਂ **ਉਸ** ਅਵਸਰ **ਤੋਂ** ਬਲਿਹਾਰੇ ਜਾਂਦਾ ਹਾਂ, ਜਿਸ ਅਵਸਰ ਤੋਂ ਮੈਨੂੰ ਅੱਠੇ ਪਹਿਰ ਆਪਣੇ ਪ੍ਰਭੂ ਦਾ ਸਿਮਰਨ ਮਿਲ ਗਿਆ । ਵੱਡੇ ਭਾਗਾਂ ਨਾਲ ਮੈਂ ਹਰੀ ਨੂੰ ਪਾ ਲਿਆ ਹੈ !

[ਵੇਖੋ, ੩]

**ਉਆ ਕੈ,** ਉਨ੍ਹਾਂ ਦੇ ਅੰਦਰ, ਉਨ੍ਹਾਂ ਵਿਚ । ੧੦

**ਠਹਕਿ ਠਹਕਿ ਮਾਇਆ ਸੰਗਿ ਮੂਏ ॥**
**ਉਆ ਕੈ ਕੁਸਲ ਨ ਕਤਹੂ ਹੂਏ ॥ ... ॥ ੨੮ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੬

**ਭਾਵ :** (ਜੋ) ਮਾਇਆ ਵਿਚ ਰਚ ਰਚ ਕੇ ਮੋਏ ਹਨ, **ਉਨ੍ਹਾਂ ਦੇ ਅੰਦਰ,** ਕਦੀ ਵੀ ਸੁਖ ਨਹੀਂ ਹੁੰਦਾ ।

[ਵੇਖੋ, ੩]

**ਉਆ ਤੇ,** ਉਸ ਤੋਂ, ਉਸ ਨਾਲੋਂ । ੧੧

**ਉਆ ਤੇ ਊਤਮੁ ਗਨਉ ਚੰਡਾਲਾ ॥**
**ਨਾਨਕ ਜਿਹ ਮਨਿ ਬਸਹਿ ਗੁਪਾਲਾ ॥ ੧੬ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੩

**ਭਾਵ : ਉਸ ਨਾਲੋਂ** ਉਸ ਚੰਡਾਲ ਨੂੰ ਉੱਤਮ ਗਿਣੋਂ, ਜਿਸ ਦੇ ਮਨ ਵਿਚ ਗੁਪਾਲ ਵਸਦਾ ਹੈ ।

**ਮਤਲਬ :** ਜਿਸ ਦੇ ਮਨ ਵਿਚ ਰਾਮ ਨਾਲ ਪਿਆਰ ਨਹੀਂ, ਉਸ ਨਾਲੋਂ ਐਸੇ ਚੰਡਾਲ ਨੂੰ ਉੱਤਮ ਗਿਣੋਂ, ਜਿਸ ਦੇ ਅੰਦਰ, ਹਰੀ ਲਈ ਪ੍ਰੇਮ ਹੈ ।

[ਵੇਖੋ, ੩]

**ਉਆਹਿ,** ਉਸ (ਪ੍ਰਭੂ) ਨੂੰ । ੧੨

**ਯਾ ਉਬਰਨ ਧਾਰੈ ਸਭੁ ਕੋਊ ॥**
**ਉਆਹਿ ਜਪੇ ਬਿਨੁ ਉਬਰ ਨ ਹੋਊ ॥ ... ॥ ੪੩ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੯

**ਭਾਵ :** ਬਚਾਉ ਦੀ ਇੱਛਾ ਸਭ ਕੋਈ ਧਾਰਦਾ ਹੈ । **ਉਸ ਨੂੰ** ਜਪੇ ਬਿਨਾਂ ਬਚਾਉ ਨਹੀਂ ਹੋ ਸਕਦਾ ।
[ਵੇਖੋ, ੩]

**ਉਆਹੂ,** ਉਹ । ੧੩

**ਯਾਹੂ ਜਤਨ ਕਰਿ ਹੋਤ ਛੁਟਾਰਾ ॥**
**ਉਆਹੂ ਜਤਨ ਸਾਧ ਸੰਗਾਰਾ ॥ ... ॥ ੪੩ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੯

**ਭਾਵ :** ਜਿਨ੍ਹਾਂ ਜਤਨਾਂ ਦੁਆਰਾ ਛੁਟਕਾਰਾ ਹੁੰਦਾ ਹੈ, **ਉਹ** ਜਤਨ ਸਾਧ ਸੰਗ ਤੋਂ (ਮਿਲਦੇ ਹਨ) ।
[ਵੇਖੋ, ੩]

**ਉਇ,** ਓਹ । ੧੩ (ੳ)

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥**
**ਓਇ ਲੇ ਜਾਰੇ ਓਇ ਲੇ ਗਾਡੇ**
**ਤੇਰੀ ਗਤਿ ਦੁਹੂ ਨ ਪਾਈ ॥ ੧ ॥**

ਸੋਰਠਿ ਕਬੀਰ–੧, ਸਫ਼ਾ ੬੫੪

**ਭਾਵ :** ਬੁਤ ਪ੍ਰਸਤ ਹਿੰਦੂ ਮੂਰਤੀ ਪੂਜਾ ਕਰਦੇ ਮਰ ਗਏ ਅਤੇ ਮੁਸਲਮਾਨ ਸੱਜਦਾ ਕਰਦੇ ਮਰ ਗਏ । **ਓਹ** (ਹਿੰਦੂ) ਮੌਤ ਪਿਛੋਂ ਮਿਰਤਕ ਸਰੀਰ ਨੂੰ ਸਾੜ ਦੇਂਦੇ ਹਨ ਅਤੇ ਓਹ (ਮੁਸਲਮਾਨ) ਦਬ ਦੇਂਦੇ ਹਨ, ਪਰ ਤੇਰੀ ਗਤਿ ਦੀ ਸੋਝੀ ਦੋਵੇਂ ਨਾ ਪਾ ਸਕੇ ।

**ਮਤਲਬ :** ਬਾਹਰਲੀਆਂ ਰੀਤਾਂ ਤੇ ਫ਼ਰਕਾਂ ਉਪਰ ਝਗੜੇ ਕਿਸੇ ਅਰਥ ਨਹੀਂ । ਹਿੰਦੂ ਅਤੇ ਮੁਸਲਮਾਨ ਇਨ੍ਹਾਂ ਉਪਰਲੀਆਂ ਗੱਲਾਂ ਉਪਰ ਪਰਸਪਰ ਵਿਖਾਂਦ ਕਰਦੇ ਹੁਟ ਗਏ ਹਨ । ਇਨ੍ਹਾਂ ਫ਼ਸਾਦਾਂ ਕਰਕੇ ਅਸਲੀ ਪਰਮਾਰਥਕ ਤਤ ਨੂੰ ਹਥੋਂ ਖੋ ਬੈਠਦੇ ਹਨ ।
[ਵੇਖੋ, ੩]

**ਉਇ,** ਉਹ, ਉਨ੍ਹਾਂ ਨੂੰ । ੧੪

**ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥**
**ਅਨਦ ਬਿਨੋਦ ਪੇਖਿ ਪ੍ਰਭ ਦਰਸਨ**
**ਮਨਿ ਮੰਗਲ ਗੁਨ ਗਾਵਤ ॥ ੧ ॥ ਰਹਾਉ ॥**

ਸਾਰਗ ਮਹਲਾ ੫–੯, ਸਫ਼ਾ ੧੨੦੫

**ਭਾਵ :** **ਉਨ੍ਹਾਂ** ਸੁਖਾਂ ਦਾ ਵਰਣਨ ਕਿਸੇ ਪਾਸੋਂ ਸੁਣਾਇਆ ਨਹੀਂ ਜਾ ਸਕਦਾ, ਜੋ ਸੁਖ ਅਤੇ ਅਨੰਦ ਵਿਨੋਦ ਪ੍ਰਭੂ ਦੇ ਦਰਸ਼ਨ ਤੋਂ ਪੈਦਾ ਹੁੰਦੇ ਹਨ ਜਾਂ ਉਹ ਸੁਖ ਜੋ ਮਨ ਵਿਚ ਅਨੁਭਵ ਹੁੰਦੇ ਹਨ, ਉਸ ਦੇ ਮੰਗਲ ਗੁਣ ਗਾਵਨ ਨਾਲ ।
[ਵੇਖੋ, ੩]

**ਉਸ,** ਉਸੇ । ੧੫

**ਕਾਮ ਹੇਤਿ ਕੁੰਚਰੁ ਲੈ ਫਾਂਕਿਓ**
**ਓਹੁ ਪਰਵਸਿ ਭਇਓ ਬਿਚਾਰਾ ॥**
**ਨਾਦ ਹੇਤਿ ਸਿਰੁ ਡਾਰਿਓ ਕੁਰੰਕਾ**
**ਉਸ ਹੀ ਹੇਤ ਬਿਦਾਰਾ ॥ ੨ ॥**

ਧਨਾਸ. ਮਹਲਾ ੫–੨, ਸਫ਼ਾ ੬੭੧

**ਭਾਵ :** ਕਾਮ ਵਾਸ਼ਨਾ ਸਬੱਬ ਹਾਥੀ ਫਸ ਗਿਆ ਅਤੇ **ਉਹ** ਵਿਚਾਰਾ ਪਰਾਏ ਵੱਸ ਪੈ ਗਿਆ । ਨਾਦ ਦੇ ਸਬੱਬ ਹਿਰਨ ਨੇ ਸਿਰ ਦੇ ਦਿਤਾ **ਉਸੇ** ਹੀ ਸਬੱਬ ਉਹ ਨਾਸ ਹੋ ਗਿਆ ।

[**ਹਿੰਦੀ**. ਤਸ (**ਉਸ**), 'ਵਹ' ਦੀ ਵਿਭਕਤੀ ਦੇ ਪਹਿਲੇ ਪ੍ਰਯੋਗ ਵਿਚ ਆਉਣ ਵਾਲਾ ਰੂਪ ।]

**ਉਸ ਕਾ,** ਉਸ ਦਾ । ੧੬

**ਉਸ ਕਾ ਕਹਿਆ ਕੋਇ ਨ ਸੁਣਈ**
**ਕਹੀ ਨ ਬੈਸਣੁ ਪਾਵੈ ॥**
**ਈਹਾਂ ਦੁਖੁ ਆਗੈ ਨਰਕੁ ਭੁੰਚੈ**
**ਬਹੁ ਜੋਨੀ ਭਰਮਾਵੈ ॥ ੧ ॥**

ਸਾਰਗ ਮਹਲਾ ੫–੧੦੬, ਸਫ਼ਾ ੧੨੨੪

**ਭਾਵ :** ਇਹ ਤੁਕ ਕਿਸੇ ਇਕ ਨਿੰਦਕ ਪ੍ਰਥਾਇ ਹੈ । **ਉਸ ਦੀ** ਨਿੰਦਾ ਉਪਰ ਕੋਈ ਏਤਬਾਰ ਨਹੀਂ ਕਰਦਾ, ਉਸ ਨੂੰ ਕਿਤੇ ਵੀ (ਇੱਜ਼ਤ ਨਾਲ) ਬੈਠਣ ਦੀ ਥਾਂ ਨਹੀਂ ਮਿਲਦੀ । ਇਸ ਸੰਸਾਰ ਵਿਚ ਤਾਂ ਉਸ ਲਈ ਦੁਖ ਹੀ ਹੈ, ਅਗੇ ਵੀ ਉਹ ਬਹੁਤ ਜੂਨਾਂ ਵਿਚ ਭਟਕਦਾ ਨਰਕ ਹੀ ਭੋਗਦਾ ਹੈ ।
[ਵੇਖੋ, ੧੫]

**ਉਸ ਗਾ,** ਉਸ ਦਾ । ੧੭

**ਅਸਗਾ ਅਸ ਉਸ ਗਾ ॥ ... ॥ ੧ ॥ ਰਹਾਉ ॥**

ਧਨਾਸ. ਨਾਮਦੇਵ–੪. ਸਫ਼ਾ ੬੯੩

ਇਹ ਤੁਕ ਭਗਤ ਨਾਮਦੇਵ ਜੀ ਦੇ ਰਾਗ ਧਨਾਸਰੀ ਵਿਚ ਆਏ ਸ਼ਬਦ ਦੀ ਹੈ । ਪੂਰਾ ਸ਼ਬਦ ਇਸ ਪਰਕਾਰ ਹੈ :—

**ਪਹਿਲ ਪੁਰੀਏ ਪੁੰਡਰਕ ਵਨਾ ॥**
**ਤਾ ਚੇ ਹੰਸਾ ਸਗਲੇ ਜਨਾ ॥**
**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੧ ॥**
**ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥**
**ਅਸਗਾ ਅਸ ਉਸ ਗਾ ॥**
**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ ਰਹਾਉ ॥**
**ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥**
**ਤਰਕੁ ਨ ਚਾ ॥ ਭ੍ਰਮੀਆ ਚਾ ॥**
**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥ ੨ ॥**
**ਪਿੰਧੀ ਉਭਕਲੇ ਸੰਸਾਰਾ ॥**
**ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥**
**ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥**
**ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥**

ਧਨਾਸ. ਨਾਮਦੇਵ-੪, ਸਫ਼ਾ ੬੯੩-੯੪

ਇਸ ਸ਼ਬਦ ਦਾ ਭਾਵ ਇਸ ਤਰ੍ਹਾਂ ਹੈ :—

ਅੰਦਰ ਬਾਹਰ ਸਾਰੇ ਪਾਸੇ ਬ੍ਰਹਮ ਵਿਚਰ ਰਿਹਾ ਹੈ। ਜੇ ਇਹ ਗੱਲ ਠੀਕ ਹੈ ਤਾਂ ਫਿਰ ਦੁੱਖ ਕਿਉਂ ? ਦੁੱਖ ਦੀ ਸਮਝ ਇਸ ਤਰ੍ਹਾਂ ਆਉਂਦੀ ਹੈ ਕਿ ਜਿਸ ਤਰ੍ਹਾਂ ਟਿੰਡਾਂ ਦੇ ਅੰਦਰ ਵੀ ਪਾਣੀ ਹੈ ਅਤੇ ਬਾਹਰ ਵੀ, ਫੇਰ ਵੀ ਉਹ ਇਕ ਚੱਕਰ ਵਿਚ ਚਲ ਰਹੀਆਂ ਹਨ। ਇਸ ਤਰ੍ਹਾਂ ਜੀਵ ਆਪਣੀਆਂ ਵਾਸ਼ਨਾਵਾਂ ਕਰਕੇ ਬੱਝਾ ਹੋਇਆ ਹੈ, ਜਨਮ ਮਰਨ ਦੇ ਗੇੜ ਕਟ ਰਿਹਾ ਹੈ, ਬਾਵਜੂਦ ਇਸ ਦੇ ਕਿ ਉਸ ਦੇ ਅੰਦਰ ਵੀ ਬ੍ਰਹਮ ਹੈ ਅਤੇ ਬਾਹਰ ਵੀ। ਕੀ ਉਸ ਦੀ ਬੰਦ-ਖ਼ਲਾਸੀ ਕਿਸੇ ਗਿਆਨ ਨਾਲ ਨਹੀਂ ਹੁੰਦੀ ? ਗਿਆਨ ਨਾਲ ਅਸਲੀ ਗੱਲ ਪੱਲੇ ਨਹੀਂ ਪੈਂਦੀ, ਸਿਰਫ਼ ਭਿੰਨ ਭਿੰਨ ਮਤਾਂ ਦਾ ਪਤਾ ਲਗਦਾ ਹੈ । ਇਨ੍ਹਾਂ (ਮਤਾਂ) ਦੇ ਸਿੱਧਾਂਤ ਇਕ ਦੂਜੇ ਦੇ ਉਲਟ ਹਨ । ਕਈਆਂ ਦਾ ਇਹ ਕਹਿਣਾ ਹੈ ਕਿ ਪਹਿਲੇ ਵਿਸ਼ਨੂੰ ਸੀ. ਜਿਸ ਦੇ ਨਾਭਿ ਕਮਲ ਤੋਂ ਬ੍ਰਹਮਾ ਪੈਦਾ ਹੋਇਆ, ਉਸ ਨੇ ਫੇਰ ਇਹ ਸਾਰੀ ਰਚਨਾ ਕੀਤੀ। ਕਈਆਂ ਦੇ ਸਿਧਾਂਤ ਇਨ੍ਹਾਂ ਦੇ ਐਨ ਉਲਟ ਹਨ, ਉਨ੍ਹਾਂ ਦਾ ਕਹਿਣਾ ਹੈ ਕਿ ਪ੍ਰਕਿਰਤੀ ਪਹਿਲੇ ਹੀ ਸੀ, ਉਹ ਪਿਛੋਂ ਨਹੀਂ ਬਣੀ। ਉਹ ਹਰ ਪੁਰਖ ਨੂੰ ਆਪਣੇ ਵਿਚ ਫਸਾ ਕੇ ਨਾਚ ਨਚਾ ਰਹੀ ਹੈ। ਫਿਰ ਉਹ ਵੀ ਲੋਕ ਹਨ ਜੋ ਇਹ ਕਹਿੰਦੇ ਹਨ ਕਿ ਪਹਿਲੇ ਆਦਿ ਪੁਰਖ ਤੋਂ ਧੁਨਿ ਉਠੀ, ਜਿਸ ਤੋਂ ਫੇਰ ਸ੍ਰਿਸ਼ਟੀ ਰਚੀ ਗਈ। ਫੇਰ ਉਹ ਹਨ ਜੋ ਏਸ ਸ੍ਰਿਸ਼ਟੀ ਨੂੰ ਭਗਵਾਨ ਦੀ ਲੀਲਾ ਸਮਝਦੇ ਹਨ ਅਤੇ ਇਕ ਨਾਇਕ ਦੀ ਪ੍ਰੇਰਨਾ ਹੇਠ ਗੋਪੀਆਂ ਦਾ ਨਾਚ ਹੋ ਰਿਹਾ ਸਹੀ ਕਰਦੇ ਹਨ। ਇਹ ਸਾਰੀ ਘੁੰਡੀ ਕਿਸ ਤਰ੍ਹਾਂ ਖੁਲ੍ਹੇ ? ਖੁਲ੍ਹ ਨਹੀਂ ਸਕਦੀ। ਬੰਧਨ ਕਰੜੇ ਹਨ । ਉਹ ਲੋਕ ਵੀ ਜੋ ਮੁਕਤੀ ਦੇ ਚਾਹਵਾਨ ਹਨ, ਬੰਧਨ ਵਿਚ ਬੱਝੇ ਹੋਏ ਹਨ । ਉਨ੍ਹਾਂ ਦੇ ਬੰਧਨ ਸੂਖਮ ਹਨ। ਉਹ ਆਪਣੀ ਸ਼ਖ਼ਸੀਅਤ ਦੇ ਬੰਧਨ ਵਿਚ ਪਰੋਤੇ ਹੋਏ ਹਨ। ਉਹ ਆਪਣੀ ਵਖਰੀ ਹਸਤੀ ਚਾਈ ਫਿਰਦੇ ਹਨ। ਉਹ ਇਸ ਤਰ੍ਹਾਂ ਅੱਡ ਅੱਡ ਜੀਵ ਬਣੇ ਹੋਏ ਅਤੇ ਆਪੋ ਆਪਣੇ ਨਾਵਾਂ ਨਾਲ ਤਦਰੂਪ ਹੋਏ ਹੋਏ ਸੰਸਾਰ ਵਿਚ ਜਕੜੇ ਹੋਏ ਹਨ। ਇਸ ਸਾਰੀ ਮੁਸ਼ਕਲ ਦਾ ਆਖ਼ਿਰ ਉਪਾਉ ਕੀ ਹੈ ? ਇਸ ਦਾ ਉੱਤਰ ਹੈ, ਪ੍ਰਭੂ ਦੀ ਭਗਤੀ, ਪ੍ਰਭੂ ਦੀ ਸ਼ਰਨ। ਭਗਵਾਨ ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਸੀ :— "ਤੂੰ ਸਾਰੇ ਮਤਾਂ ਨੂੰ ਛੱਡ ਕੇ ਇਕ ਮੇਰੀ ਸ਼ਰਨ ਵਿਚ ਆ ਜਾ। ਮੈਂ ਤੈਨੂੰ ਸਾਰੇ ਪਾਪਾਂ ਤੋਂ ਮੁਕਤ ਕਰ ਦਿਆਂਗਾ। ਕੋਈ ਸ਼ੰਕਾ ਨਾ ਕਰ।"

## ਮੂਲ—ਅਰਥ

**ਪਹਿਲ ਪੁਰੀਏ ਪੁੰਡਰਕ ਵਨਾ ॥**

ਪਹਿਲੇ ਆਦਿ ਪੁਰਖ ਵਿਸ਼ਨੂੰ ਸੀ, ਜਿਸ ਦੀ ਨਾਭ ਕਮਲ ਤੋਂ ਬ੍ਰਹਮਾ ਪੈਦਾ ਹੋਇਆ ।

**ਤਾ ਚੇ ਹੰਸਾ ਸਗਲੇ ਜਨਾ ॥**

ਉਸ ਬ੍ਰਹਮਾ ਤੋਂ ਸਾਰੇ ਜੀਵ ਜੰਤ ਪੈਦਾ ਹੋਏ ।

**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੧ ॥**

ਇਹ ਗੱਲ ਜਾਣ ਲਵੋ ਕਿ ਪ੍ਰਕਿਰਤੀ ਪਹਿਲੇ ਹੀ ਸੀ, ਉਹ ਹਰ ਪੁਰਖ ਨੂੰ ਆਪਣੇ ਵਿਚ ਫਸਾ ਕੇ ਨਾਚ ਨਚਾ ਰਹੀ ਹੈ ।

**ਪਹਿਲ ਪੁਰਸਾਬਿਰਾ ॥**
**ਅਥੋਨ ਪੁਰਸਾਦਮਰਾ ॥**
**ਅਸਗਾ ਅਸ ਉਸ ਗਾ ॥**

ਪਹਿਲੇ ਅਕਾਲ ਪੁਰਖ ਤੋਂ ਬਾਣੀ ਹੋਈ, ਫਿਰ ਉਸ ਦੀ ਬਾਣੀ ਤੋਂ ਮਾਇਆ ਉਪਜੀ । ਅਸਿਤ (ਤਮੋਗੁਣ) ਦੀ 'ਭਾਵ-ਸਰੂਪਤਾ' ਅਤੇ ਉਸ (ਪੁਰਖ) ਦੀ 'ਚੇਤਨਤਾ' ਦੇ ਆਦਾਨ ਪ੍ਰਦਾਨ ਦੇ ਫਲ ਸਰੂਪ (ਇਹ ਸੰਸਾਰ ਹੈ) ।

**ਹਰਿ ਕਾ ਬਾਗਰਾ ਨਾਚੈ**
**ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥**

ਇਹ ਸੰਸਾਰ ਹਰੀ ਦੀ ਲੀਲਾ ਹੈ, ਇਸ ਵਿਚ ਮਨੁੱਖਾਂ ਦੀ ਦਸ਼ਾ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਹਰਟ ਦੀ। ਹਰੇਕ ਟਿੰਡ ਵਿਚ ਉਹੋ ਪਾਣੀ ਨੱਚ ਰਿਹਾ ਹੈ ਜਿਹੜਾ ਕਿ ਖੂਹ ਦੇ ਭੰਡਾਰ ਵਿਚੋਂ ਨਿਖੜ ਕੇ ਟਿੰਡਾਂ ਵਿਚ ਭਰ ਰਿਹਾ ਹੈ ।

**ਨਾਚੰਤੀ ਗੋਪੀ ਜੰਨਾ ॥**

ਇਨ੍ਹਾਂ ਟਿੰਡਾਂ ਵਾਂਙ ਮਨੁੱਖ (ਇਕ ਨਾਇਕ ਦੀ ਪ੍ਰੇਰਨਾ ਹੇਠ) ਗੋਪੀਆਂ ਦੇ ਰੂਪ ਵਿਚ ਨੱਚ ਰਹੇ ਹਨ ।

**ਨਈਆ ਤੇ ਬੈਰੇ ਕੰਨਾ ॥**
ਉਸ ਇਕ ਨਾਇਕ ਤੋਂ ਬਿਨਾਂ ਹੋਰ ਕੋਈ ਨਹੀਂ ।

**ਤਰਕੁ ਨ ਚਾ ॥ ਭ੍ਰਮੀਆ ਚਾ ॥**
ਧਿਆਨ ਛੱਡ ਦੇ ਮਤਾਂ ਮਤਾਂਤਰਾਂ ਦਾ ਅਤੇ ਸੰਦੇਹ ਤਿਆਗ ਦੇ ।

**ਕੇਸਵਾ ਬਚਉਨੀ ਅਈਏ**
**ਮਈਏ ਏਕ ਆਨ ਜੀਉ ॥ ੨ ॥**
ਕ੍ਰਿਸ਼ਨ ਦੇ (ਅਰਜਨ ਨੂੰ ਕਹੇ) ਬਚਨ ਹਨ, "ਆ ਜਾ ਮੇਰੀ ਇਕ ਸ਼ਰਨ ਵਿਚ" ।

**ਪਿੰਧੀ ਉਭਕਲੇ ਸੰਸਾਰਾ ॥**
**ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥**
(ਸੰਸਾਰ ਵਿਚ ਬੰਧਨ ਤੋੜ ਕੇ ਜੋ ਮੁਕਤੀ ਦੇ ਚਾਹਵਾਨ ਹਨ ਉਹ ਵੀ ਬੰਧਨਾਂ ਦੇ ਬਧੇ ਹੋਏ) ਟਿੰਡਾਂ ਵਾਂਙ ਉਪਰ ਵਲ ਅਤੇ ਹੇਠਾਂ ਵਲ ਭਾਵ ਜਨਮ ਮਰਨ ਦੇ ਗੇੜ ਵਿਚ ਬੱਝੇ ਹੋਏ ਭਟਕਦੇ ਰਹਿੰਦੇ ਹਨ । ਹੇ ਪ੍ਰਭੂ ਹੁਣ ਆਖ਼ਿਰ ਤੇਰੇ ਦੁਆਰੇ ਉਤੇ ਆਏ ਹਾਂ ।

**ਤੂ ਕੁਨੁ ਰੇ ॥**
ਤੂੰ ਕੌਣ ਹੈਂ ?
**ਮੈ ਜੀ ॥ ਨਾਮਾ ॥**
ਮੈਂ ਹਾਂ ਜੀ, ਨਾਮਦੇਵ !
**ਹੋ ਜੀ ॥**
ਹੇ ਪ੍ਰਭੂ !

**ਆਲਾ ਤੇ ਨਿਵਾਰਣਾ**
ਇਸ ਸੰਸਾਰ ਰੂਪੀ ਕੋਠੀ (ਜਿਥੇ ਮਾਇਆ ਦੀ ਕਾਲਖ ਡਿਗਦੀ ਰਹਿੰਦੀ ਹੈ ਅਤੇ ਜੋ) ਜਨਮ

**ਜਮ ਕਾਰਣਾ ॥ ੩ ॥**
ਮਰਣ ਦਾ ਕਾਰਣ ਹੈ ਤੋਂ ਬਾਹਰ ਕੱਢ ਲੈ ।

**ਨੋਟ :** ਇਹ ਸ਼ਬਦ ਭਗਤ ਨਾਮਦੇਵ ਜੀ ਦਾ ਹੈ । ਭਗਤ ਜੀ ਦੀ ਪਹਿਲੀ ਉਮਰਾ ਕਈ ਪਰਕਾਰ ਦੇ ਸੰਸਿਆਂ ਵਿਚ ਗੁਜ਼ਰੀ । ਪੌਰਾਣਿਕ ਮਤ ਮਤਾਂਤਰਾਂ ਦੇ ਚੱਕਰਾਂ ਵਿਚ ਰਹੇ; ਵਿਸ਼ਨੂੰ ਦੀ ਭਗਤੀ ਕੀਤੀ, ਸ਼ਿਵ ਦੀ ਅਰਾਧਨਾ ਸਾਧੀ, ਭਗਵਾਨ ਦੇ ਲੀਲਾ ਅਵਤਾਰ ਵਿਚ ਮਨ ਨੂੰ ਜੋੜਿਆ, ਮੁਸਲਮਾਨੀ ਮਤ ਦਾ ਵੀ ਅਤਾ ਪਤਾ ਜਾਣਿਆ । ਆਖ਼ਿਰ ਬੀਠਲ ਦੀ ਭਗਤੀ ਵਿਚ ਰਚ ਗਏ । ਫਿਰ ਗਿਆਨਦੇਵ ਦੀ ਸੁਹਬਤ ਪ੍ਰਾਪਤ ਹੋਈ ਜਿਸ ਤੋਂ ਗਿਆਨ ਦੀ ਪ੍ਰਾਪਤੀ ਹੋਈ ।

ਗਿਆਨ ਦੇਵ ਜੀ ਪਹਿਲੇ ਵਿਦਵਾਨ ਹੋਏ ਹਨ, ਜਿਨ੍ਹਾਂ ਨੇ ਗੀਤਾ ਦਾ ਅਨੁਵਾਦ ਮਰਾਠੀ ਭਾਸ਼ਾ ਵਿਚ ਕੀਤਾ ਜੋ ਬਹੁਤ ਪ੍ਰਚਲਿਤ ਹੋਇਆ ਜੋ ਅਜ ਵੀ 'ਗਿਆਨੇਸ਼੍ਵਰੀ' ਦੇ ਨਾਮ ਹੇਠ ਪ੍ਰਸਿੱਧ ਹੈ । ਭਗਤ ਨਾਮਦੇਵ ਜੀ ਗੀਤਾ ਦੇ ਪ੍ਰਭਾਵ ਹੇਠ ਏਸ ਸ਼ਬਦ ਨੂੰ ਉਚਾਰਨ ਕਰ ਰਹੇ ਹਨ ਅਤੇ ਕਹਿੰਦੇ ਹਨ :

**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥ ੨ ॥**
ਅਰਥਾਤ — ਕ੍ਰਿਸ਼ਨ ਦਾ ਬਚਨ ਹੈ :
"ਆ ਮੇਰੀ ਇਕ ਸ਼ਰਨ ।"
ਨਾਮਦੇਵ ਨੂੰ ਗੀਤਾ ਦੇ ਏਸ ਗਿਆਨ ਤੋਂ ਆਪਣੀ ਭਗਤੀ ਦੀ ਪੁਸ਼ਟੀ ਮਿਲਦੀ ਹੈ ।
[ਵੇਖੋ, ੧੫]

## ਉਸ ਤੇ, ਉਸ ਤੋਂ । ੧੮

**ਜੇ ਮਿਰਤਕ ਕਉ ਚੰਦਨੁ ਚੜਾਵੈ ॥**
**ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ ॥ ੩ ॥**
ਭੈਰਉ ਕਬੀਰ–੧੨, ਸਫ਼ਾ ੧੧੬੦

**ਭਾਵ :** ਜੇ ਕੋਈ ਮਨੁੱਖ ਮੁਰਦੇ ਨੂੰ ਚੰਦਨ ਚੜ੍ਹਾਏ, ਤਾਂ **ਉਸ ਤੋਂ** ਕੋਈ ਫਲ ਨਹੀਂ ਮਿਲਦਾ, ਜੇ ਕੋਈ ਉਸ (ਮੁਰਦੇ) ਨੂੰ ਬਿਸਟਾ ਵਿਚ ਸੁੱਟੇ ਤਾਂ ਉਸ ਮੁਰਦੇ ਦਾ ਕੋਈ ਕੁਛ ਵਿਗਾੜ ਨਹੀਂ ਹੁੰਦਾ ।
[ਵੇਖੋ, ੧੫]

## ਉਸਟ, ਊਂਠ । ੧੯

**ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥**
**ਭਜੁ ਸਾਧ ਸੰਗਿ ਗੋਬਿੰਦ ਨਾਨਕ**
**ਕਛੁ ਨ ਲਾਗੈ ਫੇਟ ॥ ੨ ॥**
ਸਾਰਗ ਮਹਲਾ ੫–੧੦੪, ਸਫ਼ਾ ੧੨੨੪

**ਭਾਵ :** (ਪਾਪੀ ਜੀਵ) ਪਸੂ, ਪ੍ਰੇਤ, **ਊਂਠ,** ਗਧਾ ਆਦਿਕ ਅਨੇਕ ਜੂਨਾਂ ਵਿਚ ਰੁਲਦਾ ਹੈ । ਨਾਨਕ ਸਾਧਾਂ ਦੇ ਸੰਗ ਵਿਚ ਰਹਿ ਕੇ ਗੋਬਿੰਦ ਦਾ ਭਜਨ ਕਰ । (ਤਾਂ ਫਿਰ ਤੈਨੂੰ) ਕਿਸੇ ਕਿਸਮ ਦੀ ਚੋਟ ਨਹੀਂ ਲਗੇਗੀ ।

**[ਸੰਸ. ਤ੍ਟ੍ਰ:, ਪ੍ਰਾ. ਤਟੂ, ਫ਼ਾ. شُتر (ਸ਼ੁਤਰ), ਊਂਠ]**

## ਉਸਟ, ਊਂਠ । ੨੦

**ਤੁਰੇ ਉਸਟ ਮਾਇਆ ਮਹਿ ਭੇਲਾ ॥**
**ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥ ੨ ॥**
ਭੈਰਉ ਕਬੀਰ–੧੩, ਸਫ਼ਾ ੧੧੬੦

**ਭਾਵ :** ਘੋੜੇ **ਊਂਠ** (ਸਭ) ਮਾਇਆ ਵਿਚ ਫਸੇ ਹੋਏ ਹਨ, ਚੌਰਾਸੀ ਸਿਧ (ਕਹਿਣ ਨੂੰ ਤਾਂ ਉਹ ਜੋਗੀ, ਸਿਧੀ ਪ੍ਰਾਪਤ ਕਰ ਚੁੱਕੇ ਹਨ, ਪਰ ਅਸਲ ਵਿਚ ਇਹ) ਵੀ ਮਾਇਆ ਵਿਚ ਹੀ ਖੇਡ ਰਹੇ ਹਨ ।
[ਵੇਖੋ, ੧੯]

**ਉਸਟੀਅਹਿ,** ਸੁੱਟੇ ਜਾਂਦੇ ਹਨ, ਸੁਟੀਂਦੇ ਹਨ ਪਰਵਾਹ ਕੀਤੇ ਜਾਂਦੇ ਹਨ । ੨੧

**ਮ: ੩ ॥ ਇਕ ਦਝਹਿ ਇਕ ਦਬੀਅਹਿ**
**ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚਿ ਉਸਟੀਅਹਿ**
**ਇਕਿ ਭੀ ਫਿਰਿ ਹਸਣਿ ਪਾਹਿ ॥**
**ਨਾਨਕ ਏਵ ਨ ਜਾਪਈ**
**ਕਿਥੈ ਜਾਇ ਸਮਾਹਿ ॥ ੨ ॥**

ਸੋਰਠਿ (ਵਾਰ) ਮਹਲਾ ੪–੧੬, ਸਫ਼ਾ ੬੪੮

**ਭਾਵ :** ਮਰਨ ਉਪਰੰਤ ਮਨੁੱਖੀ ਦੇਹ ਦੀ ਅੰਤਿਮ ਸਮਾਪਤੀ ਅਨੇਕਾਂ ਧਰਮਾਂ ਵਾਲੇ ਆਪੋ ਆਪਣੀਆਂ ਰਹੁ-ਰੀਤੀਆਂ ਅਨੁਸਾਰ ਕਰਦੇ ਹਨ, ਇਨ੍ਹਾਂ ਵਿਚੋਂ ਕੁਝ ਕੁ ਦਾ ਵਰਣਨ ਗੁਰੂ ਸਾਹਿਬ ਜੀ ਨੇ ਇਸ ਸ਼ਬਦ ਵਿਚ ਕੀਤਾ ਹੈ :—

ਕੋਈ ਸਾੜੇ ਜਾਂਦੇ ਹਨ (ਜਿਵੇਂ ਹਿੰਦੂ ਆਦਿ), ਕੋਈ ਦਬੇ ਜਾਂਦੇ ਹਨ (ਜਿਵੇਂ ਈਸਾਈ, ਮੁਸਲਮਾਨ ਆਦਿ), ਇਕਨਾ ਨੂੰ ਕੁੱਤੇ ਆਦਿ ਜਾਨਵਰ ਖਾਂਦੇ ਹਨ (ਜਿਵੇਂ ਲਾਵਾਰਸ ਆਦਿ), ਕੋਈ ਇਕ ਜਲ ਪਰਵਾਹ ਕੀਤੇ ਜਾਂਦੇ ਹਨ (ਜਿਵੇਂ ਹਿੰਦੂ ਆਦਿ)। ਕੋਈ ਇਕ ਐਸੇ ਹਨ (ਕਿ ਜੋ ਗਿੱਧ ਆਦਿਕ ਪੰਛੀਆਂ ਦੇ ਖਾਧੇ ਜਾਣ ਦੇ ਬਾਅਦ) ਜਿਨ੍ਹਾਂ ਦੀਆਂ ਹੱਡੀਆਂ ਫਿਰ ਦੁਬਾਰਾ ਹਸਣਿ ਵਿਚ ਪਾਈਆਂ ਜਾਂਦੀਆਂ ਹਨ (ਜਿਵੇਂ ਪਾਰਸੀ), ਫਿਰ ਵੀ ਇਹ ਪਤਾ ਨਹੀਂ ਲਗਦਾ ਕਿ ਪ੍ਰਾਣੀ ਕਿਥੇ ਜਾ ਸਮਾਉਂਦੇ ਹਨ ।

**ਨੋਟ : ਹਸਣਿ,** *Encyclopaedia of Religion and Ethics,* ਵਿਚ ਇਸ ਪਰਕਾਰ ਦਰਜ ਹੈ :

"... The religion of Zoroaster seems to have imposed the rite of exposure of the corpse, to be devoured by dogs and vultures... ."

*(vol. iv, p. 420)*

"The Dādistān (xviii), in the 9th century. A. D., recommended collecting the bones and putting them in an *astodan,* elevated above the ground and covered with a roof to preserve them from rain and from animals."

*(vol. iv, p. 504)*

ਇਸ ਦਾ ਭਾਵ ਹੈ ਪਾਰਸੀ ਲੋਕ ਪ੍ਰੇਤ ਗ੍ਰਹ (Tower of Silence) ਨੂੰ ਦੋਖਮਾ ਜਾਂ ਦਖਮਹ ਕਹਿੰਦੇ ਹਨ । ਇਨ੍ਹਾਂ ਲੋਕਾਂ ਵਿਚ ਇਕ ਰਿਵਾਜ ਇਹ ਵੀ ਹੈ ਕਿ ਜਦੋਂ ਮਾਸਾਹਾਰੀ ਪੰਛੀ ਆਦਿਕ ਮ੍ਰਿਤਦੇਹ ਦੇ ਮਾਸ ਨੂੰ ਖਾ ਜਾਂਦੇ ਹਨ ਤਾਂ ਪ੍ਰਾਣੀਆਂ ਦੀਆਂ ਹੱਡੀਆਂ ਨੂੰ ਸਾਲ ਵਿਚ ਦੋ ਵਾਰੀ ਇਕ ਅਜਿਹੀ ਥਾਂ ਦੇ ਵਿਚ ਪਾਇਆ ਜਾਂਦਾ ਹੈ ਜਿਸ ਥਾਂ ਲਈ ਪਾਰਸੀਆਂ ਵਿਚ ਇਕ ਲਫ਼ਜ਼ ਹੈ **"ਅਸਤੋਦਾਨ"** । ਇਸ ਅਸਤੋਦਾਨ ਦਾ ਸੰਸਕ੍ਰਿਤ ਵਿਚ ਰੂਪ ਹੈ **अस्थिस्थानं** (ਅਸਥਿਸਥਾਨੰ) ।

'ਹਸਣਿ' ਸ਼ਬਦ ਅਸਤੋਦਾਨ ਦਾ ਸੰਖੇਪ ਰੂਪ ਹੈ ।

[**ਸੰਸ.** √ उत्सृज = ਸੁੱਟਣਾ ।

**ਪ੍ਰ.** उसड्ड **(ਉਸੱਡ)** = ਉੱਚਾ, ਉਪਰ ਵਲ ।

**ਪੰ.** ਉਸਟੀਅਹਿ = ਉ (= ਚੁਕ ਕੇ) + ਸੁਟੀਅਹਿ (= ਸੁਟੀਂਦੇ ਹਨ), ਚੁਕ ਕੇ ਸੁਟੇ ਜਾਂਦੇ ਹਨ ।]

**ਉਸ੍ਤਤਿ,** ਸ਼ਲਾਘਾ । ੨੨

**ਕਵਨ ਜੋਗੁ ਕਉਨੁ ਗ੍ਯ਼ਾਨੁ ਧ੍ਯ਼ਾਨੁ**
**ਕਵਨ ਬਿਧਿ ਉਸ੍ਤਤਿ ਕਰੀਐ ॥**
**ਸਿਧ ਸਾਧਿਕ ਤੇਤੀਸ ਕੋਰਿ**
**ਤਿਰੁ ਕੀਮ ਨ ਪਰੀਐ ॥ ... ॥ ੮ ॥**

ਸਵਯੇ ਮਹਲਾ ੫, ਸਫ਼ਾ ੧੩੮੬

**ਭਾਵ :** ਤੇਰੀ **ਉਸਤਤਿ** ਕਿਸ ਜੋਗ ਸਾਧਨ ਦੁਆਰਾ, ਕਿਸ ਗਿਆਨ ਧਿਆਨ ਨਾਲ, ਜਾਂ ਕਿਸ ਪਰਕਾਰ ਕਰੀਏ, ਜਿਸ ਉਸਤਤਿ ਨਾਲ ਤੇਰੀ ਕੀਮਤ ਪੈ ਸਕੇ । ਇਨ੍ਹਾਂ ਸਾਧਨਾਂ ਦੇ ਕਰਨਹਾਰੇ ਸਿਧ ਸਾਧਕ ਅਤੇ ਹੋਰ ਤੇਤੀ ਕਰੋੜ ਦੇਵਤੇ ਤਿਲ ਮਾਤ੍ਰ ਵੀ ਤੇਰੀ ਕੀਮਤ ਨ ਪਾ ਸਕੇ ।

[**ਸੰਸ.** स्तुतिः **(ਸ੍ਤੁਤਿ:)** ਸਿਫਤ ਸਾਲਾਹ, ਤਾਰੀਫ਼, ਸ਼ਲਾਘਾ ।]

**ਉਸਤਤਿ,** ਸ਼ਲਾਘਾ, ਤਾਰੀਫ਼ । ੨੩

**ਉਸਤਤਿ ਕਰਹਿ ਸੇਵਕ ਮੁਨਿ ਕੇਤੇ**
**ਤੇਰਾ ਅੰਤੁ ਨ ਕਤਹੂ ਪਾਈਐ ॥**
**ਸੁਖ ਦਾਤੇ ਦੁਖ ਭੰਜਨ ਸੁਆਮੀ**
**ਜਨ ਨਾਨਕ ਸਦ ਬਲਿ ਜਾਈਐ ॥ ੨ ॥**

ਦੇਵ. ਮਹਲਾ ੫–੧, ਸਫ਼ਾ ੫੨੮

**ਭਾਵ :** ਕਿਤਨੇ ਸੇਵਕ, ਕਿਤਨੇ ਮੁਨੀ ਤੇਰੀ **ਸ਼ਲਾਘਾ** ਕਰਦੇ ਹਨ, ਪਰ ਤੇਰਾ ਅੰਤ ਕਿਸੇ ਨੇ ਵੀ (ਆਪਣੀ ਸਿਫ਼ਤ ਸਲਾਹ ਦੁਆਰਾ) ਨਹੀਂ ਪਾਇਆ। ਹੇ ਸੁੱਖਦਾਤੇ, ਹੇ ਦੁੱਖਭੰਜਨ ਸੁਆਮੀ ! ਤੇਰੇ ਉਤੋਂ ਸਦਾ ਸਦਕੇ ਜਾਂਦੇ ਰਹੀਏ।

[ਵੇਖੋ, ੨੨]

**ਉਸਤਾਦ,** ਮੁਰਸ਼ਦ ਦੀ, ਗੁਰੂ ਦੀ। ੨੪

**ਡਖਣੇ ਮ: ੫ ॥**

**... ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥ ੧ ॥**

ਮਾਰੂ (ਵਾਰ) ਮਹਲਾ ੫–੬, ਸਫ਼ਾ ੧੦੯੬

**ਭਾਵ :** ਜਿਨ੍ਹਾਂ ਦੇ ਮੱਥੇ ਦੇ ਭਾਗ (ਜਾਗਦੇ ਹਨ) ਉਨ੍ਹਾਂ ਨੂੰ **ਗੁਰੂ ਦੀ** ਓਟ ਮਿਲ ਜਾਂਦੀ ਹੈ (ਉਹ ਉਸ ਅੱਗ ਤੋਂ ਬਚ ਜਾਂਦੇ ਹਨ ਜੋ ਗ਼ਫਲਤ ਦੀ ਨੀਂਦ ਵਿਚ ਸੁੱਤਿਆਂ ਨੂੰ ਆ ਘੇਰਦੀ ਹੈ।)

[ਫ਼ਾ. استاد (**ਉਸਤਾਦ**), ਅਧਿਆਪਕ, ਗੁਰੂ, ਮੁਰਸ਼ਦ।]

**ਉਸਤਾਦੁ,** ਉਸਤਾਦੁ।

**ਭਉਰੁ ਉਸਤਾਦੁ,** ਗੁਰੂ (ਜੋ ਕਿ ਇਕ) ਭੌਰੇ (ਦਾ ਰੂਪ ਹੈ) ਅਤੇ ਪ੍ਰਭੂ ਸਿਮਰਨ (ਦਾ ਉਪਦੇਸ਼ ਮੂੰਹੋਂ ਦੇਂਦਾ ਰਹਿੰਦਾ ਹੈ)। ੨੫

**ਐਬ ਤਨਿ ਚਿਕੜੋ ਇਹੁ ਮਨੁ ਮੀਡਕੋ**
**ਕਮਲ ਕੀ ਸਾਰ ਨਹੀ ਮੂਲਿ ਪਾਈ ॥**
**ਭਉਰੁ ਉਸਤਾਦੁ ਨਿਤ ਭਾਖਿਆ ਬੋਲੇ**
**ਕਿਉ ਬੂਝੈ ਜਾ ਨਹ ਬੁਝਾਈ ॥ ੨ ॥**

ਸਿਰੀ. ਮਹਲਾ ੧–੨੭, ਸਫ਼ਾ ੨੪

**ਭਾਵ :** ਤਨ ਵਿਚ ਗੁਨਾਹ ਭਰੇ ਹੋਏ ਹਨ, ਜੋ ਚਿੱਕੜ ਵਾਕਣ ਹਨ। ਮਨ ਡੱਡੂ ਹੈ, ਜੋ ਇਨ੍ਹਾਂ ਐਬਾਂ ਵਿਚ ਭੁੜਕਦਾ ਰਹਿੰਦਾ ਹੈ, ਪਰ ਇਸੇ ਚਿੱਕੜ ਵਿਚੋਂ ਕਮਲ ਪੈਦਾ ਹੁੰਦਾ ਹੈ, ਜਿਸ ਦੀ ਸਾਰ ਡੱਡੂ ਨਹੀਂ ਜਾਣਦਾ। ਇਹ ਕਮਲ ਮਨੁੱਖ ਦੀ ਅਧਿਆਤਮਕ ਜ਼ਿੰਦਗੀ ਹੈ, ਜੋ ਮਾਇਆ ਰੂਪੀ ਚਿੱਕੜ ਤੋਂ ਨਿਰਲੇਪ ਹੋ ਕੇ ਵਰਤਦੀ ਹੈ, ਜਿਸ ਦੀ ਕਦਰ ਕੇਵਲ ਭੌਰੇ ਨੂੰ ਹੈ ਜੋ **ਉਸਤਾਦ** ਰੂਪ ਵਿਚ ਨਿਤ ਅਵਾਜ਼ਾਂ ਦੇ ਰਿਹਾ ਹੈ, ਪਰ ਡੱਡੂ ਮਨ ਨੂੰ ਇਸ ਦੀ ਸਮਝ ਨਹੀਂ ਪੈਂਦੀ ਅਤੇ ਉਤਨਾ ਚਿਰ ਨਹੀਂ ਪਵੇਗੀ, ਜਿਤਨਾ ਚਿਰ ਪ੍ਰਭੂ ਆਪ ਸੋਝੀ ਨ ਦੇਵੇ।

[ਵੇਖੋ, ੨੪]

**ਉਸਨ,** ਗਰਮੀ। ੨੬

**ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥**
**ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥ ੨ ॥**

ਬਿਲਾ. ਮਹਲਾ ੫–੬੦, ਸਫ਼ਾ ੮੧੬

**ਭਾਵ :** ਹੇ ਪ੍ਰਾਣੀ ! **ਗਰਮੀ** ਅਤੇ ਸਰਦੀ ਕਰਤਾ ਆਪ ਹੀ ਕਰਦਾ ਹੈ। ਗਰਮੀ ਤੋਂ ਬਚਾ ਵੀ ਆਪ ਲੈਂਦਾ ਹੈ, ਮਾਮੂਲੀ ਕੀੜੀ ਤੋਂ ਬਲਵਾਨ ਹਾਥੀ ਬਣਾ ਦੇਂਦਾ ਹੈ ਅਤੇ ਟੁੱਟੇ ਹੋਏ ਨੂੰ ਫੜ ਕੇ ਗੰਢ ਲੈਂਦਾ ਹੈ।

**ਮਤਲਬ :** ਇਸ ਵਿਚ ਧੁਨੀ ਇਹ ਹੈ ਕਿ ਸਾਡੇ ਕੀਤੇ ਕੁਛ ਨਹੀਂ ਹੋਣਾ, ਆਪਣੀਆਂ ਤਦਬੀਰਾਂ ਛੱਡ ਕੇ ਪ੍ਰਭੂ ਦੀ ਆਗਿਆ ਵਿਚ ਰਹਿਣਾ ਸਾਡੇ ਲਈ ਸੁਖਦਾਈ ਹੈ।

[**ਸੰਸ.** √ ਤਖ਼ ( √ **ਉਖ਼**) ਸੜਨਾ, उष्णम्, ਗਰਮੀ, ਗਰਮੀ ਦੀ ਰੁੱਤ।]

**ਉਸਨ,** ਗਰਮੀ। ੨੭

**ਗਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥**
**ਉਸਨ ਸੀਤ ਸਮਸਰਿ ਸਭ ਤਾ ਕੈ ॥ ... ॥ ੫ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੧

**ਭਾਵ :** ਗਿਆਨੀ ਲਈ ਗਰਮੀ ਸਰਦੀ ਇਕ ਬਰਾਬਰ ਹੈ। ਪਰ ਨਿਰੀ ਇਤਨੀ ਗੱਲ ਹੀ ਨਹੀਂ, ਉਸ ਦਾ ਅਸਲ ਲੱਛਣ ਇਹ ਹੈ ਕਿ ਮਾਲਕ ਦੀ ਆਗਿਆ ਵਿਚ ਦ੍ਰਿੜ੍ਹ ਰਹਿੰਦਾ ਹੈ ਅਤੇ ਮਾਲਕ ਦਾ ਹੁਕਮ ਸਮਝ ਕੇ **ਗਰਮੀ** ਸਰਦੀ ਵਿਚ ਇਕੋ ਜਿਹਾ ਵਰਤਦਾ ਹੈ।

[ਵੇਖੋ, ੨੬]

**ਉਸਨੁ,** ਗਰਮੀ, ਦੁੱਖ। ੨੮

**ਨਾ ਇਸੁ ਉਸਨੁ ਨਹੀ ਇਸੁ ਸੀਤੁ ॥**
**ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥ ... ॥ ੨ ॥**

ਗੋਂਡ ਮਹਲਾ ੫–੨੧, ਸਫ਼ਾ ੮੬੮

**ਭਾਵ :** ਇਹ ਤੁਕ ਸ਼ੁਧ ਆਤਮਾ ਬਾਰੇ ਹੈ ਕਿ ਇਸ ਨੂੰ **ਗਰਮੀ** ਸਰਦੀ ਨਹੀਂ ਲਗਦੀ। ਨ ਇਸ ਦਾ ਕੋਈ ਦੁਸ਼ਮਨ ਹੈ, ਨ ਕੋਈ ਮਿਤ੍ਰ ਹੈ।

[**ਸੰਸ.** उष्ण:, ਗਰਮੀ।]

**ਉਸਰਈਆ,** ਉਸਾਰਦੇ ਹਨ, ਬਣਾਉਂਦੇ ਹਨ । ੨੯

**ਮਨ ਹਠਿ ਕਰਮ ਕਰੈ ਅਭਿਮਾਨੀ**
**ਜਿਉ ਬਾਲਕ ਬਾਲੂ ਘਰ ਉਸਰਈਆ ॥ ... ॥ ੭ ॥**

ਬਿਲਾ. (ਅਸਟ.) ਮਹਲਾ ੪–੬, ਸਫ਼ਾ ੮੩੫

**ਭਾਵ :** ਉਹ ਕਰਮ, ਜੋ ਆਪਣੇ ਮਨ ਦੇ ਹਠ ਨਾਲ ਮਨੁੱਖ ਕਰਦਾ ਹੈ, ਉਨ੍ਹਾਂ ਦਾ ਫਲ ਕੇਵਲ ਏਹੋ ਹੁੰਦਾ ਹੈ ਕਿ ਮਨੁੱਖ ਅਭਿਮਾਨੀ ਹੋ ਜਾਂਦਾ ਹੈ, ਉਹ ਕਰਮ ਐਸੇ ਕੱਚੇ ਹੁੰਦੇ ਹਨ ਜਿਵੇਂ ਬੱਚੇ, ਰੇਤ ਦੇ ਘਰ **ਬਣਾਉਂਦੇ ਹਨ ।**

**ਮਤਲਬ :** ਇਸ ਵਿਚ ਇਸ਼ਾਰਾ ਇਹ ਹੈ ਕਿ ਆਪਣੇ ਹਠ ਨਾਲ ਕੰਮ ਨ ਕਰੇ । ਆਪਣਾ ਮਨ ਬੁੱਧੀ ਤਾਂ ਗੁਰੂ ਨੂੰ ਅਰਪੇ ਅਤੇ ਫੇਰ, ਜੋ ਕਾਰ ਉਹ ਕਰਾਵੇ, ਉਹ ਕਰੇ ।

[**ਸੰਸ.** उत् + √ सृ
उत् + **सरणम्**, ਉਪਰ ਵਲ ਖਿਸਕਣਾ (ਸਰਕਣਾ), ਉਪਰ ਵਲ ਜਾਣਾ ।
**ਪੰ. ਉਸਾਰਨਾ,** ਚਾੜ੍ਹਨਾ, ਬਣਾਉਣਾ, ਖੜਾ ਕਰਨਾ ।]

**ਉਸਰੇ,** ਉੱਸਰੇ । ੨੯ (ੳ)

**ਭਨਿ ਭਨਿ ਘੜੀਐ ਘੜਿ ਘੜਿ ਭਜੈ**
**ਢਾਹਿ ਉਸਾਰੈ ਉਸਰੇ ਢਾਹੈ ॥ ... ॥ ੪੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੫

**ਭਾਵ :** ਭੰਨ ਭੰਨ ਕੇ ਘੜੀਂਦਾ (ਦਿਸਦਾ ਹੈ, ਤੇ) ਘੜੀ ਘੜੀ ਕੇ ਭੱਜਦਾ (ਦਿਸਦਾ) ਹੈ (ਇਹ ਸਾਰਾ ਸੰਸਾਰ), (ਪਰ ਇਹ ਆਪੂੰ ਨਹੀਂ ਹੋ ਰਿਹਾ, ਇਸ ਦੇ ਪਿਛੇ ਵਾਹਿਗੁਰੂ ਹੈ ਜੋ) ਢਾਹ ਕੇ ਉਸਾਰਦਾ ਤੇ **ਉੱਸਰੇ** ਨੂੰ ਢਾਹੁੰਦਾ ਹੈ ।

(**ਪੰਜ ਗ੍ਰੰਥੀ ਸਟੀਕ,** ਖ਼ਾਲਸਾ ਸਮਾਚਾਰ, ਅੰਮ੍ਰਿਤਸਰ)

[ਵੇਖੋ, ੨੯]

**ਉਸਾਸ,** ਉਭੇ ਸਾਹ, ਠੰਡੇ ਸਾਹ, ਹਉਕੇ, ਔਖੇ ਸੌਖੇ ਸਾਹ । ੩੦

**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ**
**ਤਾਸੁ ਗੁਰੂ ਮੈ ਦਾਸ ॥ ੧੮੩ ॥**

ਸਲੋਕ ਕਬੀਰ, ਸਫ਼ਾ ੧੩੭੪

**ਭਾਵ :** ਬਰਛੀ ਦੀ ਚੋਟ ਸੌਖੀ ਹੈ, ਉਸ ਦੇ ਲਗਦਿਆਂ, ਮਨੁੱਖ **ਔਖੇ ਸੌਖੇ ਸਾਹ** ਤਾਂ ਲੈਂਦਾ ਹੈ । ਸ਼ਬਦ ਦੀ ਚੋਟ ਇਸ ਤੋਂ ਵਖਰੀ ਹੈ । ਇਸ ਨਾਲ ਮਨ ਏਕਾਗਰ ਹੋ ਜਾਂਦਾ ਹੈ । ਏਕਾਗਰ ਮਨ ਦੀ ਸਾਧਾਰਨ ਸੁਆਸ ਗਤੀ ਰੁਕ ਜਾਂਦੀ ਹੈ । ਉਸ ਦਾ ਦਮ ਸੰਭਾਲਿਆ ਜਾਂਦਾ ਹੈ । ਸੰਭਾਲਿਆ ਹੋਇਆ ਦਮ (ਸੁਆਸ) ਦਸਮ ਦੁਆਰ ਵਲ ਰੁਖ਼ ਕਰਦਾ ਹੈ । ਐਸੇ ਗੁਰੂ ਦਾ ਮੈਂ ਦਾਸ ਹਾਂ ਜੋ ਸ਼ਬਦ ਦੀ ਚੋਟ ਸਹਾਰਦਾ ਹੈ ।

[**ਸੰਸ.** उच्छ्वास: (**ਉਚ੍ਛ੍ਵਾਸ:**), उत् + √ श्वस् (**ਉਤ੍ + ਸ਼੍ਵਸ੍**), ਉਭਾ ਸਾਹ, ਠੰਡਾ ਸਾਹ ।]

**ਉਸਾਸਾ,** ਲੰਮੇ ਸਾਹ, ਹਉਕੇ, ਉਭੇ ਸਾਹ । ੩੧

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ ॥**
**ਉਰ ਨ ਭੀਜੈ ਪਗੁ ਨਾ ਖਿਸੈ**
**ਹਰਿ ਦਰਸਨ ਕੀ ਆਸਾ ॥ ੧ ॥**

ਗਉੜੀ ਕਬੀਰ–੬੫, ਸਫ਼ਾ ੩੩੭–੩੮

**ਭਾਵ :** ਇਸਤ੍ਰੀ ਰਾਹ ਵੇਖ ਰਹੀ ਹੈ ਹੰਝੂਆਂ ਭਰੀਆਂ ਅੱਖਾਂ ਸਹਿਤ, **ਉਭੇ ਸਾਹ** ਲੈ ਰਹੀ ਹੈ । ਉਸ ਦਾ ਮਨ (ਹੋਰ ਕਿਸੇ ਗੱਲੋਂ) ਪਤੀਜਦਾ ਨਹੀਂ, ਸਿਰਫ ਹਰਿ ਦਰਸ਼ਨ ਦੀ ਆਸ ਹੈ । ਰਾਹ ਤੋਂ ਇਕ ਪੈਰ ਵੀ (ਉਹ ਦਾ) ਪਿਛਾਂਹ ਨਹੀਂ ਖਿਸਕਦਾ ।

[ਵੇਖੋ, ੩੦]

**ਉਸਾਰੇ,** ਖੜਾ ਕਰਦਾ ਹੈ, ਉਸਾਰਦਾ ਹੈ । ੩੨

**ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥**
**ਗੁਰ ਪਰਸਾਦੀ ਤਿਸੁ ਸੰਮ੍ਲਾ**
**ਤਾ ਤਨਿ ਦੂਖੁ ਨ ਹੋਇ ॥ ੩੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੪

**ਭਾਵ :** ਜੋ **ਉਸਾਰਦਾ ਹੈ** ਉਹ ਢਾਹੁੰਦਾ ਹੈ । ਰਚਨ ਵਾਲਾ ਅਤੇ ਨਾਸ਼ ਕਰਨ ਵਾਲਾ ਇਕੋ ਪ੍ਰਭੂ ਹੈ, ਉਸ ਬਿਨਾਂ ਹੋਰ ਕੋਈ ਨਹੀਂ । ਗੁਰੂ ਦੀ ਕ੍ਰਿਪਾ ਨਾਲ ਮੈਂ ਉਸੇ ਨੂੰ ਯਾਦ ਕਰਾਂ, ਫੇਰ ਤਨ ਵਿਚ ਦੁੱਖ ਨਹੀਂ ਹੋਵੇਗਾ ।

[ਵੇਖੋ, ੨੯]

**ਉਸਾਰੇਦੇ,** ਉਸਾਰਨ ਵਾਲੇ । ੩੩

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ ੪੬ ॥**

ਸਲੋਕ ਫਰੀਦ, ਸਫ਼ਾ ੧੩੮੦

**ਭਾਵ :** ਕੋਠੇ, ਮੰਡਪ ਅਤੇ ਮਾੜੀਆਂ ਦੇ **ਉਸਾਰਨ ਵਾਲੇ** ਵੀ ਚਲੇ ਗਏ ਉਹ ਕੂੜਾ ਸਉਦਾ ਕਰ ਗਏ, ਕਿਉਂਕਿ ਇਨ੍ਹਾਂ ਮਹਲਾਂ

ਨੂੰ ਉਸਾਰਨ ਵਿਚ ਉਮਰ ਗੁਜ਼ਰ ਗਈ, ਰਹਿਣ ਲਈ ਕਬਰਾਂ ਵਿਚ ਜਾ ਸੁੱਤੇ।

**ਗੋਰੀ**, ਗੋਰੀਂ, ਕਬਰਾਂ ਵਿਚ । **ਮਾੜੀਆ**, ਵਡੀਆਂ ਵਡੀਆਂ ਇਮਾਰਤਾਂ ।

[ਵੇਖੋ, ੨੯]

**ਉਸੁ,** ਉਸ ਦੇ । ੩੪

**ਵਾਟ ਹਮਾਰੀ ਖਰੀ ਉਡੀਣੀ ॥**
**ਖੰਨਿਅਹੁ ਤਿਖੀ ਬਹੁਤੁ ਪਿਈਣੀ ॥**
**ਉਸੁ ਊਪਰਿ ਹੈ ਮਾਰਗੁ ਮੇਰਾ ॥**
**ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥ ੪ ॥**

ਸੂਹੀ ਫਰੀਦ–੧, ਸਫ਼ਾ ੭੯੪

**ਭਾਵ :** ਇਹ ਫ਼ਕੀਰੀ ਦੀ ਪਗਡੰਡੀ ਬੜੀ ਸੰਤਾਪ ਦੇਣ ਵਾਲ਼ੀ (ਦੁਖਦਾਈ) ਹੈ, ਇਸ ਦੀ ਖੰਡਿਓਂ ਤਿੱਖੀ ਧਾਰ ਬਹੁਤ ਤੇਜ਼ ਹੈ, **ਉਸ** (ਡੰਡੀ) **ਦੇ** ਉਪਰੋਂ ਦੀ ਹੋ ਕੇ ਮੈਂ ਚਲਣਾ ਹੈ। ਮੈਂ ਸਵੇਰੇ ਸਵੇਰੇ ਹੀ ਰਾਹੇ ਪਵਾਂ।

**ਮਤਲਬ :** ਇਸ਼ਾਰਾ ਪਹਿਲੀ ਉਮਰੇ ਹੀ ਪਰਮਾਰਥ ਦੇ ਰਾਹ ਉਪਰ ਟੁਰਨ ਦਾ ਹੈ। ਸਵੇਰੇ ਸਵੇਰੇ ਪੈਂਡਾ ਸੁਖੱਲਾ ਕਟਿਆ ਜਾਂਦਾ ਹੈ। ਵੱਡੀ ਉਮਰੇ (ਧੁੱਪ ਤੇਜ ਹੋ ਜਾਏ ਤਾਂ) ਔਖ ਵਧ ਜਾਂਦਾ ਹੈ। ਵੱਡੀ ਉਮਰੇ ਪਰਮਾਰਥ ਦਾ ਰਸਤਾ ਵਡਾ ਕਰੜਾ ਲਗਦਾ ਹੈ।

**ਵਾਟ,** ਰਸਤਾ, ਪਗਡੰਡੀ ।

**ਉਡੀਣੀ,** ਸੰਤਾਪ ਦੇਣ ਵਾਲੀ, ਦੁੱਖਦਾਈ।

**ਪਿਈਣੀ,** ਤੇਜ਼ ਧਾਰ ਵਾਲੀ।

[ਵੇਖੋ, ੧੫]

**ਉਸੁ, ਉਸ ।** ੩੫

**ਅੰਤਰਿ ਹੋਇ ਗਿਆਨ ਪਰਗਾਸੁ ॥**
**ਉਸੁ ਅਸਥਾਨ ਕਾ ਨਹੀ ਬਿਨਾਸੁ ॥ ... ॥ ੮ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੮

**ਭਾਵ :** ਸਤਿਸੰਗ ਦੇ ਅਸਥਾਨ ਪਹੁੰਚ ਕੇ ਮਨੁੱਖ ਦੇ ਅੰਦਰ ਗਿਆਨ ਦਾ ਚਾਨਣ ਹੋ ਜਾਂਦਾ ਹੈ, ਅਤੇ **ਉਸ** ਟਿਕਾਣੇ ਦਾ (ਕਦੇ) ਵਿਨਾਸ਼ ਨਹੀਂ ਹੁੰਦਾ।

[ਵੇਖੋ, ੧੫]

**ਉਸੁ,** ਉਸ ਨੂੰ । ੩੬

**ਤੈਸਾ ਹਰਖੁ ਤੈਸਾ ਉਸੁ ਸੋਗੁ ॥**
**ਸਦਾ ਅਨੰਦੁ ਤਹ ਨਹੀ ਬਿਓਗੁ ॥ ... ॥ ੭ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੫

**ਭਾਵ : ਉਸ** ਨੂੰ (ਜੀਵਨ ਮੁਕਤ ਨੂੰ) ਖ਼ੁਸ਼ੀ ਅਤੇ ਗ਼ਮੀ ਬਰਾਬਰ ਹੈ, ਉਹ ਸਦਾ ਅਨੰਦ ਰਹਿੰਦਾ ਹੈ । ਉਸ ਨੂੰ ਵਿਯੋਗ ਹੁੰਦਾ ਹੀ ਨਹੀਂ ।

[ਵੇਖੋ, ੧੫]

**ਉਹ,** ਉਹ । ੩੭

**ਘਰ ਕੀ ਨਾਰਿ ਉਰਹਿ ਤਨ ਲਾਗੀ ॥**
**ਉਹ ਤਉ ਭੂਤੁ ਭੂਤੁ ਕਰਿ ਭਾਗੀ ॥ ੩ ॥**

ਸੂਹੀ ਰਵਿਦਾਸ–੩, ਸਫ਼ਾ ੭੯੪

**ਭਾਵ :** ਪਤੀ ਦੇ ਮਰਨ ਪਿਛੋਂ ਦੀ ਹਾਲਤ ਹੈ । ਘਰ ਦੀ ਇਸਤ੍ਰੀ ਜੋ ਹਿਰਦੇ (ਸੀਨੇ) ਨਾਲ ਲਗੀ ਰਹਿੰਦੀ ਸੀ, **ਉਹ** ਤਾਂ ਹੁਣ ਭੂਤ ਭੂਤ ਕਹਿ ਕੇ ਪਰੇ ਭਜਦੀ ਹੈ।

[**ਹਿੰਦੀ,** वह (**ਵਹ**)।]

**ਉਹ,** ਉਹ । ੩੮

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥**
**ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ ੮੮ ॥**

ਸਲੋਕ ਕਬੀਰ, ਸਫ਼ਾ ੧੩੬੯

**ਭਾਵ :** ਸਾਕਤ ਦੇ ਕੁਸੰਗ ਦੀ ਮਾਰੀ ਮਰਦੀ ਹਾਂ । ਇਹ ਐਸ ਤਰ੍ਹਾਂ ਹੈ, ਜਿਸ ਤਰ੍ਹਾਂ ਕੇਲੇ ਦੇ ਨੇੜੇ ਬੇਰੀ ਹੋਵੇ । **ਉਹ** (ਬੇਰੀ) ਹਿਲਦੀ ਹੈ ਪਰ (ਕੇਲੇ) ਦੇ ਪੱਤੇ ਚੀਰੇ ਜਾਂਦੇ ਹਨ। ਸਾਕਤ ਦੀ ਸੰਗਤ ਨ ਦੇਖ (ਤਲਾਸ਼ ਨ ਕਰ)।

**ਨ ਹੇਰਿ,** ਨ ਦੇਖ ਮੁਰਾਦ ਤਲਾਸ਼ ਨ ਕਰ, (ਸਾਕਤ ਦੇ) ਮਗਰ ਨ ਜਾ।

[ਵੇਖੋ, ੩੭]

**ਉਹੀ,** ਉਹੋ ਹੀ । ੩੯

**ਉਹੀ ਪੀਓ ਉਹੀ ਖੀਓ ਗੁਰਹਿ ਦੀਓ ਦਾਨੁ ਕੀਓ ॥**
**ਉਆਹੂ ਸਿਉ ਮਨੁ ਰਾਤੋ ॥ ੧ ॥**

ਗਉੜੀ ਮਹਲਾ ੫–੧੫੭, ਸਫ਼ਾ ੨੧੪

**ਭਾਵ :** ਇਹ ਤੁਕ ਹਰਿ ਰਸ ਬਾਬਤ ਹੈ, ਜੋ ਸ਼ਰਾਬ ਆਦਿਕ ਨਸ਼ੇ ਕੋਲੋਂ ਅੱਛਾ ਹੈ। ਮੈਂ ਨੇ **ਉਹੋ ਹੀ** ਪ੍ਰੇਮ ਰੂਪੀ ਨਸ਼ਾ ਪੀਤਾ ਹੈ ਅਤੇ ਮੈਂ ਉਹੋ ਹੀ ਨਾਮ ਰੂਪੀ ਨਸ਼ਾ ਪੀ ਕੇ ਖੀਵਾ ਹੋ ਰਿਹਾ ਹਾਂ, ਏਹ (ਮਦ) ਗੁਰੂ ਨੇ ਦਿਤਾ ਹੈ, ਦਾਨ ਦਿਤਾ ਹੈ, ਅਤੇ ਉਸੇ (ਪ੍ਰੇਮ ਰੂਪੀ ਨਸ਼ੇ ਨਾਲ) ਹੀ ਮੇਰਾ ਮਨ ਰਤਾ ਹੋਇਆ ਹੈ।
[ਵੇਖੋ, ੩੭]

**ਉਹੀ,** ਉਹੋ ਹੀ। ੪੦

**ਉਹੀ ਭਾਠੀ ਉਹੀ ਪੋਚਾ ਉਹੀ ਪਿਆਰੋ ਉਹੀ ਰੂਚਾ ॥**
**ਮਨਿ ਓਹੋ ਸੁਖੁ ਜਾਤੋ ॥ ੨ ॥**
**ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**
**ਨਾਨਕ ਗੁਰ ਸਬਦਿ ਪਰਾਤੋ ॥ ੩ ॥**

ਗਉੜੀ ਮਹਲਾ ੫–੧੫੭, ਸਫ਼ਾ ੨੧੪

**ਭਾਵ :** (ਪ੍ਰਸ਼ਨ :— ਇਸ ਰਸ ਦੇ ਚੁਆਣ ਦੀ ਭੱਠੀ ਕਿਹੜੀ ਹੈ ? ਠੰਢੇ ਕਰਨ ਲਈ ਪੋਚਾ ਕਾਹਦਾ ਦੇਈਦਾ ਹੈ, ਪਿਆਲਾ ਪੀਣ ਦਾ ਕਿਹੜਾ ਹੈ ਤੇ ਕਿਵੇਂ ਇਸ ਦੇ ਪੀਣ ਦੀ ਇੱਛਾ ਉਪਜਦੀ ਹੈ ? ਉੱਤਰ :—) ਉਹ (ਰਸ ਆਪ ਹੀ) ਭੱਠੀ ਹੈ, ਉਹੋ (ਠੰਢਾ ਕਰਨੇ ਦਾ) ਪੋਚਾ ਹੈ, ਉਹੀ ਪਿਆਲਾ ਹੈ, ਉਹ (ਆਪ) ਹੀ (ਪੀਣ ਦੀ) ਰੁਚੀ ਹੈ। (ਅਸਾਂ ਪੀ ਕੇ ਅਪਣੇ) ਮਨ ਵਿਚ ਉਸੇ ਨੂੰ ਸੁਖ ਸਰੂਪ ਸਿਆਣ ਲਿਆ ਹੈ ॥ ੨ ॥

(ਪ੍ਰਸ਼ਨ :— ਜੋ ਸੁਖ ਤੁਸਾਂ ਉਸ ਰਸ ਦਾ ਸਿਆਣਿਆ ਹੈ, ਉਸ ਦਾ ਸਰੂਪ ਕੀ ਹੈ ? ਉੱਤਰ :— ਮਨ ਨੂੰ) ਸਹਜ (ਅਵਸਥਾ) ਦੇ ਚੋਜ ਮਿਲੇ ਹਨ, (ਆਤਮ) ਆਨੰਦ ਦੇ ਖੇਲ (ਮਿਲੇ ਹਨ, ਅਤੇ ਦਿਲ ਨੂੰ ਤਸੱਲੀ ਹੋ ਗਈ ਹੈ ਕਿ ਹੁਣ ਆਵਾ ਗਵਨ ਦੇ) ਘੁਮਾਟੇ ਚੁੱਕ ਗਏ ਹਨ; (ਕਿਉਂਕਿ ਵਾਹਿਗੁਰੂ ਜੀ ਨਾਲ ਪ੍ਰਤੱਖ) ਮੇਲੇ ਹੋ ਗਏ ਹਨ। (ਪ੍ਰਸ਼ਨ :— ਇਹ ਰਸ ਦੀ ਪ੍ਰਾਪਤੀ ਤੁਸਾਂ ਨੂੰ ਕਿੱਥੋਂ ਹੋ ਗਈ ? ਉੱਤਰ :—) ਹੇ ਨਾਨਕ ! ਗੁਰ ਦੇ ਸ਼ਬਦ ਵਿਚ ਪ੍ਰੋਤਿਆਂ ਜਾ ਕੇ (ਇਹ ਰਸ ਪ੍ਰਾਪਤੀ ਹੋਈ ਹੈ)।

(**ਸੰਥਜਾ**, ਸਫ਼ਾ ੧੩੩੩)

[ਵੇਖੋ, ੩੭]

**ਉਹੁ,** ਉਸ ਦਾ (ਅਨਤ ਪੁਰਖ ਦਾ ਲਖਾਇਕ ਸ਼ਬਦ)। ੪੧

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ**
**ਕੋਇ ਨ ਲੈਹੈ ਨਾਉ ॥ ੧੪੩ ॥**

ਸਲੋਕ ਕਬੀਰ, ਸਫ਼ਾ ੧੩੭੨

**ਭਾਵ :** ਸਾਕਤ ਨਾਲੋਂ ਸੂਰ ਚੰਗਾ ਹੈ, ਜੋ ਪਿੰਡ (ਦੀ ਗੰਦਗੀ ਸਾਫ਼ ਕਰਕੇ) ਅਛਾ ਰਖਦਾ ਹੈ। ਜੇ ਸਾਕਤ ਬਪੜਾ ਮਰ ਜਾਏ ਤਾਂ **ਉਸ ਦਾ** ਕੋਈ ਨਾਂ ਵੀ ਨਹੀਂ ਲੈਂਦਾ (ਕਿਸੇ ਨੂੰ ਯਾਦ ਹੀ ਨਹੀਂ ਆਉਂਦਾ)।

**ਮਤਲਬ :** ਲੋਕ-ਭਲਾਈ ਹਿਤ ਜੀਵਨ ਬਤੀਤ ਕਰਨ ਦਾ ਉਪਦੇਸ਼ ਹੈ। ਖ਼ੁਦਗਰਜ ਆਦਮੀ ਕੇਵਲ ਆਪਣੇ ਹੀ ਸੁਖ ਦੇ ਚਾਹਵਾਨ ਹੁੰਦੇ ਹਨ, ਉਨ੍ਹਾਂ ਦਾ ਜੀਵਨ ਕਿਸੇ ਕੰਮ ਨਹੀਂ।
[ਵੇਖੋ, ੩੭]

**ਉਕਤਿ,** ਕਥਨ, ਬਚਨ, ਗੱਲਾਂ ਦੀ ਤਾਕਤ ਨਾਲ ਕਿਸੇ ਪੱਖ ਨੂੰ ਸਿੱਧ ਕਰਨਾ, ਚਮਤਕਾਰੀ ਸ਼ਬਦ ਜੋੜ। ੪੨

**ਕਹਨਿ ਭਵਨਿ ਨਾਹੀ ਪਾਇਓ ਪਾਇਓ**
**ਅਨਿਕ ਉਕਤਿ ਚਤੁਰਾਈ ॥ ੧ ॥**

ਕਾਨੜਾ ਮਹਲਾ ੫–੪੭, ਸਫ਼ਾ ੧੩੦੭

**ਭਾਵ :** ਗੱਲਾਂ ਨਾਲ ਜਾਂ ਤੀਰਥਾਂ ਉਪਰ ਭੌਣ ਨਾਲ ਪ੍ਰਭੂ ਨਹੀਂ ਮਿਲਿਆ, ਨਾ ਹੀ ਉਹ ਕਿਸੇ ਹੋਰ **ਸਿਆਣਪ** ਜਾਂ ਚਤੁਰਾਈ ਨਾਲ ਲੱਭਾ।

**ਮਤਲਬ :** ਤੀਰਥਾਂ ਉਪਰ ਭੌਂਦਿਆਂ, ਕਈ ਕਥਾਂ ਵਾਰਤਾਂ ਸੁਣੀਆਂ, ਕਈ ਦਲੀਲਾਂ ਅਤੇ ਚਮਤਕਾਰੀ ਬਚਨ ਸੁਣੇ, ਪਰ ਇਹ ਸਾਰੇ ਫੋਕੇ ਸਾਬਤ ਹੋਏ। ਇਨ੍ਹਾਂ ਨਾਲ ਤੱਤ ਵਸਤੂ ਪੱਲੇ ਨ ਪਈ। ਇਸ ਪਰਥਾਇ ਭਿੱਖੇ ਭੱਟ ਨੇ ਕਿਹਾ ਹੈ :—

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ**
**ਖੁਸੀ ਨ ਆਯਉ ॥ ... ॥ ੨ ॥**

ਸਵਈ. ਮਹਲੇ ੩ ਕੇ, ੨੦, ਸਫ਼ਾ ੧੩੯੫–੯੬

ਜਿਸ ਦੇ ਅਰਥ ਇਹ ਹਨ :— ਇਕ ਸਾਲ ਮੈਂ ਫਿਰਦਾ ਰਿਹਾ ਕਿਸੇ ਨੇ ਮੇਰੇ ਅੰਦਰ ਪ੍ਰੇਮ ਦਾ ਪਰਚਾ ਨ ਪਾਇਆ। ਕਹਣੀ ਕਹਣੀ ਸੁਣੀ, ਕਰਨੀ ਕਿਸੇ ਦੀ ਵੀ ਪ੍ਰਸੰਨਤਾ ਨਾ ਦੇ ਸਕੀ।

[**ਸੰਸ.** उक्तिः (**ਉਕ੍ਤਿ:**), ਅਨੋਖਾ ਵਾਕ, ਚਮਤਕਾਰੀ ਬਚਨ, √ वच्, ਬੋਲਣਾ।]

**ਉਕਤਿ,** ਗੱਲਾਂ ਦੀ ਸ਼ਕਤੀ, ਤਰਕ ਵਿਦਿਆ। ੪੩

**ਜਾਪ ਤਾਪ ਕਛੁ ਉਕਤਿ ਨ ਮੋਰੀ ॥**
**ਗੁਰ ਨਾਨਕ ਸਰਣਾਗਤਿ ਤੋਰੀ ॥ ੪ ॥**

ਆਸਾ ਮਹਲਾ ੫–੨੬, ਸਫ਼ਾ ੩੭੭

**ਭਾਵ :** ਹੇ ਗੁਰੂ ਨਾਨਕ ! ਮੈਂ ਤੇਰੀ ਸ਼ਰਨ ਆਇਆ ਹਾਂ, ਕਿਉਂਕਿ ਮੇਰੇ ਪਾਸ ਨ ਜਪ ਹੈ, ਨ ਤਪ ਸਾਧਨ ਹੈ, ਨ **ਗੱਲਾਂ ਦੀ ਸ਼ਕਤੀ** (ਤਰਕ ਵਿੱਦਿਆ, ਕਿ ਜਿਸ ਨਾਲ ਮੈਂ ਮੰਤਕ ਦੇ ਸਾਧਨ ਨਾਲ ਅਸਲੀਅਤ ਪ੍ਰਾਪਤ ਕਰ ਲਵਾਂ) ।

**ਮਤਲਬ : ਕਹਣੈ ਕਥਨਿ ਨ ਪਾਇਆ ਜਾਇ ॥**
**ਗੁਰ ਪਰਸਾਦਿ ਵਸੈ ਮਨਿ ਆਇ ॥ ੩ ॥**

ਆਸਾ ਮਹਲਾ ੩—੪੩; ਸਫ਼ਾ ੩੬੨

[ਵੇਖੋ, ੪੨]

**ਉਕਤਿ,** ਤਰਕ (ਬੁੱਧੀ), ਸ਼ਾਸਤ੍ਰੀ (ਗਿਆਨ) । ੪੩ (ੳ)

**ਉਕਤਿ ਸਿਆਨਪ ਕਛੂ ਨਹੀ ਨਾਹੀ ਕਛੁ ਘਾਲ ॥**
**ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ ॥ ੩ ॥**

ਬਿਲਾ. ਮਹਲਾ ੫—੪੧, ਸਫ਼ਾ ੮੧੧

**ਭਾਵ :** ਮੇਰੇ ਕੋਲ ਤਰਕ ਬੁੱਧੀ ਨਹੀਂ ਕਿ **ਸ਼ਾਸ਼ਤ੍ਰੀ ਗਿਆਨ** ਦੇ ਬਲ ਨਾਲ ਅਸਲੀਅਤ ਪ੍ਰਾਪਤ ਕਰ ਸਕਾਂ, ਨਾ ਹੀ ਕੋਈ ਸਾਧਨ ਪੱਖ ਦੀ ਘਾਲ ਹੈ । ਮੇਰੇ ਭਰਮ, ਭੈ ਅਤੇ ਮੋਹ ਜਮ ਦੇ ਜਾਲ ਦਾ ਡਰ ਬਰਾਬਰ ਬਣੇ ਹੋਇ ਹਨ । ਤਰਕ ਵਿੱਦਿਆ ਅਤੇ ਘਾਲ ਕੰਮ ਨਹੀਂ ਆਈ । ਮੈਨੂੰ ਬਚਾ ਲਵੋ ।
[ਵੇਖੋ, ੪੨]

**ਉਕਤਿ,** ਕਥਨ, ਦਲੀਲ, ਤਜਵੀਜ਼, ਯੁਕਤੀ, ਤਰਕ । ੪੩ (ਅ)

**ਉਕਤਿ ਸਿਆਣਪ ਸਗਲੀ ਤਿਆਗੁ ॥**
**ਸੰਤ ਜਨਾ ਕੀ ਚਰਣੀ ਲਾਗੁ ॥ ੨ ॥**

ਗਉੜੀ (ਗੁਆ.) ਮਹਲਾ ੫—੭੩, ਸਫ਼ਾ ੧੭੭

**ਭਾਵ :** (ਜੇ ਪਰਮੇਸ਼ਰ ਦੀ ਦਰਗਾਹ ਵਿਚ ਮਾਨ ਚਾਹੁੰਦਾ ਹੈਂ ਤਾਂ) ਸਭ ਪਰਕਾਰ ਦੀ **ਉਕਤਿ** ਅਤੇ ਚਤੁਰਾਈ ਛਡ ਕੇ ਸੰਤਾਂ ਦੇ ਚਰਨਾਂ ਵਿਚ ਲਗ ਜਾ ।
[ਵੇਖੋ, ੪੨]

**ਉਕਤਿ,** ਦਲੀਲਾਂ । ੪੪

**ਸਲੋਕੁ ॥ ਸਤਿ ਕਹਉ ਸੁਨਿ ਮਨ ਮੇਰੇ**
**ਸਰਨਿ ਪਰਹੁ ਹਰਿ ਰਾਇ ॥**
**ਉਕਤਿ ਸਿਆਨਪ ਸਗਲ ਤਿਆਗਿ**
**ਨਾਨਕ ਲਏ ਸਮਾਇ ॥ ੧ ॥**

ਗਉੜੀ (ਬਾਵਨ.) ਮਹਲਾ ੫—੫੦, ਸਫ਼ਾ ੨੬੦

**ਭਾਵ :** ਮੈਂ ਸੱਚ ਕਹਿੰਦਾ ਹਾਂ, ਮੇਰੇ ਮਨ ! ਤੂੰ ਸੁਣ ਅਤੇ ਵਾਹਿਗੁਰੂ ਦੀ ਸ਼ਰਨ ਪੈ । ਸਾਰੀਆਂ **ਦਲੀਲਾਂ** ਅਤੇ ਸਿਆਣਪਾਂ ਛੱਡ ਦੇ, ਉਹ ਕ੍ਰਿਪਾਲੂ ਆਪਣੇ ਨਾਲ ਮੇਲ ਲਏਗਾ ।
[ਵੇਖੋ, ੪੨]

**ਉਕਤਿ,** ਦਲੀਲਾਂ ਨਾਲ । ੪੫

**ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥**
**ਕਰਿ ਕਿਰਪਾ ਨਾਨਕ ਗੁਣਗਾਹਿ ॥ ੪ ॥**

ਗਉੜੀ ਮਹਲਾ ੫—੧੫੨, ਸਫ਼ਾ ੧੯੬

**ਭਾਵ :** (ਮੈਨੂੰ ਯਕੀਨ ਆ ਗਿਆ ਕਿ) **ਦਲੀਲਾਂ ਨਾਲ** ਜਾਂ ਸਿਆਣਪਾਂ ਨਾਲ ਕੁਝ ਨਹੀਂ ਬਣਨਾ, ਸੋ ਹੇ ਵਾਹਿਗੁਰੂ ਮਿਹਰ ਕਰ ! ਕਿ ਤੇਰੇ ਗੁਣਾਂ ਦਾ ਵੀਚਾਰ ਕਰਾਂ ।
[ਵੇਖੋ, ੪੨]

**ਉਕਤਿ,** ਚਤੁਰਾਈ । ੪੬

**ਦਇਆ ਮਇਆ ਕਰਿ ਪ੍ਰਾਨ ਪਤਿ ਮੋਰੇ**
**ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**
**ਅੰਧਕੂਪ ਮਹਿ ਹਾਥ ਦੇ ਰਾਖਹੁ**
**ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥**

ਗਉੜੀ ਮਹਲਾ ੫—੧੩੪, ਸਫ਼ਾ ੨੦੮

**ਭਾਵ :** ਹੇ ਮੇਰੇ ਪ੍ਰਾਣ ਪਤੀ ! ਮੈਂ ਆਪ ਦੀ ਸ਼ਰਣ ਆਇਆ ਹਾਂ, ਮੈਂ ਅਨਾਥ ਹਾਂ, ਮੇਰੇ ਉਤੇ ਕਿਰਪਾ ਕਰੋ, ਇਸ ਸੰਸਾਰ ਰੂਪੀ ਅੰਨ੍ਹੇ ਖੂਹ ਵਿਚੋਂ ਅਪਣਾ ਹੱਥ ਦੇ ਕੇ ਕੱਢ ਲਵੋ । ਕਿਉਂਕਿ ਮੇਰੇ ਅੰਦਰ ਕੁਛ ਸਿਆਣਪ ਤੇ **ਉਕਤਿ** ਨਹੀਂ, (ਜਿਸ ਨਾਲ ਆਪਣੇ ਆਪ ਅੰਧਕੂਪ ਤੋਂ ਨਿਕਲ ਸਕਾਂ) ।
[ਵੇਖੋ, ੪੨]

**ਉਕਤਿ,** ਦਲੀਲਾਂ । ੪੭

**ਸਲੋਕੁ ॥ ਸਾਧੂ ਕੀ ਮਨ ਓਟ ਗਹੁ**
**ਉਕਤਿ ਸਿਆਨਪ ਤਿਆਗੁ ॥**
**ਗੁਰ ਦੀਖਿਆ ਜਿਹ ਮਨਿ ਬਸੈ**
**ਨਾਨਕ ਮਸਤਕਿ ਭਾਗੁ ॥ ੧ ॥**

ਗਉੜੀ (ਬਾਵਨ.) ਮਹਲਾ ੫—੪੮, ਸਫ਼ਾ ੨੬੦

**ਭਾਵ :** ਹੇ ਮਨ ! ਤੂੰ ਸਾਧੂ ਦੀ ਓਟ ਪਕੜ, **ਦਲੀਲਾਂ** ਅਤੇ ਸਿਆਣਪਾਂ ਛੱਡ ਦੇ, ਗੁਰੂ-ਉਪਦੇਸ਼ ਦੀ ਕਮਾਈ ਕਰ । ਗੁਰੂ ਦੀ

ਸਿੱਖਿਆ, ਜਿਸ ਦੇ ਮਨ ਵਿਚ ਵਸਦੀ ਹੈ, ਜਾਣੋਂ ਉਸ ਦੇ ਮੱਥੇ ਉਤੇ ਭਾਗ ਲਿਖੇ ਹਨ ।
[ਵੇਖੋ, ੪੨]

**ਉਕਤਿ,** ਚਤੁਰਾਈ । ੪੮

**ਕਛੂ ਸਿਆਨਪ ਉਕਤਿ ਨ ਮੋਰੀ ॥**
**ਏਕ ਆਸ ਠਾਕੁਰ ਪ੍ਰਭ ਤੋਰੀ ॥ ੭ ॥**

ਸੂਹੀ (ਅਸਟ.) ਮਹਲਾ ੫–੧, ਸਫ਼ਾ ੭੫੯

**ਭਾਵ :** ਮੇਰੀ ਕੋਈ ਸਿਆਣਪ ਨਹੀਂ, ਨਾ ਹੀ ਕੋਈ **ਚਤੁਰਾਈ** ਹੈ; ਹੇ ਪ੍ਰਭੂ ! ਹੁਣ ਤੇਰੀ ਹੀ ਇਕ ਆਸ ਹੈ ।
[ਵੇਖੋ, ੪੨]

**ਉਕਤਿ,** ਦਲੀਲ । ੪੯

**ਉਕਤਿ ਸਿਆਨਪ ਕਿਛੂ ਨ ਜਾਨਾ ॥**
**ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥ ੧ ॥**

ਆਸਾ ਮਹਲਾ ੫–੬੯, ਸਫ਼ਾ ੩੮੭–੮੮

**ਭਾਵ : ਦਲੀਲ** ਅੰਤੇ ਸਿਆਣਪ (ਮੈਂ) ਕੁਛ ਨਹੀਂ ਜਾਣਦਾ । (ਇਕੋ) ਤੇਰਾ ਨਾਮ ਦਿਨੇ ਰਾਤ ਵਰਣਨ ਕਰਦਾ ਹਾਂ ।
[ਵੇਖੋ, ੪੨]

**ਉਕਤਿ,** ਦਲੀਲਾਂ, ਜੁਗਤੀਆਂ, ਢੰਗ, ਤਰੀਕੇ । ੫੦

**ਸਗਲ ਉਕਤਿ ਉਪਾਵਾ ॥**
**ਤਿਆਗੀ ਸਰਨਿ ਪਾਵਾ ॥**
**ਨਾਨਕੁ ਗੁਰ ਚਰਣਿ ਪਰਾਤਾ ॥ ੮ ॥**

ਸਿਰੀ. ਮਹਲਾ ੫–੨੭, ਸਫ਼ਾ ੭੧

**ਭਾਵ :** ਸਾਰੀਆਂ **ਦਲੀਲਾਂ** ਅਤੇ ਉਪਾਉ ਤਿਆਗ ਕੇ ਸ਼ਰਨ ਵਿਚ ਪਿਆ ਹਾਂ । ਉਸ ਦੀ ਸ਼ਰਣ ਪ੍ਰਾਪਤੀ ਲਈ ਗੁਰੂ ਦੀ ਚਰਨੀ ਪੈ ਗਿਆ ਹਾਂ ।

**ਮਤਲਬ :** ਮੈਂ ਤਰਕ, ਦਲੀਲਾਂ ਅਤੇ ਵਿਵੇਕ ਦੇ ਸਾਰੇ ਉਪਾਵ ਛੱਡ ਦਿਤੇ, ਜੋ ਮੈਨੂੰ ਏਸ ਰਾਹੇ ਪਾਉਂਦੇ ਸਨ । ਉਨ੍ਹਾਂ ਬਾਬਤ ਮੈਨੂੰ ਮਾਲੂਮ ਹੋ ਗਿਆ ਕਿ ਉਹ ਆਪ :

**ਆਪ ਆਪ ਕਾ ਮਰਮੁ ਨ ਜਾਨਾਂ ॥**
**ਬਾਤਨ ਹੀ ਬੈਕੁੰਠੁ ਬਖਾਨਾਂ ॥ ੧ ॥**

ਭੈਰਉ ਕਬੀਰ–੧੬, ਸਫ਼ਾ ੧੧੬੧

ਮੈਂ ਏਸ ਕਰਕੇ ਚਰਣਾਂ ਦੀ ਸ਼ਰਨ ਲੈ ਲਈ ਹੈ ।
[ਵੇਖੋ, ੪੨]

**ਉਕਤਿ,** ਹੁੱਜਤ, ਤਰਕ, ਸਿਆਣਪ, ਦਲੀਲ, ਚਲਾਕੀ, ਪ੍ਰਮਾਣ, ਗੱਲਾਂ ਦੀ ਚਾਤ੍ਰੀ, ਚਤ੍ਰਾਈ । ੫੦ (ੳ)

**ਘਾਲ ਸਿਆਣਪ ਉਕਤਿ ਨ ਮੇਰੀ**
**ਪੂਰੇ ਗੁਰੂ ਕਮਾਈ ॥ ੧੨ ॥**

ਰਾਮ. (ਅਸਟ.) ਮਹਲਾ ੫–੬, ਸਫ਼ਾ ੯੧੫

**ਭਾਵ :** ਮੇਰੇ ਕੋਲ ਨ ਘਾਲ ਹੈ, ਨ ਸਿਆਣਪ ਹੈ, ਨ ਕੋਈ **ਚਤ੍ਰਾਈ** ਹੈ । ਮੇਰੇ ਕੋਲ ਤਾਂ ਪੂਰੇ ਗੁਰੂ ਦੀ ਬਖ਼ਸ਼ਸ਼ ਹੈ, ਜਿਸ ਨਾਲ ਮੈਂ ਨਾਮ ਕਮਾਈ ਵਿਚ ਲਗ ਰਿਹਾ ਹਾਂ ।
[ਵੇਖੋ, ੪੨]

**ਉਕਤਿ,** ਜੁਗਤ ਨਾਲ । ੫੧

**ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥**
**ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ ॥ ੧ ॥**

ਧਨਾਸ. ਮਹਲਾ ੫–੩੯, ਸਫ਼ਾ ੬੮੦

**ਭਾਵ :** ਹਰੀ ਆਪਣੀ ਹੀ **ਜੁਗਤ ਨਾਲ** ਸਭ ਨੂੰ ਖਾਣਾ ਖੁਆਂਦਾ ਹੈ ਅਤੇ ਆਪਣੀ ਹੀ ਜੁਗਤੀ ਅਨੁਸਾਰ ਜੀਵਾਂ ਨੂੰ ਖਿਡਾਉਂਦਾ ਹੈ, ਆਪਣੀ ਹੀ ਵਿਉਂਤ ਨਾਲ ਸਾਰੇ ਸੁੱਖ ਭੋਗ ਰਸ ਦੇਂਦਾ ਹੈ ਅਤੇ ਸਾਡੇ ਮਨ ਵਿਚ ਵਿਚਰਦਾ ਹੈ ।
[ਸੰਸ. युक्तिः (ਯੁਕ੍ਤਿ:), ਉਪਾਯ, ਢੰਗ, ਤਰਕੀਬ, ਜੁਗਤ, √ युज् ]

**ਉਕਤੇ,** ਬੋਲਣ ਦੀ ਕ੍ਰਿਆ । ੫੨

**ਕਰਤ ਕਰਤ ਇਵ ਹੀ ਬਿਰਧਾਨੇ**
**ਹਾਰਿਓ ਉਕਤੇ ਤਨੁ ਖੀਨ ਸੂਆ ॥ ... ॥ ੩ ॥**

ਗਉੜੀ ਮਹਲਾ ੫–੧੨੭, ਸਫ਼ਾ ੨੦੬

**ਭਾਵ :** ਬੁਢਾਪੇ ਦੀ ਬੇਬਸੀ ਦੀ ਦਸ਼ਾ ਬਾਬਤ ਕਿਹਾ ਹੈ :— ਸੰਸਾਰਕ ਕੰਮ ਕਰਦਿਆਂ ਕਰਦਿਆਂ ਹੀ ਬੁਢੇਪਾ ਆ ਗਿਆ । **ਬੋਲਣ ਦੀ ਸ਼ਕਤੀ** ਨਾਸ਼ ਹੋ ਗਈ, ਤਨ ਖੀਣ ਹੋ ਗਿਆ ।
**ਸੂਆ,** ਹੂਆ, ਹੋ ਗਿਆ ।
[ਸੰਸ. √ वच् ( √ वद् ) ਬੋਲਣਾ, ਸਮਝਣਾ । उक्तिः, ਪ੍ਰਗਟ ਕਰਨ ਦੀ ਸ਼ਕਤੀ, ਬਚਨ, ਕਥਨ ।]

**ਉਗ੍ਰ,** ਗੰਭੀਰ, ਵੱਡਾ ।

ਮਹਾ **ਉਗ੍ਰ ਪਾਪ,** ਅਤਿ ਘੋਰ ਪਾਪ । ੫੩

**ਮਹਾ ਉਗ੍ਰ ਪਾਪ ਸਾਕਤ ਨਰ ਕੀਨੇ**
**ਮਿਲਿ ਸਾਧੂ ਲੂਕੀ ਦੀਜੈ ॥ ੪ ॥**

ਕਲਿ. (ਅਸਟ.) ਮਹਲਾ ੪–੨, ਸਫ਼ਾ ੧੩੨੪

**ਭਾਵ :** ਸਾਕਤ ਮਨੁੱਖ **ਵੱਡੇ ਘੋਰ ਪਾਪ** ਕਰਦੇ ਹਨ । ਇਹ ਪਾਪ ਸਾਰੇ ਸੜ ਜਾਂਦੇ ਹਨ, ਜੇ ਸਾਧੂ ਨੂੰ ਮਿਲ ਕੇ, ਚੁਆਤੀ ਦੇ ਦਿਤੀ ਜਾਏ ।

**ਮਤਲਬ :** ਸਾਧ ਸੰਗਤ ਵਿਚ ਜੀਵਨ ਬਸਰ ਕਰਨ ਨਾਲ ਸਹਿਜੇ ਹੀ ਪਾਪ ਇਸ ਤਰ੍ਹਾਂ ਸੜ ਜਾਂਦੇ ਹਨ ਜਿਸ ਤਰ੍ਹਾਂ ਚੁਆਤੀ ਲਗਣ ਨਾਲ ਲੱਕੜੀ ਭਸਮ ਹੋ ਜਾਂਦੀ ਹੈ ।

**ਲੂਕੀ**, ਚੁਆਤੀ, ਪਾਪਾਂ ਨੂੰ ਸਾੜਨ ਲਈ ।
[**ਸੰਸ.** उग्र (**ਉਗ੍ਰ**), ਭਿਆਨਕ, ਵੱਡਾ ।]

**ਉਗ੍ਰਸੈਣ**, ਕੰਸ ਦਾ ਪਿਤਾ । ੫੪

**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥ ... ॥੭॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

**ਭਾਵ : ਉਗ੍ਰਸੈਣ** ਕ੍ਰਿਸ਼ਨ ਜੀ ਦਾ ਭਗਤ ਸੀ, ਉਸ ਨੂੰ ਮੁੜ ਗੱਦੀ ਉਪਰ ਕ੍ਰਿਸ਼ਨ ਨੇ ਬਿਠਾਇਆ, ਜੋ ਗੱਦੀ ਉਸ ਦੇ ਪੁੱਤ੍ਰ ਕੰਸ ਨੇ ਖੋਹ ਲਈ ਸੀ ।

**ਉਗ੍ਰਸੈਣ (ਉਗ੍ਰਸੇਨ)**, ਪੌਰਾਣਿਕ ਕਥਾ ਅਨੁਸਾਰ ਮਥਰਾ ਦਾ ਰਾਜਾ ਸੀ । ਪਦਮਾਵਤੀ ਇਸ ਦੀ ਸੁਪਤਨੀ ਸੀ, ਜਿਸ ਦੇ ਉਦਰ ਤੋਂ ਨੌਂ ਪੁੱਤਰਾਂ ਅਤੇ ਪੰਜ ਪੁਤਰੀਆਂ ਨੇ ਜਨਮ ਲਿਆ । ਕੰਸ, ਜੇਠਾ ਪੁੱਤਰ ਸੀ ਇਹ ਬਹੁਤ ਦੁਸ਼ਟ ਆਦਮੀ ਸੀ । ਇਸ ਨੇ ਆਪਣੇ ਪਿਤਾ ਉਗ੍ਰਸੈਨ ਨੂੰ ਕੈਦ ਕਰ ਲਿਆ ਅਤੇ ਆਪ ਰਾਜ ਸਿੰਘਾਸਨ ਤੇ ਬੈਠ ਗਿਆ । ਕੰਸ ਨੂੰ ਇਸ ਅਪਰਾਧ ਦਾ ਦੰਡ ਦੇਣ ਲਈ ਵਿਸ਼ਨੂੰ ਭਗਵਾਨ ਨੂੰ ਕ੍ਰਿਸ਼ਨ ਦੇ ਰੂਪ ਵਿਚ ਦੇਵਕੀ (ਜੋ ਕੰਸ ਦੇ ਚਾਚਾ ਦੇਵਕ ਦੀ ਸਪੁੱਤਰੀ ਅਤੇ ਵਾਸੁਦੇਵ ਦੀ ਸੁਪਤਨੀ ਸੀ) ਦੀ ਕੁਖੋਂ ਜਨਮ ਲੈਣਾ ਪਿਆ । ਕੰਸ ਨੇ ਕ੍ਰਿਸ਼ਨ ਨੂੰ ਮਰਵਾਣ ਲਈ ਅਨੇਕਾਂ ਯਤਨ ਕੀਤੇ । ਇਸੇ ਜਦੋ-ਜਹਿਦ ਵਿਚ ਆਖਰ ਕ੍ਰਿਸ਼ਨ ਨੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਰਾਜ ਸਿੰਘਾਸਨ ਤੋਂ ਘਸੀਟ ਕੇ ਹੇਠਾਂ ਲਾਹਿਆ ਤੇ ਮਾਰ ਦਿਤਾ ।
ਕ੍ਰਿਸ਼ਨ ਨੇ ਉਗ੍ਰਸੈਨ ਦੀ ਬੰਦ ਖ਼ਲਾਸ ਕਰਵਾ ਕੇ ਉਸ ਨੂੰ ਫਿਰ ਮਥਰਾ ਦਾ ਰਾਜਾ ਸਥਾਪਤ ਕੀਤਾ । ਗੁਰੂ ਗ੍ਰੰਥ ਸਾਹਿਬ ਵਿਚ ਇਹ ਸਾਰੇ ਮਿਥਿਹਾਸਕ ਨਾਉਂ ਦ੍ਰਿਸ਼ਟਾਂਤ ਮਾਤ੍ਰ ਆਉਂਦੇ ਹਨ ।
ਕਥਾ ਵਿਸਥਾਰ ਲਈ ਵੇਖੋ :—

(1) **ਸ੍ਰੀ ਮਧਭਾਗਵਤ ਮਹਾਂ-ਪੁਰਾਣ**, X — 44-45.
(2) **प्राचीन चरित्र कोश**, ਪੰਨੇ 79-80, 106-107.
(3) J. M. Sanyal, *The Srimad Bhagbatam*, Dum Dum, (Bengal), 1929, Vol IV, pp. 221-228.
(4) Benjamin Walker, *Hindu World*, London, 1968 Vol. I, pp. 520-21, 559—566.

[**ਸੰਸ.** उग्रसेनः (**ਉਗ੍ਰਸੇਨਃ**) ।]

**ਉਗ੍ਰਸੈਣਿ**, ਉਗ੍ਰਸੈਨ ਨੇ । ੫੫

**ਬੇਸੁਆ ਰਵਤ ਅਜਾਮਲੁ ਉਧਰਿਓ**
**ਮੁਖਿ ਬੋਲੈ ਨਾਰਾਇਣੁ ਨਰਹਰੇ ॥**
**ਨਾਮੁ ਜਪਤ ਉਗ੍ਰਸੈਣਿ ਗਤਿ ਪਾਈ**
**ਤੋੜਿ ਬੰਧਨ ਮੁਕਤਿ ਕਰੇ ॥ ੩ ॥**

ਮਾਰੂ ਮਹਲਾ ੪—੧, ਸਫ਼ਾ ੯੯੫

**ਭਾਵ :** ਵੇਸਵਾ ਨੂੰ ਰਮਣ ਕਰਨ ਵਾਲਾ ਅਜਾਮਲ ਸੀ । ਉਸ ਦਾ ਵੀ ਉਧਾਰ ਹੋ ਗਿਆ, ਜਦੋਂ ਉਸ ਦੇ ਮੂੰਹ ਤੋਂ ਇਹ ਲਫ਼ਜ਼ ਨਿਕਲੇ 'ਨਾਰਾਇਣੁ ਨਰਹਰੇ' । **ਉਗ੍ਰਸੈਣ** ਨੇ ਨਾਮ ਜਪ ਕੇ ਗਤੀ ਪ੍ਰਾਪਤ ਕੀਤੀ । ਹਰੀ ਨੇ ਉਸ ਦੇ ਬੰਧਨ ਤੋੜ ਕੇ ਉਸ ਦੀ ਖ਼ਲਾਸੀ ਕਰ ਦਿਤੀ ।

**ਅਜਾਮਲ (ਅਜਾਮਲੁ, ਅਜਾਮਿਲ)**, ਪੌਰਾਣਿਕ ਕਥਾ ਅਨੁਸਾਰ ਕਾਨਕੁਬਜ ਦੇਸ਼ ਦਾ ਇਕ ਬ੍ਰਾਹਮਣ ਸੀ । ਇਕ ਵਾਰੀ ਆਪਣੇ ਪਿਤਾ ਦੀ ਆਗਿਆ ਨਾਲ ਬਨ ਨੂੰ ਗਿਆ ਅਤੇ ਉਥੇ ਇਕ ਦਾਸੀ ਤੇ ਮੋਹਤ ਹੋ ਗਿਆ ਅਤੇ ਕਾਮਵਸ ਹੋ ਕੇ ਆਪਣੇ ਧਰਮ ਤੋਂ ਗਿਰ ਗਿਆ । ਉਸ ਦਾਸੀ ਨੂੰ ਪ੍ਰਸੰਨ ਕਰਨ ਲਈ ਆਪਣੇ ਪਿਤਾ ਦੇ ਸਾਰੇ ਧਨ ਨੂੰ ਨਸ਼ਟ ਕਰਨ ਵਿਚ ਜੁਟ ਗਿਆ । ਇਥੋਂ ਤਕ ਕਿ ਉਸ ਨੇ ਆਪਣੀ ਸੁਪਤਨੀ ਜੋ ਉੱਚ ਕੁਲ ਦੀ ਬ੍ਰਾਹਮਣੀ ਸੀ, ਨੂੰ ਤਿਆਗ ਦਿਤਾ ।

ਅਜਾਮਲ ਆਪਣੇ ਆਚਰਣ ਤੋਂ ਗਿਰ ਕੇ, ਰਾਹਗੀਰਾਂ ਨੂੰ ਲੁੱਟਦਾ, ਜੂਆ ਖੇਡਦਾ, ਠੱਗੀ ਅਤੇ ਚੋਰੀ ਕਰਦਾ ਅਤੇ ਹੋਰ ਅਨੇਕਾਂ ਭੈੜੇ ਕਾਰਜਾਂ ਦੁਆਰਾ ਲੋਕਾਂ ਨੂੰ ਦੁਖੀ ਕਰਕੇ ਆਪਣਾ ਨਿਰਬਾਹ ਕਰਦਾ ਸੀ । ਅਠਾਸੀ ਸਾਲ ਦੀ ਆਯੂ ਤਕ ਉਹ ਇਨ੍ਹਾਂ ਕੰਮਾਂ ਵਿਚ ਖਚਤ ਰਿਹਾ ।

ਅਜਾਮਲ ਦੇ ਦਸ ਪੁੱਤਰ ਸਨ । ਸਭ ਤੋਂ ਨਿੱਕੇ ਦਾ ਨਾਉਂ ਨਾਰਾਇਣ ਸੀ । ਇਸ ਨਾਲ ਪਿਤਾ ਦਾ ਪਿਆਰ ਬਹੁਤ ਸੀ ! ਭੋਜਨ ਸਮੇਂ ਯਾ ਕੋਈ ਚੀਜ਼ ਖਾਣ ਪੀਣ ਸਮੇਂ ਅਜਾਮਲ ਨਾਰਾਇਣ ਨੂੰ ਬੜੇ ਪਿਆਰ ਨਾਲ ਆਪਣੇ ਨਾਲ ਖਵਾਂਦਾ-ਪਿਲਾਂਦਾ ਸੀ । ਇਸ ਬਾਲਕ ਦੇ ਮੋਹ ਵਿਚ ਫਸਿਆ ਹੋਇਆ ਅਜਾਮਲ ਆਉਣ ਵਾਲੇ ਕਾਲ ਨੂੰ ਵੀ ਨ ਜਾਣ ਸਕਿਆ । ਅੰਤ ਕਾਲ ਦਾ ਸਮਾਂ ਆਇਆ । ਜਮਦੂਤਾਂ ਨੂੰ (ਜਿਨ੍ਹਾਂ ਦੇ ਹੱਥਾਂ ਵਿਚ ਪਾਸ਼ ਪਕੜੇ ਹੋਏ ਸਨ, ਮੁਖ ਡਰਾਵਣੇ ਸਨ ਅਤੇ ਬਦਨ ਦੇ ਰੋਮ ਖੜੇ ਸਨ)

ਵੇਖ ਕੇ ਅਜਾਮਲ ਕੰਬਦੀ ਆਵਾਜ਼ ਵਿਚ ਆਪਣੇ ਪੁੱਤਰ ਨਾਰਾਇਣ ਨੂੰ ਪੁਕਾਰਣ ਲੱਗਾ । ਨਾਰਾਇਣ ਦੀ ਆਵਾਜ਼ ਸੁਣਨ ਸਾਰ ਹੀ ਭਗਵਾਨ ਵਿਸ਼ਨੂੰ ਦੇ ਪਾਰਸ਼ਦ (ਮੰਤ੍ਰੀ, ਦੂਤ) ਝਟ ਉਥੇ ਆ ਪਹੁੰਚੇ । ਉਨ੍ਹਾਂ ਅਜਾਮਲ ਨੂੰ ਜਮਦੂਤਾਂ ਤੋਂ ਬਚਾ ਲਿਆ । ਇਸ ਘਟਨਾ ਦਾ ਅਸਰ ਅਜਾਮਲ ਤੇ ਬਹੁਤ ਹੋਇਆ । ਉਸ ਨੇ ਆਪਣੇ ਸਾਰੇ ਕੀਤੇ ਕੁਕਰਮਾਂ ਤੇ ਸ਼ਰਮ ਮਹਿਸੂਸ ਕੀਤੀ । ਉਸ ਨੇ ਪ੍ਰਣ ਕੀਤਾ ਕਿ ਮੋਹ ਮਾਇਆ ਤਿਆਗ ਕੇ ਮਨ ਨੂੰ ਪ੍ਰਭੂ "ਨਾਰਾਇਣ" ਦੇ ਕੀਰਤਨ ਵਿਚ ਲਗਾ ਦੇਵਾਂਗਾ । ਇਸ ਵੈਰਾਗ ਬ੍ਰਿਤੀ ਨਾਲ ਸਾਰੇ ਬੰਧਨਾਂ ਨੂੰ ਤੋੜ ਕੇ ਉਹ ਤੀਰਥਾਂ ਤੇ ਚਲਾ ਗਿਆ । ਗੰਗਾ ਦੇ ਕਿਨਾਰੇ ਇਕਾਗਰ ਚਿਤ ਨਾਲ ਭਗਤੀ ਵਿਚ ਲੀਨ ਹੋ ਕੇ, ਮਹਾਂ ਪੁਰਖਾਂ ਦੇ ਦਰਸ਼ਨ ਕਰਦਿਆਂ ਦੇਹ ਨੂੰ ਤਿਆਗ ਕੇ ਬੈਕੁੰਠ ਚਲਾ ਗਿਆ ।

ਗੁਰੂ ਗ੍ਰੰਥ ਸਾਹਿਬ ਵਿਚ ਅਜਾਮਲ ਦਾ ਵਰਣਨ ਦ੍ਰਿਸ਼ਟਾਂਤ ਮਾਤਰ ਆਇਆ ਹੈ । ਇਸ ਤੋਂ ਸਿੱਖਿਆ ਪ੍ਰਾਪਤ ਹੁੰਦੀ ਹੈ ਕਿ ਕੇਵਲ ਮਰਨ ਸਮੇਂ ਪੁੱਤਰ ਦਾ ਬਹਾਨਾ ਕਰਕੇ ਸ੍ਰੀ ਨਾਰਾਇਣ ਦਾ ਨਾਉਂ ਲੈਣ ਨਾਲ ਜਦ ਅਜਾਮਲ ਬੈਕੁੰਠ ਜਾ ਸਕਦਾ ਹੈ ਤਾਂ ਨਿਰੰਤਰ ਨਾਮ ਸਿਮਰਨ ਦੁਆਰਾ ਕਿਹੜੀ ਚੀਜ਼ ਨਹੀਂ ਪ੍ਰਾਪਤ ਕੀਤੀ ਜਾ ਸਕਦੀ ।

ਗੁਰਵਾਕ ਹੈ :—

**ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥**
**ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ**
**ਜਮ ਕੰਕਰ ਮਾਰਿ ਬਿਦਾਰੇ ॥ ੨ ॥**

ਨਟ. ਮਹਲਾ ੪–੩, ਸਫ਼ਾ ੯੮੧

**ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥ ੨ ॥**

ਧਨਾਸ. ਕਬੀਰ–੫, ਸਫ਼ਾ ੬੯੨

ਵਿਸਥਾਰ ਲਈ ਵੇਖੋ :—
**ਸ੍ਰੀ ਮਧਭਾਗਵਤ ਮਹਾਂ-ਪੁਰਾਣ,** VI—1-2.
(ਵਿਸਥਾਰ ਲਈ ਵੇਖੋ, **ਅਜਾਮਲ**) ।
[ਵੇਖੋ, ੫੪]

**ਉਗ੍ਰਸੈਨ,** ਮਥਰਾ ਦਾ ਰਾਜਾ । ੫੬

**ਦਾਸੀ ਸੁਤ ਜਨ ਬਿਦਰੁ ਸੁਦਾਮਾ**
**ਉਗ੍ਰਸੈਨ ਕਉ ਰਾਜ ਦੀਏ ॥**
**ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ**
**ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥**

ਗਉੜੀ ਨਾਮਦੇਉ–੧, ਸਫ਼ਾ ੩੪੫

**ਭਾਵ :** ਅਪਣੇ ਸੇਵਕ ਬਿਦਰ ਨੂੰ, ਜੋ ਦਾਸੀ ਦਾ ਪੁੱਤਰ ਸੀ, ਉਸ ਨੂੰ, ਅਤੇ ਫੇਰ ਸੁਦਾਮੇ ਨੂੰ ਵੀ ਤਾਰ ਦਿਤਾ । **ਉਗ੍ਰਸੈਨ** ਨੂੰ ਰਾਜ ਗੱਦੀ ਉਤੇ ਬਿਠਾ ਦਿਤਾ । ਕਈਆਂ ਹੋਰਨਾਂ ਨੂੰ, ਜੋ ਜਪ ਹੀਨ, ਤਪ ਹੀਨ, ਕੁਲ ਹੀਨ, ਕਰਮ ਹੀਨ ਸਨ, ਨਾਮੇ ਦੇ ਸੁਆਮੀ ਨੇ ਤਾਰ ਦਿਤਾ ।

**ਬਿਦਰੁ (ਵਿਦੁਰ),** ਪੌਰਾਣਕ ਕਥਾ ਅਨੁਸਾਰ ਵਿਆਸ ਰਿਸ਼ੀ ਦਾ ਪੁੱਤਰ ਸੀ । ਆਪ ਦਾ ਜਨਮ ਵਿਚਿਤਰਵੀਰਜ ਰਾਜਾ ਦੀ ਪਤਨੀ ਅੰਬਿਕਾ ਦੀ ਇਕ ਦਾਸੀ ਦੀ ਕੁੱਖੋਂ ਹੋਇਆ । ਬਿਦਰੁ ਆਪਣੇ ਸਮੇਂ ਦਾ ਚੰਗਾ ਧਰਮਾਤਮਾ ਪੁਰਖ ਅਤੇ ਨੀਤੀਵਾਨ ਸੀ । ਮਹਾਂਭਾਰਤ ਅਨੁਸਾਰ ਬਿਦਰੁ ਸਤ ਦੇ ਮਾਰਗ ਤੇ ਚਲਣ ਵਾਲਾ ਸ਼ਾਂਤੀ ਦਾ ਪੁਜਾਰੀ ਸੀ । ਮਹਾਂਭਾਰਤ ਦੇ ਯੁਧ ਨੂੰ ਰੋਕਣ ਲਈ ਇਸ ਨੇ ਕੌਰਵਾਂ ਅਤੇ ਪਾਂਡਵਾਂ ਨੂੰ ਬਹੁਤ ਸਮਝਾਇਆ । ਇਸ ਗੱਲ ਦੀ ਪੁਸ਼ਟੀ ਮਹਾਂਭਾਰਤ ਵਿਚ ਆਏ ਅਨੇਕਾਂ ਹਵਾਲਿਆਂ ਤੋਂ ਸਿੱਧ ਹੁੰਦੀ ਹੈ । ਇਹ ਸਾਰਾ ਉਪਦੇਸ਼ ਯੁਧ ਨ ਕਰਨ ਸਬੰਧੀ ਹੈ । ਪਰੰਤੂ ਕੌਰਵ ਨ ਟਲੇ ਅਤੇ ਯੁਧ ਹੋਇਆ ।

ਇਹ ਕਾਫ਼ੀ ਸਮਾਂ ਧਰਤਰਾਸ਼ਟਰ ਦਾ ਮੁਖ ਮੰਤਰੀ ਅਤੇ ਖ਼ਾਸ ਸਲਾਹਕਾਰ ਸੀ । ਜਦ ਦੁਰਯੋਧਨ ਨੇ ਦਰੋਪਤੀ ਨੂੰ ਭਰੀ ਸਭਾ ਵਿਚ ਪਕੜ ਕੇ ਲਿਆਣ ਦਾ ਹੁਕਮ ਦਿਤਾ ਸੀ ਤਾਂ ਬਿਦਰੁ ਨੇ ਉਸ ਨੂੰ ਚਿਤਾਵਨੀ ਦਿਤੀ ਸੀ । ਯੁਧਿਸ਼ਟਰ ਨੇ ਇਕ ਵਾਰੀ ਬਿਦਰੁ ਦਾ ਧਰਤਰਾਸ਼ਟਰ ਤੋਂ ਪਤਾ ਪੁੱਛਦੇ ਸਮੇਂ ਕਿਹਾ ਸੀ :—

"ਮੇਰਾ ਗੁਰੂ, ਮਾਤਾ, ਪਿਤਾ, ਪਾਲਕ ਅਤੇ ਸਖਾ ਸਭੀ ਇਕ ਬਿਦਰੁ ਹੀ ਹੈ ।"

ਬਿਦਰੁ ਇਕ ਚੰਗਾ ਭਗਤ ਸੀ । ਜਦ ਭਗਵਾਨ ਸ੍ਰੀ ਕ੍ਰਿਸ਼ਨ ਜੀ ਹਸਤਨਾਪੁਰ ਗਏ ਤਾਂ ਆਪ ਬਿਦਰੁ ਦੀ ਭਗਤੀ ਤੋਂ ਪ੍ਰਭਾਵਤ ਹੋ ਕੇ ਉਸ ਪਾਸ ਹੀ ਬਿਰਾਜੇ । ਇਸ ਗੱਲ ਦਾ ਕਥਨ ਭਗਤ ਕਬੀਰ ਜੀ ਨੇ ਇਸ ਪਰਕਾਰ ਕੀਤਾ ਹੈ :—

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ**
**ਓਹੁ ਗਰੀਬੁ ਮੋਹਿ ਭਾਵੈ ॥ ੧ ॥ ਰਹਾਉ ॥**
**ਹਸਤੀ ਦੇਖਿ ਭਰਮ ਤੇ ਭੂਲਾ**
**ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ**
**ਅੰਮ੍ਰਿਤੁ ਕਰਿ ਮੈ ਮਾਨਿਆ ॥ ੧ ॥**
**ਖੀਰ ਸਮਾਨਿ ਸਾਗੁ ਮੈ ਪਾਇਆ**
**ਗੁਨ ਗਾਵਤ ਰੈਨਿ ਬਿਹਾਨੀ ॥**

**ਕਬੀਰ ਕੋ ਠਾਕੁਰੁ ਅਨਦ ਬਿਨੋਦੀ**
**ਜਾਤਿ ਨ ਕਾਹੂ ਕੀ ਮਾਨੀ ॥ ੨ ॥**

ਮਾਰੂ ਕਬੀਰ–੯, ਸਫ਼ਾ ੧੧੦੫

ਗੁਰੂ ਬਾਣੀ ਵਿਚ ਬਿਦਰੁ ਦਾ ਵਰਣਨ ਦ੍ਰਿਸ਼ਟਾਂਤ ਮਾਤ੍ਰ ਹੈ। ਕਿਵੇਂ ਇਕ ਦਾਸੀ ਦਾ ਪੁੱਤਰ ਪ੍ਰਭੂ-ਭਗਤੀ ਦੇ ਸਦਕੇ ਭਗਵਾਨ ਕ੍ਰਿਸ਼ਨ ਵਲੋਂ ਇਕ ਰਾਜੇ ਨਾਲੋਂ ਵਧੇਰੇ ਸਨਮਾਨਿਆ ਜਾਂਦਾ ਹੈ।

ਅੰਤਲੀ ਅਵਸਥਾ ਰੱਬ ਦੀ ਭਗਤੀ ਵਿਚ ਗੁਜ਼ਾਰੀ। ਭਾਗਵਤ ਦੇ ਅਨੁਸਾਰ ਪ੍ਰਭਾਸਛੇਤਰ ਵਿਖੇ ਬਿਦਰੁ ਨੇ ਦੇਹ ਦਾ ਤਿਆਗ ਕਰ ਅਪਣੀ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਲਿਆ। ( J. M. Sanyal, *The Srimad–Bhagbatam*, Vol 1, pp. 81–82)

**ਸੁਦਾਮਾ,** ਪੌਰਾਣਿਕ ਕਥਾ ਅਨੁਸਾਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਦਾ ਬਾਲ ਮਿੱਤਰ ਕਰਕੇ ਪ੍ਰਸਿੱਧ ਹੈ । ਜਾਤ ਦਾ ਬ੍ਰਾਹਮਣ ਸੀ। ਇਹ ਵਿਰਕਤ ਬ੍ਰਿਤੀ ਵਾਲਾ ਗਿਆਨੀ ਸੀ। ਦਰਿਦਰਤਾ ਤੋਂ ਪੀੜਤ ਇਸ ਦੀ ਸੁਪਤਨੀ ਨੇ ਇਸ ਨੂੰ ਕ੍ਰਿਸ਼ਨ ਜੀ ਪਾਸ ਦਵਾਰਕਾ ਜਾਣ ਲਈ ਪ੍ਰੇਰਨਾ ਕੀਤੀ । ਉਸ ਦਾ ਵਿਚਾਰ ਸੀ ਕਿ ਕ੍ਰਿਸ਼ਨ ਦੀ ਸਹਾਇਤਾ ਨਾਲ ਗ਼ਰੀਬੀ ਕਟ ਜਾਏਗੀ। ਕ੍ਰਿਸ਼ਨ ਨੇ ਸੁਦਾਮਾ ਦੀ ਪੁਰਾਣੀ ਮਿੱਤਰਤਾਈ ਦਾ ਸਤਿਕਾਰ ਕਰਦੇ ਹੋਇਆਂ ਉਸ ਦਾ ਚੰਗਾ ਆਦਰ ਕੀਤਾ । ਸੁਦਾਮਾ ਆਪਣੇ ਸੰਕੋਚਮਈ ਸੁਭਾਵ ਕਾਰਨ ਕ੍ਰਿਸ਼ਨ ਤੋਂ ਕੁਝ ਨ ਮੰਗ ਸਕਿਆ ਅਤੇ ਵਾਪਸ ਆ ਗਿਆ। ਕ੍ਰਿਸ਼ਨ-ਸੁਦਾਮਾ ਦੀ ਮਿਤ੍ਰਤਾਈ ਬਹੁਤ ਪ੍ਰਸਿੱਧ ਹੈ। ਪਰ ਵਾਪਸ ਆਉਣ ਤੋਂ ਬਾਦ ਉਸ ਦੇਖਿਆ ਕਿ ਉਸ ਨੂੰ ਸਾਰੀ ਸੰਪਤੀ ਪ੍ਰਾਪਤ ਹੋ ਗਈ ਹੈ। ਗੁਰਵਾਕ ਹੈ :—

**ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥...॥੧॥**

ਮਾਰੂ ਮਹਲਾ ੪–੧, ਸਫ਼ਾ ੯੯੫

[ਵੇਖੋ, ੫੪]

**ਉਗਲਾਰੇ,** ਉਗਲ ਸੁੱਟਦਾ ਹੈ । ੫੭

**ਸਲੋਕ ਮ: ੪ ॥**
**... ਓਨਾ ਦਾ ਭਖੁ ਸੁ ਓਥੈ ਨਾਹੀ**
**ਜਾਇ ਕੂੜੁ ਲਹਨਿ ਭੇਡਾਰੇ ॥**
**ਜੇ ਸਾਕਤੁ ਨਰੁ ਖਾਵਾਈਐ ਲੋਚੀਐ**
**ਬਿਖੁ ਕਢੈ ਮੁਖਿ ਉਗਲਾਰੇ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੨੧, ਸਫ਼ਾ ੩੧੨

**ਭਾਵ :** ਇਹ ਤੁਕ ਸਾਕਤਾਂ ਬਾਬਤ ਹੈ, ਕਿਹਾ ਹੈ :— ਕਿ ਉਨ੍ਹਾਂ ਦਾ ਖ਼ਾਜਾ ਉਥੇ (ਸਤਿਸੰਗ ਵਿਚ) ਨਹੀਂ । ਉਹ ਭੇਡਾਂ ਵਾਕੁਣ ਅਪਣਾ ਕੂੜ ਦਾ ਖ਼ਾਜਾ ਜਾ ਕੇ ਲਭ ਲੈਂਦੇ ਹਨ । ਜੇ ਸਾਕਤ ਨੂੰ ਭਲੀ ਖ਼ੁਰਾਕ ਖਵਾਉਣੀ ਲੋਚੀਏ (ਤਾਂ ਉਸ ਨੂੰ ਹਜ਼ਮ ਨਹੀਂ ਹੋਣ ਲਗੀ), ਉਸ ਨੂੰ ਇਹ ਬਿਖ ਵਾਂਗ **ਉਗਲ ਸੁੱਟਦਾ ਹੈ।**

**ਮਤਲਬ :** ਏਥੇ ਸਾਕਤ ਦੇ ਖਾਜੇ ਦਾ ਜ਼ਿਕਰ ਹੈ । ਸਾਕਤ ਨੂੰ ਉਹ ਨਾਮ ਰੂਪੀ ਭੋਜਨ ਜੋ ਸਤਿਸੰਗ ਵਿਚ ਵਰਤਦਾ ਹੈ ਪਸੰਦ ਨਹੀਂ। ਸਾਕਤ ਨੂੰ ਅਪਣੀ ਮਾਨਸਿਕ ਸਾਧਨਾ ਲਈ ਵੀ ਓਹੋ ਭੋਜਨ ਚਾਹੀਦਾ ਹੈ ਜੈਸਾ ਕਿ ਮੱਛੀ ਮਾਸ ਸ਼ਰਾਬ ਆਦਿਕ। ਇਨ੍ਹਾਂ ਦੇ ਬਗ਼ੈਰ ਸਾਕਤ ਦੀ ਪੂਜਾ ਅਧੂਰੀ ਰਹਿੰਦੀ ਹੈ। ਹਰੀ ਭਗਤੀ ਦੇ ਸ਼ਰਧਾ ਭਰਪੂਰ ਨਾਮ ਅੰਮ੍ਰਿਤ ਵਾਲੀ ਖ਼ੁਰਾਕ ਉਸ ਨੂੰ ਹਜ਼ਮ ਨਹੀਂ ਹੁੰਦੀ।

[**ਸੰਸ.** उद्गिरणम् ( **ਉਦ੍ਗਿਰਣਮ੍** ),
**ਪ੍ਰਾ.** उग्गिल (**ਉਗਿੱਲ**), ਉਲਟੀ ਕਰਨਾ।]

**ਉਗਵਹਿ,** ਉਦੈ ਹੋਵਣ । ੫੮

**ਮਹਲਾ ੨ ॥**
**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥**

ਆਸਾ (ਵਾਰ) ਮਹਲਾ ੧–੧, ਸਫ਼ਾ ੪੬੨–੬੩

**ਭਾਵ :** ਜੇ ਸੈਂਕੜੇ ਚੰਦ **ਉਦੈ ਹੋਵਣ,** ਹਜ਼ਾਰਾਂ ਸੂਰਜ ਚੜ੍ਹ ਪੈਣ, ਇਤਨੇ ਚਾਨਣ ਦੇ ਹੁੰਦਿਆਂ ਵੀ ਗੁਰੂ ਤੋਂ ਬਗ਼ੈਰ ਘੋਰ ਅੰਧੇਰਾ ਹੈ।
[**ਸੰਸ.** उद् ( **ਉਦ੍** ) + √ गम् ( √ **ਗਮ੍** )
**ਪ੍ਰਾ:** उग्गम (**ਉਗੱਮ**), ਉਦਿਤ ਹੋਣਾ।]

**ਉਗਵਣਹੁ,** ਪੂਰਬ ਤੋਂ । ੫੯

**ਤਖਤਿ ਬੈਠਾ ਅਰਜਨ ਗੁਰੂ**
**ਸਤਿਗੁਰ ਕਾ ਖਿਵੈ ਚੰਦੋਆ ॥**
**ਉਗਵਣਹੁ ਤੈ ਆਥਵਣਹੁ**
**ਚਹੁ ਚਕੀ ਕੀਅਨੁ ਲੋਆ ॥ ... ॥ ੮ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਭਾਵ :** ਅਰਜਨ ਗੁਰੂ ਤਖ਼ਤ ਉਤੇ ਬੈਠਾ ਹੋਇਆ ਹੈ। ਸਤਿਗੁਰੂ ਦਾ ਚੰਦੋਆ ਲਿਸ਼ਕ ਰਿਹਾ ਹੈ । **ਪੂਰਬ ਤੋਂ** ਪੱਛਮ ਤੀਕ ਚਾਰੇ ਚੱਕਾਂ (ਦਿਸ਼ਾਂ) ਵਿਚ (ਗੁਰੂ ਨੇ) ਚਾਨਣ ਕਰ ਦਿਤਾ ਹੈ।

[**ਸੰਸ.** उद्गमनम् (**ਉਦ੍ਗਮਨਮ੍** ), **ਪ੍ਰਾ.** उग्गम (**ਉਗੱਮ**), ਉਦ੍ਭਵ । **ਡੋਮ,** **ਉਗਵਣ,** ਜਿਥੋਂ ਸੂਰਜ ਉਦਯ ਹੋਵੇ, ਪੂਰਬ ਦਿਸ਼ਾ ।]

**ਉਗਵੈ,** ਉੱਗੇ, ਉਗ ਸਕੇ । ੬੦

**ਸਲੋਕੁ ਮ: ੧ ॥**
**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
**ਬੀਉ ਬੀਜਿ ਪਤਿ ਲੈ ਗਏ**
**ਅਬ ਕਿਉ ਉਗਵੈ ਦਾਲਿ ॥ ... ॥ ੧ ॥**

ਆਸਾ (ਵਾਰ) ਮਹਲਾ ੧–੧੧, ਸਫ਼ਾ ੪੬੮

**ਭਾਵ :** ਸੱਚ ਦਾ ਕਾਲ ਪੈ ਰਿਹਾ ਹੈ, ਕੂੜ ਵਰਤ ਰਿਹਾ ਹੈ। ਕਲਿਜੁਗ ਦੀ ਕਾਲਖ ਨਾਲ ਜੀਵ ਭੂਤਨੇ ਬਣ ਰਹੇ ਹਨ। (ਜਦੋਂ ਕਲਿਜੁਗ ਨਹੀਂ ਸੀ, ਤਦੋਂ ਧਰਮ ਦੀ ਗਤਿ ਹੋਰ ਸੀ, ਉਸ ਸਮੇਂ ਦੇ ਅਨੁਸਾਰ ਲੋਕ) ਧਰਮ ਦਾ ਬੀਜ ਬੀਜ ਕੇ (ਧਰਮ ਕਮਾ ਕੇ) ਇੱਜ਼ਤ ਨਾਲ ਚਲੇ ਗਏ, ਹੁਣ ਦਾਲ ਕਿਸ ਤਰ੍ਹਾਂ **ਉੱਗੇ** (ਧਰਮ ਦਾ ਬੀਜ ਫੁੱਟ ਗਿਆ ਹੈ)।
[ਵੇਖੋ, ੫੮]

**ਉਗਵੈ,** ਜੰਮਦਾ ਹੈ, (ਭੋਇੰ ਵਿਚੋਂ) ਉਗਦਾ ਹੈ। ੬੧

**ਸਲੋਕੁ ਮ: ੩ ॥**
**ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸਨੋ ਲਾਏ ਭਾਉ ॥**
**ਨਾਉ ਬੀਜੇ ਨਾਉ ਉਗਵੈ**
**ਨਾਮੇ ਰਹੈ ਸਮਾਇ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧, ਸਫ਼ਾ ੯੪੭

**ਭਾਵ :** "ਸਤਿਗੁਰੁ ਸਹਜੈ ਦਾ ਖੇਤੁ" ਤੋਂ ਮੁਰਾਦ ਉਸ ਰੂਹਾਨੀ ਜ਼ਿੰਦਗੀ ਦੀ ਹੈ, ਜੋ ਸਤਿਗੁਰੂ ਤੋਂ ਬਖ਼ਸ਼ੀ ਮਿਲਦੀ ਹੈ। ਉਸ ਨੂੰ, ਜਿਸ ਨੂੰ ਉਹ ਪਿਆਰ ਪਾ ਦੇਵੇ। ਪਰ ਆਮ ਖੇਤੀ ਕਾਹਲੀ ਕਰਨ ਨਾਲ ਜਲਦੀ ਫਲ ਨਹੀਂ ਦੇਂਦੀ। ਉਹ ਨਿਯਮ ਅਨੁਸਾਰ ਅਪਣਾ ਵਕਤ ਲੈ ਕੇ ਫਲਦੀ ਹੈ। ਏਸ ਤਰ੍ਹਾਂ ਰੂਹਾਨੀ ਜੀਵਨ ਇਕ ਸਹਜ ਜੀਵਨ ਹੈ। ਇਹ ਕਾਹਲੀ ਦਾ ਸਾਧਨ ਨਹੀਂ। ਇਸ ਵਿਚ ਬੀਜਿਆ ਨਾਮ ਸਹਜ ਵਿਚ **ਉਗਦਾ ਹੈ** (ਉਸ ਦਾ ਫਲ ਰਸ ਹੈ), ਜਿਸ ਨਾਮ ਰਸ ਵਿਚ ਆਦਮੀ ਜਜ਼ਬ ਰਹਿੰਦਾ ਹੈ।
[ਵੇਖੋ, ੫੮]

**ਉਗਵੈ,** ਉੱਗ ਪੈਂਦੇ ਹਨ। ੬੨

**ਮਹਲਾ ੧ ॥**
**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ**
**ਵੇਖਹੁ ਏਹੁ ਨਿਆਉ ॥ ੨ ॥**

ਆਸਾ (ਵਾਰ) ਮਹਲਾ ੧–੨੨, ਸਫ਼ਾ ੪੭੪

**ਭਾਵ :** ਜੋ ਜੀਵ ਅੰਦਰ ਸੰਕਲਪ ਹੁੰਦੇ ਹਨ, ਉਹੋ ਕਰਮਾਂ ਵਿਚ **ਉੱਗ ਪੈਂਦੇ ਹਨ**। ਮੂੰਹ ਨਾਲ ਉਪਰੋਂ ਆਖੀ ਗੱਲ ਫੋਕੀ ਗੱਲ ਹੀ ਹੈ। ਜ਼ਹਿਰ ਦੇ ਬੀਜ ਬੀਜ ਕੇ ਅੰਮ੍ਰਿਤ ਫਲ ਮੰਗਣਾ ਬੇਨਿਆਈਂ ਗੱਲ ਹੈ।
[ਵੇਖੋ, ੫੮]

**ਉਗਵੈ,** ਚੜ੍ਹਦਾ ਹੈ। ੬੩

**ਉਗਵੈ ਸੂਰੁ ਅਸੁਰ ਸੰਘਾਰੈ ॥**
**ਊਚਉ ਦੇਖਿ ਸਬਦਿ ਬੀਚਾਰੈ ॥ ... ॥ ੯ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਭਾਵ :** ਜਿਸ ਵੇਲੇ ਸੂਰਜ **ਚੜ੍ਹਦਾ ਹੈ,** ਉਸ ਵੇਲੇ ਅਸੁਰਾਂ ਦਾ ਨਾਸ ਹੁੰਦਾ ਹੈ। ਸੂਰਜ ਦੇਵਤਾ ਹੈ ਤੇ ਅਸੁਰ ਦੈਂਤ ਹਨ। ਦੈਂਤ ਦੇਵਤਿਆਂ ਦੇ ਦੁਸ਼ਮਨ ਹਨ। ਸੂਰਜ ਦਾ ਦੁਸ਼ਮਨ ਅੰਧੇਰਾ ਹੈ। ਸੋ ਉਸ ਦੇ ਚੜ੍ਹਨ ਨਾਲ ਅੰਧੇਰੇ ਰੂਪੀ ਅਸੁਰ ਦਾ ਨਾਸ਼ ਹੋ ਜਾਂਦਾ ਹੈ। ਗਿਆਨ ਰੂਪੀ ਸੂਰਜ ਜਿਸ ਵੇਲੇ ਚੜ੍ਹਦਾ ਹੈ, ਉਸ ਵੇਲੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਦਾ ਨਾਸ਼ ਹੋ ਜਾਂਦਾ ਹੈ। ਸ਼ਬਦ ਦੀ ਵੀਚਾਰ (ਕਮਾਈ) ਨਾਲ ਉੱਚੇ ਹਰੀ ਦਾ ਦਰਸ਼ਨ ਹੋ ਜਾਂਦਾ ਹੈ (ਗਿਆਨ ਦੇ ਪ੍ਰਕਾਸ਼ ਨਾਲ ਸ਼ਬਦ ਦੀ ਕਮਾਈ ਦੁਆਰਾ ਪ੍ਰਤੱਖ ਦਰਸ਼ਨ ਹੁੰਦੇ ਹਨ)।

**ਨੋਟ :** ਪੌਰਾਣਿਕ ਕਥਾ ਮੁਤਾਬਿਕ ਦੈਂਤ ਸੂਰਜ ਨੂੰ ਚੜ੍ਹਨ ਨਹੀਂ ਦੇਂਦੇ। ਅਸੁਰਾਂ ਨੂੰ ਮਾਰ ਕੇ ਸੂਰਜ ਚੜ੍ਹਦਾ ਹੈ। ਸੂਰਜ ਅਤੇ ਅਸੁਰਾਂ ਦਾ ਸੰਧਿਆ ਸਮੇਂ ਭਿਅੰਕਰ ਯੁਧ ਹੁੰਦਾ ਹੈ। **(ਵਿਸ਼ਨੂੰ ਪੁਰਾਣ, II, 8, 51)**
[ਵੇਖੋ, ੫੮]

**ਉਗਵੈ,** ਉਦੇ ਹੁੰਦੇ ਹੀ, (ਦਿਨ) ਚੜ੍ਹਦਿਆਂ ਹੀ। ੬੪

**ਉਗਵੈ ਦਿਨਸੁ ਆਲੁ ਜਾਲੁ ਸਮ੍ਹਾਲੇ**
**ਬਿਖੁ ਮਾਇਆ ਕੇ ਬਿਸਥਾਰੇ ॥**
**ਆਈ ਰੈਨਿ ਭਇਆ ਸੁਪਨੰਤਰੁ**
**ਬਿਖੁ ਸੁਪਨੈ ਭੀ ਦੁਖ ਸਾਰੇ ॥ ੫ ॥**

ਨਟ. (ਅਸਟ.) ਮਹਲਾ ੪–੨, ਸਫ਼ਾ ੯੮੧

**ਭਾਵ : ਦਿਨ ਚੜ੍ਹਦਿਆਂ ਹੀ** ਮਨੁੱਖ ਬਿਖ ਰੂਪ ਮਾਇਆ ਦੇ ਆਲ-ਜਾਲ ਦੇ ਵਿਸਤਾਰ ਸੰਭਾਲਦਾ ਹੈ। ਰਾਤ ਪੈਂਦਿਆਂ (ਵੀ ਉਸ ਨੂੰ ਕੋਈ ਚੈਨ ਨਹੀਂ), ਉਹ ਤਦ ਸੁਪਨੇ ਵਿਚ ਮਾਇਆ ਦੇ ਸਾਰੇ ਦੁੱਖ ਭੋਗਦਾ ਹੈ।
[ਵੇਖੋ, ੫੮]

**ਉਗਾਹਿ,** ਪਕੜ ਕੇ । ੬੫

**ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥**
**ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥ ੨ ॥**

ਮਾਰੂ (ਅਸਟ.) ਮਹਲਾ ੫–੩, ਸਫ਼ਾ ੧੦੧੭–੧੮

**ਭਾਵ :** ਬੇੜੀ ਨੂੰ ਪੈਰਾਂ ਨਾਲ **ਪਕੜਦਾ ਹੋਇਆ,** ਜੋ ਮਨੁੱਖ ਉਸ ਵਿਚ ਜਾ ਬੈਠਦਾ ਹੈ, ਉਸ ਦੀ ਥਕਾਵਟ (ਜੋ ਹੱਥਾਂ ਪੈਰਾਂ ਨਾਲ ਤਰਨ ਕਰਕੇ ਹੋਣੀ ਸੀ), ਸਰੀਰ ਵਿਚੋਂ ਹਟ ਜਾਂਦੀ ਹੈ । ਹੁਣ ਉਸ ਨੂੰ ਮਹਾਂ ਸਾਗਰ ਦਾ ਦੁੱਖ ਨਹੀਂ ਵਿਆਪਦਾ ਤੇ ਉਹ ਏਸ ਤਸੱਲੀ ਨਾਲ ਬੈਠਾ ਰਹਿੰਦਾ ਹੈ ਕਿ ਹੁਣੇ ਪਾਰਲੇ ਕੰਢੇ ਪਹੁੰਚਾਂਗਾ ।

[ਸੰਸ. √ ग्रह्, ਪਕੜਨਾ,
√ उत् + गाह् (ਉਤ੍ + ਗਾਹ੍), ਹਿਲਾਣਾ, ਹਿਚਕੋਲੇ ਦੇਣਾ ।
ਪੰ. ਗਾਹਣਾ, ਲਤਾੜਨਾ, ਕੁਚਲਣਾ, ਮਥਣਾ ।]

**ਉਗਾਹੀ,** ਸਾਖੀ, ਸ਼ਾਹਦੀ । ੬੬

**ਲੈ ਕੈ ਵਢੀ ਦੇਨਿ ਉਗਾਹੀ**
**ਦੁਰਮਤਿ ਕਾ ਗਲਿ ਫਾਹਾ ਹੇ ॥ ੩ ॥**

ਮਾਰੂ (ਸੋਲਹੇ) ਮਹਲਾ ੧–੧੨, ਸਫ਼ਾ ੧੦੩੨

**ਭਾਵ :** ਰਿਸ਼ਵਤ ਲੈ ਕੇ ਝੂਠੀ **ਗਵਾਹੀ** ਦੇਂਦੇ ਹਨ, ਐਸਾ ਕਰਨ ਵਾਲਿਆਂ ਦੇ ਗਲ ਵਿਚ ਭੈੜੀ ਮਤ ਦੀ ਫਾਹੀ ਪਈ ਹੈ ।

[ਫ਼ਾ. گواہی (ਗੁਵਾਹੀ), ਹਾਮੀ ।]

**ਉਘਰਿ,** ਪ੍ਰਗਟ, ਉਘੜ । ੬੭

**ਉਘਰਿ ਗਇਆ ਜੈਸਾ ਖੋਟਾ ਢਬੂਆ**
**ਨਦਰਿ ਸਰਾਫਾ ਆਇਆ ॥**
**ਅੰਤਰਜਾਮੀ ਸਭੁ ਕਿਛੁ ਜਾਨੈ**
**ਉਸ ਤੇ ਕਹਾ ਛਪਾਇਆ ॥ ੩ ॥**

ਆਸਾ ਮਹਲਾ ੫–੪੨, ਸਫ਼ਾ ੩੮੧

**ਭਾਵ :** ਖੋਟਾ ਸਿੱਕਾ **ਪ੍ਰਗਟ** ਹੋ ਜਾਂਦਾ ਹੈ (ਕਿ ਖੋਟਾ ਹੈ) ਜਿਸ ਵੇਲੇ ਸਰਾਫ਼ ਦੀ (ਪਾਰਖੂ) ਨਜ਼ਰ ਉਸ ਉਪਰ ਪੈਂਦੀ ਹੈ । ਪ੍ਰਭੂ ਅੰਤਰਜਾਮੀ ਹੈ, ਉਹ ਸਭ ਕੁਛ ਜਾਣਦਾ ਹੈ, ਉਸ ਤੋਂ (ਖੋਟ) ਕਿਥੇ ਛਪਾਇਆ ਜਾ ਸਕਦਾ ਹੈ ।

**ਢਬੂਆ,** ਇਕ ਪੁਰਾਤਨ ਸਿੱਕਾ ।
[ਸੰਸ. उद् + घाटय् (ਉਦ੍ + ਘਾਟਯ)
ਪ੍ਰਾ. उग्घड़ (ਉਗ੍ਘੜ), ਖੋਲ੍ਹਨਾ, ਪ੍ਰਗਟ ਕਰਨਾ ।]

**ਉਘਰਿ ਗਏ,** ਉਘੜ ਗਏ ਭਾਵ ਖੁਲ੍ਹ ਗਏ । ੬੮

**ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ**
**ਉਘਰਿ ਗਏ ਬਿਖਿਆ ਕੇ ਤਾਕ ॥ ੧ ॥**

ਕਾਨੜਾ ਮਹਲਾ ੪–੪, ਸਫ਼ਾ ੧੨੯੫

**ਭਾਵ :** ਹਰੀ ਦੇ ਸੰਤਾਂ ਨੂੰ ਜਦ ਮਿਲੇ ਤਾਂ ਹਰੀ ਪ੍ਰਗਟ ਹੋ ਗਇਆ । ਸੰਸਾਰਕ ਵਿਸ਼ਿਆਂ ਦੇ ਹਨੇਰ ਬੰਦ ਦਰਵਾਜ਼ੇ **ਖੁਲ੍ਹ ਗਏ** (ਅਤੇ ਏਸ ਰੋਸ਼ਨੀ ਵਿਚ ਹਰੀ ਪ੍ਰਤੱਖ ਹੋ ਗਿਆ) ।

**ਤਾਕ,** ਬੰਦ ਭਿਤ, ਬੰਦ ਖਿੜਕੀਆਂ ।
[ਵੇਖੋ, ੬੭]

**ਉਘਲਾਨਾ,** ਊਂਘਣ ਲਗ ਪਿਆ । ੬੯

**ਮੇਰਾ ਮਨੁ ਆਲਸੀਆ ਉਘਲਾਨਾ ॥**
**ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ**
**ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥**

ਜੈਤ. ਮਹਲਾ ੪–੩, ਸਫ਼ਾ ੬੯੭

**ਭਾਵ :** ਮੇਰਾ ਆਲਸੀ ਮਨ **ਊਂਘਣ ਲਗ ਪਿਆ** ਸੀ । ਹਰੀ ਨੇ ਮੈਨੂੰ ਸਾਧੂ ਗੁਰੂ ਪਾਸ ਲਿਆ ਕੇ ਮਿਲਾ ਦਿਤਾ । ਸਾਧੂ ਗੁਰੂ ਨੂੰ ਮਿਲ ਕੇ ਮੇਰੇ ਅੰਦਰ ਦੇ ਕਿਵਾੜ ਖੁਲ੍ਹ ਗਏ ।

[ਸੰਸ. √ अञ्च् ਕਿਸੇ ਪਾਸੇ ਝੁਕਣਾ, **ਪ੍ਰਾ.** ਤੰਬ (ਊਘ), ਨੀਂਦ ਲੈਣਾ, ਪੰ. ਊਂਘਣਾ, ਨੀਂਦ ਆਉਣ ਕਾਰਣ ਸਿਰ ਦਾ ਹੇਠਾਂ ਵਲ ਝੁਕਣਾ ।]

**ਉਘੜਿ,** ਪ੍ਰਤੱਖ, ਪ੍ਰਗਟ । ੭੦

**ਸਲੋਕ ਮ: ੪ ॥**
**...ਇਕਨ੍ਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ**
**ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥**
**ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ**
**ਸੁਆਵਗੀਰ ਸਭਿ ਉਘੜਿ ਆਏ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੭, ਸਫ਼ਾ ੩੦੨–੩

**ਭਾਵ :** ਇਕ ਐਸੇ ਮਨੁੱਖ ਹਨ, ਜਿਨ੍ਹਾਂ ਦੇ ਅੰਦਰ ਖੋਟ ਹੁੰਦਾ ਹੈ, ਉਹ ਸਦਾ ਖੋਟ ਹੀ ਕਮਾਉਂਦੇ ਹਨ । ਜੈਸਾ ਉਹ ਬੀਜਦੇ ਹਨ,

ਉਸ ਦੇ ਮੁਤਾਬਿਕ ਹੀ ਉਨ੍ਹਾਂ ਨੂੰ ਫਲ ਮਿਲਦਾ ਹੈ । (ਬੀਜ ਤੋਂ ਫਲ, ਤੇ ਫਲ ਤੋਂ ਬੀਜ ਦੇ ਚੱਕਰ ਵਿਚ ਫਸ ਕੇ ਖੋਟ ਵਿਚੋਂ ਨਿਕਲ ਨਹੀਂ ਸਕਦੇ, ਮਗਰ ਉਹ ਕੋਸ਼ਿਸ਼ ਕਰਦੇ ਹਨ ਕਿ ਬਾਹਰੋਂ ਬੜੇ ਨੇਕ ਦਿੱਸਣ) ਪਰ ਜਿਸ ਵੇਲੇ ਸਤਿਗੁਰੂ ਸਰਾਫ਼ਾਂ ਵਰਗੀ ਪਾਰਖੂ ਨਜ਼ਰ ਨਾਲ ਦੇਖਦੇ ਹਨ ਤਦ ਹੇਠਲਾ ਖੋਟ (ਮੁਲੰਮੇ ਦੇ ਹੇਠ ਪਿੱਤਲ) ਸਭ (ਖੋਟਿਆਂ) ਦਾ **ਪ੍ਰਗਟ** ਹੋ ਜਾਂਦਾ ਹੈ ।

**ਸੁਆਵਗੀਰ,** ਪਿੱਤਲ ਦੀ ਨਿਜੀ ਖ਼ਸਲਤ ।
[ਵੇਖੋ, ੬੭]

**ਉਘਾ,** ਪ੍ਰਗਟ, ਪ੍ਰਤੱਖ । ੭੧

**ਸਲੋਕ ਮ: ੪ ॥**
**... ਅੰਦਰਿ ਬਹੈ ਤਪਾ ਪਾਪ ਕਮਾਏ ॥**
**ਹਰਿ ਅੰਦਰਲਾ ਪਾਪੁ ਪੰਚਾ ਨੋ**
**ਉਘਾ ਕਰਿ ਵੇਖਾਲਿਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੩੦, ਸਫ਼ਾ ੩੧੬

**ਭਾਵ :** (ਤਪਾ ਇਕ ਇਤਿਹਾਸਿਕ ਵਿਅਕਤੀ ਸੀ, ਜੋ ਅੰਦਰੋਂ ਲੋਭੀ ਸੀ, ਪਰ ਬਾਹਰੋਂ ਤਪੱਸਵੀ ਦਾ ਭੇਖ ਬਣਾਇਆ ਹੋਇਆ ਸੀ) ਅੰਦਰ ਵੜ ਕੇ ਤਪਾ ਪਾਪ ਕਮਾਉਂਦਾ ਹੈ, ਪਰ ਹਰੀ ਨੇ ਉਸ ਦਾ ਲੁਕਿਆ ਹੋਇਆ ਪਾਪ ਪੰਚਾਂ ਨੂੰ **ਪ੍ਰਗਟ** ਕਰਕੇ ਦਿਖਾ ਦਿਤਾ ।

[**ਸੰਸ.** ਤਦ੍ + ਥਾਟਯ੍ ( **ਉਦ੍ + ਘਾਟਯ੍** ) । **ਪ੍ਰਾ.** ਤਾਘਾਡ (**ਉਗ੍ਘਾਡ**), ਬੇ ਪਰਦਾ, ਲੁਕਾ ਤੋਂ ਮੁਕਤ, ਪ੍ਰਤੱਖ ।
**ਪੰ.** ਉਘਾ, ਪ੍ਰਗਟ, ਬਾਹਰ ਹੋ ਕੇ ਪ੍ਰਤੱਖ ਦਿਸਣ ਵਾਲਾ ।]

**ਉਚ,** ਉੱਤਮ, ਉੱਚੀ । ੭੨

**ਪਰਤੀਤਿ ਹੀਐ ਆਈ ਜਿਨ ਜਨ ਕੈ**
**ਤਿਨ ਕਉ ਪਦਵੀ ਉਚ ਭਈ ॥**
**ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ**
**ਕਾਮ ਕ੍ਰੋਧ ਕੀ ਬ੍ਰਿਥਾ ਗਈ ॥ ... ॥ ੩ ॥**

ਸਵਈ. ਮਹਲੇ ੪ ਕੇ–੬, ਸਫ਼ਾ ੧੪੦੨

**ਭਾਵ :** ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਸਿਦਕ ਆ ਗਿਆ, ਉਨ੍ਹਾਂ ਨੂੰ **ਉੱਚੀ** ਪਦਵੀ ਮਿਲ ਗਈ । ਉਨ੍ਹਾਂ ਨੇ ਮਾਇਆ ਤਿਆਗ ਦਿਤੀ, ਮੋਹ ਅਤੇ ਲਾਲਚ ਤਿਆਗ ਦਿਤੇ, ਉਨ੍ਹਾਂ ਦੀ ਕਾਮ-ਪੀੜਾ ਅਤੇ ਕ੍ਰੋਧ ਪੀੜਾ ਹਟ ਗਈ ।

[**ਸੰਸ. ਤਚ੍ਚ (ਉੱਚ),** ਉੱਚਾ ।]

**ਉਚ, ਉਚ ਹਦੀ,** ਹੱਦ ਤੋਂ ਉੱਚਾ, ਬਹੁਤ ਉੱਚਾ । ੭੩

**ਨਾਨਕ ਈਸਰਿ ਜਗਨਾਥਿ ਉਚ ਹਦੀ**
**ਵੈਣੁ ਵਿਰਿਕਿਓਨੁ ॥ ... ॥ ੪ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੭

**ਭਾਵ :** (ਦੁਨੀਆਂ ਆਖਦੀ ਹੈ) ਕਿ ਨਾਨਕ, ਈਸ਼ਰ ਹੈ, ਅਤੇ ਜਗਤ ਦਾ ਮਾਲਕ ਹੈ, ਉਸ ਨੇ ਜੋ ਬਚਨ ਬੋਲਿਆ ਹੈ, ਉਹ **ਹਦ ਦਾ ਉੱਚਾ** ਬਚਨ ਹੈ ।

[**ਉਚਹਦੀ,** ਉਚ + ਹਦੀ, ਹੱਦ ਤੋਂ ਉੱਚਾ ।]
[ਵੇਖੋ, ੭੨]

**ਉਚ, ਉਚ ਦੁਮਾਲੜਾ,** ਉਹ ਕਪੜਾ ਜੋ ਜਿੱਤੇ ਹੋਏ ਮੱਲ (ਪਹਿਲਵਾਨ) ਨੂੰ ਮਿਲਦਾ ਸੀ ਅਤੇ ਜੋ ਉਹ ਸਿਰ ਉਤੇ ਪਹਿਨਦਾ ਸੀ, ਭਾਵ ਇਹ ਹੈ ਕਿ ਗੁਰੂ ਨੂੰ ਮਿਲ ਕੇ ਅਪਣੇ ਆਪ ਉੱਪਰ ਫ਼ਤਹ ਰੂਪੀ ਪਦਵੀ ਪ੍ਰਾਪਤ ਹੋਈ ਹੈ । ੭੪

**ਹਉ ਗੋਸਾਈ ਦਾ ਪਹਿਲਵਾਨੜਾ ॥**
**ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ**
**ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥**

ਸਿਰੀ ਮਹਲਾ ੫–੨੯, ਸਫ਼ਾ ੭੪

**ਭਾਵ :** ਮੈਂ ਮਾਲਕ ਦਾ ਛੋਟਾ ਪਹਿਲਵਾਨ ਸੀ, ਗੁਰੂ ਨੂੰ ਮਿਲ ਕੇ (ਮੈਨੂੰ, ਆਪਣੀ ਹਉਮੈ ਤੇ, ਫ਼ਤਹ ਹੋਈ) । ਮੈਨੂੰ **ਉਚਾ ਦੁਮਾਲਾ** ਪ੍ਰਾਪਤ ਹੋ ਗਿਆ । ਮੇਰੀ ਕੁਸ਼ਤੀ ਦੇਖਣ ਲਈ ਤਮਾਸ਼ਬੀਨਾਂ ਦੀ ਭੀੜ ਇਕੱਠੀ ਹੋਈ । ਗੁਰਦੇਵ ਆਪ ਬੈਠਾ ਦੇਖਦਾ ਸੀ ।

[**ਫ਼ਾ.** دُنبال (ਦੁੰਬਾਲਾ), ਪੂਛ, ਸ਼ਮਲਾ ।]

**ਉਚਕਾ,** ਉਚੱਕਾ, ਠੱਗ, ਲੁੱਚਾ । ੭੫

**ਹਰਿ ਧਨ ਕਉ ਉਚਕਾ ਨੇੜਿ ਨ ਆਵਈ**
**ਜਮੁ ਜਾਗਾਤੀ ਡੰਡੁ ਨ ਲਗਾਈ ॥ ੪ ॥**

ਸੂਹੀ ਮਹਲਾ ੪–੧੦, ਸਫ਼ਾ ੭੩੪

**ਭਾਵ :** ਹਰਿ ਧਨ ਇਕ ਐਸਾ ਧਨ ਹੈ, ਜਿਸ ਨੂੰ ਕੋਈ **ਉਚੱਕਾ** ਨਹੀਂ ਚੁਰਾ ਸਕਦਾ ਨ ਇਸ ਨੂੰ ਜਮ (ਮੌਤ) ਦਾ ਡਰ ਹੈ । ਨ ਕੋਈ ਮਸੂਲੀਆ ਇਸ ਉਤੇ, ਡੰਡ ਲਗਾ ਸਕਦਾ ਹੈ ।

**ਮਤਲਬ :** ਦੁਨਿਆਵੀ ਧਨ ਤਾਂ ਮਰਦਿਆਂ ਵੀ ਨਾਲ ਨਹੀਂ ਜਾਣੇ, ਪਰ ਹਰਿ ਧਨ ਐਸੀ ਚੀਜ਼ ਹੈ ਜਿਸ ਨੂੰ ਮੌਤ ਵੀ ਨਹੀਂ ਖੋਹ ਸਕਦੀ ।

**ਜਾਗਾਤੀ,** ਮਸੂਲੀਆ ।

[**ਹਿੰਦੀ ਤਚੱਕਾ (ਉਚੱਕਾ),** ਦੂਜਿਆਂ ਦਾ ਮਾਲ ਚੁਰਾ ਕੇ ਨਸ ਜਾਣ ਵਾਲਾ, ਉੱਛਲ ਕੇ ਚੀਜ਼ ਚੁੱਕ ਲੈ ਜਾਣ ਵਾਲਾ ।]

## ਉਚਕਿ, ਮੁੱਕਣਾ, ਘਟਣਾ । ੭੬

**ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ**
**ਸਤਿਗੁਰ ਤੇ ਸੁਧਿ ਪਾਈ ॥**
**ਦਾਸੁ ਕਬੀਰੁ ਤਾਸੁ ਮਦ ਮਾਤਾ**
**ਉਚਕਿ ਨ ਕਬਹੂ ਜਾਈ ॥ ੩ ॥**

ਰਾਮ. ਕਬੀਰ–੨, ਸਫ਼ਾ ੯੬੯

**ਭਾਵ :** ਗੁਰੂ ਕੋਲ ਪਹੁੰਚਦਿਆਂ ਹੀ ਗਿਆਨ ਪ੍ਰਾਪਤ ਹੋਇਆ । ਉਸ ਗਿਆਨ ਦੇ ਪ੍ਰਕਾਸ਼ ਵਿਚ ਸਾਰੀ ਅਸਲੀਅਤ ਪ੍ਰਗਟ ਹੋ ਗਈ । ਸਤਗੁਰ ਕੋਲੋਂ ਜੋ ਸੋਝੀ ਮਿਲੀ ਉਸ ਦੇ ਨਸ਼ੇ ਵਿਚ ਕਬੀਰ ਮਸਤ ਹੈ । ਉਹ ਨਸ਼ਾ ਕਦੇ ਉਤਰਦਾ ਨਹੀਂ ਜਾਂ **ਘਟਦਾ ਨਹੀਂ** ।

[**ਸੰਸ.** √ **ਚਟ੍** (√ ਚਟ੍ ) ਤੋੜਨਾ, **ਉਚ੍ਚਾਟਨਮ੍ (ਉੱਚਾਟਨਮ੍)** ਕੱਢ ਦੇਣਾ, ਦੂਰ ਕਰਨਾ ।
**ਪੰ.** ਉਟਕ, ਮੁੱਕਣਾ, ਘਟਣਾ ।]

## ਉਚਰਉ, ਮੈਂ ਉਚਰਾਂ, ਮੈਂ ਕਹਾਂ । ੭੭

**ਪਾਛੈ ਬਹੁਰਿ ਨ ਆਵਨੁ ਪਾਵਉ ॥**
**ਅੰਮ੍ਰਿਤ ਬਾਣੀ ਘਟ ਤੇ ਉਚਰਉ**
**ਆਤਮ ਕਉ ਸਮਝਾਵਉ ॥ ੧ ॥ ਰਹਾਉ ॥**

ਧਨਾਸ. ਨਾਮਦੇਵ–੨, ਸਫ਼ਾ ੬੯੩

**ਭਾਵ :** ਹੁਣ ਮੈਂ ਜਨਮ ਵਿਚ ਨਹੀਂ ਆਵਾਂਗਾ । ਅਪਣੇ ਹਿਰਦੇ ਵਿਚੋਂ ਅੰਮ੍ਰਿਤ ਬਾਣੀ **ਉਚਾਰਦਾ ਹਾਂ,** ਇਸ ਨਾਲ, ਆਤਮਾ ਨੂੰ (ਏਕਤਾ ਦੀ) ਸਿੱਖਿਆ ਦੇਂਦਾ ਰਹਿੰਦਾ ਹਾਂ ।

[**ਸੰਸ.** ਤਤ੍ + √ **ਚਰ੍,** ਉਚ੍ਚਰਣਮ੍ (**ਉਚੱਰਣਮ੍**), ਬੋਲਣਾ, ਕਹਿਣਾ ।]

## ਉਚਰਹਿ, ਉਚਾਰਦੇ ਹਨ, (ਭਗਤੀ) ਕਰਦੇ ਹਨ । ੭੮

**ਮ: ੩ ॥ ... ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ**
**ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥ ੨ ॥**

ਸੋਰਠਿ (ਵਾਰ) ਮਹਲਾ ੪–੨੨, ਸਫ਼ਾ ੬੫੧

**ਭਾਵ :** ਗੁਰੂ ਦੀ ਕ੍ਰਿਪਾ ਨਾਲ ਇਹ ਗੱਲ ਪ੍ਰਾਪਤ ਹੁੰਦੀ ਹੈ ਕਿ ਮਨੁੱਖ ਨਿਤ ਪ੍ਰਤੀ ਉਸ ਦੀ **ਭਗਤੀ ਕਰਦੇ ਹਨ,** ਐਸੇ ਭਗਤ ਹਰੀ ਦੀ ਭਗਤੀ ਵਿਚ ਹੀ ਸਮਾਏ ਰਹਿੰਦੇ ਹਨ ।
[ਵੇਖੋ, ੭੭]

## ਉਚਰਹਿ, ਉਚਾਰਦੇ ਹਨ । ੭੯

**ਸਲੋਕੁ ਮ: ੪ ॥**
**... ਸਉਦੇ ਵਾਹੁ ਵਾਹੁ ਉਚਰਹਿ**
**ਉਠਦੇ ਭੀ ਵਾਹੁ ਕਰੇਨਿ ॥**
**ਨਾਨਕ ਤੇ ਮੁਖ ਉਜਲੇ**
**ਜਿ ਨਿਤ ਉਠਿ ਸੰਮਾਲੇਨਿ ॥ ੧ ॥**

ਗਉੜੀ (ਵਾਰ) ਮਹਲਾ ੪–੨੨, ਸਫ਼ਾ ੩੧੩

**ਭਾਵ :** ਉਹ ਸੌਂਦੇ ਹੋਇ ਵੀ ਵਾਹ ! ਵਾਹ !! **ਉਚਾਰਦੇ ਹਨ** ਅਤੇ ਉਠਦੇ ਹੋਇ ਵੀ 'ਵਾਹ', 'ਵਾਹ', ਕਰਦੇ ਹਨ । ਉਹ ਉੱਜਲੇ ਮੂੰਹ ਵਾਲੇ ਹਨ, ਜੋ ਨਿਤ ਪ੍ਰਤੀ ਉਠਦਿਆਂ ਸਾਰ (ਹਰੀ ਨੂੰ) ਯਾਦ ਕਰਦੇ ਹਨ ।
[ਵੇਖੋ, ੭੭]

## ਉਚਰਹੁ, ਉਚਾਰਣ ਕਰੋ, ਜਪੋ । ੮੦

**ਉਚਰਹੁ ਰਾਮ ਨਾਮੁ ਲਖ ਬਾਰੀ ॥**
**ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੪੪, ਸਫ਼ਾ ੧੯੪

**ਭਾਵ :** ਲੱਖ ਵਾਰੀ ਰਾਮ ਨਾਮ ਦਾ ਉਚਾਰਣ ਕਰ, (ਹੇ ਰਸਨਾ !) ਹੇ ਪ੍ਰਭੂ ਦੀ ਪਿਆਰੀ !! ਤੂੰ ਰਾਮ ਨਾਮ ਦੇ **ਉਚਾਰਣ ਦਾ** ਅੰਮ੍ਰਿਤ ਰਸ ਪੀ ।
[ਵੇਖੋ, ੭੭]

## ਉਚਰਣੰ, ਉਚਾਰਨ ਕਰਨ ਨਾਲ । ੮੧

**ਸਲੋਕ ॥ ਦਇਆ ਕਰਣੰ ਦੁਖ ਹਰਣੰ**
**ਉਚਰਣੰ ਨਾਮ ਕੀਰਤਨਹ ॥ ... ॥ ੧ ॥**

ਜੈਤ. (ਵਾਰ) ਮਹਲਾ ੫–੧੮, ਸਫ਼ਾ ੭੦੯

**ਭਾਵ :** ਪ੍ਰਭੂ ਨਾਮ ਦਾ **ਉਚਾਰਨ** ਅਤੇ ਉਸ ਦਾ ਕੀਰਤਨ **ਕਰਨ ਨਾਲ** (ਦਿਆਲੂ ਪ੍ਰਭੂ ਮਨੁੱਖ ਉਤੇ) ਦਇਆ ਕਰਦਾ ਹੈ ਅਤੇ ਉਸ ਦੇ ਸਾਰੇ ਦੁੱਖ ਦੂਰ ਕਰ ਦਿੰਦਾ ਹੈ ।
[ਵੇਖੋ, ੭੭]

**ਉਚਰਣੰ,** ਉਚਾਰਦੇ ਹਨ । ੮੨

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ**
**ਉਚਰਣੰ ਸਰਬ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ**
**ਕਰਮ ਕਰਤ ਸ ਸੂਕਰਹ ॥ ੬੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੬੦

**ਭਾਵ :** ਐਸੇ ਬੰਦੇ ਸੂਰਾਂ ਦਾ ਕਰਮ ਕਰਦੇ ਹਨ, ਜੋ ਦੂਸਰਿਆਂ ਦਾ ਧਨ ਚੁਰਾਉਂਦੇ ਹਨ, ਜੋ ਵਿਘਨ ਪਾਉਂਦੇ ਹਨ, ਜੋ ਅਪਣੀ ਉਪਜੀਵਕਾ ਲਈ ਸਭ ਕਿਸਮ ਦੇ (ਝੂਠੇ ਸੱਚੇ) ਬਚਨ ਸਾਰੇ ਲੋਕਾਂ ਲਈ **ਉਚਾਰਦੇ ਹਨ,** ਜੋ ਅਪਣੇ ਮਨ ਵਿਚ ਮਾਇਆ ਦੀ ਲਉ ਲਈ ਤ੍ਰਿਸ਼ਨਾ ਦੇ ਭੁੱਖੇ ਹਨ ।

**ਪਰ ਦਰਬ,** ਪਰਾਇਆ ਧਨ ।
**ਹਿਰਣੰ,** ਚੁਰਾਉਂਦੇ ਹਨ ।
**ਅਤਿਪਤਿ,** ਅ+ਤ੍ਰਿਪਤ = ਨ ਰਜੇ ਹੋਏ, ਭੁੱਖੇ, ਤ੍ਰਿਸ਼ਨਾਲੂ ।
**ਲਉ ਲਈ,** ਲੈ ਲਵਾਂ, ਲੈ ਲਵਾਂ ਕਰਨਾ ।
**ਸੂਕਰਹ,** ਸੂਰਾਂ ਦਾ ।
[ਵੇਖੋ, ੭੭]

**ਉਚਰਤ,** ਉਚਾਰਨ ਕੀਤਿਆਂ, ਉਚਾਰਦਿਆਂ ਹੀ । ੮੩

**ਰਮਤ ਰਾਮ ਜਨਮ ਮਰਣੁ ਨਿਵਾਰੈ ॥**
**ਉਚਰਤ ਰਾਮ ਭੈ ਪਾਰਿ ਉਤਾਰੈ ॥ ... ॥ ੪ ॥**

ਗੋਂਡ ਮਹਲਾ ੫–੧੦, ਸਫ਼ਾ ੮੬੫

**ਭਾਵ :** ਰਾਮ ਦਾ ਸਿਮਰਣ ਜਨਮ ਮਰਣ ਦਾ ਚੱਕਰ ਦੂਰ ਕਰ ਦੇਂਦਾ ਹੈ । ਰਾਮ **ਉਚਾਰਦਿਆਂ ਹੀ,** ਉਹ ਪ੍ਰਭੂ, ਜੀਵ ਨੂੰ, ਭੈ ਤੋਂ ਪਾਰ ਕਰ ਦੇਂਦਾ ਹੈ ।
[ਵੇਖੋ, ੭੭]

**ਉਚਰਤ,** ਉਚਾਰਨ ਨਾਲ । ੮੪

**ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥**
**ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥ ੧ ॥**

ਬਿਲਾ. ਮਹਲਾ ੫–੬੮, ਸਫ਼ਾ ੮੧੭–੧੮

**ਭਾਵ :** ਸੰਤ ਸਮਾਗਮ ਵਿਚ ਮਿਲ ਕੇ, ਪ੍ਰਭੂ ਦੀ ਅਰਾਧਨਾ, ਮਨ ਤਨ ਨਾਲ ਕਰਨੀ ਚਾਹੀਦੀ ਹੈ, (ਹਿਰਦੇ ਵਿਚ ਵੀ ਅਤੇ ਰਸਨਾ ਨਾਲ ਵੀ) । ਗੋਪਾਲ ਦੇ ਗੁਣ ਅਤੇ ਜਸ **ਉਚਾਰਨ ਨਾਲ** ਜਮ ਦੂਰੋਂ ਹੀ ਨਸ ਜਾਂਦਾ ਹੈ ।
[ਵੇਖੋ, ੭੭]

**ਉਚਰੰਤਿ,** ਉਚਾਰਦੇ ਹਨ । ੮੫

**ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥**
**ਉਚਰੰਤਿ ਨਾਨਕ ਹਰਿ ਹਰਿ ਰਸਨਾ**
**ਸਰਬ ਪਾਪ ਬਿਮੁਚਤੇ ॥ ੧ ॥**

ਜੈਤ. (ਵਾਰ) ਮਹਲਾ ੫–੫, ਸਫ਼ਾ ੭੦੬

**ਭਾਵ :** ਜੋ ਮਨੁੱਖ ਰਸਨਾ ਦੁਆਰਾ ਹਰਿਨਾਮ **ਉਚਾਰਦੇ ਹਨ,** ਉਨ੍ਹਾਂ ਦੇ ਸਾਰੇ ਪਾਪ ਹਟ ਜਾਂਦੇ ਹਨ, ਉਨ੍ਹਾਂ ਨੂੰ ਉਹ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ, ਜੋ ਹੋਰ ਕਰੋੜਾਂ ਦਾਨ, ਇਸ਼ਨਾਨ, ਸੁੱਚਮ ਅਤੇ ਪਵਿੱਤ੍ਰਤਾ ਦੇ ਉਪਾਵਾਂ ਨਾਲ ਮਿਲਦੇ ਹਨ ।

**ਸੋਧਨ,** ਸੁੱਧਤਾ, ਸੁੱਚਮ ।
[ਵੇਖੋ, ੭੭]

**ਉਚਰਾ,** ਉਚਾਰਾਂ, (ਮੈਂ) ਉਚਾਰਨ ਕਰਾਂ । ੮੬

**ਪਉੜੀ ॥**
**ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥**
**ਹਰਿ ਨਾਮੁ ਧਿਆਈ ਹਰਿ ਉਚਰਾ**
**ਹਰਿ ਲਾਹਾ ਲੈਣੀ ॥ ... ॥ ੨੪ ॥**

ਸੋਰਠਿ (ਵਾਰ) ਮਹਲਾ ੪, ਸਫ਼ਾ ੬੫੨

**ਭਾਵ :** ਹੇ ਹਰੀ ! ਅਪਣੀ ਦਇਆ ਕਰ, ਮੈਂ ਅਪਣੇ ਮੁਖ ਤੋਂ ਤੇਰੀ ਹੀ ਬਾਣੀ ਬੋਲਾਂ, ਹਰਿ ਨਾਮ ਨੂੰ ਧਿਆਵਾਂ ਅਤੇ ਹਰਿਨਾਮ ਦਾ **ਉਚਾਰਣ ਕਰਾਂ** । ਬਸ ਏਹੋ ਜ਼ਿੰਦਗੀ ਦਾ ਲਾਹਾ ਖਟਾਂ ।
[ਵੇਖੋ, ੭੭]

**ਉਚਰੁ,** ਉਚਾਰਨ ਕਰ, ਜਪ । ੮੭

**ਸ੍ਰੀ ਰਾਮ ਨਾਮਾ ਉਚਰੁ ਮਨਾ ॥**
**ਆਗੈ ਜਮ ਦਲੁ ਬਿਖਮੁ ਘਨਾ ॥ ੧ ॥ ਰਹਾਉ ॥**

ਗਉੜੀ ਚੇਤੀ ਮਹਲਾ ੧–੧੪, ਸਫ਼ਾ ੧੫੫

**ਭਾਵ :** ਹੇ ਮਨ ! ਰਾਮ ਦਾ ਨਾਮ **ਉਚਾਰਨ ਕਰ,** (ਕਿਉਂਕਿ) ਅਗੇ ਜਮ ਦੀ ਬਹੁਤ ਤਗੜੀ ਫ਼ੌਜ ਹੈ ।
[ਵੇਖੋ, ੭੭]

**ਉਚਰੇ,** ਉਚਾਰਨ ਕੀਤੇ, ਉਚਾਰੇ, ਰਚੇ । ੮੮

**ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥**
**ਜੈ ਕਾਰਣਿ ਸਿਧ ਭਏ ਉਦਾਸੀ**
**ਦੇਵੀ ਮਰਮੁ ਨ ਪਾਇਆ ॥ ੧ ॥**

ਪ੍ਰਭਾਤੀ (ਬਿਭਾਸ) ਮਹਲਾ ੧–੩, ਸਫ਼ਾ ੧੩੨੮

**ਭਾਵ :** ਜਿਸ ਪ੍ਰਭੂ-ਪ੍ਰਾਪਤੀ ਦੇ ਕਾਰਣ ਬ੍ਰਹਮਾ ਨੇ ਵੇਦ **ਰਚੇ**, ਸ਼ਿਵ ਨੇ ਦੁਨੀਆਂ ਤਿਆਗ ਦਿਤੀ, ਜਿਸ ਪ੍ਰਾਪਤੀ ਲਈ ਸਿੱਧ ਉਦਾਸੀ ਹੋ ਗਏ; ਉਸ ਦਾ ਭੇਦ ਨ ਉਹ ਪਾ ਸਕੇ ਨ ਹੋਰ ਦੇਵਤਿਆਂ ਕੋਲੋਂ ਪਾਇਆ ਗਿਆ ।
[ਵੇਖੋ, ੭੭]

**ਉਚਰੈ,** ਬਾਹਰ ਕੱਢ ਦੇਵੇ । ੮੯

**ਮਹਲਾ ੩ ॥ ਨਉਮੀ ਨੇਮੁ ਸਚੁ ਜੇ ਕਰੈ ॥**
**ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥ ... ॥ ੨ ॥**

ਸਾਰਗ (ਵਾਰ) ਮਹਲਾ ੪–੨੧, ਸਫ਼ਾ ੧੨੪੫

**ਭਾਵ :** ਜੇ ਕਾਮ ਕ੍ਰੋਧ ਨੂੰ ਅਤੇ ਤ੍ਰਿਸ਼ਨਾ ਨੂੰ **ਉਚਰੈ (ਬਾਹਰ ਕੱਢ ਦੇਵੇ)** ਤਾਂ ਨੌਮੀ ਦਾ ਵਰਤ ਸੱਚਾ ਨੇਮ ਹੋ ਜਾਏਗਾ । (ਨਹੀਂ ਤਾਂ ਇਹ ਥਿਤਾਂ ਦੇ ਵਰਤ ਕੇਵਲ ਭਰਮ ਮਾਤ੍ਰ ਹੁੰਦੇ ਹਨ, ਇਹ ਸਦਾਚਾਰ ਦੇ ਸਾਧਨ ਨਹੀਂ) ।
[**ਸੰਸ.** ਉਦ੍ + √ ਚਰ੍ , ਦੇਸ਼ ਵਿਚੋਂ ਕਢ ਦੇਣਾ ।]

**ਉਚਰੈ,** ਨਿਕਲਦਾ, ਬੋਲ ਸਕਦਾ । ੯੦

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ**
**ਅਬ ਕਿਆ ਕਰਹਿ ਪਰਾਨੀ ॥ ੧ ॥**

ਸੋਰਠਿ ਭੀਖਨ–੧, ਸਫ਼ਾ ੬੫੯

**ਭਾਵ :** ਬੁਢਾਪੇ ਦੀ ਦਸ਼ਾ ਹੈ, ਜਿਸ ਵੇਲੇ ਕਿਸੇ ਵੀ ਸਾਧਨ ਕਰਨ ਦਾ ਸਮਾਂ ਖੁੰਝ ਗਿਆ ਹੈ । ਅੱਖਾਂ ਵਿਚੋਂ ਪਾਣੀ ਚਲ ਰਿਹਾ ਹੈ, ਸਰੀਰ ਖੀਣ ਹੋ ਗਿਆ ਹੈ, ਕੇਸ ਚਿੱਟੇ ਹੋ ਗਏ ਹਨ । ਗਲਾ ਰੁਕ ਗਿਆ ਸ਼ਬਦ ਨਹੀਂ **ਨਿਕਲਦਾ** ਉਸ ਵੇਲੇ ਪ੍ਰਾਣੀ ਕੀ ਉਪਾ ਕਰ ਸਕਦਾ ਹੈ ?
[ਵੇਖੋ, ੭੭]

**ਉਚੜੀਐ,** ਉੱਚੀ । ੯੧

**ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥**
**ਹਉ ਬਿਸਮ ਭਈ ਦੇਖਿ ਗੁਣਾ**
**ਅਨਹਦ ਸਬਦ ਅਗਾਜਾ ਰਾਮ ॥ ... ॥ ੪ ॥**

ਸੂਹੀ. ਮਹਲਾ ੧–੩, ਸਫ਼ਾ ੭੬੫

**ਭਾਵ :** ਪ੍ਰੀਤਮ **ਉੱਚੀ** ਮਾੜੀ ਉੱਤੇ ਹੈ, ਤਿੰਨਾਂ ਲੋਕਾਂ ਦਾ ਸਿਰਤਾਜ ਹੈ । ਉਸ ਦੇ ਗੁਣਾਂ ਨੂੰ ਦੇਖ ਕੇ ਮੈਂ ਵਿਸਮਾਦ ਵਿਚ ਚਲੀ ਗਈ; ਉਸ ਵੇਲੇ ਅਨਹਦ ਸ਼ਬਦ ਦੀ ਗੂੰਜ ਪ੍ਰਗਟ ਹੋਈ ।
[ਵੇਖੋ, ੭੨]

**ਉਚਾ,** ਘਰੁ ਉਚਾ, ਬੱਦਲਾਂ ਦਾ ਘਰ, ਬੱਦਲਾਂ ਦੀ ਘਟਾ । ੯੨

**ਸਲੋਕ ਮ: ੩ ॥**
**ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥...॥ ੧ ॥**

ਗੂਜਰੀ (ਵਾਰ) ਮਹਲਾ ੩–੨੧, ਸਫ਼ਾ ੫੧੭

**ਭਾਵ : ਬੱਦਲਾਂ ਦੀ ਘਟਾ** ਵੇਖ ਕੇ (ਕਿਸਾਨ) ਵੱਟਾਂ ਉੱਚੀਆਂ ਕਰ ਦੇਂਦਾ ਹੈ (ਤਾਂ ਕਿ ਪਾਣੀ ਰੁਕ ਕੇ ਸਿੰਜਰ ਜਾਏ) ।
[**ਸੰਸ.** ਤਸ਼: (**ਉਤ੍ਸ:**), ਚਸ਼ਮਾ, ਸੋਮਾ, (ਉਪਮਾਦਿ ਰੂਪ ਵਿਚ) ਬੱਦਲ (ਵੀ ਅਰਥ ਹੈ) ।]

**ਉਚਾਇਨਿ੍,** ਚੁੱਕਦੇ ਸਨ, ਉਠਾਉਂਦੇ ਸਨ । ੯੩

**ਬੰਨਿ੍ ਭਾਰੁ ਉਚਾਇਨਿ੍ ਛਟੀਐ ॥**

ਛੱਟਾਂ ਦਾ ਭਾਰ ਬੰਨ੍ਹ ਕੇ ਚੁੱਕਦੇ ਸਨ ।

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲਿ ਖੋਟੈ ਆਕੀ ਫਿਰਨਿ੍**
**ਬੰਨਿ੍ ਭਾਰੁ ਉਚਾਇਨਿ੍ ਛਟੀਐ ॥ ... ॥ ੨ ॥**

ਰਾਮ. (ਵਾਰ) ਸਤਾਬਲਵੰਡਿ–੧, ਸਫ਼ਾ ੯੬੭

**ਭਾਵ** : ਇਹ ਤੁਕ ਗੁਰੂ ਅੰਗਦ ਦੀ ਗੱਦੀ ਨਸ਼ੀਨੀ ਦੇ ਮੌਕੇ ਦੀ ਹੈ ।

ਗੁਰੂ ਨਾਨਕ ਦੇ ਪੁੱਤਰਾਂ ਨੇ ਇਹ ਹੁਕਮ ਨ ਮੰਨਿਆ (ਕਿ ਅੰਗਦ ਨੂੰ ਗੁਰੂ ਮੰਨੋਂ) । ਉਨ੍ਹਾਂ ਥਾਪੇ ਪੀਰ (ਗੁਰੂ ਅੰਗਦ) ਕੋਲੋਂ, ਕੰਨ ਮੋੜ ਲਏ । ਉਨ੍ਹਾਂ ਦੇ ਦਿਲ ਖੋਟੇ ਸਨ, ਬਾਗ਼ੀ ਹੋ ਕੇ ਫਿਰਦੇ ਸਨ, ਉਹ ਪਾਪ ਦੀਆਂ ਛੱਟਾਂ ਦਾ ਭਾਰ **ਚੁਕਦੇ ਸਨ** ।

[**ਸੰਸ.** ਉੱਚ (**ਉੱਚ**), ਉੱਚਾ, **ਪੰ.** ਉਚਾਇਨਿ੍, ਉੱਚਾ ਚੁਕਦੇ ਹਨ ।]

**ਉਚਾਈ,** ਚੁਕਣਾ, ਚਾਈ ਹੋਈ । ੯੩ (ੳ)

**ਸਕਰ ਖੰਡੁ ਮਾਇਆ ਤਨਿ ਮੀਠੀ**
**ਹਮ ਤਉ ਪੰਡ ਉਚਾਈ ਰੇ ॥**
**ਰਾਤਿ ਅਨੇਰੀ ਸੂਝਸਿ ਨਾਹੀ**
**ਲਜੁ ਟੂਕਸਿ ਮੂਸਾ ਭਾਈ ਰੇ ॥ ੨ ॥**

ਗਉੜੀ (ਚੇਤੀ) ਮਹਲਾ ੧–੧੬, ਸਫ਼ਾ ੧੫੬

**ਭਾਵ :** ਸ਼ੱਕਰ ਖੰਡ (ਵਾਂਙੂ) ਮਾਇਆ ਤਨ ਵਿਚ ਮਿੱਠੀ ਲਗ ਰਹੀ ਹੈ, (ਇਸ ਮਾਇਆ ਦੀ ਪੰਡ ਤੂੰ ਹੀ ਨਹੀਂ) ਹਮਾ ਤੁਮਾ ਨੇ **ਚਾਈ ਹੋਈ** ਹੈ । ਹੇ ਭਾਈ ! (ਅਵਿੱਦਿਆ ਦੀ) ਹਨੇਰੀ ਰਾਤ

ਪਈ ਹੋਈ ਹੈ, (ਕੁਝ) ਸੁੱਝਦਾ ਨਹੀਂ (ਤੇ ਕਾਲ ਰੂਪੀ) **ਚੂਹਾ** (ਉਮਰਾ ਰੂਪ) ਲੱਜ ਨੂੰ ਕਟ ਰਿਹਾ ਹੈ ।

(ਸੰਥਯਾ, ਸਫ਼ਾ ੧੦੬੧)

[ਵੇਖੋ, ੯੩]

**ਉਚਾਪਤਿ,** ਉਚਾਪਤ, ਦੁਕਾਨ ਤੋਂ ਉਠਾਇਆ ਜਾਣ ਵਾਲਾ ਕਰਜ਼ਾ ਜਾਂ ਉਧਾਰ । ੯੪

**ਦੋਤਿ ਉਚਾਪਤਿ ਲੇਖੁ ਨ ਲਿਖੀਐ**
**ਪ੍ਰਗਟੀ ਜੋਤਿ ਮੁਰਾਰੀ ॥**
**ਨਾਨਕ ਸਾਚਾ ਸਾਚੇ ਰਾਚਾ**
**ਗੁਰਮੁਖਿ ਤਰੀਐ ਤਾਰੀ ॥ ੪ ॥**

ਤੁਖਾਰੀ (ਛੰਤ) ਮਹਲਾ ੧–੫, ਸਫ਼ਾ ੧੧੧੨

**ਭਾਵ :** ਜਿਸ ਦਿਨ ਹਿਰਦੇ ਵਿਚ ਪਰਮਾਤਮਾ ਦੀ ਜੋਤ ਪ੍ਰਗਟ ਹੋ ਜਾਏ, ਉਸੇ ਦਿਨ ਤੋਂ **ਉਧਾਰ** ਦਾ ਲੇਖਾ ਲਿਖਣਾ ਬੰਦ ਹੋ ਜਾਂਦਾ ਹੈ (ਕਰਮਾਂ ਦਾ ਘਾਟੇਵੰਦਾ ਹਿਸਾਬ ਖ਼ਤਮ ਹੋ ਜਾਂਦਾ ਹੈ), ਉਹ ਜੀਵ ਸਾਚੇ ਵਿਚ ਰਚ ਕੇ ਸਾਚਾ ਹੋ ਜਾਂਦਾ ਹੈ (ਸੱਚੇ ਪ੍ਰਭੂ ਨਾਲ ਇਕ ਰੂਪ ਹੋ ਜਾਂਦਾ ਹੈ) ਪਰ ਇਹ ਤਾਰੀ ਗੁਰੂ ਦੁਆਰਾ ਹੀ ਤਰੀ ਜਾਂਦੀ ਹੈ ।

[**ਉਚਾਪਤ,** ਆਮ ਬੋਲਚਾਲ ਦਾ ਸ਼ਬਦ ਹੈ, ਜਿਸ ਦਾ ਅਰਥ ਉਧਾਰ ਹੁੰਦਾ ਹੈ । ਪੰਜਾਬੀ ਡਿਕਸ਼ਨਰੀ (ਮਯਾ ਸਿੰਘ) ਨੇ ਇਸ ਦੇ ਅਰਥ ਇਹ ਦਿਤੇ ਹਨ :

Drawing money from a banker, getting goods from a shop keeper. ਪਲੈਟਸ ਡਿਕਸ਼ਨਰੀ ਨੇ ਇਸ ਦੀ ਵਿਉਤਪਤੀ ਇਸ ਤਰ੍ਹਾਂ ਦਿਤੀ ਹੈ :
उद् + याचित ]

**ਉਚਾਰਾ,** ਉਚਾਰਨ ਕੀਤਾ, ਉਚਾਰਿਆ । ੯੫

**ਨਾਭਿ ਕਮਲ ਮਹਿ ਬੇਦੀ ਰਚਿ ਲੇ**
**ਬ੍ਰਹਮ ਗਿਆਨ ਉਚਾਰਾ ॥**
**ਰਾਮਰਾਇ ਸੋ ਦੂਲਹੁ ਪਾਇਓ**
**ਅਸ ਬਡ ਭਾਗ ਹਮਾਰਾ ॥ ੨ ॥**

ਆਸਾ ਕਬੀਰ–੨੪, ਸਫ਼ਾ ੪੮੨

**ਭਾਵ :** ਮੇਰੇ ਐਸੇ ਵਡੇ ਭਾਗ ਹਨ ਕਿ ਰਾਮ ਰਾਜੇ ਵਰਗਾ ਮੈਂ ਵਰ ਪਾਇਆ, ਵਿਆਹ ਪੜ੍ਹਨ ਲਈ ਨਾਭਿ ਕਮਲ ਵਿਚ ਵੇਦੀ ਰਚੀ ਗਈ ਹੈ । (ਵਿਆਹ ਪੜ੍ਹਨ ਲਈ ਵੇਦੀ) ਉਤੇ ਬ੍ਰਹਮ ਗਿਆਨ ਦਾ **ਉਚਾਰਨ ਕੀਤਾ ।**

**ਮਤਲਬ :** ਕਬੀਰ ਜੀ ਰਾਜਾ ਰਾਮ ਨਾਲ ਆਪਣੇ ਵਿਆਹ ਦਾ ਜ਼ਿਕਰ ਕਰ ਰਹੇ ਹਨ । ਵੇਦੀ ਗੱਡਣ ਦਾ ਅਸਥਾਨ ਨਾਭਿ ਕਮਲ ਦਸਦੇ ਹਨ, ਜਿਸ ਦਾ ਸੰਕੇਤ ਹਠਯੋਗ ਦਾ ਮਨੀਪੂਰ ਚੱਕ੍ਰ ਹੈ । ਜੋ ਧਿਆਨ ਦਾ ਇਕ ਕੇਂਦਰ ਮੰਨਿਆ ਜਾਂਦਾ ਹੈ । ਇਹ ਵੀ ਦਸ ਰਹੇ ਹਨ ਕਿ ਬਜਾਏ ਵਿਆਹ ਪੱਧਤਿ ਦਾ ਰਸਮੀ ਪਾਠ ਹੋਣ ਦੇ ਬ੍ਰਹਮ ਗਿਆਨ ਉਚਾਰਿਆ ਗਿਆ । 'ਦੂਲਹੁ' ਤੋਂ ਮੁਰਾਦ ਹੈ ਪਰਮਾਤਮਾ ।

[ਵੇਖੋ, ੭੭]

**ਉਚਾਰੀ,** ਉਚਾਰੀ, ਮੈਂ ਉਚਾਰਨ ਕਰਦਾ ਹਾਂ । ੯੬

**ਪ੍ਰਾਤਹ ਕਾਲਿ ਹਰਿ ਨਾਮੁ ਉਚਾਰੀ ॥**
**ਈਤ ਊਤ ਕੀ ਓਟ ਸਵਾਰੀ ॥ ੧ ॥**

ਸੂਹੀ ਮਹਲਾ ੫–੩੦, ਸਫ਼ਾ ੭੪੩

**ਭਾਵ :** ਮੈਂ ਸਵੇਰ ਵੇਲੇ ਹਰਿਨਾਮ **ਉਚਾਰਨ ਕਰਦਾ ਹਾਂ,** ਇਸ ਲੋਕ ਦਾ ਅਤੇ ਪਰਲੋਕ ਦਾ ਆਸਰਾ ਠੀਕ ਹੋ ਗਿਆ ਹੈ ।

[ਵੇਖੋ, ੭੭]

**ਉਚੀ,** ਉਚੀ । ੯੬ (ੳ)

**ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥**
**ਸਾਹਿਬੁ ਸਦਾ ਹਦੂਰਿ ਹੈ**
**ਕਿਆ ਉਚੀ ਕਰਹਿ ਪੁਕਾਰ ॥ ... ॥ ੬੩ ॥**

ਸਲੋਕ ਮਹਲਾ ੩, ਸਫ਼ਾ ੧੪੨੦

**ਭਾਵ :** (ਜਦ) ਪ੍ਰਭੂ ਸਰਬ ਵਿਆਪਕ ਹੈ ਤਾਂ **ਉਚੀ** ਪੁਕਾਰ ਦੇ ਨਾਲ ਦਿਖਾਵਾ ਕਰਨ ਦਾ ਕੀ ਲਾਭ ਹੈ ? ਦਿਖਾਵੇ ਦੀ ਭਗਤੀ ਚਲਦੇ ਹਰਟ ਦੀ ਤੂੰ ਤੂੰ ਦੀ ਆਵਾਜ਼ ਤੁਲ ਹੈ ਜਿਸ ਦਾ ਬੋਲ ਤਾਂ ਭਲਾ ਹੈ, ਪਰ ਜਿਸ ਨਾਲ ਪਰਮਾਰਥਕ ਲਾਭ ਕੋਈ ਨਹੀਂ ।

[ਵੇਖੋ, ੭੨]

**ਉਚੀਆ,** ਉੱਚੀਆਂ । ੯੭

**ਸਲੋਕ ਮ: ੩ ॥**
**ਖੇਤਿ ਮਿਆਲਾ ਉਚੀਆ**
**ਘਰੁ ਉਚਾ ਨਿਰਣਉ ॥ ... ॥ ੧ ॥**

ਗੂਜਰੀ (ਵਾਰ) ਮਹਲਾ ੩–੨੧, ਸਫ਼ਾ ੫੧੭

**ਵੇਖੋ, ਉਚਾ (੯੨)**

[ਵੇਖੋ, ੭੨]

**ਉਚੇ,** ਉੱਚੀ ਉੱਚੀ । ੯੭ (ੳ)·

**ਮ: ੧ ॥...ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**
**ਮੂਰਖ ਪੰਡਿਤ ਹਿਕਮਤਿ ਹੁਜਤਿ**
**ਸੰਜੈ ਕਰਹਿ ਪਿਆਰੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੧, ਸਫ਼ਾ ੪੬੯

**ਭਾਵ :** (ਰਾਸਧਾਰੀਏ) **ਉੱਚੀ ਉੱਚੀ** ਪੁਕਾਰ ਕੇ ਬੋਲਦੇ ਹਨ । ਜੰਗਾਂ ਦਾ ਹਾਲ ਗਾਉਂਦੇ ਹਨ, ਯੋਧਿਆਂ ਦੀ ਵੀਰਤਾ ਦਾ ਵੀਚਾਰ ਦੱਸਦੇ ਹਨ । ਪੰਡਤ ਜੋ ਪੜ੍ਹ ਲਿਖ ਕੇ ਰੱਬ ਨੂੰ ਨਹੀਂ ਪਿਆਰਦੇ ਉਹ ਮੂਰਖ ਹਨ । ਨਿਰੀ ਦਲੀਲ ਬਾਜ਼ੀ ਵਿਚ ਲਗੇ ਹਨ । ਉਹ ਸਾਰੀ ਅਕਲ ਮਾਇਆ ਇਕੱਠੀ ਕਰਨ ਤੇ ਲਾਂਦੇ ਹਨ । ਉਨ੍ਹਾਂ ਪੰਡਤਾਂ ਦਾ ਪਿਆਰ ਕੇਵਲ ਮਾਇਆ ਨਾਲ ਹੈ ।
[ਵੇਖੋ, ੭੨]

**ਉਛਲਿਆ,** ਉਪਰ ਵਲ ਕੁੱਦਿਆ,
ਉੱਛਲ ਪਇਆ । ੯੮

**ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ**
**ਮਤਿ ਰਾਮ ਨਾਮੁ ਨ ਅਰਾਧਿਆ ॥**
**ਉਛਲਿਆ ਕਾਮੁ ਕਾਲ ਮਤਿ ਲਾਗੀ**
**ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥**

ਸਿਰੀ. ਬੇਣੀ, ਸਫ਼ਾ ੯੩

**ਭਾਵ :** (ਜਦ ਜਵਾਨੀ ਆਈ ਤਾਂ) ਤੇਰੇ ਅੰਦਰ ਕਾਮ **ਉੱਛਲ ਪਇਆ** (ਤੇਰੀ ਵਿਵੇਕ) ਬੁੱਧੀ ਉਪਰ ਕਾਲਖ ਛਾ ਗਈ ਅਤੇ (ਤੂੰ) ਇਸਤ੍ਰੀ ਨੂੰ ਲਿਆ ਕੇ ਗਲੇ ਪਾ ਲਇਆ । ਜਪ ਤਪ ਸੰਜਮ ਅਤੇ ਚੰਗੇ ਕੰਮ ਕਰਨ ਵਾਲੀ ਮਤਿ ਛੱਡ ਦਿਤੀ ਤੇ ਰਾਮ ਨਾਮ ਵੀ ਨਾ ਅਰਾਧਿਆ ।

**ਮਤਲਬ :** ਇਖਲਾਕੀ ਜੀਵਨ ਵੀ ਛੱਡ ਦਿਤਾ, ਅਧਿਆਤਮਿਕ ਜੀਵਨ ਵਲ ਰੁਚੀ ਹੀ ਨ ਪੈਦਾ ਕੀਤੀ । ਕੇਵਲ ਜ਼ਿੰਦਗੀ ਬਤੀਤ ਕੀਤੀ ਕਾਮ ਵਾਸ਼ਨਾ ਦੀ ਪੂਰਤੀ ਦੇ ਭੋਗਾਂ ਵਿਚ ।

[**ਸੰਸ. उच्छलनम्** , ( **ਉਚ੍ਛਲਨਮ੍** ) ਉਪਰ ਨੂੰ ਉਠਣਾ, ਕੁੱਦਣਾ ।]

**ਉਛਲੈ,** ਉਛਲਦਾ ਹੈ, ਕੁੱਦਦਾ ਹੈ, ਭਟਕਦਾ ਹੈ,
ਭੁੜਕਦਾ ਹੈ । ੯੯

**ਮ: ੫ ॥ ਹੁਕਮਿ ਉਛਲੈ ਹੁਕਮੇ ਰਹੈ ॥**
**ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥ ... ॥ ੨ ॥**

ਰਾਮ. (ਵਾਰ) ਮਹਲਾ ੫–੧੧, ਸਫ਼ਾ ੯੬੨

**ਭਾਵ :** (ਪ੍ਰਭੂ ਦੇ) ਹੁਕਮ ਅਧੀਨ ਹੀ (ਮਨੁੱਖ) **ਭੁੜਕਦਾ ਹੈ** ਅਤੇ ਹੁਕਮ ਅਨੁਸਾਰ ਹੀ ਟਿਕਦਾ ਹੈ । ਹੁਕਮ ਵਿਚ ਰਹਿ ਕੇ ਹੀ ਮਨੁੱਖ ਸੁਖ ਦੁਖ ਨੂੰ ਸਮਾਨ ਜਾਣ ਕੇ ਸਹਿੰਦਾ ਹੈ ।
[ਵੇਖੋ, ੯੮]

**ਉਛਾਹਾੜਾ,** ਖ਼ੁਸ਼ ਹੋ ਕੇ, ਖ਼ੁਸ਼ੀ ਖ਼ੁਸ਼ੀ । ੧੦੦

**ਛੋਡਹੁ ਪ੍ਰਾਣੀ ਕੂੜ ਕਬਾੜਾ ॥**
**ਕੂੜੁ ਮਾਰੇ ਕਾਲੁ ਉਛਾਹਾੜਾ ॥**
**ਸਾਕਤ ਕੂੜਿ ਪਚਹਿ ਮਨਿ ਹਉਮੈ**
**ਦੁਹੁ ਮਾਰਗਿ ਪਚੈ ਪਚਾਈ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੧, ਸਫ਼ਾ ੧੦੨੫–੨੬

**ਭਾਵ :** ਮਾਇਆ ਦਾ ਕੂੜ ਕਬਾੜ ਛਡ ਦਿਓ, ਕੂੜ, ਮਨੁੱਖ ਨੂੰ **ਖ਼ੁਸ਼ੀ ਖ਼ੁਸ਼ੀ** (ਸੌਖੇ ਹੀ) ਮਾਰ ਦੇਂਦਾ ਹੈ । ਸਾਕਤ ਕੂੜ ਵਿਚ ਸੜਦੇ ਹਨ । ਜਿਸ ਦੇ ਮਨ ਵਿਚ ਹਉਮੈ ਹੈ, ਉਸ ਦੇ ਅੰਦਰ ਦਾ ਦ੍ਵੈਤ ਦਾ ਕੂੜ ਹੀ ਉਸ ਨੂੰ ਰਸਤੇ ਵਿਚ ਖੁਆਰ ਕਰੇਗਾ ।
[**ਸੰਸ.** उत् + साहय् (**ਉਤ੍ + ਸਾਹਯ੍**)
**ਪ੍ਰਾ.** उच्छाह् (**ਉਚ੍ਛਾਹ**) ਉਤਸਾਹਿਤ ਹੋਣਾ, ਖ਼ੁਸ਼ ਹੋਣਾ ।]

**ਉਛਾਹਿ,** ਖ਼ੁਸ਼ੀ ਵਿਚ, ਚਾਉ ਵਿਚ । ੧੦੧

**ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ**
**ਖੇਲੁ ਕੀਆ ਆਪਣੈ ਉਛਾਹਿ ਜੀਉ ॥ ... ॥ ੩ ॥**

ਸਵਈ. ਮਹਲਾ ੪ ਕੇ–੮, ਸਫ਼ਾ ੧੪੦੨–੦੩

**ਭਾਵ :** ਇਹ ਚੌਥੀ ਪਾਤਸ਼ਾਹੀ ਦੀ ਸਿਫ਼ਤ ਵਿਚ ਕਿਹਾ ਹੈ : ਤੇਰਾ ਵਜ਼ੀਰ ਕੋਈ ਨਹੀਂ, ਤੂੰ ਧੀਰਜਵਾਨ ਹੈਂ, ਤੂੰ ਧਰਮ ਸਰੂਪ ਹੈਂ, ਤੂੰ ਅਲਖ ਹੈਂ, ਅਗਮ ਹੈਂ । ਅਪਣੇ **ਚਾਉ ਵਿਚ** ਤੂੰ ਸਾਰਾ ਖੇਲ ਰਚਿਆ ਹੈ ।
[ਵੇਖੋ, ੧੦੦]

**ਉਜਲ,** ਸਾਫ਼, ਚਮਕੀਲੇ, ਚਮਕ ਵਾਲੇ,
ਦਮਕ ਵਾਲੇ । ੧੦੨

**ਮਹਲਾ ੧ ॥**
**ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥**
**ਤਿਨ ਜਰੁ ਵੈਰੀ ਨਾਨਕਾ**
**ਜਿ ਬੁਢੇ ਥੀਇ ਮਰੰਨਿ ॥ ੨ ॥**

ਸੂਹੀ. (ਵਾਰ) ਮਹਲਾ ੩–੧੦, ਸਫ਼ਾ ੭੮੮–੮੯

**ਭਾਵ :** ਜਿਹੜਾ ਸਰੀਰ ਚਿੱਟੇ ਮੋਤੀਆਂ ਵਰਗੇ ਦੰਦਾਂ ਨਾਲ ਅਤੇ ਰਤਨਾ ਦੀ **ਚਮਕ ਵਾਲੇ** ਨੈਣਾਂ ਨਾਲ ਜੜ੍ਹੇ ਹੋਏ ਹਨ, ਉਨ੍ਹਾਂ ਦਾ ਦੁਸ਼ਮਨ ਬੁਢੇਪਾ ਹੈ, ਉਹ ਸਰੀਰ ਬੁੱਢੇ ਹੋ ਕੇ ਖ਼ਤਮ ਹੋ ਜਾਂਦੇ ਹਨ।

[**ਸੰਸ.** उद् + √ ज्वल् (**ਉਦ੍ + √ ਜ੍ਵਲ**), उज्ज्वल (ਉਜ੍ਜ੍ਵਲ)।
**ਪ੍ਰਾ.** उज्जल (**ਉੱਜਲ**), ਨਿਰਮਲ, ਸ੍ਵਛ।]

**ਉਜਲਾ,** ਉੱਜਲਾ, ਸਾਫ਼, ਨਿਰਮਲ। ੧੦੩

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥**
**ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥ ੨ ॥**

ਆਸਾ ਮਹਲਾ ੫–੧੦੭, ਸਫ਼ਾ ੩੯੭

**ਭਾਵ :** ਉਹ ਕੰਮ ਕਰ ਜਿਨ੍ਹਾਂ (ਦੇ ਕਰਨੇ) ਨਾਲ ਮੂੰਹ **ਉਜਲਾ** ਰਹੇ, ਹੇ ਵਾਹਿਗੁਰੂ ! ਓਹੋ ਸੱਚ ਵਿਚ ਲਗਦਾ ਹੈ, ਜਿਸ ਨੂੰ ਤੂੰ ਆਪ ਸੱਚ ਦਾਨ ਦੇਵੇਂ।

**ਅਲਾ,** ਅੱਲ੍ਹਾ, ਵਾਹਿਗੁਰੂ, ਹੇ ਵਾਹਿਗੁਰੂ।
[ਵੇਖੋ, ੧੦੨]

**ਉਜਲਾ,** ਨਿਰਮਲ। ੧੦੪

**ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥**
**ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥ ... ॥ ੨ ॥**

ਰਾਮ. (ਵਾਰ) ਮਹਲਾ ੩–੨੧, ਸਫ਼ਾ ੯੫੬

**ਭਾਵ :** ਮੇਰਾ ਪ੍ਰਭੂ **ਨਿਰਮਲ ਹੈ** । ਜਿਹੜਾ ਕੋਈ ਚਿਤ ਵਿਚ (ਉਸ ਦਾ) ਚਿਤਵਨ ਕਰਦਾ ਹੈ, ਉਹ ਵੀ ਨਿਰਮਲ ਹੋ ਜਾਂਦਾ ਹੈ। ਜਿਹੜਾ ਪ੍ਰਭੂ ਸਦਾ ਦੇਂਦਾ ਹੈ, ਉਸ ਦੀ ਸੇਵਾ ਕਰਨੀ ਚਾਹੀਦੀ ਹੈ।
[ਵੇਖੋ, ੧੦੨]

**ਉਜਲਾਰੇ,** ਉੱਜਲ ਕਰ ਦੇਂਦਾ ਹੈ। ੧੦੫

**ਜਾ ਕੈ ਸਿਮਰਣਿ ਮੁਖ ਉਜਲਾਰੇ ॥ ੩ ॥**

ਸੂਹੀ ਮਹਲਾ ੫–੧੩, ਸਫ਼ਾ ੭੩੯

**ਭਾਵ :** ਜਿਸ ਦਾ ਸਿਮਰਨ ਮੂੰਹ ਨੂੰ **ਉਜਲਾ ਕਰ ਦੇਂਦਾ ਹੈ।**
[ਵੇਖੋ, ੧੦੨]

**ਉਜਲੁ,** ਉਜਲਾ, ਚਮਕੀਲਾ। ੧੦੬

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥**

ਸੂਹੀ ਮਹਲਾ ੧–੩, ਸਫ਼ਾ ੭੨੯

**ਭਾਵ :** ਕੈਂਹ ਦਾ **ਉਜਲਾ** ਅਤੇ ਲਿਸ਼ਕਦਾ (ਭਾਂਡਾ) ਮੈਂ ਰਗੜਿਆ, (ਉਸ ਵਿਚੋਂ) ਕਾਲੀ ਸਿਆਹੀ (ਜਿਹੀ ਨਿਕਲੀ), ਭਾਵੇਂ ਮੈਂ ਸੈਂਕੜੇ ਵਾਰੀ ਇਸ ਨੂੰ ਧੋਵਾਂ ਤਾਂ ਵੀ ਉਸ ਦੀ (ਅੰਦਰਲੀ) ਮੈਲ, ਧੋਣ ਨਾਲ ਨਹੀਂ ਨਿਕਲ ਸਕਦੀ, (ਇਹ ਉਸ ਦਾ ਨਿਜੀ ਲੱਛਣ ਹੈ)।
[ਵੇਖੋ, ੧੦੨]

**ਉਜਲੇ,** ਉਜਲੇ, ਚਮਕੀਲੇ। ੧੦੭

**ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥**
**ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥**
**ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥ ੪ ॥**

ਸਿਰੀ. ਮਹਲਾ ੧–੨੨, ਸਫ਼ਾ ੨੨

**ਭਾਵ :** ਜਿਨ੍ਹਾਂ ਦਾ ਮਿਲਾਪ ਸਤਿਗੁਰੂ ਨਾਲ ਰਸ ਰੂਪ ਵਿਚ ਹੋਇਆ ਹੈ, ਉਹ ਪੂਰਨ ਪੁਰਖ ਹਨ, ਉਹ ਸੁਜਾਨ ਹਨ। ਗੁਰੂ ਨੂੰ ਮਿਲ ਕੇ ਹੀ ਭਉਜਲ ਲੰਘੀਦਾ ਹੈ, ਅਤੇ ਦਰਗਾਹ ਵਿਚ ਪਰਵਾਣ ਹੋਈਦਾ ਹੈ, ਉਸ ਦਰਗਾਹ ਵਿਚ ਜਿਥੇ ਸ਼ਬਦ ਰੂਪੀ ਵਾਜੇ ਵਜ ਰਹੇ ਹਨ ਅਤੇ ਧੁਨੀ ਉਪਜ ਰਹੀ ਹੈ, ਉਥੇ ਉਹ **ਉਜਲੇ**-ਮੁਖ ਹੋ ਜਾਂਦੇ ਹਨ।
[ਵੇਖੋ, ੧੦੨]

**ਉਜੜੁ,** ਉਜਾੜ, ਉਜੜਿਆ ਹੋਇਆ। ੧੦੮

**ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥**

ਜੈਤ. (ਵਾਰ) ਮਹਲਾ ੫–੯, ਸਫ਼ਾ ੭੦੭

**ਭਾਵ :** ਉਹ ਅਸਥਾਨ ਕਰੋੜਾਂ ਨਰਕਾਂ ਦੇ ਬਰਾਬਰ ਹੈ ਅਤੇ **ਉਜਾੜ** ਹੈ, ਜਿਥੇ ਕਰੋੜਾਂ ਖੇਡਾਂ ਤਮਾਸ਼ਿਆਂ ਦੇ ਕਰਕੇ ਨਾਮ ਯਾਦ ਨਹੀਂ ਆਉਂਦਾ।

[**ਸੰਸ.** √ उज्झ्, ਤਿਆਗਣਾ, ਛੱਡਣਾ,
**ਪ੍ਰਾ.** उज्जड (**ਉਜੱਡ**) ਬਸਤੀ ਰਹਿਤ, ਗ਼ੈਰ ਆਬਾਦ।]

**ਉਜੜੁ ਥੇਹੁ,** ਉਜੜਿਆ ਹੋਇਆ ਸਰੀਰ। ੧੦੯

**ਉਜੜੁ ਥੇਹੁ ਵਸਾਇਓ ਹਉ**
**ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥**

ਸਿਰੀ. ਮਹਲਾ ੫–੨੯, ਸਫ਼ਾ ੭੩

**ਭਾਵ :** ਮੇਰਾ **ਉਜੜਿਆ ਹੋਇਆ ਸਰੀਰ** ਤੁਸਾਂ ਵਸਾ ਦਿਤਾ, (ਨਵਾਂ ਨਰੋਆ ਕਰ ਦਿਤਾ), ਮੈਂ ਆਪ ਤੋਂ ਕੁਰਬਾਨ ਹਾਂ।
[ਵੇਖੋ ੧੦੮, **ਥੇਹੁ**, ਮਿਟੀ ਦਾ ਢੇਰ, ਸਰੀਰ।]

**ਉਜੜੈ,** ਉਜੜਦੀ ਰਹਿੰਦੀ ਹੈ, ਬਰਬਾਦ ਹੁੰਦੀ ਹੈ। ੧੧੦

**ਸਲੋਕ ਮ: ੧ ॥**
**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥**
**ਖੇਤੀ ਜਿਨਕੀ ਉਜੜੈ ਖਲਵਾੜੇ ਕਿਆ ਥਾਉ ॥ ... ॥ ੧ ॥**

ਸਾਰਗ (ਵਾਰ) ਮਹਲਾ ੪-੨੮, ਸਫ਼ਾ ੧੨੪੫

**ਭਾਵ :** ਜੋ ਰੱਬ ਦਾ ਨਾਉਂ ਲਿਖ ਲਿਖ ਕੇ ਵੇਚਦੇ ਹਨ, (ਮੰਤ੍ਰ, ਜੰਤ੍ਰ, ਟੂਣੇ ਤਵੀਤ ਆਦਿਕ ਦੇ ਕੇ), ਉਨ੍ਹਾਂ ਦੀ ਜ਼ਿੰਦਗੀ ਨੂੰ ਧਿੱਕਾਰ ਹੈ। ਉਨ੍ਹਾਂ ਦੀ ਨਾਮ ਸਾਧਨ ਦੀ ਖੇਤੀ ਨਾਲ ਨਾਲ **ਉਜੜੀ ਰਹਿੰਦੀ ਹੈ**। ਏਸ ਕਰਕੇ ਉਨ੍ਹਾਂ ਦੀ ਕਮਾਈ ਜਮ੍ਹਾਂ ਹੋ ਕੇ, ਖਲਵਾੜਾ ਨਹੀਂ ਬਣ ਸਕਦੀ।
[ਵੇਖੋ, ੧੦੮]

**ਉਜਾਗਰ,** ਪ੍ਰਸਿੱਧ। ੧੧੧

**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥ ੧ ॥**

ਆਸਾ ਰਵਿਦਾਸ-੫, ਸਫ਼ਾ ੪੮੭

**ਭਾਵ :** ਕਬੀਰ ਜੀ ਹਰਿ ਨਾਮ ਦੀ ਬਦੌਲਤ **ਪ੍ਰਸਿੱਧ** ਹਨ। ਉਨ੍ਹਾਂ ਦੇ ਜਨਮਾਂ ਜਨਮਾਂ ਦੇ ਕਰਮਾਂ ਦੇ ਕਾਗ਼ਜ਼ ਫਾੜੇ ਗਏ ਹਨ।
[**ਸੰਸ.** ਤਦ੍ + √ **ਜਾਗ੍ਰ**, उज्जागरः (**ਉਜੱਾਗਰ:**), ਜਾਗਣਾ, ਨੀਂਦ ਦਾ ਅਭਾਵ।]

**ਉਜਾਗਰੁ,** ਪ੍ਰਸਿੱਧ। ੧੧੨

**ਜਗ ਅਉਰੁ ਨ ਯਾਹਿ ਮਹਾਤਮ ਮੈ**
**ਅਵਤਾਰੁ ਉਜਾਗਰੁ ਆਨਿ ਕੀਅਉ ॥**
**ਤਿਨ ਕੇ ਦੁਖ ਕੋਟਿਕ ਦੂਰਿ ਗਏ**
**ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥ ... ॥ ੫ ॥**

ਸਵਈ, ਮਹਲਾ ੫ ਕੇ-੧੯, ਸਫ਼ਾ ੧੪੦੯

**ਭਾਵ :** ਇਹ ਤੁਕਾਂ ਗੁਰੂ ਅਰਜਨ ਦੇਵ ਜੀ ਦੀ ਸਿਫ਼ਤ ਪ੍ਰਥਾਇ ਹਨ :—
ਜਗਤ ਦੇ ਏਸ ਮਹਾਂ ਹਨੇਰੇ ਵਿਚ ਕੋਈ ਹੋਰ (ਰੋਸ਼ਨੀ ਦਿਖਾਉਣ ਵਾਲਾ ਨਹੀਂ), ਏਸ ਕਰਕੇ, (ਤੈਨੂੰ) ਹਰੀ ਨੇ **ਪ੍ਰਸਿੱਧ** ਅਵਤਾਰ ਬਣਾਇਆ। ਜਿਨ੍ਹਾਂ ਨੇ (ਤੇਰੇ ਕੋਲੋਂ) ਨਾਮ-ਅੰਮ੍ਰਿਤ ਪੀਤਾ, ਉਨ੍ਹਾਂ ਦੇ ਕਰੋੜਾਂ ਦੁੱਖ ਦੂਰ ਹੋ ਗਏ।
[ਵੇਖੋ, ੧੧੧]

**ਉਜਾਨਾਂ,** ਦੇਵਤੇ। ੧੧੩

**ਸੁਰਿ ਨਰ ਮੁਨਿ ਜਨ ਕਉਤਕ ਆਏ**
**ਕੋਟਿ ਤੇਤੀਸ ਉਜਾਨਾਂ ॥**
**ਕਹਿ ਕਬੀਰ ਮੋਹਿ ਬਿਆਹਿ ਚਲੇ ਹੈ**
**ਪੁਰਖ ਏਕ ਭਗਵਾਨਾ ॥ ੩ ॥**

ਆਸਾ ਕਬੀਰ-੨੪, ਸਫ਼ਾ ੪੮੨

**ਭਾਵ :** ਕਬੀਰ ਜੀ ਭਗਵਾਨ ਨਾਲ ਆਪਣੇ ਰੂਹਾਨੀ ਵਿਆਹ (ਸੰਬੰਧ) ਦਾ ਜ਼ਿਕਰ ਕਰਦੇ ਹਨ।

ਏਸ ਵਿਆਹ ਦਾ ਕੌਤਕ ਦੇਖਣ ਲਈ ਸੁਰ, ਨਰ, ਮੁਨੀ ਜਨ ਅਤੇ ਤੇਤੀ ਕਰੋੜ **ਦੇਵਤੇ** ਆਏ। ਮੈਨੂੰ ਵਿਆਹ ਕੇ ਭਗਵਾਨ, ਜੋ ਇਕੋ ਪੁਰਖ ਹੈ, ਲੈ ਚਲੇ ਹਨ।

[ਉਜਾਨ, **ਸੰਸ:** ਤਦ੍ (ਉਪਰ) + **ਯਾਨं** (ਸਵਾਰੀ), ਵਿਮਾਨ। ਉਜਾਨਾ, ਵਿਮਾਨਾਂ ਵਿਚ ਜਾਣ ਵਾਲੇ ਦੇਵਤੇ।]

**ਉਜਾਰਉ,** ਉਜਾਲਾ, ਚਾਨਣਾ। ੧੧੪

**ਅਸਜਰਿ ਪਰਜਰਿ ਜਰਿ ਜਬ ਰਹੈ ॥**
**ਤਬ ਜਾਇ ਜੋਤਿ ਉਜਾਰਉ ਲਹੈ ॥ ੧੪ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** ਤਦ ਕਿਤੇ ਜਾ ਕੇ (ਰੱਬੀ) ਜੋਤਿ ਦਾ **ਉਜਾਲਾ** ਪ੍ਰਾਪਤ ਹੁੰਦਾ ਹੈ ਜਦੋਂ ਆਪਾ ਭਾਵ ਸੜ ਜਾਏ, ਨਾਲ ਹੀ ਪਰ ਭਾਵ ਸੜ ਜਾਏ, ਦੋਨੋਂ ਪੂਰੀ ਤਰ੍ਹਾਂ ਸੜ ਜਾਣ।
[ਵੇਖੋ, ੧੦੨]

**ਉਜਾਰਾ,** ਚਾਨਣਾ। ੧੧੫

**ਪੰਚ ਪਹਰੂਆ ਦਰ ਮਹਿ ਰਹਤੇ**
**ਤਿਨ੍ ਕਾ ਨਹੀ ਪਤੀਆਰਾ ॥**
**ਚੇਤਿ ਸੁਚੇਤ ਚਿਤ ਹੋਇ ਰਹੁ**
**ਤਉ ਲੈ ਪਰਗਾਸੁ ਉਜਾਰਾ ॥ ੨ ॥**

ਗਉੜੀ ਕਬੀਰ-੭੩, ਸਫ਼ਾ ੩੩੯

**ਭਾਵ :** (ਪੰਜ ਇੰਦ੍ਰੇ ਜੋ ਬਤੌਰ) ਪੰਜ ਪਹਿਰੇਦਾਰਾਂ ਦੇ ਦਰਵਾਜ਼ੇ ਉਤੇ ਰਹਿੰਦੇ ਹਨ, ਉਨ੍ਹਾਂ ਦਾ ਕੋਈ ਵਿਸਾਹ ਨਹੀਂ। (ਇਹ ਗੱਲ)

ਚੇਤੇ ਰਖ, ਸੁਚੇਤ ਰਹਿ, ਇਕ ਚਿਤ ਹੋ ਕੇ ਰਹੁ ਤਾਂ ਤੂੰ (ਆਪਣੇ ਅੰਦਰੋਂ ਹੀ) ਪ੍ਰਕਾਸ਼ ਤੇ **ਚਾਨਣਾ** ਪਾ ਲਵੇਂਗਾ ।
[ਵੇਖੋ, ੧੦੨]

**ਉਜਾਰਾ,** ਚਾਨਣਾ । ੧੧੬

**ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥**
**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥**
ਜੈਤ. ਮਹਲਾ ੫–੪, ਸਫ਼ਾ ੭੦੦

**ਭਾਵ :** ਸੁੱਖ ਵਿਚ ਉਸੇ ਦਾ ਅਰਾਧਨ, ਦੁੱਖ ਵਿਚ ਵੀ ਉਸੇ ਦਾ ਅਰਾਧਨ (ਐਸਾ ਕਰੋ ਕਿ) ਕਿਸੇ ਵੇਲੇ ਵੀ ਉਹ ਨ ਵਿਸਰੇ । ਉਸ ਦਾ ਨਾਮ ਜਪਦਿਆਂ, ਮਨੁੱਖ ਦੇ ਅੰਦਰ, ਕਰੋੜਾਂ ਸੂਰਜਾਂ ਦਾ **ਚਾਨਣਾ** ਹੋ ਜਾਂਦਾ ਹੈ । ਭਰਮ ਦਾ ਅੰਧੇਰਾ ਬਿਨਸ ਜਾਂਦਾ ਹੈ ।
[ਵੇਖੋ, ੧੦੨]

**ਉਜ੍ਾਰਾ,** ਉਜਿਆਰਾ, ਉਜਾਲਾ, ਚਾਨਣਾ । ੧੧੭

**ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਾਰਾ ॥**
**ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥ ੨ ॥**
ਪ੍ਰਭਾਤੀ ਕਬੀਰ–੫, ਸਫ਼ਾ ੧੩੫੦

**ਭਾਵ :** ਗਿਆਨ ਨੂੰ ਤੇਲ, ਨਾਮ ਨੂੰ ਵੱਟੀ ਅਤੇ ਸਰੀਰ ਨੂੰ ਦੀਵਾ ਬਣਾਇਆ ਹੈ । ਇਸ ਦੀਵੇ ਵਿਚ **ਉਜਾਲਾ** ਪਰਮੇਸ਼ਰ ਦਾ ਹੈ । ਜਗਤ ਦੇ ਮਾਲਕ ਦੀ ਜੋਤ ਨਾਲ ਸਪਰਸ਼ ਕਰਕੇ ਇਸ ਦੀਵੇ ਨੂੰ ਜਗਾਇਆ ਹੈ । ਕੋਈ ਵਿਰਲਾ ਬੂਝਨਹਾਰ ਇਸ ਨੂੰ ਬੁੱਝ ਸਕਦਾ ਹੈ ।
[ਵੇਖੋ, ੧੦੨]

**ਉਜ੍ਾਰਾ,** ਚਾਨਣ । ੧੧੮

**ਜਹ ਅਨਹਤ ਸੂਰ ਉਜ੍ਾਰਾ ॥**
**ਤਹ ਦੀਪਕ ਜਲੈ ਛੰਛਾਰਾ ॥ ... ॥ ੪ ॥**
ਸੋਰਠਿ ਨਾਮਦੇਵ–੧, ਸਫ਼ਾ ੬੫੭

**ਭਾਵ :** ਜਿਥੇ ਐਸੇ ਸੂਰਜ ਦਾ **ਚਾਨਣ** ਹੈ, ਜੋ ਕਦੇ ਅਸਤ ਨਹੀਂ ਹੁੰਦਾ । ਮਾਨੋਂ ਉਥੇ ਐਸੇ (ਗਿਆਨ ਰੂਪ) ਦੀਪਕ ਦਾ ਦੀਵਾ ਬਲ ਰਿਹਾ ਹੈ ਜੋ (ਮਾਇਆ ਰੂਪੀ) ਧੂਏਂ ਦੀ ਕਾਲਖ ਤੋਂ ਬਗੈਰ ਹੈ ।

**ਛੰਛਾਰਾ,** ਛਾਰ, ਕਾਲਖ਼ ਆਦਿ ਤੋਂ ਰਹਿਤ ।

**ਸੰਪ੍ਰਦਾ :** ਉਥੇ ਦੀਵੇ ਧੁੰਧਲੇ ਹੋ ਜਾਂਦੇ ਹਨ ।
[ਵੇਖੋ, ੧੦੨]

**ਉਜਾਰੋ,** ਚਾਨਣ । ੧੧੯

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ**
**ਰਤਨ ਕੋਠੜੀ ਖੁਲ੍ਹੀ ਅਨੂਪਾ ॥ ੧ ॥ ਰਹਾਉ ॥**
ਬਿਲਾ. ਮਹਲਾ ੫–੮੭, ਸਫ਼ਾ ੮੨੧

**ਭਾਵ :** ਉਸ (ਹਿਰਦੇ) ਮੰਦਰ ਵਿਚੋਂ ਅਗਿਆਨ ਅਨ੍ਹੇਰਾ ਖ਼ਤਮ ਹੋ ਜਾਂਦਾ ਹੈ, (ਜਿਸ ਹਿਰਦੇ ਵਿਚ), ਸਤਿਗੁਰ ਦੇ ਸ਼ਬਦ ਦੀਪਕ ਰਾਹੀਂ, **ਚਾਨਣ** ਕੀਤਾ ਜਾਂਦਾ ਹੈ । (ਉਸ ਮੰਦਰ ਵਿਚ) ਅਦਭੁਤ ਰਤਨਾਂ ਦੀ ਕੋਠੀ ਖੁਲ੍ਹ ਜਾਂਦੀ ਹੈ ।
[ਵੇਖੋ, ੧੦੨]

**ਉਜਾਲਾ,** ਰੋਸ਼ਨੀ, ਉਜਾਲਾ, ਪ੍ਰਕਾਸ਼ । ੧੨੦

**ਹਰਖਵੰਤ ਆਨੰਤ ਦਇਆਲਾ ॥**
**ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥ ... ॥ ੨ ॥**
ਮਾਰੂ. (ਸੋਲਹੇ) ਮਹਲਾ ੫–੩, ਸਫ਼ਾ ੧੦੭੩

**ਭਾਵ :** ਹਰੀ ਹਰਖਵੰਤ (ਅਨੰਦ ਸਰੂਪ ਹੈ), ਅਨੰਤ ਹੈ, (ਹਰ ਥਾਂ) ਪਰਗਟ (ਸਰਬ ਵਿਆਪਕ) ਹੈ । ਸਰਬਤ ਵਿਚ ਉਸੇ ਦਾ **ਪ੍ਰਕਾਸ਼** ਹੈ । (ਐਸੇ ਹਰੀ ਵਿਚ ਇਨ੍ਹਾਂ ਸਿਫ਼ਤਾਂ ਤੋਂ ਛੁੱਟ ਇਕ ਹੋਰ ਗੁਣ ਵੀ ਹੈ, ਉਹ ਹੈ ਕਿ) ਉਹ ਦਿਆਲੂ ਹੈ ।
[ਵੇਖੋ, ੧੦੨]

**ਉਜਾਲਾ,** ਪ੍ਰਕਾਸ਼ । ੧੨੧

**ਊਰਮ ਧੂਰਮ ਜੋਤਿ ਉਜਾਲਾ ॥**
**ਤੀਨਿ ਭਵਣ ਮਹਿ ਗੁਰ ਗੋਪਾਲਾ ॥ ... ॥ ੮ ॥**
ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੬੩੦

**ਭਾਵ :** ਉਹ ਗੋਪਾਲ ਪ੍ਰਭੂ ਤਿੰਨਾਂ ਭਵਨਾਂ ਵਿਚ (ਵਿਆਪਕ) ਹੈ (ਉਸ ਦੀ) ਜੋਤ ਦਾ **ਪ੍ਰਕਾਸ਼** ਧਰਤੀ ਅਤੇ ਅਕਾਸ਼ ਤਕ ਫੈਲਿਆ ਹੋਇਆ ਹੈ ।
[ਵੇਖੋ, ੧੦੨]

**ਉਜਾੜਿ,** ਉਜਾੜ । ੧੨੨

**ਮ: ੫ ॥ ਖੋਜੀ ਲਧਮੁ ਖੋਜੁ ਛਡੀਆ ਉਜਾੜਿ ॥**
**ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ ॥ ੨ ॥**
ਗੂਜਰੀ (ਵਾਰ) ਮਹਲਾ ੫–੧੨, ਸਫ਼ਾ ੫੨੧

**ਭਾਵ :** ਖੋਜ ਕਰਨ ਨਾਲ ਲੱਭ ਪਿਆ, ਖੋਜ ਉਨ੍ਹਾਂ ਦਾ, ਜਿਨ੍ਹਾਂ ਨੇ **ਉਜਾੜ** ਛੱਡੀ ਸੀ ਮੇਰੀ ਖੇਤੀ; ਤੂੰ ਸਾਹਿਬ ਨੇ ਵਾੜ ਲਾ ਦਿਤੀ ਹੈ, ਹੁਣ ਖੇਤ ਨਹੀਂ ਛਿਜੇਗਾ ।

**ਖੇਤੁ ਨ ਛਿਜਈ,** ਸਰੀਰ ਰੂਪ ਖੇਤ ਖੀਣ ਨਹੀਂ ਹੋਵੇਗਾ, ਉਜਾੜਨ ਵਾਲੇ ਕਾਮ ਕ੍ਰੋਧ ਆਦਿਕ ਵਿਸ਼ੇ ਕਾਬੂ ਆ ਗਏ ਹਨ ।
[ਵੇਖੋ, ੧੦੮]

**ਉਜਾੜੀ,** ਉਜਾੜ (ਥਾਵਾਂ ਵਾਂਗ) । ੧੨੩

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ**
**ਸੇਈ ਨਗਰ ਉਜਾੜੀ ਜੀਉ ॥ ੧ ॥**

ਮਾਝ ਮਹਲਾ ੫–੩੭, ਸਫ਼ਾ ੧੦੫

**ਭਾਵ :** ਜਿਥੇ ਮੇਰੇ ਗੋਬਿੰਦ ਦਾ ਨਾਮ ਨ ਜਪਿਆ ਜਾਵੇ, ਉਹੋ ਨਗਰ **ਉਜਾੜ** ਥਾਵਾਂ ਵਾਂਗ ਹਨ ।
[ਵੇਖੋ, ੧੦੮]

**ਉਜਾੜੀ,** ਉਜੜ ਜਾਂਦੀ ਹੈ । ੧੨੪

**ਜਿਉ ਵਾੜੀ ਓਜਾੜਿ ਉਜਾੜੀ ॥ ... ॥ ੬ ॥**

ਮਾਰੂ (ਸੋਲਹੇ) ਮਹਲਾ ੧–੫, ਸਫ਼ਾ ੧੦੨੪

**ਭਾਵ :** ਜਿਸ ਤਰ੍ਹਾਂ ਉਹ ਬਗੀਚੀ, ਜੋ ਉਜਾੜ ਵਿਚ ਹੋਵੇ, (ਹਰੀ ਭਰੀ ਨਹੀਂ ਰਹਿ ਸਕਦੀ ਅਤੇ) **ਉਜੜ ਜਾਂਦੀ ਹੈ** (ਇਸੇ ਤਰ੍ਹਾਂ ਮਨੁੱਖ ਸਤਿਸੰਗਤ ਤੋਂ ਬਿਨਾਂ ਮੋਹ ਮਾਇਆ ਦੀ ਪਕੜ ਵਿਚ ਉਲਝ ਕੇ ਉਜੜ ਜਾਂਦਾ ਹੈ) ।
[ਵੇਖੋ, ੧੦੮]

**ਉਜਿਆਰੀਆ,** ਉਜਿਆਰਾ ਹੈ, ਚਾਨਣਾ ਹੈ । ੧੨੫

**ਕਲਿ ਕਾਲਖ ਅੰਧਿਆਰੀਆ ॥**
**ਗੁਰ ਗਿਆਨ ਦੀਪਕ ਉਜਿਆਰੀਆ ॥ ੧ ॥**

ਗਉੜੀ (ਚੇਤੀ) ਮਹਲਾ ੫–੧੪੦, ਸਫ਼ਾ ੨੧੦

**ਭਾਵ :** ਕਲਿਜੁਗ ਵਿਚ ਅਗਿਆਨ ਦੇ ਅੰਧੇਰੇ ਦੀ ਕਾਲਖ ਹੈ, ਪਰ ਗੁਰੂ ਦੇ ਗਿਆਨ ਦੀਪਕ ਦਾ **ਚਾਨਣਾ ਹੈ,** ਮੁਰਾਦ ਇਹ ਹੈ ਕਿ ਰੌਸ਼ਨੀ ਹਨੇਰੇ ਵਿਚ ਹੀ ਚਮਕਦੀ ਹੈ । ਗੁਰੂ ਦਾ ਗਿਆਨ ਵੀ ਐਸ ਤਰ੍ਹਾਂ ਕਲਿਜੁਗ ਦੇ ਹਨੇਰੇ ਵਿਚ ਚਮਕ ਰਿਹਾ ਹੈ ।
[ਵੇਖੋ, ੧੦੨]

**ਉਜਿਆਰੋ,** ਚਾਨਣਾ । ੧੨੬

**ਨਾਮ ਤੇਰੇ ਕੀ ਜੋਤਿ ਲਗਾਈ**
**ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥**

ਧਨਾਸ. ਰਵਿਦਾਸ–੩, ਸਫ਼ਾ ੬੯੪

**ਭਾਵ :** (ਮੈਂ ਹੋਰ ਕੋਈ ਦੀਵਾ ਨਹੀਂ ਬਾਲਿਆ, ਕੇਵਲ) ਤੇਰੇ ਨਾਮ ਦੀ ਜੋਤਿ ਜਗਾਈ ਹੈ । (ਪਰ ਏਸ ਦਾ ਪ੍ਰਕਾਸ਼ ਐਡਾ ਵੱਡਾ ਹੈ ਕਿ) ਸਾਰੇ ਭਵਨਾਂ ਵਿਚ **ਚਾਨਣਾ** ਹੋ ਰਿਹਾ ਹੈ ।
[ਵੇਖੋ, ੧੦੨]

**ਉਜਿਆਲਾ,** ਚਾਨਣਾ । ੧੨੭

**ਰਵਿ ਸਸਿ ਦੇਖਉ ਦੀਪਕ ਉਜਿਆਲਾ ॥**
**ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥ ੪ ॥**

ਗਉੜੀ (ਅਸਟ.) ਮਹਲਾ ੧–੫, ਸਫ਼ਾ ੨੨੩

**ਭਾਵ :** ਸੂਰਜ ਤੇ ਚੰਦ **ਚਾਨਣ** ਦੇ ਦੀਵੇ ਹਨ (ਗਗਨ ਦੇ, ਇਨ੍ਹਾਂ) ਸਾਰਿਆਂ (ਦੀਵਿਆਂ) ਵਿਚ ਮੈਨੂੰ ਆਪਣੇ ਬਾਲਾ ਪ੍ਰੀਤਮ ਦੀ ਜੋਤ ਨਜ਼ਰ ਆਉਂਦੀ ਹੈ ।
[ਵੇਖੋ, ੧੦੨]

**ਉਜੀਆਰਾ,** ਚਾਨਣਾ, ਲੋਅ । ੧੨੮

**ਜਿਹ ਪੈਡੈ ਮਹਾ ਅੰਧ ਗੁਬਾਰਾ ॥**
**ਹਰਿ ਕਾ ਨਾਮੁ ਸੰਗਿ ਉਜੀਆਰਾ ॥ ... ॥ ੪ ॥**

ਗਉੜੀ (ਸੁਖ.) ਮ: ੫–੨, ਸਫ਼ਾ ੨੬੪

**ਭਾਵ :** ਜਿਸ ਪੈਂਡੇ ਵਿਚ ਬੜਾ ਹਨੇਰਾ ਤੇ ਗੁਬਾਰ ਹੈ, **ਉਥੇ** ਹਰੀ ਦਾ ਨਾਮ ਤੇਰੇ ਨਾਲ **ਚਾਨਣਾ** ਹੋਵੇਗਾ ।
[ਵੇਖੋ, ੧੦੨]

**ਉਜੀਆਰਾ,** ਚਾਨਣ । ੧੨੯

**ਸਿਮਰਤ ਨਾਮੁ ਕੋਟਿ ਉਜੀਆਰਾ**
**ਬਸਤੁ ਅਗੋਚਰ ਸੂਝੀ ॥ ੩ ॥**

ਗੂਜਰੀ ਮਹਲਾ ੫–੭, ਸਫ਼ਾ ੪੯੭

**ਭਾਵ :** ਨਾਮ ਸਿਮਰਦਿਆਂ ਕਰੋੜਾਂ **ਚਾਨਣ** ਹੋ ਜਾਂਦੇ ਹਨ ਅਤੇ ਉਸ ਰੋਸ਼ਨੀ ਵਿਚ ਉਹ ਵਸਤੂ ਦਿਸ ਪੈਂਦੀ ਹੈ, ਜੋ ਅਗੋਚਰ ਹੋਣ ਕਰਕੇ ਮਨ ਬਾਣੀ ਇੰਦ੍ਰੇ ਦੁਆਰਾ ਗ੍ਰਹਿਣ ਨਹੀਂ ਹੋ ਸਕਦੀ ।
[ਵੇਖੋ, ੧੦੨]

**ਉਜੀਆਰਾ,** ਚਾਨਣ । ੧੩੦

**ਸੂਰਜ ਚੰਦੁ ਕਰਹਿ ਉਜੀਆਰਾ ॥**
**ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥ ੨ ॥**

ਗਉੜੀ ਕਬੀਰ–੨੯, ਸਫ਼ਾ ੩੨੯

**ਭਾਵ :** ਸੂਰਜ ਚੰਦ **ਚਾਨਣ** ਕਰ ਰਹੇ ਹਨ । ਸਾਰਿਆਂ ਵਿਚ ਬ੍ਰਹਮ ਦਾ ਪਸਾਰਾ ਹੈ । (ਸਾਰਿਆਂ ਵਿਚ ਉਸ ਦੀ ਜੋਤ ਦਾ ਪ੍ਰਕਾਸ਼ ਹੈ) ।
[ਵੇਖੋ, ੧੦੨]

**ਉਜੀਆਰਾ** ਉਜਾਲਾ । ੧੩੧

**ਬੋਲਹੁ ਰਾਮੁ ਕਰੇ ਨਿਸਤਾਰਾ ॥**
**ਗੁਰ ਪਰਸਾਦਿ ਰਤਨੁ ਹਰਿ ਲਾਭੈ**
**ਮਿਟੈ ਅਗਿਆਨੁ ਹੋਇ ਉਜੀਆਰਾ ॥ ੧ ॥ ਰਹਾਉ ॥**

ਆਸਾ ਮਹਲਾ ੧–੧੬, ਸਫ਼ਾ ੩੫੩

**ਭਾਵ :** ਰਾਮ ਬੋਲੋ, (ਰਾਮ) ਨਿਸਤਾਰਾ ਕਰਦਾ ਹੈ । ਗੁਰੂ ਦੀ ਕਿਰਪਾ ਨਾਲ (ਗਿਆਨ ਰੂਪੀ) ਰਤਨ ਲਭ ਪੈਂਦਾ ਹੈ, ਜਿਸ ਦੇ ਪ੍ਰਕਾਸ਼ ਨਾਲ **ਉਜਾਲਾ** ਹੋ ਜਾਂਦਾ ਹੈ ਅਤੇ ਅਗਿਆਨ ਅੰਧੇਰਾ ਮਿਟ ਜਾਂਦਾ ਹੈ ।
[ਵੇਖੋ, ੧੦੨]

**ਉਜੀਆਰੇ,** ਰੌਸ਼ਨ (ਦਿਮਾਗ਼) ਵਾਲੇ । ੧੩੨

**ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥**
**ਮਨ ਨਿਰਮਲ ਉਜੀਆਰੇ ॥ ੧ ॥**

ਮਲਾਰ ਮਹਲਾ ੫–੨੬, ਸਫ਼ਾ ੧੨੭੨

**ਭਾਵ :** ਜਿਨ੍ਹਾਂ ਪ੍ਰਭੂ ਦਾ ਦਰਸ਼ਨ ਕੀਤਾ ਹੈ, ਉਨ੍ਹਾਂ ਦਾ ਦਰਸ਼ਨ ਸਫਲ ਹੋ ਜਾਂਦਾ ਹੈ । ਅਤੇ ਉਹ **ਰੌਸ਼ਨ ਦਿਮਾਗ਼ ਵਾਲੇ** ਹੋ ਜਾਂਦੇ ਹਨ । ਉਨ੍ਹਾਂ ਦੇ ਮਨ ਨਿਰਮਲ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਪਾਪ ਝੜ ਜਾਂਦੇ ਹਨ ।
[ਵੇਖੋ, ੧੦੨]

**ਉਜੂ,** ਵੁਜ਼ੂ । ੧੩੩

**ਕਿਆ ਉਜੂ ਪਾਕੁ ਕੀਆ ਮੁਹੁ ਧੋਇਆ**
**ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ**
**ਕਿਆ ਹਜ ਕਾਬੈ ਜਾਇਆ ॥ ੩ ॥**

ਪ੍ਰਭਾਤੀ ਕਬੀਰ–੪, ਸਫ਼ਾ ੧੩੫੦

**ਭਾਵ :** ਜੇ ਦਿਲ ਵਿਚ ਕਪਟ ਹੈ ਤਾਂ ਨਿਮਾਜ਼ ਪੜ੍ਹਨ ਦਾ ਕੀ ਗੁਣ ? ਤੇ ਫੇਰ ਕਿਸ ਕੰਮ ਹਨ (ਬਾਹਰਲੇ ਅੰਗਾਂ ਨੂੰ) **ਉਜ਼ੂ** ਨਾਲ ਪਾਕ ਕਰਨਾ ਤੇ ਮੂੰਹ ਧੋਣਾ ? ਮਸੀਤ ਵਿਚ ਸਜਦਾ ਕਰਨ ਦਾ ਵੀ ਫੇਰ ਕੀ ਲਾਭ ਹੈ ਅਤੇ ਕੀ ਫ਼ਾਇਦਾ ਹੈ ਕਾਹਬੇ ਦੇ ਹੱਜ ਦਾ ?
**ਸਿਰੁ ਲਾਇਆ,** ਸਿਰ ਨਿਵਾਇਆ, ਸਜਦਾ ਕੀਤਾ ।

[ਅ. وضو (ਵੁਜ਼ੂ), ਨਿਮਾਜ਼ ਤੋਂ ਪਹਿਲਾਂ, ਹੱਥ, ਮੂੰਹ, ਪੈਰ ਆਦਿ ਧੋਣ ਦੀ ਕ੍ਰਿਆ ।]

**ਉਜੂ,** ਵੁਜ਼ੂ । ੧੩੪

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧ ॥**

ਸਲੋਕ ਫਰੀਦ, ਸਫ਼ਾ ੧੩੮੧

**ਭਾਵ :** ਹੇ ਫ਼ਰੀਦ ! ਉਠ **ਉਜ਼ੂ** ਕਰ, ਫ਼ਜਰ ਦੀ ਨਿਮਾਜ਼ ਪੜ੍ਹ । ਜੋ ਸਿਰ ਸਾਂਈਂ ਅਗੇ ਸਿਜਦਾ ਨਹੀਂ, ਉਸ ਸਿਰ ਨੂੰ ਕੱਟ ਕੇ ਉਤਾਰ ਦੇ ।

**ਨਿਵਾਜ,** (ਫ਼ਾ. نماز (ਨਮਾਜ਼), ਅ. صلوٰة ਸਲਾਤ)

ਮੁਸਲਮਾਨਾਂ ਦੀ ਇਬਾਦਤ (ਬੰਦਗੀ) ਦੇ ਤਰੀਕੇ ਨੂੰ ਨਮਾਜ਼ ਆਖਦੇ ਹਨ । ਨਮਾਜ਼ ਦੀਆਂ ਅਨੇਕਾਂ ਕਿਸਮਾਂ ਹਨ, ਜੋ ਭਿੰਨ ਭਿੰਨ ਸਮੇਂ ਅਨੁਸਾਰ ਗੁਜ਼ਾਰੀਆਂ ਜਾਂਦੀਆਂ ਹਨ । ਹਰ ਸ਼ਰੱਈ ਮੁਸਲਮਾਨ ਲਈ ਜ਼ਰੂਰੀ ਹੈ, ਕਿ ਪੰਜ ਨਮਾਜ਼ਾਂ ਨੇਮ ਨਾਲ ਰੋਜ਼ ਪੜ੍ਹੇ ।

ਸੁਬਹ ਦੀ ਨਮਾਜ਼ ਜੋ ਪਹੁ-ਫੁਟਾਲੇ (ਪਹੁ ਫੁਟਣ ਤੋਂ ਸੂਰਜ ਚੜ੍ਹਨ ਤਕ) ਸਮੇਂ ਗੁਜ਼ਾਰੀ ਜਾਂਦੀ ਹੈ, ਉਸ ਨੂੰ ਉਰਦੂ ਵਿਚ "ਫ਼ਜਰ ਦੀ ਨਮਾਜ਼" ਕਹਿੰਦੇ ਹਨ, ਜਿਸ ਨੂੰ ਅਰਬੀ ਵਿਚ "ਸਲਾਤੁਲ ਫ਼ਜਰ" ਅਤੇ ਫ਼ਾਰਸੀ ਵਿਚ "ਨਮਾਜ਼ੇ ਸੁਬਹ" ਕਿਹਾ ਜਾਂਦਾ ਹੈ ।

ਵਿਸਥਾਰ ਲਈ ਵੇਖੋ "ਨਿਵਾਜ" ।

[ਵੇਖੋ, ੧੩੩]

**ਉਜੇਵਹਿ,** ਭੋਜਨ ਕਰਦੇ ਹਨ, ਆਹਾਰ ਪਾਉਂਦੇ ਹਨ । ੧੩੫

**ਕੋਟਿ ਚੰਦ੍ਰਮੇ ਕਰਹਿ ਚਰਾਕ ॥**
**ਸੁਰ ਤੇਤੀਸ ਉਜੇਵਹਿ ਪਾਕ ॥ ... ॥ ੨ ॥**

ਭੈਰਉ ਕਬੀਰ–੨੦, ਸਫ਼ਾ ੧੧੬੩

**ਭਾਵ :** ਮੈਂ ਜੇ ਮੰਗਾਂ ਤਾਂ ਕੇਵਲ ਉਸ ਰਾਮ ਕੋਲੋਂ ਮੰਗਦਾ ਹਾਂ, ਜਿਸ ਦੇ ਦਰ ਉਤੇ ਕਰੋੜਾਂ ਚੰਦ੍ਰਮੇ ਰੌਸ਼ਨੀ ਕਰਦੇ ਹਨ (ਅਤੇ ਜਿਸ ਦੇ ਲੰਗਰ ਵਿਚ) ਤੇਤੀ ਕਰੋੜ ਦੇਵਤੇ **ਆਹਾਰ ਪਾਉਂਦੇ ਹਨ।** ਇਸ ਤੁਕ ਦਾ ਪਦ ਛੇਦ ਇਸ ਤਰ੍ਹਾਂ ਵੀ ਕੀਤਾ ਗਿਆ ਹੈ :

**ਸੁਰ ਤੇਤੀਸਉ ਜੇਵਹਿ ਪਾਕ ॥**

[ (੧) **ਮਹਾਨ ਕੋਸ਼,** ਸਫ਼ਾ ੧੫੯੪,
(੨) **ਸ਼ਬਦਾਰਥ,** ਸਫ਼ਾ ੧੧੬੩ ।]

[**ਸੰਸ.** √ **जिम्** (√ **ਜਿਮ੍**) ਖਾਉਣਾ, जेमनम्, ਭੋਜਨ। **ਪ੍ਰਾ.** जेमण (**ਜੇਮਣ**), **ਹਿੰਦੀ.** जेवना (**ਜੇਵਨਾ**) ਕਿਸੇ ਖ਼ਾਸ ਥਾਂ ਉਤੇ ਬਹਿ ਕੇ ਭੋਜਨ ਖਾਣਾ।]

**ਉਝਰਤ,** ਉਜੜਦਿਆਂ, ਖ਼ਤਮ ਹੁੰਦਿਆਂ, ਨਸ਼ਟ ਹੁੰਦਿਆਂ। ੧੩੬

**ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥**
**ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥ ੪ ॥**

ਆਸਾ. (ਅਸਟ.) ਮਹਲਾ ੧–੨੨, ਸਫ਼ਾ ੪੨੨

**ਭਾਵ :** ਨਟ ਸਾਂਗ ਬਣਾਉਂਦਾ ਹੈ, ਵੈਸਾ ਹੀ ਇਹ ਸੰਸਾਰ ਨਟ ਬਾਜੀ ਹੈ। ਇਹ ਖੇਡ ਤਮਾਸ਼ਾ ਪਲ ਭਰ ਹੀ ਦੇਖਦਾ ਹੈ, ਇਸ ਦੇ **ਉਜੜਦਿਆਂ** ਦੇਰ ਨਹੀਂ ਲਗਦੀ।
[ਵੇਖੋ, ੧੦੮]

**ਉਝੜ,** ਉਦਿਆਨ, ਬੇਰਾਹ, ਕੁਰਾਹ, ਬੀਆਬਾਨ। ੧੩੭

**ਉਝੜ ਮਾਰਗੁ ਸਭੁ ਤੁਮ ਹੀ ਕੀਨਾ**
**ਚਲੈ ਨਾਹੀ ਕੋ ਵੇਪਾੜਾ ॥ ੪ ॥**

ਮਾਰੂ (ਸੋਲਹੇ) ਮਹਲਾ ੫–੧੦, ਸਫ਼ਾ ੧੦੮੧

**ਭਾਵ :** ਕੁਰਾਹ ਅਤੇ ਰਾਹ, ਸਭ ਤੂੰਹੇਂ ਹੀ ਕੀਤੇ ਹਨ, ਕੋਈ ਵੀ ਆਪਣੇ ਆਪ ਉਲਟੇ ਰਾਹ ਨਹੀਂ ਤੁਰਦਾ।

[**ਸੰਸ.** उद्यानम् (**ਉਦਯਾਨਮ੍**) ਬਗ਼ੀਚੀ, **ਪ੍ਰਾ.** उज्जाण (**ਉੱਜਾਣ**) **ਪੰ.** ਉੱਜਾੜ।]

**ਉਝੜ,** ਕੁਰਾਹੇ (ਪੈ ਜਾਂਦਾ ਹੈ)। ੧੩੮

**ਭਾਣੈ ਉਝੜ ਭਾਣੈ ਰਾਹਾ ॥**
**ਭਾਣੈ ਹਰਿਗੁਣ ਗੁਰਮੁਖਿ ਗਾਵਾਹਾ ॥ ... ॥ ੨ ॥**

ਮਾਝ. ਮਹਲਾ ੫-੧੪, ਸਫ਼ਾ ੯੮

**ਭਾਵ :** (ਹਰੀ ਦੇ) ਭਾਣੇ ਵਿਚ ਹੀ ਮਨੁੱਖ **ਕੁਰਾਹੇ ਪੈ ਜਾਂਦਾ ਹੈ,** ਭਾਣੇ ਵਿਚ ਹੀ ਉਹ ਫੇਰ ਸਿੱਧੇ ਰਾਹ ਆ ਜਾਂਦਾ ਹੈ। ਭਾਣੇ ਵਿਚ ਹੀ ਗੁਰਮੁਖ, ਹਰੀ ਗੁਣ ਗਾਉਂਦਾ ਹੈ। ਤਾਤਪਰਜ ਇਹ ਹੈ ਕਿ ਮਨੁੱਖ ਦੀ ਇਖਲਾਕੀ ਜ਼ਿੰਦਗੀ ਅਤੇ ਉਸ ਦਾ ਆਤਮਿਕ ਜੀਵਨ, ਦੋਨੋਂ ਚੀਜ਼ਾਂ, ਭਾਣੇ ਅੰਦਰ ਹਨ।
[ਵੇਖੋ, ੧੦੮]

**ਉਝੜ,** ਉਜਾੜ ਦੇ (ਰਾਹ ਪਈ ਹੋਈ)। ੧੩੯

**ਉਝੜ ਪੰਥਿ ਭ੍ਰਮੈ ਗਾਵਾਰੀ**
**ਖਿਨੁ ਖਿਨੁ ਧਕੇ ਖਾਇਆ ॥ ... ॥ ੩ ॥**

ਸੂਹੀ. (ਛੰਤ) ਮਹਲਾ ੪–੧, ਸਫ਼ਾ ੭੭੩

**ਭਾਵ :** ਗਵਾਰ ਇਸਤ੍ਰੀ (ਮੂਰਖ ਜਗਿਆਸੂ) **ਉਜਾੜ** ਦੇ ਰਾਹ ਪਈ ਹੋਈ ਭਟਕਦੀ ਹੈ ਅਤੇ ਖਿਨ ਖਿਨ ਧੱਕੇ ਖਾਂਦੀ ਹੈ।
[ਵੇਖੋ, ੧੦੮]

**ਉਝੜਿ,** ਉਜਾੜ ਵਿਚ। ੧੪੦

**ਉਝੜਿ ਜਾਦੇ ਮਾਰਗਿ ਪਾਏ ॥**
**ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ**
**ਦੁਖ ਭੰਜਨ ਸੰਗਿ ਸਖਾਤਾ ਹੇ ॥ ੧੩ ॥**

ਮਾਰੂ (ਸੋਲਹੇ) ਮਹਲਾ ੧–੧੧, ਸਫ਼ਾ ੧੦੩੨

**ਭਾਵ :** ਜਿਹੜਾ ਗੁਰੂ **ਉਜਾੜ ਵਿਚ** ਜਾਂਦੇ ਨੂੰ ਸਿੱਧੇ ਰਾਹ ਪਾਉਂਦਾ ਹੈ (ਮਾੜਿਆਂ ਕੰਮਾਂ ਤੋਂ ਹਟਾ ਕੇ ਚੰਗਿਆਂ ਵਿਚ ਲਾਉਂਦਾ ਹੈ), ਉਸ ਗੁਰੂ ਨੂੰ ਦਿਨ ਰਾਤ ਸਦਾ ਹੀ ਸੇਵਹੁ, ਉਹ ਦੁਖਭੰਜਨ ਅਤੇ ਪਰਮ ਮਿੱਤ੍ਰ ਸਦਾ ਸੰਗ ਹੈ।
[ਵੇਖੋ ੧੦੮]

**ਉਝੜਿ,** ਉਜਾੜ ਵਿਚ। ੧੪੧

**ਪਉੜੀ ॥ ... ਵਿਣੁ ਕਾਇਆ ਜਿ ਹੋਰਥੈ**
**ਧਨੁ ਖੋਜਦੇ ਸੇ ਮੂੜ ਬੇਤਾਲੇ ॥**
**ਸੇ ਉਝੜਿ ਭਰਮਿ ਭਵਾਈਅਹਿ**
**ਜਿਉ ਝਾੜ ਮਿਰਗੁ ਭਾਲੇ ॥ ੧੫ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੦੯

**ਭਾਵ :** ਮ੍ਰਿਗ ਦੇ ਅੰਦਰ ਕਸਤੂਰੀ ਹੁੰਦੀ ਹੈ, ਪਰ ਉਹ ਝਾੜੀਆਂ ਵਿਚ ਭਾਲਦਾ ਹੈ। ਮਨੁੱਖ ਦੀ ਕਾਇਆਂ ਦੇ ਅੰਦਰ ਧਨ ਹੈ, ਪਰ ਜੋ ਐਸੇ ਧਨ ਨੂੰ ਬਾਹਰ ਲਭਦੇ ਹਨ, ਉਹ ਮੂਰਖ ਹਨ, ਭੂਤਨੇ ਹਨ, ਭਰਮ ਵਿਚ ਪੈ ਕੇ **ਉਜਾੜ ਵਿਚ** ਭਟਕਦੇ ਹਨ।
[ਵੇਖੋ, ੧੦੮]

**ਉਝੜਿ,** ਉਜਾੜ ਵਿਚ । ੧੪੨

**ਪਉੜੀ ॥ ... ਇਕਨਾ ਮਾਰਗਿ ਪਾਇ**
**ਇਕਿ ਉਝੜਿ ਪਾਇਦਾ ॥ ... ॥ ੫ ॥**

ਸੋਰਠਿ (ਵਾਰ) ਮਹਲੇ ੪ ਕੀ, ਸਫ਼ਾ ੬੪੪

**ਭਾਵ :** ਕਈਆਂ ਨੂੰ ਤੇ ਸਿੱਧੇ ਰਸਤੇ ਪਾ ਦੇਂਦਾ ਹੈ, ਕਈਆਂ ਨੂੰ **ਉਜਾੜ ਵਿਚ** ਪਾ ਦੇਂਦਾ ਹੈ, (ਜਿਥੇ ਕੋਈ ਮਾਰਗ ਨਹੀਂ) ।
[ਵੇਖੋ, ੧੦੮]

**ਉਝੜਿ,** ਉਜਾੜ ਵਿਚ । ੧੪੩

**ਪਉੜੀ ॥ ... ਹਰਿ ਇਕਨਾ ਮਾਰਗਿ ਪਾਏ ਆਪੇ**
**ਹਰਿ ਇਕਨਾ ਉਝੜਿ ਪਾਏ ॥**
**ਹਰਿ ਸਚਾ ਸਾਹਿਬੁ ਸਚੁ ਤਪਾਵਸੁ**
**ਕਰਿ ਵੇਖੈ ਚਲਤ ਸਬਾਏ ॥**
**ਗੁਰ ਪਰਸਾਦਿ ਕਹੈ ਜਨੁ ਨਾਨਕੁ**
**ਹਰਿ ਸਚੇ ਕੇ ਗੁਣ ਗਾਏ ॥ ੫ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੦

**ਭਾਵ :** ਆਪੇ ਹਰੀ ਕਈਆਂ ਨੂੰ ਸਿੱਧੇ ਰਾਹ ਪਾਉਂਦਾ ਹੈ, ਕਈਆਂ ਨੂੰ **ਉਜਾੜ ਵਿਚ** ਪਾ ਦੇਂਦਾ ਹੈ । (ਇਹ ਗੱਲ ਉਹ ਕਿਉਂ ਕਰਦਾ ਹੈ ?) ਉਸ ਦਾ ਨਿਆਉਂ ਸੱਚਾ ਹੈ, ਉਹ ਸੱਚਾ ਮਾਲਕ ਹੈ, ਉਹ ਸਾਰੇ ਖੇਲ ਕਰਕੇ ਦੇਖਦਾ ਹੈ । (ਉਹ ਖੇਲ ਵੀ ਉਸ ਦੇ ਸੱਚ ਦੇ ਆਧਾਰ ਉਤੇ ਹੁੰਦੇ ਹਨ) । ਦਾਸ ਨਾਨਕ ਗੁਰੂ ਦੀ ਮਿਹਰ ਨਾਲ ਆਖਦਾ ਹੈ (ਕਿ ਹੋਰ ਸਵਾਲ ਛੱਡ ਕੇ ਸਾਨੂੰ) ਸੱਚੇ ਹਰੀ ਦੇ ਗੁਣ ਗਾਉਣੇ ਚਾਹੀਦੇ ਹਨ ।
**ਤਪਾਵਸੁ,** ਨਿਆਉਂ ।
[ਵੇਖੋ, ੧੦੮]

**ਉਝੜਿ,** ਉਜਾੜ ਵਿਚ । ੧੪੪

**ਉਝੜਿ ਭੂਲੇ ਰਾਹ ਗੁਰਿ ਵੇਖਾਲਿਆ ॥ ... ॥ ੨੪ ॥**

ਮਾਝ (ਵਾਰ) ਮਹਲਾ ੧, ਸਫ਼ਾ ੧੪੯

**ਭਾਵ :** (ਚਾਰੇ ਕੂੰਟਾਂ ਬਾਹਰ ਦੀਆਂ ਟੋਲ ਕੇ ਉਸ ਨੂੰ ਅੰਦਰ ਭਾਲਿਆ, ਇਹ ਅੰਦਰ ਦਾ) ਰਾਹ ਗੁਰੂ ਨੇ ਉਸ ਨੂੰ ਦਿਖਾ ਦਿਤਾ, ਜੋ **ਉਜਾੜ ਵਿਚ** ਭੁੱਲਿਆ ਜਾ ਰਿਹਾ ਸੀ ।
[ਵੇਖੋ, ੧੦੮]

**ਉਝੜਿ,** ਕੁਰਾਹੇ । ੧੪੫

**ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥ ... ॥ ੫ ॥**

ਆਸਾ. (ਅਸਟ.) ਮਹਲਾ ੧-੧੮, ਸਫ਼ਾ ੪੨੦

**ਭਾਵ :** ਮਨਮੁੱਖ ਨੂੰ ਜੇ ਸਮਝਾ ਕੇ ਰਸਤੇ ਲੈ ਆਈਏ ਤਾਂ ਵੀ ਉਹ **ਕੁਰਾਹੇ** ਪੈਂਦਾ ਹੈ ।
[ਵੇਖੋ, ੧੦੮]

**ਉਝੜਿ,** ਕੁਰਾਹੇ । ੧੪੬

**ਸਲੋਕ ਮ: ੨ ॥**
**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥...॥ ੧ ॥**

ਰਾਮ. (ਵਾਰ) ਮਹਲਾ ੩-੧੬, ਸਫ਼ਾ ੯੫੪

**ਭਾਵ :** ਜੇ ਅੰਨ੍ਹਾਂ ਰਾਹ ਦੱਸੇ ਤਾਂ ਉਸ ਦੇ ਦੱਸੇ ਰਾਹ ਉਤੇ ਟੁਰਨ ਵਾਲਾ ਵੀ ਅੰਨ੍ਹਾਂ ਹੀ ਹੋਵੇਗਾ । ਸੁਜਾਖਾ ਮਨੁੱਖ (ਐਸ ਤਰ੍ਹਾਂ ਨਹੀਂ ਕਰਦਾ । ਅੱਖਾਂ ਵਾਲਾ ਹੋਣ ਕਰਕੇ) ਉਹ ਕਿਉਂ **ਕੁਰਾਹੇ** ਪਵੇਗਾ ?
**ਨੋਟ :** ਕਈ ਬੀੜਾਂ ਵਿਚ ਪਾਠ 'ਉਝੜ' ਹੈ ।
[ਵੇਖੋ, ੧੦੮]

**ਉਝਾਰੈ,** ਤਿਆਗਦਾ ਹੈ, ਖ਼ਤਮ ਕਰਦਾ ਹੈ । ੧੪੭

**ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥**
**ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ ॥੪॥**

ਮਾਰੂ ਮਹਲਾ ੫-੪, ਸਫ਼ਾ ੯੯੯

**ਭਾਵ :** ਇਸ ਰਚਨਾ ਵਿਚ (ਅਸਲੀਅਤ) ਦਾ ਕੋਈ ਰੰਗ ਅਥਵਾ ਨਿਸ਼ਾਨ ਨਹੀਂ । ਮਿਥਿਆ ਦਾ ਸਾਰਾ ਪਸਾਰਾ ਹੈ । ਕਰਤਾਰ ਜਦ ਏਸ ਖੇਲ ਨੂੰ **ਖ਼ਤਮ ਕਰਦਾ ਹੈ** ਤਾਂ (ਪਿਛੇ ਕੁਛ ਨਹੀਂ ਬਚਦਾ, ਕੇਵਲ ਰਹਿ ਜਾਂਦਾ ਹੈ) ਇਕੋ ਏਕੰਕਾਰ ।
[ਵੇਖੋ, ੧੦੮]

**ਉਠਦੀਆ,** ਉਠ ਰਹੀ ਹੈ । ੧੪੮

**ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ**
**ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਦੀਆ ॥**
**ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ**
**ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥ ੧ ॥**

ਬਿਲਾ. (ਅਸਟ.) ਮਹਲਾ ੪-੯, ਸਫ਼ਾ ੮੩੬

**ਭਾਵ :** ਮੇਰੇ ਮਨ ਤਨ ਵਿਚ ਠਾਕੁਰ ਦਾ ਅਗੰਮ ਪ੍ਰੇਮ ਹੈ, ਹਰ ਖਿਨ (ਉਸ ਦੇ ਦਰਸ਼ਨ ਦੀ) ਮਨ ਵਿਚ ਸ਼ਰਧਾ (ਸਿੱਕ) **ਉਠਦੀ ਹੈ** । ਇਹ ਸਿੱਕ ਗੁਰੂ ਨੂੰ ਦੇਖਣ ਨਾਲ ਹੀ ਪੂਰੀ ਹੁੰਦੀ ਹੈ ।

(ਉਸ ਦੇ ਦਰਸ਼ਨ ਤੋਂ ਐਸੀ ਤ੍ਰਿਪਤੀ ਹੁੰਦੀ ਹੈ), ਜਿਸ ਤਰ੍ਹਾਂ ਪ੍ਰਿਉ ਪ੍ਰਿਉ ਕਰਦੇ ਚਾਤ੍ਰਿਕ ਦੇ ਮੂੰਹ ਵਿਚ ਸ੍ਵਾਂਤੀ ਬੂੰਦ ਪੈ ਜਾਂਦੀ ਹੈ ।

[ਸੰਸ. ਤਤ੍ + √ ਸ੍ਥਾ (**ਉਤ੍** + √ ਸ੍ਥਾ), ਪ੍ਰਾ. ਤਟ੍ਠ (ਉਟ੍ਠ), ਉਠਣਾ, ਖੜਾ ਹੋਣਾ, ਉਪਰ ਵਲ ਉਭਰਨਾ ।]

**ਉਠਹਿ,** ਉਠਦੇ ਹਨ, ਉਠਦੀਆਂ ਹਨ । ੧੪੯

**ਪੁਨਿ ਆਇਅਉ ਹਿੰਡੋਲੁ**
**ਪੰਚ ਨਾਰਿ ਸੰਗਿ ਅਸਟ ਸੁਤ ॥**
**ਉਠਹਿ ਤਾਨ ਕਲੋਲ**
**ਗਾਇਨ ਤਾਰ ਮਿਲਾਵਹੀ ॥ ੧ ॥**

ਰਾਗ ਮਾਲਾ, ਸਫਾ ੧੪੩੦

**ਭਾਵ :** ਫਰੀਦਕੋਟ ਦੇ ਟੀਕੇ ਮੁਤਾਬਿਕ ਅਰਥ ਇਹ ਹਨ :

"ਬਹੁੜੋ ਤੀਸਰਾ ਰਾਗ ਹਿੰਡੋਲ ਗਾਵਣੇ ਵਿਖੇ ਆਇਆ ਵਾਹਗੁਰੂ ਜੀ ਕੇ ਸਨਮੁਖ ਆਇਆ ਹੈ ਸਾਥ ਪੰਜ ਇਸਤ੍ਰੀਆਂ ਹੈਂ ਅਰ ਆਠ ਪੁਤ੍ਰ ਹੈਂ । ਜਬ ਗਵੱਯੇ ਤਾਰਾਂ ਕੋ ਮਿਲਾਇ ਕਰ ਗਾਇਨ ਕਰਤੇ ਹੈਂ ਤਬ ਇਸ ਰਾਗ ਰੂਪ ਸਮੁੰਦਰ ਤੇ ਤਾਨਾਂ ਰੂਪ ਲਹਿਰਾਂ **ਉਠਤੀਆਂ ਹੈਂ** ਤਿਸਕੀਆਂ ਇਸਤ੍ਰੀਆਂ ਕਹਿਤੇ ਹੈਂ ।"

(**ਟੀਕਾ ਫ਼ਰੀਦਕੋਟ,** IV—1316)

[ਵੇਖੋ, ੧੪੮]

**ਉਠੰਦਿਆ,** ਉਠਦਿਆਂ ਹੋਇਆਂ, ਉਠਦਿਆਂ । ੧੪੯ (ੳ)

**ਸਲੋਕ ਮ: ੫ ॥**
**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**
**ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥ ੧ ॥**

ਗਉੜੀ (ਵਾਰ) ਮਹਲਾ ੫–੧੩, ਸਫ਼ਾ ੩੨੧

**ਭਾਵ :** ਨਾਮ ਸਲਾਹੁਣ ਨਾਲ ਮਨ ਤਨ ਦੀ ਸੀਤਲਤਾ ਪ੍ਰਾਪਤ ਹੋ ਜਾਂਦੀ ਹੈ ਫਿਰ **ਉਠਦਿਆਂ,** ਬੈਠਦਿਆਂ, ਸੁੱਤਿਆਂ ਇਹ ਸੁਖ ਹਰ ਹਾਲਤ ਵਿਚ ਕਾਇਮ ਰਹਿੰਦਾ ਹੈ ।

**ਨੋਟ :** ਨਾਮ ਸਲਾਹੁਣ ਤੋਂ ਮੁਰਾਦ ਇਸ ਗੱਲ ਦੀ ਹੈ ਕਿ ਨਾਮ ਕੇਵਲ ਰਟਨ ਮਾਤ੍ਰ ਨਹੀਂ, ਪਰੰਤੂ ਪ੍ਰੇਮ ਉਤਸ਼ਾਹ ਅਤੇ ਸਿਫ਼ਤੀ ਭਰਪੂਰ ਸਾਧਨ ਹੈ ।

[ਵੇਖੋ, ੧੪੮]

**ਉਠਦਿਆ,** ਉਠਦਿਆਂ । ੧੫੦

**ਪਉੜੀ ॥ ... ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥**
**ਉਠਦਿਆ ਬਹਦਿਆ ਸੁਤਿਆ**
**ਸਦਾ ਸਦਾ ਹਰਿ ਨਾਮੁ ਧਿਆਈਐ**
**ਜਨ ਨਾਨਕ ਗੁਰਮੁਖਿ ਹਰਿ ਲਹੀਐ ॥ ੨੧ ॥**

ਵਡ. (ਵਾਰ) ਮਹਲਾ ੪, ਸਫ਼ਾ ੫੯੪

**ਭਾਵ :** ਹਰੀ ਦੇ ਬਿਨਾਂ ਨਾ ਕੋਈ ਮਾਰ ਸਕਦਾ ਹੈ, ਨ ਜਿਵਾਲ ਸਕਦਾ ਹੈ ; ਹੇ ਮਨ ! ਤੂੰ ਸਾਰੇ ਫ਼ਿਕਰ ਛੱਡ ਕੇ, (ਹਰੀ ਦਾ ਆਸਰਾ ਲੈ ਕੇ), ਨਿਸਲ ਹੋ ਕੇ ਪਿਆ ਰਹੁ, ਪਰ ਇਹ ਬੇਫ਼ਿਕਰੀ ਤਦੋਂ ਆਉਂਦੀ ਹੈ ਜੇ **ਉਠਦਿਆਂ,** ਬੈਠਦਿਆਂ, ਸੁਤਿਆਂ ਹਰਿ ਨਾਮ ਧਿਆਈਐ ਅਤੇ ਐਸ ਤਰ੍ਹਾਂ ਗੁਰੂ ਦੁਆਰਾ ਹਰੀ ਨੂੰ ਪ੍ਰਾਪਤ ਕਰ ਲਈਏ ।

[ਵੇਖੋ, ੧੪੮]

**ਉਠਾਈ,** ਉਪਰ ਚੁੱਕ ਲਈ ਹੈ । ੧੫੧

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ ੨ ॥**

ਸਲੋਕ ਫਰੀਦ, ਸਫ਼ਾ ੧੩੭੭–੭੮

**ਭਾਵ :** ਮੈਂ ਸੰਸਾਰੀ ਲੋਕਾਂ ਦੀ [illegible] ਹੀ ਚਲ ਰਿਹਾ ਹਾਂ । (ਅਸਲੀ ਰਾਹ ਦੂਜਾ ਹੈ, ਉਹ ਫ਼ਕੀਰੀ ਹੈ) । ਉਸ ਦੇ ਦਰ ਦੀ ਫ਼ਕੀਰੀ ਔਖੀ ਹੈ । ਮੈਂ ਦੁਨੀਆਦਾਰੀ ਦੀ ਜੋ ਪੋਟਲੀ ਸਿਰ **ਉਪਰ ਚੁੱਕ ਲਈ ਹੈ,** ਉਸ ਨੂੰ ਕਿੱਥੇ ਸੁੱਟਾਂ ?

[ਵੇਖੋ, ੧੪੮]

**ਉਠਾਈ,** ਚੁਕਤਾ ਕਰਕੇ, ਖ਼ਤਮ ਕਰਕੇ । ੧੫੨

**ਕੋਟਿ ਪਰਾਧ ਅਛਾਦਿਓ ਇਹੁ ਮਨੁ**
**ਕਹਣਾ ਕਛੂ ਨ ਜਾਈ ॥**
**ਜਨ ਨਾਨਕ ਦੀਨ ਸਰਨਿ ਆਇਓ ਪ੍ਰਭ**
**ਸਭੁ ਲੇਖਾ ਰਖਹੁ ਉਠਾਈ ॥ ੪ ॥**

ਸੋਰਠਿ ਮਹਲਾ ੫–੩, ਸਫ਼ਾ ੬੦੯

**ਭਾਵ :** ਇਹ ਮਨ ਕਰੋੜਾਂ ਪਾਪਾਂ ਨਾਲ ਢਕਿਆ ਪਿਆ ਹੈ, (ਇਸ ਦੀ ਇਸ ਦੁਰਗਤੀ ਪਰ) ਕੁਛ ਕਿਹਾ ਨਹੀਂ ਜਾ ਸਕਦਾ । ਆਜਿਜ਼ ਹੋ ਕੇ ਹੇ ਪ੍ਰਭੂ ! ਆਪ ਦੀ ਸ਼ਰਨ ਆਇਆ ਹਾਂ, ਸਭ ਲੇਖਾ **ਖ਼ਤਮ ਕਰ ਦਿਓ ।**

[ਵੇਖੋ, ੧੪੮]

**ਉਠਾਹੀ,** ਉਪਜਦਾ ਹੈ, ਲਗ ਜਾਂਦਾ ਹੈ, ਚੰਬੜ ਜਾਂਦਾ ਹੈ । ੧੫੩

**ਮ: ੪ ॥ ... ਓਇ ਅਗੈ ਕੁਸਟੀ ਗੁਰ ਕੇ ਫਿਟਕੇ**
**ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੧੫, ਸਫ਼ਾ ੩੦੯

**ਭਾਵ :** ਉਹ ਤਾਂ ਪਹਿਲੇ ਹੀ ਗੁਰੂ ਦੇ ਫਿਟਕਾਰੇ ਕੋਹੜੀ ਸਨ, ਜੋ ਕੋਈ ਐਸੇ ਕਿਸੇ ਕੁਸ਼ਟੀ ਨੂੰ ਮਿਲੇ, ਉਸ ਨੂੰ ਵੀ, ਕੋਹੜ **ਲਗ ਜਾਂਦਾ ਹੈ ।**

[ਵੇਖੋ, ੧੪੮]

**ਉਠਾਰਿਓ,** ਉਠਾ ਲਿਆ, ਉਠਾਇਆ । ੧੫੪

**ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥**
**ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥ ੧ ॥**

ਆਸਾ ਮਹਲਾ ੫–੧੫੨, ਸਫ਼ਾ ੪੦੮

**ਭਾਵ :** ਜੀਵ ਨੂੰ ਕੋਈ ਸੂਝ ਬੂਝ ਨਹੀਂ ਆਉਂਦੀ, ਉਹ ਸੁੱਤਾ ਰਹਿੰਦਾ ਹੈ ਮਾਇਆ ਦੀ ਮਸਤੀ ਵਿਚ । ਆਪਣੇ ਵਿਕਾਰਾਂ ਵਿਚ ਲਗਾ ਹੋਇਆ, (ਏਸ ਬੇਪਰਵਾਹੀ ਵਿਚ ਸੁੱਤੇ ਹੋਏ ਨੂੰ) ਜਮ ਨੇ ਕੇਸਾਂ ਤੋਂ ਪਕੜ ਕੇ ਜਿਸ ਵੇਲੇ **ਉਠਾਇਆ** ਤਾਂ ਇਸ ਦੀ ਸਮਝ ਆਪਣੇ ਠਿਕਾਣੇ ਆ ਜਾਏਗੀ ।

[ਵੇਖੋ, ੧੪੮]

**ਉਠਾਲਿ,** ਉਠਾ ਕੇ । ੧੫੫

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹਨਿ੍**
**ਇਕਨਾ੍ ਸੁਤਿਆ ਦੇਇ ਉਠਾਲਿ ॥ ੧੧੩ ॥**

ਸਲੋਕ ਫਰੀਦ, ਸਫ਼ਾ ੧੩੮੪

**ਭਾਵ :** ਦਾਤਾਂ ਵਾਹਿਗੁਰੂ ਦੀਆਂ ਹਨ, ਉਸ ਨਾਲ ਕਿਸੇ ਦਾ ਜ਼ੋਰ ਨਹੀਂ ਚਲਦਾ, ਇਕ ਜਾਗਦੇ ਪਏ ਨਹੀਂ ਲੈ ਸਕਦੇ, ਇਕਨਾਂ ਨੂੰ, ਉਹ ਆਪ **ਉਠਾ ਕੇ** ਦੇ ਦੇਂਦਾ ਹੈ ।

[ਵੇਖੋ, ੧੪੮]

**ਉਠਾਲੀ,** ਸੰਭਾਲੀ ਹੋਈ, ਚੁੱਕੀ ਹੋਈ, ਉਠਾਈ ਹੋਈ । ੧੫੬

**ਗੋਰਖੁ ਸੋ ਜਿਨਿ ਗੋਇ ਉਠਾਲੀ**
**ਕਰਤੇ ਬਾਰ ਨ ਲਾਗੈ ॥ ੧ ॥ ਰਹਾਉ ॥**

ਰਾਮ. ਮਹਲਾ ੧–੪, ਸਫ਼ਾ ੮੭੭

**ਭਾਵ :** (ਅਸਲ ਵਿਚ) ਗੋਰਖ ਉਹ ਹੈ ਜਿਸ ਨੇ ਧਰਤੀ **ਉਠਾਈ ਹੋਈ** ਹੈ, (ਇਸ ਤਰ੍ਹਾਂ ਕਰਨ ਲਈ, ਉਹ) ਰੱਤੀ ਭਰ ਵੀ ਦੇਰੀ ਨਹੀਂ ਲਾਉਂਦਾ ।

**ਗੋਰਖ,** ਕਰਤਾਰ ।

[ਵੇਖੋ, ੧੪੮]

**ਉਠਿ,** ਉਠ ਕੇ । ੧੫੭

**ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥**
**ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥ ... ॥ ੧ ॥**

ਆਸਾ ਮਹਲਾ ੫–੧੧, ਸਫ਼ਾ ੪੫੯

**ਭਾਵ : ਉਠ ਕੇ** ਚਲ, ਹੇ ਮੁਸਾਫ਼ਿਰ ! ਤੂੰ ਕਿਉਂ ਚਿਰ ਲਾਇਆ ਹੈ ? ਮੁਹਲਤ ਪੁਗ ਚੁੱਕੀ ਹੈ, ਕਿਉਂ ਕੂੜ ਵਿਚ ਲੋਭੀ ਹੋਇਆ ਹੋਇਆ ਹੈਂ ?

**ਮੁਹਲਤਿ,** ਮਿਥਿਆ ਹੋਇਆ ਸਮਾਂ ।

[ਵੇਖੋ, ੧੪੮]

**ਉਠਿ,** ਉਠ ਕੇ । ੧੫੮

**ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥**
**ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ**
**ਸੁਖ ਸਹਜ ਸੇਤੀ ਘਰਿ ਜਾਤੇ ॥ ੩ ॥**

ਬਸੰਤ (ਹਿੰਡੋਲ) ਮਹਲਾ ੫–੧੯, ਸਫ਼ਾ ੧੧੮੫

**ਭਾਵ :** ਪ੍ਰਾਤਾਕਾਲ **ਉਠ ਕੇ** ਇਸ਼ਨਾਨ ਕਰੋ, (ਜਾਗਦਿਆਂ) ਸੁੱਤਿਆਂ ਪਰਮਾਤਮਾ ਦਾ ਸਿਮਰਨ ਕਰੋ । ਔਖਿਆਂ ਰਸਤਿਆਂ ਤੋਂ ਮੇਰਾ ਸਤਿਗੁਰੂ ਲੰਘਾ ਦੇਵੇਗਾ, ਸੁਖ ਅਤੇ ਸਹਜ ਨਾਲ ਆਪਣੇ ਘਰ ਜਾਓਗੇ ।

[ਵੇਖੋ, ੧੪੮]

**ਉਠਿ,** ਉਠ ਕੇ । ੧੫੯

**ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥**
**ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥ ... ॥ ੪ ॥**

ਧਨਾਸ. ਮਹਲਾ ੧–੩, ਸਫ਼ਾ ੬੬੧

**ਭਾਵ :** ਮੈਂ ਹੁਣ **ਉਠ ਕੇ** ਚਲੇ ਜਾਣਾ ਹੈ (ਇਸ ਸੰਸਾਰ ਤੋਂ) । ਇਕ ਦੋ ਘੜੀਆਂ ਦਾ ਸਮਾਂ ਜਾਂ ਇਤਨਾ ਥੋੜਾ ਵਕਤ ਜੋ ਇਕ ਤਾਲ ਭਰਨ ਵਿਚ ਲਗਦਾ ਹੈ, ਰਹਿ ਗਿਆ ਹੈ । ਮੈਂ ਦਰਗਾਹ ਵਿਚ ਕੀ ਮੂੰਹ ਦਿਖਾਵਾਂਗਾ ? ਮੇਰੇ ਨਾਲ ਕੋਈ ਗੁਣ ਨਹੀਂ ।

**ਤਾਲ,** ਥੋੜਾ ਸਮਾਂ ਜਿਤਨਾ ਕਿ ਇਕ ਤਾਲੀ ਵਜਾਉਣ ਵਿਚ ਲਗਦਾ ਹੈ ।

[ਵੇਖੋ, ੧੪੮]

**ਉਠਿ,** ਉਠ । ੧੬੦

**ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥**
**ਕਾਲ ਗ੍ਰਸਤ ਸਭ ਲੋਗ ਸਿਆਨੇ**
**ਉਠਿ ਪੰਡਤ ਪੈ ਚਲੇ ਨਿਰਾਸਾ ॥ ੧ ॥**

ਸੋਰਠਿ ਕਬੀਰ–੩, ਸਫ਼ਾ ੬੫੪

**ਭਾਵ :** (ਪੰਡਤਾਂ ਪਾਸੋਂ) ਵੇਦਾਂ ਪੁਰਾਣਾਂ ਅਤੇ ਹੋਰ ਸਾਰੇ ਧਰਮ ਸ਼ਾਸਤ੍ਰਾਂ ਦੇ ਸਿਧਾਂਤ ਸੁਣ ਕੇ, ਕਰਮ ਕਾਂਡ (ਯੱਗ ਹਵਨ ਆਦਿ) ਕਰਨ ਦੀ, ਚਾਹਨਾਂ ਉਪਜੀ, ਪਰ ਸਾਰੇ ਸਿਆਣੇ ਲੋਗ (ਜੋ ਕਰਮ ਕਾਂਡ ਕਰਦੇ ਸਨ) ਕਾਲ ਗ੍ਰਸੇ ਜਾਂਦੇ ਦੇਖੇ, ਫੇਰ ਪੰਡਤ (ਉਪਦੇਸ਼ ਦੇਣ ਵਾਲਾ) ਆਪ ਵੀ, ਬਿਨਾਂ (ਮੁਕਤੀ ਦੀ) ਆਸ ਪੁੱਗੇ ਦੇ, **ਉਠ** ਤੁਰਿਆ ।
[ਵੇਖੋ, ੧੪੮]

**ਉਠਿ,** ਉਠ ਕੇ । ੧੬੧

**ਵਸਤੁ ਪਰਾਈ ਕਉ ਉਠਿ ਰੋਵੈ ॥**
**ਕਰਮ ਧਰਮ ਸਗਲਾਈ ਖੋਵੈ ॥ ... ॥ ੩ ॥**

ਧਨਾਸ. ਮਹਲਾ ੫–੨੨, ਸਫ਼ਾ ੬੭੬

**ਭਾਵ :** ਪਰਾਈ ਵਸਤੂ ਮਗਰ ਤੂੰ **ਉਠ ਕੇ** ਭਜਦਾ ਹੈਂ, ਅਤੇ ਉਸ ਨੂੰ ਪ੍ਰਾਪਤ ਕਰਨ ਲਈ ਆਪਣਾ ਕਰਮ ਧਰਮ ਸਾਰਾ (ਸਦਾਚਾਰ) ਗੁਆ ਕੇ ਵੀ, ਤੂੰ ਉਸ ਦੇ ਪਿਛੇ, ਰੋਂਦਾ ਹੈਂ ।
[ਵੇਖੋ, ੧੪੮]

**ਉਠਿਓ,** ਉਦਿਤ ਹੋਇਆ, ਉਪਜਿਆ, ਨਿਕਲਿਆ । ੧੬੨

**ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥**
**ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ**
**ਪ੍ਰਾਣਪਤੀ ਹਰਿ ਸਮਕਾ ॥ ੨ ॥**

ਸਾਰਗ ਮਹਲਾ ੫–੨੭, ਸਫ਼ਾ ੧੨੦੯

**ਭਾਵ :** ਪ੍ਰਾਣੀ ਜਿਥੋਂ **ਉਪਜਦਾ ਹੈ,** ਉਸੇ ਵਿਚ ਸਮਾ ਜਾਂਦਾ ਹੈ, (ਇਹ ਇਕ ਹਾਲਤ ਵਿਚ ਨਹੀਂ ਰਹਿ ਸਕਦਾ), ਕੇਵਲ ਪ੍ਰਾਣਪਤੀ ਹੈ, ਜੋ ਸਮਾਨ ਰਹਿੰਦਾ ਹੈ । ਇਸ ਸਾਰੀ ਖੇਡ ਵਿਚ ਉਹ ਇਕੋ ਇਕ ਹੈ ਅਤੇ ਹਰ ਥਾਂ ਉਤੇ ਓਹੋ ਦ੍ਰਿਸ਼ਟੀ ਆ ਰਿਹਾ ਹੈ ।

**ਪ੍ਰਾਣਪਤੀ,** ਪਰਮਾਤਮਾ ।
[ਵੇਖੋ, ੧੪੮]

**ਉਠੀ,** ਉਠੀਂ, (ਮੈਂ ਉਠਾਂ) । ੧੬੩

**ਮ: ੫ ॥ ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥**
**ਕਾਜਲੁ ਹਾਰੁ ਤਮੋਲ ਰਸੁ**
**ਬਿਨੁ ਪਸੇ ਹਭਿ ਰਸ ਛਾਰੁ ॥ ੩ ॥**

ਮਾਰੂ (ਵਾਰ) ਮਹਲਾ ੫–੧, ਸਫ਼ਾ ੧੦੯੪

**ਭਾਵ : ਮੈਂ ਉਠਾਂ** ਸਵੇਰੇ ਸਵੇਰੇ, ਹੇ ਕੰਤ ! ਪਹਿਲਾਂ ਦੇਖਾਂ ਤੇਰੇ ਦੀਦਾਰ ਨੂੰ । ਤੇਰੇ ਦਰਸ਼ਨ ਤੋਂ ਬਿਨਾਂ ਕੱਜਲ, ਹਾਰ, ਤਮੋਲ ਰਸ, ਸਾਰੇ ਸੁਆਦ ਸੁਆਹ ਹਨ ।
**ਝਾਲੂ,** ਸਵੇਰੇ । **ਕੰਤੜੇ,** ਹੇ ਕੰਤ ! **ਪਸੀ,** ਵੇਖਾਂ ।
**ਤਮੋਲ,** ਪਾਨ ।
[ਵੇਖੋ, ੧੪੮]

**ਉਡਹਿ,** ਉਡਦੇ ਹਨ । ੧੬੪

**ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥**
**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥ ... ॥ ੩੩ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੪

**ਭਾਵ :** ਦਰਖ਼ਤ ਉਤੇ ਬੈਠੇ ਪੰਛੀ ਫਾਹੀ ਦੀ ਚੋਗ ਨੂੰ ਤੱਕਦੇ ਹਨ, ਉਹ ਕਾਹਲੇ ਹੋ ਕੇ **ਉਡਦੇ ਹਨ,** ਪਰ ਫਸ ਜਾਂਦੇ ਹਨ । ਹੁਣ ਉਨ੍ਹਾਂ ਫਾਹੀ ਵਿਚ ਪਇਆਂ ਦੇ ਖੰਭ ਟੁੱਟ ਜਾਂਦੇ ਹਨ ਅਤੇ ਉਨ੍ਹਾਂ ਦੇ ਆਪਣੇ ਹੀ ਅਵਗੁਣਾਂ ਦੇ ਕਾਰਣ ਉਨ੍ਹਾਂ ਉਤੇ ਮੁਸੀਬਤ ਬਣ ਜਾਂਦੀ ਹੈ ।
[**ਸੰਸ.** उत् + √ डी, उड्डयनं , ਉਡਣਾ ।]

**ਉਡਹੁ,** ਉਡ । ੧੬੫

**ਉਡਹੁ ਨ ਕਾਗਾ ਕਾਰੇ ॥**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ ੧ ॥ ਰਹਾਉ ॥**

ਗਉੜੀ ਕਬੀਰ–੬੫, ਸਫ਼ਾ ੩੩੮

**ਭਾਵ : ਉਡ** ਵੀ ਨ ਹੁਣ ਕਾਲੇ ਕਾਂ, ਅਤੇ ਸੁਨੇਹਾ ਲਿਆ ਕਿ ਮੇਰੇ ਰਾਮ ਪਿਆਰੇ ਆ ਰਹੇ ਹਨ, ਤਦ ਮੈਂ ਝਟ ਹੀ ਉਸ ਨੂੰ ਮਿਲ ਪਵਾਂਗੀ ।
[ਵੇਖੋ, ੧੬੪]

**ਉਡੰਤ,** ਉਡਣਾ । ੧੬੬

**ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥**
**ਨਿਰੰਕਾਰ ਕੈ ਵਸੈ ਦੇਸਿ**
**ਹੁਕਮੁ ਬੁਝਿ ਬੀਚਾਰੁ ਪਾਵੈ ॥ ... ॥ ੧ ॥**

ਸਵਈ. ਮਹਲੇ ੩ ਕੇ–੧੯, ਸਫ਼ਾ ੧੩੯੫

**ਭਾਵ :** ਭਿਖਾ ਭਟ ਗੁਰੂ ਅਮਰਦਾਸ ਦੇ ਗੁਣ ਵਰਣਨ ਕਰਦਾ ਹੋਇਆ ਕਹਿੰਦਾ ਹੈ :

ਆਪ ਦਾ ਮਨ **ਉਡਦੀ** ਹਵਾ ਵਾਂਗੂੰ ਨਹੀਂ ਦੌੜਦਾ ਅਤੇ ਕਾਮ ਕ੍ਰੋਧ ਆਦਿਕ (ਆਪ ਦੇ) ਵਸ ਵਿਚ ਹਨ । ਇਸ ਤਰ੍ਹਾਂ ਆਪ ਨਿਰੰਕਾਰ ਵਿਚ ਮਨ ਨੂੰ ਜੋੜ ਕੇ (ਪ੍ਰਭੂ ਦੀ) ਰਜ਼ਾ ਵਿਚ ਵਿਚਰਦੇ ਹਨ। ਇਸ ਰਜ਼ਾ ਨੂੰ ਸਮਝਣਾ ਹੀ ਆਪ ਦੀ ਗਿਆਨ ਪ੍ਰਾਪਤੀ ਹੈ।

**ਮਤਲਬ :** ਮਨ ਅਤੇ ਪਵਨ, ਇਹ ਦੋ ਚੀਜ਼ਾਂ ਅਤਿ ਚੰਚਲ ਹਨ, ਨਾ ਪਵਨ ਸਥਿਰ ਹੋ ਕੇ ਠਹਿਰਦੀ ਹੈ, ਨਾ ਮਨ ਏਕਾਗਰ ਹੁੰਦਾ ਹੈ। ਗੁਰੂ ਅਮਰਦਾਸ ਜੀ ਬਾਬਤ ਕਿਹਾ ਹੈ ਕਿ ਤੁਹਾਡਾ ਮਨ ਵੀ ਵਸ ਵਿਚ ਹੈ ਅਤੇ ਪਵਨ ਵੀ ਤੁਹਾਡੇ ਅਧਿਕਾਰ ਵਿਚ ਹੈ। ਪਵਨ ਤੋਂ ਤਾਤਪਰਜ ਪ੍ਰਾਣ ਹੈ। ਮੁਰਾਦ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ 'ਦਮ ਦਮ ਨੂੰ ਸਦਾ ਸੰਭਾਲਿਆ' ਹੋਇਆ ਹੈ। ਅਤੇ ਉਹ ਏਕਾਗਰ ਚਿਤ ਹਨ । ਉਨ੍ਹਾਂ ਦੇ ਮਨ ਦੀ ਏਕਾਗਰਤਾ ਵੀ ਕਿਸੇ ਸਥੂਲ ਧਿਆਨ ਦੇ ਆਧਾਰ ਉਪਰ ਨਹੀਂ । ਗੁਰੂ ਅਮਰਦਾਸ ਦਾ ਨਿਰੰਤਰ ਚਿੰਤਨ ਅਕਾਲ ਮੂਰਤ ਵਿਚ ਇਸਥਿਤ ਹੈ । ਗੁਰੂ ਅਮਰਦਾਸ ਦਾ ਗਿਆਨ ਵੀਚਾਰ ਵੀ ਕਿਸੇ ਸ਼ਾਸਤ੍ਰਾਂ ਦੇ ਪਠਣ ਪਾਠਣ ਦੇ ਆਸਰੇ ਉਪਰ ਨਹੀਂ ਉਹ ਅਮਰੀ ਹੁਕਮ ਅਤੇ ਰਜ਼ਾ ਨੂੰ ਸਮਝਦੇ ਹਨ, ਇਸੇ ਤੋਂ ਉਨ੍ਹਾਂ ਦੇ ਅੰਦਰ ਅਨੁਭਵੀ ਗਿਆਨ ਹੈ।
[ਵੇਖੋ, ੧੬੪]

**ਉਡਤਾ,** ਉੱਡਣ ਵਾਲਾ (ਪੰਛੀ) । ੧੬੭

**ਮ: ੨ ॥ ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥**
**ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥**
**ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥ ੨ ॥**

ਸੂਹੀ (ਵਾਰ) ਮਹਲਾ ੩–੮, ਸਫ਼ਾ ੭੮੮

**ਭਾਵ :** ਤੁਰਦੇ ਨੂੰ ਤੁਰਦਾ ਮਿਲਦਾ ਹੈ, ਉਡ ਰਹੇ ਨੂੰ **ਉਡਦਾ**। ਜੀਊਂਦੇ ਨੂੰ ਜੀਊਂਦਾ ਮਿਲਦਾ ਹੈ । ਮਰੇ ਨੂੰ ਮਰਿਆ ਹੋਇਆ; ਜਿਸ ਵਾਹਿਗੁਰੂ ਨੇ ਇਹ ਕਾਰਣ ਕੀਤਾ ਹੈ (ਇਹ ਸਿਲਸਲਾ ਬੱਧਾ ਹੈ), ਉਸ ਦੀ ਉਸਤਤੀ ਕਰੀਏ ।
[ਵੇਖੋ, ੧੬੪]

**ਉਡਤੇ,** ਉਡਦੇ ਹੋਏ (ਪੰਛੀ ਨੂੰ) । ੧੬੮

**ਮ: ੨ ॥ ਤੁਰਦੇ ਕਉ ਤੁਰਦਾ ਮਿਲੈ**
**ਉਡਤੇ ਕਉ ਉਡਤਾ ॥ ... ॥ ੨ ॥**

ਸੂਹੀ (ਵਾਰ) ਮਹਲਾ ੩–੮, ਸਫ਼ਾ ੭੮੮

**ਵੇਖੋ, ਉਡਤਾ (੧੬੭)**

[ਵੇਖੋ, ੧੬੪]

**ਉਡਨ,** ਉਡਣ ਵਾਲਾ ।

**ਉਡਨ ਪੰਖੇਰੂ,** ਉਡਣ ਵਾਲਾ ਪੰਛੀ । ੧੬੯

**ਸਗਲ ਧਰਮ ਪੁੰਨ ਫਲ ਪਾਵਹੁ**
**ਧੂਰਿ ਬਾਂਛਹੁ ਸਭ ਜਨ ਕਾ ॥**
**ਕਹੈ ਕਬੀਰੁ ਸੁਨਹੁ ਰੇ ਸੰਤਹੁ**
**ਇਹੁ ਮਨੁ ਉਡਨ ਪੰਖੇਰੂ ਬਨ ਕਾ ॥ ੨ ॥**

ਸਾਰੰਗ ਕਬੀਰ–੧, ਸਫ਼ਾ ੧੨੫੩

**ਭਾਵ :** ਇਹ ਜੀਵ ਬਨ ਦਾ **ਉਡਨ ਪੰਖੇਰੂ** ਹੈ, (ਇਸ ਦਾ ਕੋਈ ਵਿਸਾਹ ਨਹੀਂ ਕਿ ਕਦ ਇਹ ਉਡ ਜਾਏ) ਹੇ ਸੰਤੋ ! (ਜੀਵਨ ਸਫਲ ਕਰ ਲਵੋ) ਸਾਰੇ ਧਰਮ ਅਤੇ ਪੁੰਨਾਂ ਦਾ ਫਲ ਪ੍ਰਾਪਤ ਹੋ ਜਾਵੇਗਾ ਜੇ ਵਾਹਿਗੁਰੂ ਦੇ ਸਾਰੇ ਸੰਤਾਂ ਦੀ ਚਰਣ ਧੂੜ ਮੰਗੋ ।
[ਵੇਖੋ, ੧੬੪]

**ਉਡਰਿ,** ਉਡ ਕੇ । ੧੭੦

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**
**ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ ੬੫ ॥**

ਸਲੋਕ ਫਰੀਦ, ਸਫ਼ਾ ੧੩੮੧

**ਭਾਵ :** ਹੰਸ **ਉਡ ਕੇ** ਕੋਧਰੇ ਦੇ ਖੇਤ ਵਿਚ ਜਾ ਬੈਠਾ, (ਪੈਲੀ ਵਾਲੇ) ਲੋਕ ਉਸ ਨੂੰ ਉਡਾਣ ਜਾਂਦੇ ਹਨ । ਗ਼ਾਫਲ ਲੋਕਾਈ ਨਹੀਂ ਜਾਣਦੀ ਕਿ ਹੰਸ ਕੋਧਰਾ ਨਹੀਂ ਖਾਂਦਾ ।

**ਵਿਡਾਰਣਿ,** ਉਡਾਣ ।

[ਵੇਖੋ, ੧੬੪]

**ਉਡਰਿ,** ਉਡ ਕੇ । ੧੭੧

**ਪੰਖੀ ਪੰਚ ਉਡਰਿ ਨਹੀ ਧਾਵਹਿ ॥**
**ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥ ... ॥ ੭ ॥**

ਮਾਰੂ (ਸੋਲਹੇ) ਮਹਲਾ ੧–੧੩, ਸਫ਼ਾ ੧੦੩੩

**ਭਾਵ :** ਬਿਰਖ ਫਲ ਨਾਲ ਭਰਪੂਰ ਹੈ । ਇਹ ਅੰਮ੍ਰਿਤ ਫਲ ਹੈ । ਪੰਛੀ ਏਸ ਤੋਂ **ਉਡ ਕੇ** ਬਾਹਰ ਨਹੀਂ ਦੌੜਦੇ ।

**ਮਤਲਬ :** ਇਸ ਬਿਰਖ ਤੋਂ ਪੰਛੀ ਨੂੰ ਹਰਿ ਰਸ ਦਾ ਚੋਗਾ ਮਿਲਦਾ ਹੈ, ਜਿਸ ਨਾਲ ਉਹ ਤ੍ਰਿਪਤ ਰਹਿੰਦਾ ਹੈ । ਬਿਰਖ ਗੁਰੂ ਰੂਪ ਹੈ । ਪੰਛੀ ਪੰਜ ਗਿਆਨ ਇੰਦ੍ਰੇ ਹਨ ।
[ਵੇਖੋ, ੧੬੪]

**ਉਡਰਿਆ,** ਉਡ ਗਿਆ ਹੈ । ੧੭੨

**ਸਲੋਕੁ ਮ: ੧ ॥**
**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ ॥ ... ॥ ੧ ॥**

ਮਾਝ, (ਵਾਰ) ਮਹਲਾ ੧–੧੬, ਸਫ਼ਾ ੧੪੫

**ਭਾਵ :** ਕਲਿਜੁਗ ਵਿਚ ਰਾਜੇ ਕਸਾਈ ਹਨ, (ਉਹ ਰਾਜਸੀ ਕੰਮ ਕਾਜ ਟੋਰਨ ਦਾ ਕਾਰਜ ਕਿਸੇ ਇਨਸਾਫ ਨਾਲ ਨਹੀਂ ਕਰਦੇ ।) ਉਨ੍ਹਾਂ ਦੇ ਹੱਥ ਵਿਚ ਕਲਮ ਦੀ ਛੁਰੀ ਹੈ । ਧਰਮ ਖੰਭ ਲਾ ਕੇ **ਉਡ ਗਿਆ ਹੈ** । ਕੂੜ ਦੀ ਹਨੇਰੀ ਰਾਤ ਛਾ ਗਈ ਹੈ । ਸੱਚ ਰੂਪੀ ਚੰਦ੍ਰਮਾ ਕਿਤੇ ਵੀ ਚੜ੍ਹਿਆ ਹੋਇਆ ਨਹੀਂ ਦਿਸਦਾ ।
[ਵੇਖੋ, ੧੬੪]

**ਉਡਰਿਆ,** ਉਡ ਗਿਆ । ੧੭੩

**ਸਲੋਕ ਮ: ੫ ॥ ...**
**ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥**
**ਉਡਰਿਆ ਵੇਚਾਰਾ ਬਗੁਲਾ**
**ਮਤੁ ਹੋਵੈ ਮੰਞੁ ਲਖਾਵੈ ॥ ... ॥ ੧ ॥**

ਰਾਮ. (ਵਾਰ) ਮਹਲਾ ੫–੭, ਸਫ਼ਾ ੯੬੦

**ਭਾਵ :** (ਹੰਸਾਂ ਦੀ ਡਾਰ ਵਿਚ ਇਕ ਬਗਲਾ ਵੀ ਸ਼ਾਮਲ ਹੋ ਗਿਆ), ਹੰਸਾਂ ਦਾ ਚੋਗਾ ਹੀਰਾ ਮੋਤੀ ਹੈ । ਬਗਲਾ ਡੱਡੂ ਭਾਲਦਾ ਹੈ । ਵੇਚਾਰਾ ਬਗਲਾ, ਹੰਸਾਂ ਦੀ ਡਾਰ ਵਿਚੋਂ, **ਉਡ ਗਿਆ** ਕਿ ਮਤਾਂ ਮੇਰਾ ਪਤਾ ਲਗ ਜਾਏ (ਪਾਜ ਉਘੜ ਜਾਏ) ।
[ਵੇਖੋ, ੧੬੪]

**ਉਡਵਾ,** ਤਾਰੇ । ੧੭੪

**ਹਰਿ ਜਨ ਸੋਭਾ ਸਭ ਜਗ ਊਪਰਿ**
**ਜਿਉ ਵਿਚਿ ਉਡਵਾ ਸਸਿ ਕੀਕ ॥ ੨ ॥**

ਪ੍ਰਭਾਤੀ (ਬਿਭਾਸ.) ਮਹਲਾ ੪–੩, ਸਫ਼ਾ ੧੩੩੬

**ਭਾਵ :** ਸਾਰੇ ਜਗਤ ਵਿਚ ਹਰਿਜਨ ਦੀ ਸੋਭਾ ਸਭ ਤੋਂ ਉਪਰ ਹੈ । ਜਿਸ ਤਰ੍ਹਾਂ **ਤਾਰਿਆਂ** ਵਿਚ ਚੰਦ੍ਰਮਾ ਹੁੰਦਾ ਹੈ ।
[ਸੰਸ. ਤਤ੍ + √ ਡੀ (**ਉਤ੍** + √ **ਡੀ**) ਉਡਣਾ, ਤਡ੍ : (**ਉਡ:**) ਨਛੱਤ੍ਰ, ਤਾਰਾ ।]

**ਉਡਾਨੀ,** ਉੱਡ ਗਈਆਂ । ੧੭੫

**ਰਾਗੁ ਗਉੜੀ ਚੇਤੀ ॥**
**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥**
**ਸਭੈ ਉਡਾਨੀ ਭ੍ਰਮ ਕੀ ਟਾਟੀ**
**ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥**

ਗਉੜੀ ਕਬੀਰ–੪੩, ਸਫ਼ਾ ੩੩੧

**ਭਾਵ :** ਦੇਖੋ ਭਾਈ ਜਿਸ ਵੇਲੇ ਗਿਆਨ ਦੀ ਹਵਾ ਚਲੀ, ਉਸ ਵੇਲੇ ਭਰਮ ਦੀਆਂ ਟੱਟੀਆਂ **ਉੱਡ ਗਈਆਂ** । ਮਾਇਆ ਦੇ ਨਾਲ ਬੰਨ੍ਹਿਆ ਹੋਇਆ ਭਰਮ–ਜਾਲ ਟਿਕ ਨ ਸਕਿਆ ।

**ਟਾਟੀ,** ਪੜਦਾ ।
[ਵੇਖੋ, ੧੬੪]

**ਉਡਾਵਤ,** ਉਡਾਉਂਦਿਆਂ । ੧੭੬

**ਕਾਗ ਉਡਾਵਤ ਭੁਜਾ ਪਿਰਾਨੀ ॥**
**ਕਹਿ ਕਬੀਰ ਇਹ ਕਥਾ ਸਿਰਾਨੀ ॥ ੪ ॥**

ਸੂਹੀ ਕਬੀਰ–੨, ਸਫ਼ਾ ੭੯੨

**ਭਾਵ :** ਕਾਂ **ਉਡਾਉਂਦਿਆਂ** (ਉਡੀਕ ਕਰਦਿਆਂ) ਮੇਰੀਆਂ ਬਾਹਾਂ ਪੀੜ ਕਰਨ ਲਗ ਪਈਆਂ (ਮੈਂ ਥਕ ਗਈ), ਇਸ ਤਰ੍ਹਾਂ (ਉਡੀਕ ਕਰਦਿਆਂ) ਮੇਰੀ ਆਯੂ ਬੀਤ ਗਈ, ਇਹੋ ਹੀ ਮੇਰੀ ਜੀਵਨ ਕਥਾ ਹੈ ।

**ਮਤਲਬ :** ਉਮਰਾ ਤਿਆਰੀਆਂ ਵਿਚ ਲੰਘ ਗਈ, ਪ੍ਰੀਤਮ ਦਾ ਮਿਲਾਪ ਪ੍ਰਾਪਤ ਨਾ ਹੋਇਆ । ਜੀਵਨ ਭਰ ਮੁਕਤੀ ਦੇ ਸਾਧਨ ਕਰਦੇ ਰਹੇ, ਵਰਤ, ਨੇਮ, ਤੀਰਥ ਆਦਿਕ ਪੁੰਨ ਦਾਨ ਕੀਤੇ ਪਰ ਸਭ ਵਿਅਰਥ ਗਏ । ਕਿਉਂਕਿ ਉਸ ਆਪਾ ਨਛਾਵਰ ਦੇ ਪ੍ਰੇਮ ਮਾਰਗ ਉਤੇ ਨਾ ਟੁਰੇ ਜਿਸ ਨਾਲ ਪ੍ਰੀਤਮ ਮਿਲਾਪ ਹੋ ਜਾਂਦਾ ਹੈ ।
[ਵੇਖੋ, ੧੬੪]

**ਉਡਿ,** ਉਡ ਕੇ । ੧੭੭

**ਮ: ੧ ॥ ... ਨਚਿ ਨਚਿ ਹਸਹਿ ਚਲਹਿ ਸੇ ਰੋਇ ॥**
**ਉਡਿ ਨ ਜਾਹੀ ਸਿਧ ਨ ਹੋਹਿ ॥ ... ॥ ੨ ॥**

ਆਸਾ. (ਵਾਰ) ਮਹਲਾ ੧–੫, ਸਫ਼ਾ ੪੬੫

**ਭਾਵ :** ਰਾਸਧਾਰੀਏ (ਤਮਾਸ਼ਬੀਨਾਂ ਨੂੰ ਹਸਾਉਣ ਲਈ) ਨਚ ਨਚ ਕੇ ਹੱਸਦੇ ਹਨ । (ਪਰ ਇਹ ਹੱਸਣਾ ਕਿਸ ਕੰਮ ਹੈ ਅੰਤ ਨੂੰ) ਰੋ ਕੇ ਟੁਰਦੇ ਹਨ । (ਇਨ੍ਹਾਂ ਦੇ ਕਰਤਬ ਨਕਲੀ ਹਨ), ਨ ਇਹ

ਕਿਤੇ **ਉਡ ਕੇ** ਜਾ ਸਕਦੇ ਹਨ ਨ ਹੀ ਸਿੱਧੀ ਨੂੰ ਪ੍ਰਾਪਤ ਹੋ ਸਕਦੇ ਹਨ।
[ਵੇਖੋ, ੧੬੪]

**ਉਡਿ ਉਡਿ,** ਉੱਡ ਉੱਡ ਕੇ। ੧੭੮

**ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥**
**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੮੬ ॥**

ਸਲੋਕ ਕਬੀਰ, ਸਫ਼ਾ ੧੩੬੯

**ਭਾਵ :** ਮਨ ਪੰਛੀ ਬਣ ਗਿਆ ਹੈ । (ਟਿਕਦਾ ਨਹੀਂ), ਦਸੋਂ ਦਿਸ਼ਾ ਵਿਚ **ਉੱਡ ਉੱਡ ਕੇ** ਜਾਂਦਾ ਹੈ। ਜੋ ਮਨੁੱਖ ਜੈਸੀ ਸੋਹਬਤ ਵਿਚ ਬੈਠਦਾ ਹੈ, ਵੈਸਾ ਹੀ ਉਸ ਨੂੰ ਫਲ ਮਿਲਦਾ ਹੈ।
[ਵੇਖੋ, ੧੬੪]

**ਉਡਿ ਉਡਿ,** ਉੱਡ ਉੱਡ ਕੇ। ੧੭੯

**ਮ: ੧ ॥ ... ਉਡਿ ਉਡਿ ਰਾਵਾ ਝਾਟੈ ਪਾਇ ॥**
**ਵੇਖੈ ਲੋਕੁ ਹਸੈ ਘਰਿ ਜਾਇ ॥ ... ॥ ੨ ॥**

ਆਸਾ (ਵਾਰ) ਮਹਲਾ ੧–੫, ਸਫ਼ਾ ੪੬੫

**ਭਾਵ :** ਇਹ ਰਾਸਧਾਰੀਆਂ ਦੇ ਨਾਚ ਬਾਬਤ ਹੈ, (ਉਨ੍ਹਾਂ ਦੇ ਨੱਚਣ ਨਾਲ), **ਉੱਡ ਉੱਡ ਕੇ** ਘੱਟਾ ਝਾਟੇ ਵਿਚ ਪੈਂਦਾ ਹੈ। ਲੋਕ ਵੇਖ ਕੇ ਹੱਸ ਹੱਸ ਕੇ ਘਰ ਚਲੇ ਜਾਂਦੇ ਹਨ । (ਕਿਸੇ ਦੇ ਪਲੇ ਭਗਤੀ-ਭਾਵ ਨਹੀਂ ਪੈਂਦਾ, ਜਿਸ ਦਾ ਕਿ ਉਹ ਤਮਾਸ਼ਾ ਦਿਖਾ ਰਹੇ ਸਨ) ।

**ਰਾਵਾ,** ਧੂੜ ।
[ਵੇਖੋ, ੧੬੪]

**ਉਡਿਆ,** ਉਡ ਗਿਆ। ੧੭੯ (ੳ)

**ਥਾਕਾ ਤੇਜੁ ਉਡਿਆ ਮਨੁ ਪੰਖੀ**
**ਘਰਿ ਆਂਗਨਿ ਨ ਸੁਖਾਈ ॥**
**ਬੇਣੀ ਕਹੈ ਸੁਨਹੁ ਰੇ ਭਗਤਹੁ**
**ਮਰਨ ਮੁਕਤਿ ਕਿਨਿ ਪਾਈ ॥ ੫ ॥**

ਸ੍ਰੀਰਾਗ. ਬੇਣੀ, ਸਫ਼ਾ ੯੩

**ਭਾਵ :** (ਅੰਤ ਨੂੰ ਸਰੀਰ ਚਲਾਉਣ ਵਾਲਾ ਅੰਦਰਲਾ) ਤੇਜ (ਜੀਵਨ ਸ਼ਕਤੀ ਦਾ ਬਲ) ਥੱਕ ਜਾਂਦਾ ਹੈ । (ਭਾਵ ਰਹਿ ਚੁਕਦਾ ਹੈ ਤਾਂ) ਮਨ (ਰੂਪੀ) ਪੰਖੀ (ਦੇਹ ਵਿਚੋਂ) ਉਡ ਜਾਂਦਾ ਹੈ, (ਹੁਣ) ਘਰ ਵਿਚ ਕਿ ਵਿਹੜੇ ਵਿਚ ਪਿਆ (ਉਸ ਦਾ ਮੁਰਦਾ ਸਰੀਰ ਕਿਸੇ ਨੂੰ) ਨਹੀਂ ਸੁਖਾਉਂਦਾ (ਭਾਵ ਸਾਕ ਸੈਨ ਸਾੜਨ ਦੱਬਣ ਦੀ ਕਾਹਲੀ ਕਰਦੇ ਹਨ), ਬੇਣੀ ਆਖਦਾ ਹੈ, ਹੇ ਭਗਤ ਜਨੋਂ ਸੁਣੋਂ ! (ਕੇਵਲ) ਮਰ ਜਾਣ ਨਾਲ ਮੁਕਤੀ ਕਿਸ ਨੇ ਪਾਈ ਹੈ ? (ਭਾਵ ਨਹੀਂ ਪਾਈ, ਕਿਉਂਕਿ ਇਸ ਪ੍ਰਕਾਰ ਦਾ ਜੀਵਨ ਬਸਰ ਕਰਕੇ ਜੀਵਾਤਮਾ ਕੀਤੇ ਕਰਮਾਂ ਦੇ ਤੇ ਉਹਨਾਂ ਤੋਂ ਉਪਜੇ ਦੁਖਾਂ ਦੇ ਸੰਸਕਾਰ ਅਰ ਅਪੂਰਣ ਰਹੀਆਂ ਵਾਸ਼ਨਾਂ ਦੀ ਖੈਂਚ ਆਪਣੇ ਨਾਲ ਲੈ ਗਿਆ ਹੈ) ।

(**ਸੰਥਯਾ,** ਸਫ਼ਾ ੭੬੮)

**ਮਤਲਬ :** ਬੇਣੀ ਭਗਤ ਉਸ ਰਿਵਾਜ਼ ਦਾ ਖੰਡਨ ਕਰ ਰਹੇ ਹਨ ਜਿਸ ਨਾਲ ਲੋਕ ਖ਼ਾਸ ਖ਼ਾਸ ਤੀਰਥਾਂ ਉਪਰ ਮਰਨ ਨਾਲ ਮੁਕਤੀ ਦੀ ਪ੍ਰਾਪਤੀ ਸਮਝਦੇ ਸਨ । ਕਲਵਤ੍ਰ ਆਦਿਕ ਤਰੀਕੇ ਨਾਲ ਆਪਣੇ ਜਿਸਮ ਨੂੰ ਪ੍ਰਯਾਗ ਤੀਰਥ ਉਤੇ ਜਾਣ ਬੁਝ ਕੇ ਕਟਵਾ ਲੈਣ ਨਾਲ ਮੁਕਤੀ ਪ੍ਰਾਪਤੀ ਦੇ ਖ਼ਿਆਲ ਦੀ ਨਿਖੇਧੀ ਹੈ ।
[ਵੇਖੋ, ੧੬੪]

**ਉਡੀਸੇ,** ਜਗਨਨਾਥ ਪੁਰੀ ਦੇ ਤੀਰਥ ਉਤੇ। ੧੮੦

**ਕਹਾ ਉਡੀਸੇ ਮਜਨੁ ਕੀਆ**
**ਕਿਆ ਮਸੀਤਿ ਸਿਰੁ ਨਾਂਏਂ ॥**
**ਦਿਲ ਮਹਿ ਕਪਟੁ ਨਿਵਾਜ ਗੁਜਾਰੈ**
**ਕਿਆ ਹਜ ਕਾਬੈ ਜਾਂਏਂ ॥ ੪ ॥**

ਪ੍ਰਭਾਤੀ (ਬਿਭਾਸ) ਕਬੀਰ–੨, ਸਫ਼ਾ ੧੩੪੯

**ਭਾਵ :** (ਹਰੀ ਨਿਸ਼ਕਪਟ ਦਿਲ ਵਿਚ ਆ ਕੇ ਵਸਦਾ ਹੈ, ਜੇ) ਦਿਲ ਵਿਚ ਖੋਟ ਹੈ, ਤਾਂ **ਜਗਨ ਨਾਥ ਪੁਰੀ** ਦੀ ਤੀਰਥ ਯਾਤਰਾ ਦਾ ਕੀ (ਲਾਭ ਹੈ ?), ਮਸੀਤ ਵਿਚ ਜਾ ਕੇ ਸਿਰ ਝੁਕਾਉਣ ਦਾ ਕੀ ਪੁੰਨ ਹੈ ? ਨਮਾਜ਼ ਪੜ੍ਹਨੇ ਅਤੇ ਕਾਬੇ ਹਜ ਲਈ ਜਾਣ ਦਾ ਕੀ (ਫ਼ਾਇਦਾ ਹੈ ?) ।

[**ਸੰਸ.** उत्कलः ਉਤਕਲ ਦੇਸ, ਨੂੰ ਅਜ ਕਲ ਉੜੀਸਾ ਆਖਦੇ ਹਨ। ਇਸੇ ਦੇਸ਼ ਵਿਚ ਹੀ ਸਮੁੰਦਰ ਦੇ ਕਿਨਾਰੇ ਇਕ ਅਸਥਾਨ ਹੈ, ਜਿਸ ਦਾ ਨਾਮ ਪੁਰੀ ਹੈ। ਪੁਰੀ ਦੀ ਮਸ਼ਹੂਰੀ ਉਸ ਦੇ ਮੰਦਰ ਕਰਕੇ ਹੈ, ਜਿਸ ਨੂੰ ਜਗਨ ਨਾਥ ਦਾ ਮੰਦਰ ਕਹਿੰਦੇ ਹਨ । ਇਸ ਕਰਕੇ ਪੁਰੀ ਨੂੰ ਜਗਦੀਸ਼ ਪੁਰੀ ਅਤੇ ਜਗਨ ਨਾਥ ਪੁਰੀ ਵੀ ਕਹਿੰਦੇ ਹਨ । ਏਥੇ ਜੋ ਮੇਲੇ ਲਗਦੇ ਹਨ ਉਨ੍ਹਾਂ ਵਿਚੋਂ ਦੋ ਜ਼ਿਆਦਾ ਮਸ਼ਹੂਰ ਹਨ : ਰਥ ਯਾਤਰਾ ਅਤੇ ਨਵਕਲੇਵਰ । ਇਨ੍ਹਾਂ ਉਤਸਵਾਂ ਉਪਰ ਲੱਖਾਂ ਦੀ ਗਿਣਤੀ ਵਿਚ ਹਿੰਦੂ ਯਾਤਰੀ ਜਗਨ ਨਾਥ ਪੁਰੀ ਵਿਚ ਇਕੱਤਰ ਹੁੰਦੇ ਹਨ ।]

**ਉਡੀਣੀ,** ਸੰਤਾਪ ਦੇਣ ਵਾਲੀ,
ਦੁੱਖ ਦੇਣ ਵਾਲੀ। ੧੮੧

**ਵਾਟ ਹਮਾਰੀ ਖਰੀ ਉਡੀਣੀ ॥**
**ਖੰਨਿਅਹੁ ਤਿਖੀ ਬਹੁਤੁ ਪਿਈਣੀ ॥**
**ਉਸੁ ਊਪਰਿ ਹੈ ਮਾਰਗੁ ਮੇਰਾ ॥**
**ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥ ੪ ॥**

ਸੂਹੀ. ਫਰੀਦ–੧, ਸਫ਼ਾ ੭੯੪

**ਵੇਖੋ, ਉਸੁ** (੩੪)

[**ਸੰਸ.** ਉਤ੍ + √ ਦਹ੍, (**ਉਤ੍ + √ ਦਹ੍**), ਸਾੜਨਾ, ਦੁਖ ਦੇਣਾ। **ਪ੍ਰਾ.** ਤਡ੍ਡਾਹ (**ਉੱਡਾਹ**), ਭਿਅੰਕਰ ਦਾਹ, ਸੰਤਪ੍ਤ।]

**ਉਡੀਣੀ,** ਉਦਾਸੀਨ, ਕਾਹਲੀ ਭਰੀ ਬਿਹਬਲਤਾ
ਤੋਂ ਉਪਜੀ ਉਦਾਸੀ ਵਾਲੀ। ੧੮੨

**ਹਉ ਭਈ ਉਡੀਣੀ ਕੰਤ ਕਉ ਅੰਮਾਲੀ**
**ਸੋ ਪਿਰੁ ਕਦਿ ਨੈਣੀ ਦੇਖਾ ॥**
**ਸਭਿ ਰਸ ਭੋਗਣ ਵਿਸਰੇ**
**ਬਿਨੁ ਪਿਰ ਕਿਤੈ ਨ ਲੇਖਾ ॥ ... ॥ ੩ ॥**

ਵਡ. ਮਹਲਾ ੫–੯, ਸਫ਼ਾ ੫੬੪

**ਭਾਵ :** ਹੇ ਅੰਮਾਂ ! ਮੈਂ ਕੰਤ ਨੂੰ ਮਿਲਣ ਵਾਸਤੇ **ਬਿਹਬਲ ਤੇ ਉਦਾਸ** ਹੋ ਰਹੀ ਹਾਂ। ਮੈਂ ਉਸ ਪ੍ਰੀਤਮ ਨੂੰ ਕਦ ਨੈਣਾਂ ਨਾਲ ਦੇਖਾਂ ? ਪ੍ਰੀਤਮ ਤੋਂ ਬਿਨਾਂ ਮੈਨੂੰ ਸਾਰੇ ਰਸ ਭੋਗ ਵਿਸਰ ਗਏ ਹਨ, ਉਹ ਕਿਸੇ ਲੇਖੇ ਨਹੀਂ।
[ਵੇਖੋ, ੧੮੧]

**ਉਡੀਣੀਆ,** ਉਦਾਸ ਹਾਂ, ਬਿਹਬਲ ਹਾਂ। ੧੮੩

**ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ**
**ਗੁਰਮਤਿ ਨਾਮੁ ਪਰਗਾਸੇ ਰਾਮ ॥**
**ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ**
**ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੪–੧, ਸਫ਼ਾ ੫੩੮

**ਭਾਵ :** ਜਿੰਦ ਨੂੰ ਕਿਹਾ ਹੈ : ਪ੍ਰਭੂ ਪਾਸ ਅਰਦਾਸ ਕਰ ਜੋ ਆਪ ਆ ਮਿਲੇ ਅਤੇ ਗੁਰਮਤਿ ਨਾਮ ਦਾ ਪ੍ਰਕਾਸ਼ ਹੋ ਜਾਵੇ। ਫਿਰ ਕਿਹਾ ਹੈ, ਹਰੀ ਦੇ ਮਿਲੇ ਬਿਨਾਂ ਮੈਂ ਇਸ ਤਰ੍ਹਾਂ **ਉਦਾਸ ਹਾਂ,** ਜਿਸ ਤਰ੍ਹਾਂ, ਕਿ ਜਲ ਬਿਨਾਂ ਕਮਲ ਮੁਰਝਾ ਜਾਂਦੇ ਹਨ।
[ਵੇਖੋ, ੧੮੧]

**ਉਡੀਣੀਆ,** ਬਿਹਬਲ ਹੋ ਰਹੀ ਹਾਂ। ੧੮੪

**ਪੁਰਖੋ ਬਿਧਾਤਾ ਏਕੁ ਸ੍ਰੀ ਧਰੁ**
**ਕਿਉ ਮਿਲਹੁ ਤੁਝੈ ਉਡੀਣੀਆ ॥**
**ਕਰ ਕਰਹਿ ਸੇਵਾ ਸੀਸੁ ਚਰਣੀ**
**ਮਨਿ ਆਸ ਦਰਸ ਨਿਮਾਣੀਆ ॥ ... ॥ ੧ ॥**

ਗਉੜੀ (ਛੰਤ) ਮਹਲਾ ੫–੧, ਸਫ਼ਾ ੨੪੭

**ਭਾਵ :** ਹੇ ਸ੍ਰੀਧਰ ਬਿਧਾਤਾ ਪੁਰਖ ! ਮੈਂ **ਬਿਹਬਲ ਹੋ ਰਹੀ ਹਾਂ,** ਕਿਸ ਤਰ੍ਹਾਂ ਮਿਲਾਂ ? ਮੈਂ ਨਿਮਾਣੀ ਨੂੰ ਦਰਸ਼ਨ ਦੀ ਮਨ ਵਿਚ ਆਸ ਤਾਂ ਲਗ ਰਹੀ ਹੈ। (ਪਰ ਇਹ ਆਸ ਕਦ ਪੂਰੀ ਹੋਵੇਗੀ ਕਿ) ਮੈਂ ਤੇਰੇ ਚਰਣਾਂ ਉਪਰ ਸੀਸ ਧਰਾਂ ਅਤੇ ਅਪਣੇ ਹੱਥੀਂ ਸੇਵਾ ਕਰਾਂ।

**ਸ੍ਰੀ ਧਰੁ,** ਵਿਸ਼ਨੂੰ, ਅਕਾਲ ਪੁਰਖ।
[ਵੇਖੋ, ੧੮੧]

**ਉਡੀਣੀਆ,** ਬਿਹਬਲ ਹਾਂ। ੧੮੫

**ਹਉ ਤੁਝੁ ਬਾਝਹੁ ਖਰੀ ਉਡੀਣੀਆ**
**ਜਿਉ ਜਲ ਬਿਨੁ ਮੀਨੁ ਮਰਾਹਾ ॥**
**ਵਡਭਾਗੀ ਹਰਿ ਧਿਆਇਆ**
**ਜਨ ਨਾਨਕ ਨਾਮਿ ਸਮਾਹਾ ॥ ੨ ॥**

ਸੂਹੀ ਮਹਲਾ ੪–੫, ਸਫ਼ਾ ੭੭੬

**ਭਾਵ :** ਮੈਂ ਤੇਰੇ ਬਗ਼ੈਰ ਏਸ ਤਰ੍ਹਾਂ **ਬਿਹਬਲ ਹਾਂ,** ਜਿਸ ਤਰ੍ਹਾਂ ਪਾਣੀ ਬਗ਼ੈਰ ਮੱਛੀ ਮਰਦੀ ਹੈ। ਜਿਨ੍ਹਾਂ ਨੇ ਵੱਡੇ ਭਾਗਾਂ ਨਾਲ ਹਰੀ ਨੂੰ ਧਿਆਇਆ ਹੈ, ਉਹ ਉਸ ਦੇ ਨਾਮ ਵਿਚ ਲਿਵਲੀਨ ਹਨ।
[ਵੇਖੋ, ੧੮੧]

**ਉਡੀਨੀ,** ਵਿਆਕੁਲਤਾ ਭਰਪੂਰ, ਉਦਾਸੀ ਦੀ
ਸਥਿਤੀ ਵਿਚ। ੧੮੬

**ਮੋਹਨ ਨੀਦ ਨ ਆਵੈ ਹਾਵੈ**
**ਹਾਰ ਕਜਰ ਬਸਤ੍ਰ ਅਭਰਨ ਕੀਨੇ ॥**
**ਉਡੀਨੀ ਉਡੀਨੀ ਉਡੀਨੀ ॥**
**ਕਬ ਘਰਿ ਆਵੈ ਰੀ ॥ ੧ ॥ ਰਹਾਉ ॥**

ਬਿਲਾ. ਮਹਲਾ ੫–੧੨੮, ਸਫ਼ਾ ੮੩੦

**ਭਾਵ :** ਹਾਰ, ਕਜਲ, ਬਸਤ੍ਰ, ਗਹਿਣੇ ਪਾ ਕੇ ਵੀ (ਮੈਨੂੰ ਕੋਈ ਖ਼ੁਸ਼ੀ ਨਹੀਂ) ਹਉਕੇ ਹੀ ਹਉਕੇ ਹਨ। ਹੇ ਮੋਹਨ ! ਤੇਰੇ ਬਗ਼ੈਰ ਨੀਂਦ ਨਹੀਂ ਆਉਂਦੀ। ਉਹ ਕਦੋਂ ਘਰ ਆਵੇਗਾ ? ਮੈਂ **ਉਦਾਸ, ਬਿਹਬਲ** ਅਤੇ **ਵਿਆਕੁਲ** ਹੋ ਰਹੀ ਹਾਂ।
[ਵੇਖੋ, ੧੮੧]

**ਉਡੈ,** ਉਡਦੀ ਹੈ । ੧੮੭

**ਸਲੋਕੁ ਮ: ੫ ॥**
**ਹਰਿ ਨਾਮੁ ਨ ਸਿਮਰਹਿ ਸਾਧ ਸੰਗਿ**
**ਤੈ ਤਨਿ ਉਡੈ ਖੇਹ ॥**
**ਜਿਨਿ ਕੀਤੀ ਤਿਸੈ ਨ ਜਾਣਈ**
**ਨਾਨਕ ਫਿਟੁ ਅਲੂਣੀ ਦੇਹ ॥ ੧ ॥**

ਬਿਹਾਗ. (ਵਾਰ) ਮਹਲਾ ੪-੧੪, ਸਫ਼ਾ ੫੫੩-੫੪

**ਭਾਵ :** ਸਾਧ ਸੰਗ ਵਿਚ ਜੋ ਹਰਿਨਾਮ ਨਹੀਂ ਸਿਮਰਦੇ, ਉਨ੍ਹਾਂ ਦੇ ਤਨ ਉਪਰ ਖੇਹ **ਉਡਦੀ ਹੈ** । ਜਿਸ ਕਰਤਾਰ ਨੇ ਇਹ ਰਚੀ ਹੈ, ਜੋ ਉਸ ਨੂੰ ਨਹੀਂ ਜਾਣਦੇ, ਉਨ੍ਹਾਂ ਦੀ ਰਸਹੀਣ ਦੇਹੀ ਨੂੰ ਫਿਟਕਾਰ ਹੈ ।
[ਵੇਖੋ, ੧੬੪]

**ਉਤ,** ਉਥੇ, ਪਰਲੋਕ ਵਿਖੇ । ੧੮੮

**ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥**
**ਈਤ ਉਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥ ੨ ॥**

ਗੂਜਰੀ ਮਹਲਾ ੫-੨੭, ਸਫ਼ਾ ੫੦੧

**ਭਾਵ :** ਜਿਸ ਪ੍ਰਭੂ ਦੇ ਬਿਨਾਂ, ਮਾਤਾ, ਪਿਤਾ, ਪੁੱਤਰ, ਮਿੱਤਰ, ਭਰਾ ਕੋਈ (ਸਹਾਇਤਾ ਕਰਨ ਵਾਲਾ) ਨਹੀਂ, ਉਹ ਪ੍ਰਭੂ, ਲੋਕ **ਪਰਲੋਕ ਵਿਖੇ** ਜੀਵਾਤਮਾ ਦਾ ਸਾਥੀ ਹੈ, ਕਿਉਂਕਿ ਸਭ (ਥਾਵਾਂ) ਵਿਚ ਉਹ ਪਰੀਪੂਰਣ ਹੈ ।
[**ਸੰਸ.** ਤਤ੍ ( **ਉਤ੍** ), ਉਪਰ ।]

**ਉਤ,** ਉਧਰ (ਵਲ) । ੧੮੯

**ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥**
**ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥**

ਧਨਾਸ. ਮਹਲਾ ੫-੩੬, ਸਫ਼ਾ ੬੮੦

**ਭਾਵ :** ਹੇ ਪ੍ਰਭੂ ! ਤੂੰ ਜੋ ਨੇੜੇ ਹੈਂ, ਤੈਨੂੰ ਲੋਭੀ ਮਨੁੱਖ ਦੂਰ ਸਮਝਦਾ ਹੈ । ਉਹ **ਉਧਰ ਵਲ** ਤੱਕਦਾ ਹੈ, ਉਧਰੋਂ ਮੁੜ ਅਗਾਂਹ ਤੱਕਦਾ ਹੈ । ਉਹ ਮਾਇਆ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ ।

**ਮਤਲਬ :** ਜੇ ਉਹ ਤੈਨੂੰ ਠੀਕ ਨੇੜੇ ਪਛਾਣ ਲਵੇ ਤਾਂ ਉਹ ਮਾਇਆ ਦੇ ਦੁਰਾਡੇ ਗੇੜ ਦੀ ਫਾਹੀ ਵਿਚੋਂ ਬਚ ਜਾਏ ।
[**ਹਿੰਦੀ,** ਹਤ (**ਉਤ**), ਉਧਰ ।]

**ਉਤਸਾਹਾ,** ਉਮੰਗ, ਚਾਉ । ੧੯੦

**ਦੀਨ ਦਇਆਲ ਕਰਹੁ ਉਤਸਾਹਾ ॥**
**ਨਾਨਕ ਦਾਸ ਹਰਿ ਸਰਣਿ ਸਮਾਹਾ ॥ ੪ ॥**

ਸੂਹੀ ਮਹਲਾ ੫-੨੬, ਸਫ਼ਾ ੭੪੨

**ਭਾਵ :** ਦੀਨ ਦਿਆਲ ਸੰਤੋ ! ਮੇਰੇ ਅੰਦਰ ਇਹ **ਉਮੰਗ** (ਉਤਪੰਨ) ਕਰੋ, ਜੋ ਹਰੀ ਦੇ ਦਾਸਾਂ ਦੀ ਸ਼ਰਣ ਵਿਚ ਸਮਾ ਜਾਵਾਂ ।
[**ਸੰਸ.** ਤਤਸਾਹ: (**ਉਤ੍ਸਾਹ:**), ਉਮੰਗ, ਇੱਛਾ ।]

**ਉਤਹਿ,** ਅਗਲੇ (ਜਹਾਨ) ਵਿਚ, ਪਰਲੋਕ ਵਿਚ । ੧੯੦ (ੳ)

**ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥**
**ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥ ੩ ॥**

ਆਸਾ (ਛੰਤ) ਮਹਲਾ ੫-੧੧, ਸਫ਼ਾ ੪੬੦

**ਭਾਵ :** ਲੁਕ ਕੇ ਕਮਾਇਆ ਹੋਇਆ ਜ਼ਾਹਰ ਹੋ ਜਾਂਦਾ ਹੈ (ਤੇ) ਇਸ (ਜਹਾਨ) ਵਿਚ (ਤੇ) **ਅਗਲੇ ਵਿਚ** (ਦੁਹੀਂ ਥਾਈਂ) ਖੁਆਰੀ ਹੁੰਦੀ ਹੈ । ਹੇ ਨਾਨਕ ! ਹੰਕਾਰੀ ਮਨਮੁਖ ਸਤਿਗੁਰੂ ਤੋਂ ਵਿਰਵਾ ਰਹਿਣੇ ਕਰਕੇ (ਇਉਂ) ਠੱਗਿਆ ਜਾਂਦਾ ਹੈ ।

(**ਸੰਥਜਾ,** ਸਫ਼ਾ ੨੮੨੦)

[ਵੇਖੋ, ੧੮੮]

**ਉਤਹੀ,** ਉਸੇ ਹੀ । ੧੯੦ (ਅ)

**ਸਲੋਕੁ ਮ: ੧ ॥ ...**
**ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤਹੀ ਠਾਇ ॥**
**ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ ॥ ੧ ॥**

ਮਾਰੂ (ਵਾਰ) ਮਹਲਾ ੩-੩, ਸਫ਼ਾ ੧੦੮੭

**ਭਾਵ :** ਸਚੇ ਪ੍ਰਭੂ ਦੇ ਨਾਮ ਸਿਮਰਨ ਨਾਲ ਮਨ ਪਤੀਜਦਾ ਹੈ । ਫਿਰ ਇਸ ਗਲ ਦੀ ਸੂਝ ਪੈਦਾ ਹੋ ਜਾਂਦੀ ਹੈ ਕਿ ਸੱਚਾ ਸਤਿਗੁਰੂ ਮਨ ਵਿਚ ਹੀ ਵਸਦਾ ਹੈ । ਉਸ ਸਾਜਨ ਦਾ ਟਿਕਾਣਾ **ਉਸੇ ਹੀ** ਥਾਂ (ਹਿਰਦੇ) ਵਿਚ ਹੈ, (ਕਿਤੇ ਬਾਹਰ ਨਹੀਂ ਹੈ) ।
[ਵੇਖੋ, ੧੮੮]

**ਉਤੰਗੀ,** ਉੱਚੇ, ਉਭਰੇ ਹੋਏ । ੧੯੧

**ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥**
**ਸਸੁੜਿ ਸੁਹੀਆ ਕਿਵ ਕਰੀ**
**ਨਿਵਣੁ ਨ ਜਾਇ ਥਣੀ ॥ ... ॥ ੧ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੦

**ਭਾਵ :** ਸੱਸ ਅਤੇ ਨੂੰਹ ਨੂੰ ਸਾਮ੍ਹਣੇ ਰਖ ਕੇ ਉਪਦੇਸ਼ ਹੈ, ਸੱਸ — ਜੋਬਨ ਮੱਤੀਏ ! (ਆਕੜ ਕੇ ਨਾ ਚਲ) ਨਿੰਮ੍ਰਤਾ ਸਿਖ (ਗਹਿਰ ਗੰਭੀਰੀ) ।

ਨੂੰਹ—ਹੇ ਸਸ ! ਸੂਹੀ (ਨਮਸਕਾਰ) ਕਿਸ ਤਰ੍ਹਾਂ ਕਰਾਂ ? **ਉਭਰੇ ਹੋਏ** ਥਣਾਂ ਕਰਕੇ ਝੁਕਿਆ ਨਹੀਂ ਜਾਂਦਾ ।

ਉਪਦੇਸ਼ ਅਗੇ ਇਹ ਹੈ, ਕਿ ਜਵਾਨੀ ਦੀ ਆਕੜ ਫ਼ਜ਼ੂਲ ਹੈ । ਜਵਾਨੀ ਗਿਰ ਜਾਂਦੀ ਹੈ । ਬੜੇ ਉੱਚੇ ਧਉਲਰ ਵੀ ਡਿੱਗ ਪੈਂਦੇ ਹਨ ।

**ਪੈਓਹਰੀ,** ਥਣਾਂ ਵਾਲੀ ।

[**ਸੰਸ.** उत् ( **ਉਤ੍** ), ਬਹੁਤ, तुङ्ग, ਉੱਚਾ, उत्तुङ्ग (**ਉਤੁੱਙ੍ਗ**) ਉੱਚਾ ਉਠਿਆ ਹੋਇਆ ।]

**ਉਤਪਤਿ,** ਸ੍ਰਿਸ਼ਟੀ, ਰਚਨਾ । ੧੯੨

**ਆਪਿ ਸਤਿ ਕੀਆ ਸਭੁ ਸਤਿ ॥**
**ਤਿਸੁ ਪ੍ਰਭ ਤੇ ਸਗਲੀ ਉਤਪਤਿ ॥ ... ॥ ੫ ॥**

ਗਉੜੀ (ਸੁਖ.) ਮ: ੫–੨੩, ਸਫ਼ਾ ੨੯੪

**ਭਾਵ :** ਪ੍ਰਭੂ ਆਪ ਸਤ ਸਰੂਪ ਹੈ, ਜੋ ਉਸ ਨੇ ਉਤਪੰਨ ਕੀਤਾ ਹੈ, ਉਹ ਸਭ ਸਤ ਹੈ । ਉਸ ਪ੍ਰਭੂ ਤੋਂ ਸਾਰੀ **ਸ੍ਰਿਸ਼ਟੀ ਦੀ ਰਚਨਾ** ਹੋਈ ।

[**ਸੰਸ.** उत्पत्तिः (**ਉਤ੍ਪਤ੍ਤਿ:**), ਪੈਦਾਇਸ਼, ਉਪਜ ।]

**ਉਤਪਤਿ,** ਰਚਨਾ । ੧੯੩

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ**
**ਤਹ ਉਤਪਤਿ ਪਰਲਉ ਨਾਹੀ ॥**
**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ**
**ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥**

ਗਉੜੀ (ਬੈਰਾਗ.) ਕਬੀਰ–੪੮, ਸਫ਼ਾ ੩੩੩

**ਭਾਵ :** (ਸਹਜ ਅਵਸਥਾ ਦੀ ਅਕਥ ਕਥਾ ਦਾ ਜ਼ਿਕਰ ਹੈ), ਉਥੇ ਬਰਸਾਤ ਆਦਿਕ ਕੋਈ ਐਸੀ ਰੁੱਤ ਨਹੀਂ । ਨਾ ਹੀ ਉਥੇ ਕੋਈ ਸਮੁੰਦਰ ਹੈ । ਨ ਉਥੇ ਧੁੱਪ ਹੈ ਨ ਛਾਂ । ਉਥੇ ਕੋਈ ਸ੍ਰਿਸ਼ਟੀ ਵਰਗੀ **ਰਚਨਾ** ਨਹੀਂ, ਨ ਹੀ ਪਰਲੋ ਹੈ । ਨ ਉਥੇ ਜ਼ਿੰਦਗੀ ਹੈ ਨ ਮੌਤ ਹੈ, ਨ ਦੁੱਖ ਸੁੱਖ ਵਾਪਰਦਾ ਹੈ । ਉਥੇ ਸੁੰਨ ਸਮਾਧਿ ਹੈ, ਦੋਊ (ਦ੍ਵੈਤ) ਉਥੇ ਨਹੀਂ ।
[ਵੇਖੋ, ੧੯੨]

**ਉਤਪਤਿ,** ਰਚਨਾ । ੧੯੪

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥ ... ॥ ੧ ॥**

ਮਾਝ ਮਹਲਾ ੩–੧੪, ਸਫ਼ਾ ੧੧੭

**ਭਾਵ :** ਸ੍ਰਿਸ਼ਟੀ ਦੀ **ਰਚਨਾ** ਅਤੇ ਪਰਲੋ, ਹਰੀ ਦੇ ਸ਼ਬਦ ਦੁਆਰਾ ਹੁੰਦੀ ਹੈ (ਪਰਲੋ ਦੇ ਪਿਛੋਂ ਫਿਰ) ਰਚਨਾ, ਸ਼ਬਦ ਦੁਆਰਾ ਹੁੰਦੀ ਹੈ ।
[ਵੇਖੋ, ੧੯੨]

**ਉਤਪਤਿ,** ਰਚਨਾ । ੧੯੫

**ਧਰਤਿ ਉਪਾਇ ਧਰੀ ਧਰਮਸਾਲਾ ॥**
**ਉਤਪਤਿ ਪਰਲਉ ਆਪਿ ਨਿਰਾਲਾ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੧–੧੩, ਸਫ਼ਾ ੧੦੩੩

**ਭਾਵ :** ਕਰਤਾਰ ਆਪ ਆਪਣੀ **ਰਚਨਾ** ਅਤੇ ਉਸ ਦੀ ਪਰਲੋ ਤੋਂ ਨਿਆਰਾ ਰਹਿੰਦਾ ਹੈ । ਧਰਤੀ ਜੋ ਉਸ ਨੇ ਉਪਾਈ, ਉਹ ਇਕ ਕਿਸਮ ਦੀ ਧਰਮਸ਼ਾਲਾ ਬਣਾਈ, ਜਿਸ ਵਿਚ ਧਰਮ ਕਮਾਇਆ ਜਾ ਸਕੇ ।
[ਵੇਖੋ, ੧੯੨]

**ਉਤਪਤਿ,** ਰਚਨਾ । ੧੯੬

**ਉਤਪਤਿ ਪਰਲਉ ਅਵਰੁ ਨ ਕੋਈ ॥ ੧ ॥**

ਰਾਮ. ਮਹਲਾ ੧–੬, ਸਫ਼ਾ ੯੦੫

**ਭਾਵ :** **ਉਤਪਤਿ** ਅਤੇ ਪਰਲੋ (ਲਿਆਉਣ) ਵਾਲਾ, ਉਸ ਤੋਂ ਬਿਨਾਂ, ਹੋਰ ਕੋਈ ਨਹੀਂ ।

**ਮਤਲਬ :** ਇਸ ਵਿਚ ਉਸ ਮਤ ਦਾ ਖੰਡਨ ਹੈ ਜਿਸ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਬ੍ਰਹਮਾਂ ਤੋਂ ਹੋਣੀ ਮੰਨੀ ਜਾਂਦੀ ਹੈ ਅਤੇ ਸ਼ਿਵਜੀ ਨੂੰ ਪਰਲੋ ਕਰਤਾ ਸਮਝਿਆ ਜਾਂਦਾ ਹੈ ।
[ਵੇਖੋ, ੧੯੨]

**ਉਤਪਤਿਆ,** ਉਤਪਤੀ ਕਰਨ ਵਾਲਾ । ੧੯੭

**ਪਉੜੀ ॥ ... ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥**
**ਜੋ ਹਰਿ ਨਾਮੁ ਧਿਆਵਹਿ**
**ਤਿਨ ਡਰੁ ਸਟਿ ਘਤਿਆ ॥ ... ॥ ੯ ॥**

ਸੋਰਠਿ. (ਵਾਰ) ਮਹਲੇ ੪ ਕੀ, ਸਫ਼ਾ ੬੪੬

**ਭਾਵ :** ਹਰੀ ਇਕੋ ਹੈ, ਉਹ ਇਕੋ **ਉਤਪਤੀ ਕਰਨ ਵਾਲਾ ਹੈ,** ਅਤੇ ਉਹ ਇਕੋ ਸਭ ਵਿਚ ਵਰਤ ਰਿਹਾ ਹੈ । ਜੋ ਹਰਿ ਨਾਮ ਸਿਮਰਦੇ ਹਨ, ਉਹ (ਉਸ ਉਪਾਵਨਹਾਰ ਅਤੇ ਸਭ ਵਿਚ ਵਰਤਣਹਾਰ ਨੂੰ ਲਖ ਕੇ) ਨਿਰਭੈ ਹੋ ਜਾਂਦੇ ਹਨ ।
[ਵੇਖੋ, ੧੯੨]

**ਉਤਪਾਤਿ,** ਰਚਨਾ । ੧੯੮

**ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥**
**ਅਨਿਕ ਪਰਲਉ ਅਨਿਕ ਉਤਪਾਤਿ ॥ ... ॥ ੬ ॥**

ਸਾਰਗ. (ਅਸਟ) ਮਹਲਾ ੫–੨, ਸਫ਼ਾ ੧੨੩੬

**ਭਾਵ :** ਅਨੇਕਾਂ ਹੀ ਜੁਗ ਆਦਿਕ ਹਨ, ਅਨੇਕਾਂ ਹੀ ਦਿਨ ਅਤੇ ਰਾਤਾਂ ਹਨ । (ਕਰਤਾਰ) ਅਨੇਕਾਂ ਵਾਰੀ ਪਰਲੋ ਕਰਦਾ ਹੈ। ਅਨੇਕਾਂ ਵਾਰੀ ਫੇਰ **ਰਚਨਾ** ਕਰਦਾ ਹੈ ।

**ਨੋਟ :** ਕਈ ਬੀੜਾਂ ਵਿਚ ਸ਼ਬਦ ਇਸ ਤਰ੍ਹਾਂ ਛਪਿਆ ਹੈ : 'ਉਪਾਤਿ' ਕਰਤਾਰਪੁਰ ਵਾਲੀ ਬੀੜ ਵਿਚ ਵੀ ਇਹ 'ਉਪਾਤਿ' ਕਰਕੇ ਛਪਿਆ ਹੈ ।
[ਵੇਖੋ, ੧੯੨]

**ਉਤਪਾਤੀ,** ਸ੍ਰਿਸ਼ਟੀ, ਰਚਨਾ, ਹੋਂਦ । ੧੯੯

**ਓਅੰਕਾਰਿ ਉਤਪਾਤੀ ॥**
**ਕੀਆ ਦਿਨਸੁ ਸਭ ਰਾਤੀ ॥ ... ॥ ੧ ॥**

ਮਾਰੂ ਮਹਲਾ ੫–੧੭, ਸਫ਼ਾ ੧੦੦੩

**ਭਾਵ :** ਓਅੰਕਾਰ ਤੋਂ ਸਾਰੀ **ਰਚਨਾ** ਹੋਈ ਹੈ, ਉਸੇ ਨੇ ਕੀਤਾ ਹੈ ਦਿਨ ਅਤੇ ਰਾਤ, ਉਸੇ ਨੇ ਸਭ ਕੁਛ ਕੀਤਾ ਹੈ ।
[ਵੇਖੋ, ੧੯੨]

**ਉਤਪਾਤੀ,** ਰਚਨਾ । ੨੦੦

**ਗਰਭਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥ ੧ ॥**

ਗਉੜੀ ਕਬੀਰ–੭, ਸਫ਼ਾ ੩੨੪

**ਭਾਵ :** ਮਾਤਾ ਦੇ ਗਰਭ ਵਿਚ ਕੁਲ ਜਾਤ ਦਾ ਕੋਈ ਭੇਦ ਨਹੀਂ, (ਸਾਰੇ ਊਚ ਨੀਚ ਦੇ ਭੇਦ ਤੋਂ ਬਰੀ ਹਨ, ਫੇਰ) ਸਾਰੀ **ਰਚਨਾ** ਬ੍ਰਹਮ ਦੇ ਬੀਜ ਤੋਂ ਹੈ ।

**ਮਤਲਬ :** ਪਿਤਾ ਸਭ ਦਾ ਇਕੋ ਪਰਮੇਸ਼ਰ ਹੈ । ਏਸ ਨਾਤੇ ਸਭ ਮਨੁੱਖ ਬਰਾਬਰ ਹਨ । ਇਸਤ੍ਰੀ ਦੀ ਜਾਤੀ ਆਪਣੀ ਕੋਈ ਹੁੰਦੀ ਨਹੀਂ, ਕਿਉਂਕਿ ਉਨ੍ਹਾਂ ਦੇ ਜਨਮ ਕਰਕੇ ਕੋਈ ਖ਼ਾਸ ਅਧਿਕਾਰ ਨਹੀਂ ਮੰਨੇ ਗਏ । ਏਸ ਕਰਕੇ ਮਨੁੱਖਾਂ ਵਿਚ ਜਾਤ ਕਰਕੇ ਵਿਤਕਰਾ ਕਰਨਾ ਗ਼ਲਤ ਗੱਲ ਹੈ ।
[ਵੇਖੋ, ੧੯੨]

**ਉਤਭੁਜ,** ਬਨਸਪਤੀ, ਉਤਭੁਜ (ਪਾਣੀ ਕਾਰਨ) ਧਰਤੀ ਵਿਚੋਂ ਜੰਮੇ ਹੋਏ (ਜੀਵ) । ੨੦੧

**ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥**
**ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥**

ਸੋਰਠਿ ਮਹਲਾ ੧–੪, ਸਫ਼ਾ ੫੯੬

**ਭਾਵ :** ਜੀਵਾਂ ਜੰਤਾਂ ਵਿਚ ਚਾਰ ਕੁਦਰਤੀ ਸ਼੍ਰੇਣੀਆਂ ਹਨ :
(੧) ਅੰਡਜ, (੨) ਜੇਰਜ, (੩) **ਉਤਭੁਜ,** (੪) ਸੇਤਜ ।

ਇਨ੍ਹਾਂ ਦੇ ਆਪਸ ਵਿਚ ਫ਼ਰਕ ਹਨ, ਪਰ ਇਕ ਗੱਲ ਸਾਰਿਆਂ ਦੀ ਸਾਂਝੀ ਹੈ, ਉਹ ਇਹ ਕਿ ਤੂੰ ਸਾਰਿਆਂ ਵਿਚ ਰਵ ਰਿਹਾ ਹੈਂ, ਇਹ ਤੇਰੀ ਖ਼ੂਬੀ ਹੈ ।

**ਅੰਡਜ,** ਅੰਡੇ ਤੋਂ ਪੈਦਾ ਹੋਏ ਜੀਵ ।
**ਜੇਰਜ,** ਗਰਭਾਸ਼ਯ ਤੋਂ ਜੰਮੇਂ ਜੀਵ ।
**ਉਤਭੁਜ,** ਧਰਤੀ ਪਾੜ ਕੇ ਉਪਜੀ ਬਨਸਪਤੀ ।
**ਸੇਤਜ,** ਪਸੀਨੇ ਤੋਂ ਜਨਮੇਂ ਜੀਵ ।

[**ਸੰਸ.** ਤਤ੍ (**ਉਤ੍, ਉਪਰ ਵਲ**) + √ ਭਿਦ੍ (√ **ਭਿਦ੍,** ਟੁਟਣਾ, ਫੁਟਣਾ) + √ ਜਨ੍ (√ **ਜਨ੍,** ਉਤਪੰਨ ਹੋਣਾ, ਜੰਮਣਾ) ।
ਤਦ੍ਭਿੱਜ : (**ਉਦ੍ਭਿਜ :**) ਧਰਤੀ ਨੂੰ ਫਾੜ ਕੇ ਉੱਗਣ ਵਾਲੀਆਂ ਚੀਜ਼ਾਂ ।]

**ਉਤਭੁਜ,** ਖੇਤੀ । ੨੦੨

**ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ**
**ਜਲ ਬਿਨੁ ਉਤਭੁਜ ਕਾਮਿ ਨਾਹੀ ॥**
**ਕਿਆ ਸੁਲਤਾਨੁ ਸਲਾਮ ਵਿਹੂਣਾ**
**ਅੰਧੀ ਕੋਠੀ ਤੇਰਾ ਨਾਮੁ ਨਾਹੀ ॥ ੧ ॥**

ਆਸਾ ਮਹਲਾ ੧–੧੯, ਸਫ਼ਾ ੩੫੪

**ਭਾਵ :** ਦੁਧੋਂ ਬਗੈਰ ਗਊ, ਖੰਭਹੀਨ ਪੰਛੀ, ਪਾਣੀ ਬਿਨਾਂ **ਖੇਤੀ,** ਕਿਸੇ ਕੰਮ ਨਹੀਂ । ਉਹ ਸੁਲਤਾਨ ਵੀ ਕਿਸੇ ਕੰਮ ਨਹੀਂ (ਜੋ ਇਤਨਾ ਤੇਜ ਵਿਹੂਣਾ ਹੈ) ਕਿ ਉਸ ਨੂੰ ਕੋਈ ਸਲਾਮ ਨਹੀਂ ਕਰਦਾ । ਵੈਸੀ ਹੀ ਉਹ ਦੇਹ ਹੈ ਜਿਸ ਦੇਹ ਵਿਚ ਤੇਰਾ ਨਾਮ ਨਹੀਂ, ਉਹ ਅੰਧੀ ਕੋਠੜੀ ਹੈ ।
[ਵੇਖੋ, ੨੦੧]

**ਉਤਭੁਜ** ਬਨਸਪਤੀ । ੨੦੩

**ਆਪੇ ਅੰਡਜ ਜੇਰਜ ਸੇਤਜ ਉਤਭੁਜ**
**ਆਪੇ ਖੰਡ ਆਪੇ ਸਭ ਲੋਇ ॥**
**ਆਪੇ ਸੂਤੁ ਆਪੇ ਬਹੁ ਮਣੀਆ**
**ਕਰਿ ਸਕਤੀ ਜਗਤੁ ਪਰੋਇ ॥ ... ॥ ੧ ॥**

ਸੋਰਠਿ ਮਹਲਾ ੪–੨, ਸਫ਼ਾ ੬੦੪–੦੫

**ਭਾਵ :** (ਪਿਆਰਾ ਪ੍ਰਭੂ) ਆਪ ਅੰਡਜ, ਜੇਰਜ, ਸੇਤਜ, **ਉਤਭੁਜ** (ਚਾਰੇ ਖਾਣੀਆਂ ਹੈ), ਆਪ ਹੀ (ਧਰਤੀ ਦੇ) ਸਾਰੇ ਖੰਡ ਅਤੇ (ਬ੍ਰਹਮੰਡ ਦੇ) ਸਾਰੇ ਲੋਕ ਹੈ । ਆਪ ਹੀ (ਇਕਾਤਮ ਰੂਪ) ਧਾਗਾ ਹੈ, ਆਪ ਹੀ ਅਨੇਕ ਤਰ੍ਹਾਂ ਦੇ (ਪਦਾਰਥ ਰੂਪ) ਮਣਕੇ ਹੈ । ਆਪਣੀ ਸ਼ਕਤੀ ਦੇ ਕੇ ਉਸ ਨੇ ਸਾਰੇ ਜਗਤ ਨੂੰ (ਇਕ ਧਾਗੇ ਵਿਚ) ਪਰੋ ਰਖਿਆ ਹੈ ।
[ਵੇਖੋ, ੨੦੧]

**ਉਤਭੁਜ** ਉਤਭੁਜ ਆਦਿਕ ਚਾਰੇ ਖਾਣੀਆਂ । ੨੦੪

**ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ**
**ਕਵਣੁ ਬੁਝੈ ਬਿਧਿ ਜਾਣੈ ॥**
**ਉਤਭੁਜ ਚਲਤ ਆਪਿ ਕਰਿ ਚੀਨੈ**
**ਆਪੇ ਤਤੁ ਪਛਾਣੈ ॥ ੧ ॥**

ਰਾਮ. ਮਹਲਾ ੧–੯, ਸਫ਼ਾ ੮੭੮

**ਭਾਵ :** ਸਾਗਰ ਵਿਚ ਬੂੰਦਾਂ ਹਨ, ਬੂੰਦਾਂ ਵਿਚ ਸਾਗਰ ਹੈ । ਕੌਣ ਏਸ ਭੇਦ ਨੂੰ ਬੁਝੇ ਅਤੇ ਏਸ ਵਿਧੀ ਨੂੰ ਜਾਣੇ ? **ਉਤਭੁਜ ਆਦਿਕ ਚਾਰੇ ਖਾਣੀਆਂ** ਦਾ ਤਮਾਸ਼ਾ ਆਪ ਹੀ ਉਸ ਨੇ ਰਚਿਆ ਹੈ । ਉਹ ਆਪ ਹੀ ਇਸ ਦੀ ਅਸਲੀਅਤ ਨੂੰ ਦੇਖ ਅਤੇ ਬੁਝ ਰਿਹਾ ਹੈ ਕਿ ਕਿਸ ਤਰ੍ਹਾਂ ਇਹ ਸਾਰੀ ਰਚਨਾ ਉਸ ਵਿਚ ਓਤਪ੍ਰੋਤ ਹੈ ।
[ਵੇਖੋ, ੨੦੧]

**ਉਤਭੁਜਾ,** ਬਨਸਪਤੀ । ੨੦੫

**ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥**
**ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥ ੩ ॥**

ਬਿਲਾ. ਮਹਲਾ ੫–੬੦, ਸਫ਼ਾ ੮੧੬

**ਭਾਵ :** ਚਾਰੇ ਖਾਣੀਆਂ ਪ੍ਰਭੂ ਦੀ ਉਤਪੰਨ ਕੀਤੀ ਹੋਈ ਰਚਨਾ ਹੈ । ਸਾਰਿਆਂ (ਮਨੁੱਖਾਂ) ਦੀ ਇਹ ਕਿਰਤ ਕਮਾਉਣੀ ਸਫਲ ਹੈ, ਜੇ ਹਰੀ ਦੇ (ਰੰਗ ਵਿਚ) ਰੰਗੀਜ ਕੇ ਉਸ ਦਾ ਸਿਮਰਨ ਕਰਨ ।
**ਨਿਰਤਿ,** ਰਤੇ ਜਾਣਾ ।
[ਵੇਖੋ, ੨੦੧]

**ਉਤਭੁਜੁ,** ਚਾਰੇ ਖਾਣੀਆਂ । ੨੦੬

**ਅੰਤਰਿ ਉਤਭੁਜੁ ਅਵਰੁ ਨ ਕੋਈ ॥**
**ਜੋ ਕਹੀਐ ਸੋ ਪ੍ਰਭ ਤੇ ਹੋਈ ॥ ... ॥ ੧ ॥**

ਰਾਮ. ਮਹਲਾ ੧–੬, ਸਫ਼ਾ ੯੦੫

**ਭਾਵ : ਚਾਰੇ ਖਾਣੀਆਂ** ਦੇ ਅੰਦਰ (ਉਸ ਪ੍ਰਭੂ ਤੋਂ ਬਿਨਾਂ), ਕੋਈ ਹੋਰ ਨਹੀਂ । ਜਿਸ ਵੀ (ਵਸਤੂ ਜਾਂ ਵਿਅਕਤੀ) ਦਾ ਵਰਨਣ ਕੀਤਾ ਜਾਵੇ, ਉਹੋ ਪ੍ਰਭੂ ਤੋਂ ਉਤਪੰਨ ਹੋਈ ਹੈ ।
[ਵੇਖੋ, ੨੦੧]

**ਉਤਮ,** ਸ੍ਰੇਸ਼ਟ । ੨੦੭

**ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥**
**ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥ ੩ ॥**

ਧਨਾਸ. ਮਹਲਾ ੫–੯; ਸਫ਼ਾ ੬੭੩

**ਭਾਵ :** ਇਸ (ਮਾਇਆ ਵੇਹੜੇ) ਜਗਤ ਵਿਚ ਰਹਿੰਦਿਆਂ ਫੇਰ ਪਵਿੱਤ੍ਰ ਹੋਣ, ਐਸੇ **ਸ੍ਰੇਸ਼ਟ** ਸੰਤ ਭਲੇ ਸੰਜੋਗਾਂ ਨਾਲ ਮਿਲਦੇ ਹਨ । (ਏਸ ਮਿਲਾਪ ਤੋਂ ਬਗ਼ੈਰ) ਤੇਰਾ ਜਨਮ ਅਕਾਰਥ ਜਾ ਰਿਹਾ ਹੈ, ਇਹ ਕੱਚ ਦੇ ਬਦਲੇ ਜਿੱਤਿਆ ਜਾ ਰਿਹਾ ਹੈ ।
[**ਸੰਸ.** उत्तम (**ਉੱਤਮ**), ਸ੍ਰੇਸ਼ਟ ।]

**ਉਤਮ,** ਸ੍ਰੇਸ਼ਟ । ੨੦੮

**ਉਤਮ ਸਲੋਕ ਸਾਧ ਕੇ ਬਚਨ ॥**
**ਅਮੁਲੀਕ ਲਾਲ ਏਹਿ ਰਤਨ ॥ ... ॥ ੩ ॥**

ਗਉੜੀ (ਸੁਖ.) ਮ: ੫–੨੪, ਸਫ਼ਾ ੨੯੫

**ਭਾਵ :** ਸਾਧੂ ਦੇ ਬਚਨ **ਸ੍ਰੇਸ਼ਟ** ਸਲੋਕ ਹਨ, ਇਹ ਅਮੋਲਕ ਲਾਲ ਅਤੇ ਰਤਨ ਹਨ ।

**ਮਤਲਬ :** ਸਾਧ ਭਾਵੇਂ ਮਾਮੂਲੀ ਭਾਸ਼ਾ ਵਿਚ ਗੱਲਾਂ ਕਰੇ, ਉਸ ਵਿਚ ਵਲਵਲਾ ਹੁੰਦਾ ਹੈ, ਅਨੁਭਵ ਹੁੰਦਾ ਹੈ, ਸਿਧਾਂਤਕ ਸੱਚ ਦੀ ਅੰਸ਼ ਹੁੰਦੀ ਹੈ, ਖ਼ੂਬਸੂਰਤੀ ਹੁੰਦੀ ਹੈ, ਅਧਿਆਤਮਿਕ ਪ੍ਰਭਾਉ ਹੁੰਦਾ ਹੈ, ਜੋ ਹੀਰੇ ਜਵਾਹਰ ਦੀ ਕੀਮਤ ਤੋਂ ਵੀ ਨਹੀਂ ਮਿਲ ਸਕਦਾ ।
[ਵੇਖੋ, ੨੦੭]

**ਉਤਮੁ,** ਬੜੀ ਉੱਚੀ । ੨੦੯

**ਪਉੜੀ ॥ ... ਉਤਮੁ ਏਹੁ ਬੀਚਾਰੁ ਹੈ**
**ਜਿਨਿ ਸਚੇ ਸਿਉ ਚਿਤੁ ਲਾਇਆ ॥**
**ਜਗਜੀਵਨੁ ਦਾਤਾ ਪਾਇਆ ॥ ੬ ॥**

ਆਸਾ (ਵਾਰ) ਮਹਲਾ ੧, ਸਫ਼ਾ ੪੬੬

**ਭਾਵ :** ਇਹ ਵੀਚਾਰ **ਬੜੀ ਉੱਚੀ** ਹੈ, (ਇਸ ਨਾਲ) ਜਿਸ ਨੇ ਸੱਚੇ ਵਾਹਿਗੁਰੂ ਵਿਚ ਚਿਤ ਲਾ ਲਿਆ ਹੈ, ਉਸ ਨੇ, ਜਗਜੀਵਨ ਦਾਤਾ ਨੂੰ ਪਾ ਲਿਆ ਹੈ ।

**ਮਤਲਬ :** ਪ੍ਰਸ਼ਨ ਇਹ ਹੈ ਕਿ ਵਾਹਿਗੁਰੂ ਪ੍ਰਾਪਤੀ ਕਿਸ ਤਰ੍ਹਾਂ ਹੋਵੇ, ਇਸ ਦਾ ਉੱਤਰ ਹੈ ਕਿ ਤੁਸੀਂ ਉਸ ਨਾਲ ਆਪਣਾ ਚਿਤ ਜੋੜੋ । ਐਸੇ ਕਰਨ ਨਾਲ ਉਸ ਦੀ ਪ੍ਰਾਪਤੀ ਜ਼ਰੂਰ ਹੋ ਜਾਏਗੀ । ਮੁਰਾਦ ਇਹ ਹੈ ਕਿ ਚਿਤ ਜੋੜਨਾ ਨਿਰਾ ਪਹਿਲਾ ਕਦਮ ਹੀ ਨਹੀਂ ਇਹ ਇਤਨੇ ਅਸਰ ਵਾਲਾ ਹੈ ਕਿ ਜੇ ਤੁਹਾਡਾ ਚਿਤ ਜੁੜ ਗਿਆ ਤਾਂ ਇਹ ਸਮਝ ਲਵੋ ਕਿ ਤੁਹਾਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਹੀ ਗਈ ਹੈ । ਐਸੀ ਇਹ ਵੀਚਾਰ (ਸਮਝ) ਬਿਲਕੁਲ ਉੱਤਮ (ਦਰੁਸਤ) ਹੈ ।
[ਵੇਖੋ, ੨੦੭]

**ਉਤਮੁ,** ਸ੍ਰੇਸ਼ਟ, ਭਲਾ, ਉੱਤਮ । ੨੧੦

**ਸਲੋਕ ਮ: ੪ ॥ ... ॥**
**ਹਰਿ ਉਤਮੁ ਤਿਨੀ ਸਰੇਵਿਆ**
**ਜਿਨ ਕਉ ਧੁਰਿ ਲਿਖਿਆ ਆਹਿ ॥**
**ਤੇ ਹਰਿ ਦਰਗਹਿ ਪੈਨਾਈਅਹਿ**
**ਜਿਨ ਹਰਿ ਵੁਠਾ ਮਨ ਮਾਹਿ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੭, ਸਫ਼ਾ ੩੧੦

**ਭਾਵ :** ਜਿਨ੍ਹਾਂ ਨੂੰ ਧੁਰੋਂ ਲਿਖਿਆ ਹੈ ਉਨ੍ਹਾਂ ਨੇ ਹਰੀ ਦੀ ਸੇਵਾ ਕੀਤੀ, ਜੋ ਹਰੀ ਸਭ ਤੋਂ **ਸ੍ਰੇਸ਼ਟ** ਹੈ । (ਸੇਵਾ ਨਾਲ) ਜਿਨ੍ਹਾਂ ਦੇ ਮਨ ਵਿਚ ਹਰੀ ਵਸ ਪਿਆ ਹੈ, ਉਨ੍ਹਾਂ ਨੂੰ ਦਰਗਾਹ ਵਿਚ ਸਰੋਪਾ ਦਿਤਾ ਜਾਵੇਗਾ ।
[ਵੇਖੋ, ੨੦੭]

**ਉਤਰ,** ਉਤਰ । ੨੧੦ (ੳ)

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥...॥੪੫॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੬

**ਭਾਵ :** (ਪਰ ਜੇ) ਨੌਕਰ ਕਹਾਵੇ ਮਾਲਕ ਦਾ (ਅਤੇ ਮਾਲਕ ਨੂੰ) ਸਾਮ੍ਹਣੇ **ਉਤਰ** ਦੇਵੇ, ਤਾਂ ਉਹ ਦਰਮਾਹਾਂ ਆਪਣਾ ਗੁਆ ਲਵੇਗਾ ਅਤੇ ਤਖ਼ਤ ਪਾਸ (ਭਾਵ ਹਜ਼ੂਰੀ ਵਿਚ ਕਦੇ) ਨਹੀਂ **ਬੈਠੇਗਾ** ।

**ਮਤਲਬ :** ਦਿਆਨਤਦਾਰੀ ਨਾਲ ਨੌਕਰੀ ਕਰੇ ਤੇ ਪਾਤਸ਼ਾਹ ਨਾਲ ਰਾਜ ਭਗਤੀ ਵਿਚ ਰਹੇ ਤਾਂ ਉਸ ਨੂੰ ਦਰਮਾਹਾਂ ਮਿਲੇਗਾ, ਪਰ ਦਰਬਾਰ ਵਿਚ ਹਜ਼ੂਰੀ ਵਿਚ ਬਿਠਾਏ ਜਾਣਾ ਵਡਿਆਈ ਹੈ ਜੋ ਵਾਹਿਗੁਰੂ ਦੀ ਆਪਣੀ ਪ੍ਰਸੰਨਤਾ ਤੇ ਹੈ, ਓਹ ਮਿਹਰ ਨਾਲ ਦੇਵੇਗਾ । ਮਿਹਰ ਉਹ ਆਪ ਕਰਦਾ ਹੈ, ਪੁੱਛ ਕੇ ਕਿਸੇ ਨੂੰ ਨਹੀਂ ਕਰਦਾ, ਤਾਂ ਤੇ ਕਿਸ ਨੂੰ ਕਹੀਏ ਕਿ ਸਿਫਾਰਸ਼ ਕਰੇ ।

(**ਪੰਜ ਗ੍ਰੰਥੀ ਸਟੀਕ,** ਖ਼ਾਲਸਾ ਸਮਾਚਾਰ, ਅੰਮ੍ਰਿਤਸਰ) ।
[ਵੇਖੋ, ੨੨੫]

**ਉਤਰਸਿ,** ਉਤਰੇਗਾ । ੨੧੧

**ਬੇਦ ਪੁਰਾਨ ਪੜੇ ਕਾ ਕਿਆ ਗੁਨੁ**
**ਖਰ ਚੰਦਨ ਜਸ ਭਾਰਾ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ**
**ਕੈਸੇ ਉਤਰਸਿ ਪਾਰਾ ॥ ੧ ॥**

ਮਾਰੂ ਕਬੀਰ–੧, ਸਫ਼ਾ ੧੧੦੩

**ਭਾਵ :** ਵੇਦ, ਪੁਰਾਨ ਪੜ੍ਹੇ ਦਾ ਕੀ ਗੁਣ ਹੈ ? (ਜੇ ਅੰਦਰ ਗਿਆਨ ਦਾ ਪ੍ਰਕਾਸ਼ ਨਹੀਂ ਹੋਇਆ), ਇਹ ਨਿਰਾ ਖੋਤੇ ਉਤੇ ਲੱਦੇ ਚੰਦਨ ਸਮਾਨ ਭਾਰ ਹੀ ਹੈ । ਜਿਸ ਨੇ ਰਾਮ ਨਾਮ ਦੀ ਗਤਿ ਨਹੀਂ ਜਾਣੀ, ਉਹ ਭਵਸਾਗਰ ਤੋਂ ਕਿਸ ਤਰ੍ਹਾਂ ਪਾਰ **ਉਤਰੇਗਾ ?**

[**ਸੰਸ.** √ ਤ੍ਰ (√ **ਤ੍ਰੀ**) ਪਾਣੀ ਤੋਂ ਪਾਰ ਹੋਣਾ ।
ਉਤ੍ + √ ਤ੍ਰ (**ਉਤ੍** + √ **ਤ੍ਰੀ**) ਪਾਰ ਜਾਣਾ, ਲਹਿ ਜਾਣਾ, ਉਤਰ ਜਾਣਾ ।]

**ਉਤਰਹਿ,** ਤਰ ਜਾਏਂਗਾ । ੨੧੨

**ਗੁਰ ਕੇ ਚਰਣ ਰਿਦੈ ਉਰਿਧਾਰਿ ॥**
**ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥ ੨ ॥**

ਗਉੜੀ ਮਹਲਾ ੫–੧੩੦, ਸਫ਼ਾ ੧੯੨

**ਭਾਵ :** ਗੁਰੂ ਦੇ ਚਰਨ ਹਿਰਦੇ ਵਿਚ ਚੰਗੀ ਤਰ੍ਹਾਂ ਵਸਾ ਲੈ, ਅਤੇ ਜਪ ਕਰ, ਐਸ ਤਰ੍ਹਾਂ ਤ੍ਰਿਸ਼ਨਾ ਰੂਪੀ ਅੱਗ ਦੇ ਸਮੁੰਦਰ ਨੂੰ ਤੂੰ **ਤਰ ਜਾਏਂਗਾ** ।
[ਵੇਖੋ, ੨੧੧]

**ਉਤਰਹਿ,** ਲਹਿ ਜਾਂਦੇ ਹਨ । ੨੧੩

**ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥**
**ਕਿਲਵਿਖ ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥ ੩ ॥**

ਬਿਲਾ. ਮਹਲਾ ੫–੫੩, ਸਫ਼ਾ ੮੧੪

**ਭਾਵ :** ਸਾਧੂ ਦੀ ਸ਼ਰਣ ਵਿਚ ਜੇ ਹਰੀ ਹਰੀ ਜਪੀਏ ਅੰਤਰ ਲਿਵ ਲਾ ਕੇ, ਤਾਂ ਪਾਪ **ਲਹਿ ਜਾਂਦੇ ਹਨ** ਅਤੇ (ਮਨ) ਸ਼ੁੱਧ ਹੋ ਜਾਂਦਾ ਹੈ ।
[ਵੇਖੋ, ੨੧੧]

**ਉਤਰਨਿ,** ਉਤਰ ਜਾਣ, ਲਹਿ ਜਾਣ । ੨੧੪

**ਸਲੋਕ ਮ: ੫ ॥**
**ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥**
**ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥ ੧ ॥**

ਗੂਜਰੀ (ਵਾਰ) ਮਹਲਾ ੫–੧੬, ਸਫ਼ਾ ੫੨੨

**ਭਾਵ :** ਜੇ ਨਿਤ ਗੁਣ ਗਾਵੋ ਤਾਂ ਸਾਰੇ ਪਾਪ **ਲਹਿ ਜਾਣ,** ਜੇ ਨਾਮ ਵਿਸਰ ਜਾਏ ਤਾਂ ਕਰੋੜਾਂ ਕਲੇਸ਼ ਉਪਜ ਪੈਂਦੇ ਹਨ ।
[ਵੇਖੋ, ੨੧੧]

**ਉਤਰਿ,** ਲਹਿ, ਉਤਰ । ੨੧੫

**ਠਾਕੁਰ ਤੁਮ੍ ਸਰਣਾਈ ਆਇਆ ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ**
**ਜਬ ਤੇ ਦਰਸਨੁ ਪਾਇਆ ॥ ੧ ॥ ਰਹਾਉ ॥**

ਸਾਰਗ ਮਹਲਾ ੫–੭੪, ਸਫ਼ਾ ੧੨੧੮

**ਭਾਵ :** ਠਾਕੁਰ ਮੈਂ ਤੇਰੀ ਸ਼ਰਨ ਆਇਆ ਹਾਂ । ਜਦ ਦਾ ਦਰਸ਼ਨ ਪਾਇਆ ਹੈ ਮੇਰੇ ਮਨ ਦਾ ਸੰਸਾ **ਲਹਿ** ਗਇਆ ਹੈ ।
[ਵੇਖੋ, ੨੧੧]

**ਉਤਰਿ,** ਅਵਤਾਰ ਧਾਰ ਕੇ । ੨੧੬

**ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ**
**ਭਗਤ ਉਤਰਿ ਆਯਉ ॥ ੧ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** ਗੁਰੂ ਅਰਜਨ ਜੀ ਦੀ ਮਹਿਮਾ ਵਿਚ ਕਲ੍ ਭੱਟ ਨੇ ਕਿਹਾ : ਗੁਰੂ ਨਾਨਕ ਨੂੰ ਮਿਲ ਕੇ ਜਿਵੇਂ ਗੁਰੂ ਅੰਗਦ ਨੇ ਅਤੇ ਗੁਰੂ ਅੰਗਦ ਨੂੰ ਮਿਲ ਕੇ ਜਿਵੇਂ ਗੁਰੂ ਅਮਰਦਾਸ ਨੇ ਉੱਚੀ ਪਦਵੀ ਪਾ ਲਈ ਸੀ, ਇਸੇ ਤਰ੍ਹਾਂ ਗੁਰੂ ਰਾਮਦਾਸ ਦੇ ਘਰ ਵਿਚ ਤੁਸੀਂ ਹੇ ਗੁਰੂ ਅਰਜਨ ! ਭਗਤੀ ਦਾ **ਅਵਤਾਰ ਧਾਰ ਕੇ** ਆਏ ਹੋ ।
[ਵੇਖੋ, ੨੧੧]

**ਉਤਰਿ,** (ਸੰਸਾਰ ਸਾਗਰ ਤੋਂ) ਤਰ ਕੇ । ੨੧੭

**ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥ ੨ ॥**

ਧਨਾਸ. ਕਬੀਰ–੫, ਸਫ਼ਾ ੬੯੨

**ਭਾਵ :** ਅਜਾਮਲ, ਗਜ ਅਤੇ ਗਨਕਾ ਨੇ ਪਾਪਾਂ ਵਾਲੇ ਕਰਮ ਕੀਤੇ, ਜਦ ਉਨ੍ਹਾਂ (ਤਿਨਾਂ) ਨੇ ਰਾਮ ਨਾਮ ਜਪਿਆ ਤਾਂ ਉਹ ਵੀ (ਸੰਸਾਰ ਸਮੁੰਦਰ ਤੋਂ) **ਤਰ ਕੇ** ਪਾਰ ਹੋ ਗਏ ।

**ਨੋਟ :** (੧) **ਅਜਾਮਲ** ਵੇਖੋ, ੫੫, ਅਤੇ ਅਜਾਮਲ ।
(੨) **ਗਜ,** (ਗਜਿੰਦ੍ਰ), ਪੌਰਾਣਿਕ ਕਥਾ ਅਨੁਸਾਰ ਇਕ ਸਰਾਪਿਆ ਹੋਇਆ ਹਾਥੀ ਜਿਸ ਨੂੰ ਪਾਣੀ ਪੀਣ ਸਮੇਂ ਇਕ ਬਲਵਾਨ ਤੰਦੂਏ ਨੇ ਪੈਰਾਂ ਤੋਂ ਪਕੜ ਲਿਆ । ਹਾਥੀ ਨੇ ਪੈਰ ਛਡਾਣ ਲਈ ਅਨੇਕਾਂ ਯਤਨ ਕੀਤੇ । ਅੰਤ ਹਾਰ ਕੇ ਪ੍ਰਭੂ ਦੀ ਸ਼ਰਨ ਪੈ ਕੇ, ਪ੍ਰਾਰਥਨਾ ਵਿਚ ਜੁਟ ਗਿਆ ।

(**ਸ੍ਰੀਮਦ ਭਾਗਵਤ-ਮਹਾਂ ਪੁਰਾਣ,** VIII, 2-4)

ਇਸ ਦ੍ਰਿਸ਼ਟਾਂਤ ਦੁਆਰਾ ਰਾਮ ਨਾਮ ਦੇ ਸਿਮਰਨ ਦੀ ਸ਼ਕਤੀ ਦਰਸਾਈ ਹੈ । ਗੁਰਵਾਕ ਹੈ :

**ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ... ॥ ੨ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

ਵਿਸਥਾਰ ਲਈ ਵੇਖੋ "**ਗਜ**" ।

(੩) **ਗਨਿਕਾ,** (ਗਨਕਾ ਜਾਂ ਗਣਿਕਾ)
ਗਨਕਾ ਦਾ ਅਰਥ ਹੈ ਵੇਸ਼ਜਾ ।

ਮਿਥਿਹਾਸਕ ਕਥਾ ਅਨੁਸਾਰ ਇਕ ਸਾਧੂ ਨੇ ਗਨਕਾ ਨੂੰ ਤੋਤਾ ਪੜ੍ਹਾਉਣ ਲਈ ਦਿਤਾ । ਤੋਤੇ ਨੂੰ 'ਹਰੀ ਹਰੀ' ਪੜ੍ਹਾਉਂਦਿਆਂ ਗਨਕਾ ਦੀ ਆਪਣੀ ਬਿਰਤੀ ਹਰੀ ਰਟਨ ਦੇ ਨਾਮ ਵਿਚ ਲਗ ਗਈ ਜਿਸ ਨਾਲ ਉਸ ਦਾ ਉਧਾਰ ਹੋ ਗਿਆ ।

ਇਸ ਦ੍ਰਿਸ਼ਟਾਂਤ ਦਾ ਤਾਤਪਰਜ ਇਹ ਹੈ ਕਿ ਨਾਮ ਸਿਮਰਨ ਨਾਲ ਵੱਡੇ ਵੱਡੇ ਪਾਪੀ ਤਰ ਜਾਂਦੇ ਹਨ ।

ਗੁਰਵਾਕ ਹੈ :

**ਗਨਿਕਾ ਉਧਰੀ ਹਰਿ ਕਹੈ ਤੋਤ ॥ ... ॥ ੨ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

ਵਿਸਥਾਰ ਲਈ ਵੇਖੋ, "**ਗਨਕਾ**" ।
[ਵੇਖੋ, ੨੧੧]

**ਉਤਰਿ,** ਉਤਰ ਕੇ । ੨੧੮

**ਉਤਰਿ ਅਵਘਟਿ ਸਰਵਰਿ ਨ੍ਹਾਵੈ ॥**
**ਬਕੈ ਨ ਬੋਲੈ ਹਰਿਗੁਣ ਗਾਵੈ ॥ ... ॥ ੧ ॥**

ਆਸਾ (ਅਸਟ.) ਮਹਲਾ ੧–੧, ਸਫ਼ਾ ੪੧੧

**ਭਾਵ :** ਔਖੀ ਘਾਟੀ **ਉਤਰ ਕੇ** ਸਤਿਸੰਗ ਰੂਪੀ ਸਰੋਵਰ ਵਿਚ ਇਸ਼ਨਾਨ ਕਰੇ, ਹਰੀ ਗੁਣ ਗਾਵੇ, ਹੋਰ ਫ਼ਾਲਤੂ ਗੱਲਾਂ ਨ ਕਰੇ ।
[ਵੇਖੋ, ੨੧੧]

**ਉਤਰਿ,** ਉੱਤਰ ਦਿਸ਼ਾ ਵਿਚ । ੨੧੯

**ਉਤਰਿ ਦਖਿਣਿ ਪੁਬਿ ਦੇਸਿ**
**ਪਸ੍ਚਮਿ ਜਸੁ ਭਾਖਹ ॥ ... ॥ ੫ ॥**

ਸਵਈ. ਮਹਲੇ ੩ ਕੇ, ਸਫ਼ਾ ੧੩੯੩

**ਭਾਵ :** **ਉੱਤਰ,** ਦੱਖਣ, ਪੂਰਬ, ਪੱਛਮ, ਚਾਰੋਂ ਪਾਸੇ ਸਾਰੇ ਦੇਸ਼ ਵਿਚ ਹਰਿ ਨਾਮੁ ਦਾ ਜਸ ਉਚਾਰ ਰਹੇ ਹਨ ।

[**ਸੰਸ.** उत्तरं (**ਉਤੱਰੰ**) ਉੱਤਰ ਦਿਸ਼ਾ, ਜਵਾਬ ।]

**ਉਤਰਿਓ,** ਲਗ ਜਾਏਗਾ, (ਪਾਰ ਲਗ ਜਾਏਗਾ) । ੨੨੦

**ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥**
**ਪੰਚ ਤਤੁ ਮਿਲਿ ਦਾਨੁ ਨਿਬੇਰਹਿ**
**ਟਾਂਡਾ ਉਤਰਿਓ ਪਾਰਾ ॥ ੨ ॥**

ਗਉੜੀ (ਬੈਰਾਗ.) ਕਬੀਰ–੪੯, ਸਫ਼ਾ ੩੩੩

**ਭਾਵ :** ਪਰਮਾਰਥਕ ਪਦਾਰਥ ਦੀ ਖੇਪ ਨੂੰ ਪਾਰ ਪਹੁੰਚਾਉਣ ਲਈ, ਵਣਜਾਰਿਆਂ ਦੀ ਟੋਲੀ ਦੇ ਰੂਪਕ ਵਿਚ ਉਪਦੇਸ਼ ਹੈ : ਕਾਮ ਕ੍ਰੋਧ ਦੋ ਮਹਿਸੂਲੀਏ ਹਨ (ਜੋ ਇਤਨਾ ਕਰੜਾ ਮਹਿਸੂਲ ਮੰਗਦੇ ਹਨ ਕਿ ਨਫ਼ੇ ਦੀ ਗੁੰਜਾਇਸ਼ ਨਹੀਂ ਰਹਿੰਦੀ) । ਮਨ ਦੇ ਤਰੰਗ (ਸੰਕਲਪ ਵਿਕਲਪ) ਡਾਕੂ ਹਨ (ਜੋ ਮਾਲ ਲੁੱਟਣ ਦੀ ਤਾਕ ਵਿਚ ਰਹਿੰਦੇ ਹਨ, ਐਸੀ ਦਸ਼ਾ ਵਿਚ ਪਹੁੰਚੀ ਹੋਈ) ਵਣਜਾਰਿਆਂ ਦੀ ਟੋਲੀ ਜੇ ਸੰਤਾਂ ਨੂੰ ਮਿਲ ਪਵੇ ਤਾਂ ਉਨ੍ਹਾਂ ਦੀ ਮਤ ਨਾਲ ਆਪਣੇ ਲੈਣੇ ਦੇਣੇ ਦਾ ਨਿਬੇੜਾ ਕਰ ਸਕੇਗੀ ਜਿਸ ਨਾਲ ਟਾਂਡਾ ਪਾਰ **ਲਗ ਜਾਏਗਾ** ।

**ਜਗਾਤੀ,** ਮਹਿਸੂਲੀਏ । **ਬਟਵਾਰਾ,** ਰਾਹਜ਼ਨ, ਡਾਕੂ ।
**ਪੰਚ ਤਤੁ,** ਐਸੇ ਪੰਚ ਜੋ ਅਸਲੀਅਤ ਨੂੰ ਜਾਣਦੇ ਹਨ, ਸੰਤ ।
**ਦਾਨੁ,** ਲੈਣ ਦੇਣ ।

[ਵੇਖੋ, ੨੧੧]

**ਉਤਰਿਆ,** ਤਰ ਗਿਆ, ਲੰਘ ਗਿਆ । ੨੨੧

**ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥**
**ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥ ੩ ॥**

ਸਿਰੀ. ਮਹਲਾ ੫–੭੬, ਸਫ਼ਾ ੪੪

**ਭਾਵ :** ਉਸ ਨੂੰ ਸਰੀਰ ਦਾ ਦੁੱਖ ਅਤੇ ਮਨ ਦਾ ਸੰਤਾਪ ਨਹੀਂ ਲਗਦਾ, ਜਿਸ ਨੂੰ ਹਰੀ ਨਾਮ ਦਾ ਆਧਾਰ ਮਿਲ ਜਾਵੇ । ਨਾਮ ਦੇ ਆਧਾਰ ਵਾਲੇ ਨੂੰ ਗੁਰੂ ਨੇ ਬਾਹੋਂ ਫੜ ਕੇ ਕੱਢ ਲਿਆ ਹੈ ਅਤੇ ਉਹੋ ਭਵ ਸਾਗਰ ਦੇ ਪਰਲੇ ਕੰਢੇ ਤੋਂ **ਲੰਘ ਗਿਆ** ਸਮਝੋ ।

[ਵੇਖੋ, ੨੧੧]

**ਉਤਰੀ,** ਉਤਰੀ ਹੋਈ, ਦਾਖ਼ਲ ਹੋਈ ਹੋਈ । ੨੨੨

**ਬਾਹਰਿ ਭੇਖ ਕਰਹਿ ਘਨੇਰੇ ॥**
**ਅੰਤਰਿ ਬਿਖਿਆ ਉਤਰੀ ਘੇਰੇ ॥ ... ॥ ੩ ॥**

ਆਸਾ ਮਹਲਾ ੫–੮, ਸਫ਼ਾ ੩੭੨

**ਭਾਵ :** ਇਹ ਤੁਕ ਭੇਖੀ ਬ੍ਰਾਹਮਣਾਂ ਲਈ ਹੈ । ਬਾਹਰੋਂ ਤਾਂ ਬਹੁਤ ਭੇਖ ਬਣਾਏ ਹੋਏ ਹਨ, ਅੰਦਰ ਮਾਇਆ ਘੇਰੇ ਪਾ ਕੇ **ਉਤਰੀ ਹੋਈ** ਹੈ । (ਸਰਪਣੀ) ਵਾਕਣ ਵਲੇਵੇਂ ਪਾ ਕੇ ਬੈਠੀ ਹੈ ।

[ਵੇਖੋ, ੨੧੧]

**ਉਤਰੀ,** ਉਤਰ ਜਾਏਗੀ । ੨੨੩

**ਸਲੋਕੁ ਮ: ੫ ॥**
**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ ੧ ॥**

ਗੂਜਰੀ (ਵਾਰ) ਮਹਲਾ ੫–੧੭, ਸਫ਼ਾ ੫੨੨

**ਭਾਵ :** ਹੇ ਜੀਵ ! ਉੱਦਮ ਕਰਦਿਆਂ ਅਤੇ ਕਮਾਈ ਕਰਦਿਆਂ ਸੁੱਖ ਮਾਣ । ਪ੍ਰਭੂ ਨੂੰ ਧਿਆਉਂਦਿਆਂ ਤੂੰ ਉਸ ਨੂੰ ਮਿਲ, ਤੇਰੀ ਚਿੰਤਾ **ਉਤਰ ਜਾਏਗੀ** ।

**ਮਤਲਬ :** ਉਪਦੇਸ਼ ਇਹ ਕਿ ਮੰਗਤੇ ਨ ਬਣੋਂ, ਉੱਦਮ ਨਾਲ ਘਾਲ ਘਾਲੋ । ਦਿਆਨਤਦਾਰੀ ਦੇ ਤਰੀਕੇ ਨਾਲ ਕਮਾਈ ਕਰੋ, ਸੰਤੋਖ ਦਾ ਜੀਵਨ ਬਸਰ ਕਰੋ ਅਤੇ ਸੁਖ ਮਾਣੋ, ਐਸੀ ਜ਼ਿੰਦਗੀ ਨਾਲ ਤੁਹਾਡੀ ਪਰਮਾਰਥਕ ਸਾਧਨਾ ਵਿਚ ਕੋਈ ਫ਼ਰਕ ਨਹੀਂ ਆਵੇਗਾ । ਹੱਥ ਕਾਰ ਵਲ ਰਖੋ, ਪਰ ਮਨ ਨੂੰ ਪ੍ਰਭੂ ਚਰਨਾਂ ਵਿਚ ਜੋੜੀ ਰਖੋ । ਐਸ ਤਰ੍ਹਾਂ ਨਿਸਚਿੰਤ ਜੀਵਨ ਬਸਰ ਕਰੋ, ਇਸ ਨਾਲ ਲੋਕ ਪਰਲੋਕ ਦੋਨੋਂ ਸੁਧਰ ਜਾਣਗੇ ।

[ਵੇਖੋ, ੨੧੧]

**ਉਤਰੀਆ,** ਉਤਰ ਗਏ ਹਨ । ੨੨੪

**ਦੀਨਾ ਨਾਥ ਅਨਾਥ ਕਰੁਣਾਮੈ**
**ਸਾਜਨ ਮੀਤ ਪਿਤਾ ਮਹਤਰੀਆ ॥**
**ਚਰਨ ਕਵਲ ਹਿਰਦੈ ਗਹਿ ਨਾਨਕ**
**ਭੈ ਸਾਗਰ ਸੰਤ ਪਾਰਿ ਉਤਰੀਆ ॥ ੨ ॥**

ਗਉੜੀ (ਚੇਤੀ) ਮਹਲਾ ੫–੧੧੫, ਸਫ਼ਾ ੨੦੩

**ਭਾਵ :** ਹੇ ਦੀਨਾ ਨਾਥ, ਅਨਾਥਾਂ ਦੇ ਨਾਥ, ਕਰੁਣਾ ਸਰੂਪ, ਹੇ ਸਾਜਣ, ਹੇ ਮਿੱਤਰ, ਹੇ ਪਿਤਾ ਮਾਤਾ ! ਤੇਰੇ ਚਰਣ ਕੰਵਲਾਂ ਨੂੰ ਹਿਰਦੇ ਵਿਚ ਧਾਰ ਕੇ ਸੰਤ ਭਵਸਾਗਰ ਤੋਂ ਪਾਰ **ਉਤਰ ਗਏ ਹਨ** ।

[ਵੇਖੋ, ੨੧੧]

**ਉਤਰੁ,** ਜਵਾਬ, ਉੱਤਰ । ੨੨੫

**ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥**
**ਸਾਚੁ ਕਹਹੁ ਤੁਮ ਪਾਰਗਰਾਮੀ**
**ਤੁਝੁ ਕਿਆ ਬੈਸਣੁ ਦੀਜੈ ॥ ੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮

**ਭਾਵ :** ਜੋ ਆਪ (ਸੰਸਾਰ ਸਾਗਰ ਦੇ ਤਰਨੇ ਦੀ ਕਠਨਤਾ ਨੂੰ) ਦੱਸਦਾ ਹੈ (ਤੇ ਉਸ ਦਾ ਇਲਾਜ) ਆਪ ਸਮਝਦਾ ਹੈ ਉਸ ਨੂੰ ਕੀਹ **ਉੱਤਰ** ਦੇਈਏ, ਮੈਂ ਸਚ ਕਹਿੰਦਾ ਹਾਂ ਤੁਸੀਂ (ਸੰਸਾਰ ਸਾਗਰ) ਦੇ ਪਾਰਗਿਰਾਮੀ ਹੋ, ਤੁਸਾਨੂੰ (ਬਹਿਸ ਵਿਚ) ਬੈਠਣ (ਹੀ) ਕਿਉਂ ਦੇਈਏ ?

**(ਪੰਜ ਗ੍ਰੰਥੀ ਸਟੀਕ)**

[**ਸੰਸ.** उत्तरम् (**ਉੱਤਰਮ੍**), ਜਵਾਬ ।]

**ਉਤਰੈ,** ਲਹਿੰਦਾ, ਉਤਰਦਾ । ੨੨੫ (ੳ)

**ਰੰਗਿ ਚਲੂਲੈ ਹਰਿ ਰਸਿ ਭਾਏ ॥**
**ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ ॥ ੩ ॥**

ਬਿਲਾ. ਮਹਲਾ ੩-੫, ਸਫ਼ਾ ੭੯੮

**ਭਾਵ :** (ਗੁਰਮੁਖਾਂ ਨੂੰ) ਹਰਿ ਰਸ ਭਾ ਗਿਆ, ਗੂੜ੍ਹੇ ਲਾਲ ਰੰਗ ਵਿਚ ਰੰਗੇ ਗਏ । ਇਹ ਰੰਗ ਕਦੇ ਨਹੀਂ **ਉਤਰੇਗਾ,** ਸਦਾ ਸੱਚ (ਸਰੂਪ) ਵਿਚ ਸਮਾਏ ਰਹਿਣਗੇ ।
[ਵੇਖੋ, ੨੧੧]

**ਉਤਵਤਾਏ,** ਮੱਤ ਮਾਰੇ ਹੋਏ, ਭੌਂਦਲੇ ਹੋਏ, ਝੱਲੇ ਹੋਏ ਹੋਏ । ੨੨੬

**ਨਾ ਓਨ ਸਿਧਿ ਨ ਬੁਧਿ ਹੈ**
**ਨ ਸੰਜਮੀ ਫਿਰਹਿ ਉਤਵਤਾਏ ॥ ੫ ॥**

ਆਸਾ (ਅਸਟ.) ਮਹਲਾ ੩-੩੨, ਸਫ਼ਾ ੪੨੭

**ਭਾਵ :** ਨਾ ਉਨ੍ਹਾਂ ਕੋਲ ਸਿੱਧੀ ਹੈ, ਨਾ ਬੁੱਧੀ ਹੈ, ਨਾ ਉਹ ਸੰਜਮੀ ਹਨ । ਉਹ **ਭੌਂਦਲੇ** ਫਿਰਦੇ ਹਨ ।

**ਨੋਟ :** ਨਾਮ ਵਿਹੂਣੇ ਮਨੁੱਖਾਂ ਬਾਬਤ ਹੈ, ਜਿਨ੍ਹਾਂ ਉਪਰ ਉਸ ਦੀ ਨਦਰ ਨਹੀਂ ਹੋਈ ।

[**ਸੰਸ.** उन्मत्त (**ਉਨ੍ਮੱਤ**) ਮਦਮਸਤ, ਪਾਗਲ,
**ਪ੍ਰ. ਪੰ.** ਉਤਵਤਾਉਣਾ, ਕਿਸੇ ਚੀਜ਼ (ਦੇ ਖ਼ੁਮਾਰ) ਕਾਰਨ ਭੌਂਦਲੇ ਫਿਰਨਾ, ਡਾਂਵਾਂਡੋਲ ਹੋਏ ਫਿਰਨਾ ।]

**ਉਤਾਹਿ,** ਉਪਰ ਵਲ । ੨੨੭

**ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥**
**ਲਖ ਚਉਰਾਸੀਹ ਮੇਦਨੀ**
**ਘਟੈ ਨ ਵਧੈ ਉਤਾਹਿ ॥ ... ॥ ੪੩ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੬

**ਭਾਵ :** ਜੀਵ ਆਉਂਦੇ ਹਨ ਫੇਰ ਜਾਂਦੇ ਹਨ । ਏਸ (ਜਨਮ ਮਰਨ ਦੇ) ਆਵਨ ਜਾਵਨ ਵਿਚ ਪਛਤਾਉਂਦੇ ਰਹਿੰਦੇ ਹਨ, ਚੌਰਾਸੀ ਲੱਖ ਜੂਨਾਂ ਦੀ ਸ੍ਰਿਸ਼ਟੀ ਨ ਉਨ੍ਹਾਂ ਦੇ ਮਰਨ ਨਾਲ (ਹੇਠਾਂ ਨੂੰ) ਘਟਦੀ ਹੈ ਨ ਉਨ੍ਹਾਂ ਦੇ ਜਨਮ ਨਾਲ **ਉਪਰ ਵਲ** ਵਧਦੀ ਹੈ ।
[**ਸੰਸ.** उत् ( **ਉਤ੍** ), ਉਪਰ । **ਪੰ.** ਉਤਾਂਹ, ਉਪਰ ਵਲ ।]

**ਉਤਾਰ,** ਲਾਹ ਦੇਂਦਾ ਹੈ । ੨੨੮

**ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗ੍ਯ੍ਾਨ ਜਾਹਿ ਦਰਸ ਦੁਆਰ ॥ ... ॥ ੨ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਕਲਸਹਾਰ ਭੱਟ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਦਸਦਾ ਹੈ ਕਿ ਉਹ ਐਸੇ ਹਨ ਕਿ ਜਿਨ੍ਹਾਂ ਦੀ ਅੰਮ੍ਰਿਤ ਦ੍ਰਿਸ਼ਟੀ ਦੀ ਧਾਰ ਪਾਪ ਦੀ ਸਿਆਹੀ ਨੂੰ ਮਲ ਕੇ **ਲਾਹ ਦੇਂਦੀ ਹੈ** ਅਤੇ ਜਿਸ ਦੇ ਦਰ ਦਰਸ਼ਨ ਨਾਲ ਅਗਿਆਨ ਅੰਧੇਰਾ ਬਿਨਸ ਜਾਂਦਾ ਹੈ ।
[ਵੇਖੋ, ੨੧੧]

**ਉਤਾਰਈ,** ਉਤਾਰਦਾ, ਉਤਾਰ ਸਕਦਾ । ੨੨੮ (ੳ)

**ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥**
**ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥ ... ॥ ੬ ॥**

ਸਲੋਕ ਮਹਲਾ ੫, ਸਫ਼ਾ ੧੪੨੫

**ਭਾਵ :** ਜਿਸ ਨੇ ਇਕ ਅਗੰਮ ਪ੍ਰਭੂ ਦੀ ਟੇਕ ਮਨ ਤਨ ਵਿਚ ਧਾਰਨ ਕੀਤੀ ਹੋਈ ਹੈ, ਉਸ ਨੂੰ ਅਪਾਰ ਪ੍ਰੇਮ ਰੰਗ ਲਗ ਜਾਂਦਾ ਹੈ, ਜਿਸ ਨੂੰ ਕੋਈ **ਉਤਾਰ** ਨਹੀਂ ਸਕਦਾ ।

**ਅਗੰਮ,** ਜੋ ਮਨ ਬਾਣੀ ਤੋਂ ਪਰੇ ਹੈ ।
[ਵੇਖੋ, ੨੧੧]

**ਉਤਾਰਾ,** ਉਤਾਰਨਾ । ੨੨੯

**ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥**
**ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥**

ਧਨਾਸ. ਮਹਲਾ ੧-੧, ਸਫ਼ਾ ੬੬੦

**ਭਾਵ :** ਸੁਣ ਮੇਰੀ ਕਾਮਣੀ, ਸੁਣ (ਹੇ ਮੇਰੇ ਮਨ ਦੀ ਰੀਝ **ਸੁਣ** !) ਪ੍ਰਤੀ ਦਿਨ ਸਾਹਿਬ ਦੀ ਸੇਵਾ ਕਰ, ਉਹ ਸਾਹਿਬ ਅੰਤ ਨੂੰ ਤੈਨੂੰ ਛੁਡਾਏਗਾ ਅਤੇ ਤੇਰਾ ਪਾਰ **ਉਤਾਰਾ** ਹੋ ਜਾਏਗਾ ।

**ਕਾਮਣੀ,** ਇਸਤ੍ਰੀ, ਇਥੇ ਮੁਰਾਦ ਮਨ ਦੀ ਰੀਝ ਤੋਂ ਹੈ ।

[**ਸੰਸ.** उत्तारणम् (**ਉਤ੍ਤਾਰਣਮ੍**), ਉਤਾਰਨਾ, ਉੱਧਾਰ ਕਰਨਾ, ਬਚਾਉਣਾ ।]

**ਉਤਾਰਿ,** **ਭਵ ਉਤਾਰਿ,** (ਉਨ੍ਹਾਂ ਨੂੰ) ਸੰਸਾਰ ਸਾਗਰ ਤੋਂ ਤਾਰ ਦਿਤਾ ਹੈ । ੨੩੦

**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥ ... ॥ ੨ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਕਲਸਹਾਰ ਭੱਟ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਦਸਦਾ ਹੈ : ਜਿਹੜੇ ਮਨੁੱਖ ਉਸ ਦੇ ਸੱਚੇ ਉਪਦੇਸ਼ ਨੂੰ ਕਮਾਉਂਦੇ ਹਨ ਜਿਹੜੀ ਕਿ ਔਖੀ ਘਾਲ ਹੈ, ਉਨ੍ਹਾਂ ਮਨੁੱਖਾਂ ਨੂੰ ਉਹ ਪਾਪਾਂ ਦੇ ਭਾਰ ਤੋਂ ਹੌਲਾ ਕਰਕੇ **ਸੰਸਾਰ ਸਾਗਰ ਤੋਂ ਪਾਰ ਉਤਾਰ ਦੇਂਦਾ ਹੈ ।**
[ਵੇਖੋ, ੨੨੯]

**ਉਤਾਰਿਅਨੁ,** ਉਸ ਨੇ ਉਤਾਰਿਆ, ਉਸ ਨੇ ਲੰਘਾਇਆ । ੨੩੧

**ਕਉਣ ਕਉਣ ਅਪਰਾਧੀ ਬਖਸਿਅਨੁ**
**ਪਿਆਰੇ ਸਾਚੈ ਸਬਦਿ ਵੀਚਾਰਿ ॥**
**ਭਉਜਲੁ ਪਾਰਿ ਉਤਾਰਿਅਨੁ ਭਾਈ**
**ਸਤਿਗੁਰ ਬੇੜੈ ਚਾੜਿ ॥ ੨ ॥**

ਸੋਰਠਿ ਮਹਲਾ ੩-੨, ਸਫ਼ਾ ੬੩੮

**ਭਾਵ :** ਪਿਆਰੇ ਸਤਿਗੁਰੂ ਨੇ ਅਨੇਕਾਂ ਅਪਰਾਧੀਆਂ ਨੂੰ ਬਖ਼ਸ਼ਿਆ ਅਤੇ ਸੱਚੇ ਸ਼ਬਦ ਦੀ ਗਿਆਨ ਵੀਚਾਰ ਦੁਆਰਾ ਬੇੜੇ ਤੇ ਚਾੜ੍ਹ ਕੇ ਉਸ ਨੇ ਭਵਜਲ ਤੋਂ ਉਨ੍ਹਾਂ ਨੂੰ **ਪਾਰ ਲੰਘਾਇਆ** ।
[ਵੇਖੋ, ੨੨੯]

**ਉਤਾਰੀ,** ਉਤਾਰਾ ਹੁੰਦਾ ਹੈ । ੨੩੧ (ੳ)

**ਤ੍ਰੈਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥**
**ਤੁਰੀਆ ਗੁਣੁ ਸਤ ਸੰਗਤਿ ਪਾਈਐ**
**ਨਦਰੀ ਪਾਰਿ ਉਤਾਰੀ ॥ ੨ ॥**

ਮਲਾਰ ਮਹਲਾ ੩-੯, ਸਫ਼ਾ ੧੨੬੦

**ਭਾਵ :** ਸਾਰੀ ਸ੍ਰਿਸ਼ਟੀ ਤਿੰਨਾਂ ਗੁਣਾਂ ਵਿਚ ਵਰਤਦੀ, ਮੋਹ ਮਾਇਆ ਵਿਚ (ਫਸੀ ਹੈ) । ਚੌਥੀ ਅਵਸਥਾ (ਸਹਿਜ ਪਦ) ਸਤਿ ਸੰਗਤ ਵਿਚ ਪਾਈਦੀ ਹੈ । (ਉਥੇ ਗੁਰੂ ਮਿਲਦੇ ਹਨ, ਜਿਨ੍ਹਾਂ ਦੀ) ਮਿਹਰ ਦ੍ਰਿਸ਼ਟੀ ਨਾਲ ਪਾਰ **ਉਤਾਰਾ ਹੁੰਦਾ ਹੈ ।**

**ਮਤਲਬ :** ਜਿਤਨੇ ਆਕਾਰਧਾਰੀ ਪਦਾਰਥ ਹਨ ਸਭ ਤ੍ਰੈਗੁਣੀ ਮਾਇਆ ਦੇ ਮੋਹ ਪਸਾਰੇ ਅੰਦਰ ਹਨ । ਤਿੰਨਾਂ ਗੁਣਾਂ ਤੋਂ ਉਪਰ ਚੌਥੀ ਅਵਸਥਾ ਸਤਿਸੰਗਤ ਵਿਚ ਪ੍ਰਾਪਤ ਹੁੰਦੀ ਹੈ । ਉਥੇ ਹੀ ਮੋਖ ਦੁਆਰੀ ਨਦਰ ਦੀ ਬਖ਼ਸ਼ਿਸ਼ ਹੈ ।

**ਆਕਾਰੀ,** ਆਕਾਰਾਂ ਵਿਚ, ਸਰੀਰਾਂ ਵਿਚ ।
[ਵੇਖੋ, ੨੨੯]

**ਉਤਾਰੀਅਨੁ,** (ਨਾਮ ਨੇ) ਉਤਾਰ ਦਿਤੀ ਹੈ । ੨੩੧ (ਅ)

**ਮ: ੩ ॥ ... ਮਲੁ ਕੂੜੀ ਨਾਮਿ ਉਤਾਰੀਅਨੁ**
**ਜਪਿ ਨਾਮੁ ਹੋਆ ਸਚਿਆਰੁ ॥ ... ॥ ੨ ॥**

ਰਾਮ. (ਵਾਰ) ਮਹਲਾ ੩-੯, ਸਫ਼ਾ ੯੫੦

**ਭਾਵ :** ਝੂਠ ਵਾਲੀ ਮੈਲ ਨਾਮ ਨੇ **ਉਤਾਰ ਦਿਤੀ ਹੈ ।** ਨਾਮ ਜਪ ਕੇ (ਨਾਮ ਜਪਣ ਵਾਲਾ) ਸੱਚਾ ਹੋ ਜਾਂਦਾ ਹੈ ।
[ਵੇਖੋ, ੨੨੯]

**ਉਤਾਵਲਾ,** ਛੇਤੀ, ਜਲਦੀ, ਕਾਹਲਾ । ੨੩੨

**ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥**
**ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥ ੧ ॥**

ਆਸਾ (ਅਸਟ.) ਮਹਲਾ ੧-੧੭, ਸਫ਼ਾ ੪੨੦

**ਭਾਵ :** ਮੈਂ ਜੰਗਲ ਜਾਵਾਂ ਕਿਸ ਦੀ ਢੂੰਡ ਲਈ ? ਮੇਰੇ ਘਰ ਵਿਚ ਹੀ ਹਰਿਆਵਲਾ ਬਨ ਹੈ । ਸੱਚ ਸ਼ਬਦ ਦੁਆਰਾ ਮਨ ਵਿਚ ਆ ਟਿਕਣ ਲਈ **ਕਾਹਲਾ** ਹੈ ।

**ਮਤਲਬ :** ਜੰਗਲ ਵਿਚ ਜਾਣ ਦੀ ਕੋਈ ਜ਼ਰੂਰਤ ਨਹੀਂ, ਮਨ ਵਿਚ ਹੀ ਹਰਿਆਵਲਾ ਬਨ ਹੈ ਜਿਸ ਦੀ ਏਕਾਂਤ ਵਿਚ ਪਰਮਾਰਥ ਸਿੱਧ ਹੋ ਸਕਦਾ ਹੈ । ਪਰਮਾਤਮਾ ਨੇ ਸਾਡੇ ਰਾਹ ਵਿਚ ਕੋਈ ਰੁਕਾਵਟਾਂ ਨਹੀਂ ਪਾਈਆਂ ਕਿ ਅਸੀਂ ਉਸ ਤਕ ਪਹੁੰਚ ਨਾ ਸਕੀਏ । ਉਹ ਆਪ ਇਸ ਗੱਲ ਲਈ ਤਤਪਰ ਹੈ ਕਿ ਅਸੀਂ ਛੇਤੀ ਤੋਂ ਛੇਤੀ ਸੁਧਰ ਜਾਈਏ । ਅਸੀਂ ਸੌਰ ਜਾਈਏ, ਇਸ ਲਈ ਉਹ ਕਾਹਲਾ ਹੈ । ਪਰ ਜਿਸ ਤਰੀਕੇ ਨਾਲ ਪਰਮਾਰਥਕ ਸਚ ਸਾਡੇ ਅੰਦਰ ਸੁਖੈਨ ਪਰਵੇਸ਼ ਕਰ ਜਾਵੇ ਉਹ ਤਰੀਕਾ ਸ਼ਬਦ ਕਮਾਈ ਦਾ ਹੈ ।

[**ਸੰਸ.** उत्तालः (**ਉੱਤਾਲ:**), ਉਤਾਵਲਾ, ਕਾਹਲਾ ।]

**ਉਤਾਵਲੀ,** ਕਾਹਲ ਕਰਨ ਵਾਲੀ,
ਛਿਣ ਭੰਗਰੀ (ਨਾਸ਼ਵੰਤ) । ੨੩੩

**ਤੂ ਕਾਂਇ ਗਰਬਹਿ ਬਾਵਲੀ ॥**
**ਜੈਸੇ ਭਾਦਉ ਖੂੰਬਰਾਜੁ ਤੂ**
**ਤਿਸ ਤੇ ਖਰੀ ਉਤਾਵਲੀ ॥ ੧ ॥ ਰਹਾਉ ॥**

ਬਸੰਤੁ ਰਵਿਦਾਸ–੧, ਸਫ਼ਾ ੧੧੯੬

**ਭਾਵ :** ਹੇ ਬਾਵਲੀ ਕਾਇਆਂ ! ਤੂੰ ਕਿਉਂ ਅਹੰਕਾਰ ਕਰਦੀ ਹੈਂ ? ਤੂੰ ਤਾਂ ਬਰਸਾਤੀ ਖੁੰਬ ਕੋਲੋਂ ਵਧਣ ਵਿਚ ਬਹੁਤ **ਉਤਾਵਲੀ** ਹੈਂ । (ਜੋ ਪੈਦਾ ਹੋ ਕੇ ਜਲਦੀ ਨਸ਼ਟ ਹੋ ਜਾਂਦੀ ਹੈ ।)

**ਖੂੰਬਰਾਜੁ,** ਵਡੀ ਖੁੰਬ ।
[ਵੇਖੋ, ੨੩੨]

**ਉਤੁ,** ਉਸ । ੨੩੪

**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥**

ਆਸਾ ਮਹਲਾ ੧–੩, ਸਫ਼ਾ ੯

**ਭਾਵ :** ਜੇ ਸੱਚੇ ਨਾਮ ਦੀ ਭੁੱਖ ਲਗ ਪਵੇ (ਤਦ) **ਉਸ** ਭੁੱਖ ਨਾਲ (ਨਾਮ ਜਪੀਦਾ ਹੈ, ਜਿਸ ਨਾਲ ਸਾਰੇ ਹੋਰ) ਦੁੱਖਾਂ ਨੂੰ ਖਾ ਲਈਦਾ ਹੈ ।

**ਮਤਲਬ :** ਨਾਮ ਜਪਣ ਦੀ ਅਵਸਥਾ ਦੱਸੀ ਹੈ । ਇਹ ਨਿਰਾ ਰਟਨ ਨਹੀਂ ਜਿਸ ਵੇਲੇ ਸੱਚੇ ਨਾਮ ਦੀ ਤਾਂਘ ਅਤੇ ਭੁੱਖ ਪ੍ਰਤੀਤ ਹੋਵੇ ਉਸ ਵੇਲੇ ਦਾ ਵਰਣਨ ਹੈ । ਉਸ ਹਾਲਤ ਵਿਚ ਜਪਿਆ ਹੋਇਆ ਨਾਮ ਐਸਾ ਅਸਰ ਰਖਦਾ ਹੈ ਕਿ ਹੋਰ ਲੋੜਾਂ ਅਤੇ ਘਾਟਿਆਂ ਤੋਂ ਵੀ ਆਦਮੀ ਬਰੀ ਹੋ ਜਾਂਦਾ ਹੈ ।
[**ਸੰਸ.** तत् (ਤਤ੍), ਉਸ ।]

**ਉਥਪਿ,** ਉਖੇੜ ਕੇ, ਪੁਟ ਕੇ । ੨੩੫

**ਤਿਨਰ ਸੇਵ ਨਹੁ ਕਰਹਿ ਤਿਨਰ ਸਯ ਸਹਸ ਸਮਪਹਿ ॥**
**ਤਿਨਰ ਦੁਲੀਚੇ ਬਹਹਿ**
**ਤਿਨਰ ਉਥਪਿ ਬਿਥਪਹਿ ॥ ... ॥ ੨ ॥**

ਸਵਈ. ਮਹਲੇ ੩ ਕੇ–੧੧, ਸਫ਼ਾ ੧੩੯੪

**ਭਾਵ :** ਇਹ ਤੁਕਾਂ ਉਨ੍ਹਾਂ ਬਾਬਤ ਹਨ ਜੋ ਗੁਰੂ ਅਮਰਦਾਸ ਦੇ ਸ਼ਰਧਾਲੂ ਹਨ ।

ਇਹ ਮਨੁੱਖ ਕਿਸੇ ਦੀ ਨੌਕਰੀ ਨਹੀਂ ਕਰਦੇ (ਆਜ਼ਾਦ ਹਨ ਗ਼ੁਲਾਮ ਨਹੀਂ), ਇਹ ਸੈਂਕੜੇ ਹਜ਼ਾਰਾਂ ਪਦਾਰਥ ਹੋਰਨਾਂ ਨੂੰ ਦੇਂਦੇ ਹਨ । (ਆਪ ਲੋੜਵੰਦ ਨਹੀਂ), ਇਹ ਗ਼ਲੀਚੇ ਤੇ ਬੈਠਦੇ ਹਨ (ਰਾਜੇ ਹਨ), ਇਹ ਕਈਆਂ ਨੂੰ (ਉਨ੍ਹਾਂ ਦੀ ਪਦਵੀ ਤੋਂ) **ਉਖੇੜ ਕੇ** ਉਨ੍ਹਾਂ ਦੀ ਜਗ੍ਹਾ ਹੋਰਨਾਂ (ਯੋਗ ਅਧਿਕਾਰੀਆਂ) ਨੂੰ ਸਥਾਪਿਤ ਕਰਦੇ ਹਨ ।
[ਦੇਖੋ, ੨੩੬]

**ਉਥਾਪਦਾ,** ਪੁਟ ਸੁੱਟਦਾ ਹੈ,
ਨਸ਼ਟ ਕਰ ਦਿੰਦਾ ਹੈ । ੨੩੬

**ਪਉੜੀ ॥ ...ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥**
**ਖਿਨ ਮਹਿ ਥਾਪਿ ਉਥਾਪਦਾ**
**ਤਿਸੁ ਬਿਨੁ ਨਹੀ ਕੋਈ ॥ ... ॥ ੧ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੬

**ਭਾਵ :** ਪ੍ਰਭੂ ਕਰਣ ਕਾਰਣ ਹੈ, ਸਮਰਥ ਹੈ, ਜੋ ਉਹ ਕਰੇ ਉਹੋ ਕੁਛ ਹੁੰਦਾ ਹੈ । ਖਿਨ ਵਿਚ ਉਹ ਸਥਾਪਨਾ ਕਰਦਾ ਹੈ, ਖਿਨ ਵਿਚ ਹੀ ਥਾਪੀਆਂ ਚੀਜ਼ਾਂ **ਨਸ਼ਟ ਕਰ ਦੇਂਦਾ ਹੈ,** ਉਸ ਤੋਂ ਸਿਵਾ ਹੋਰ ਕੋਈ ਨਹੀਂ ।
[**ਸੰਸ.** उत्थापनम् ( **ਉਤ੍ਥਾਪਨਮ੍** ), ਚੁੱਕਣਾ, ਖੜਾ ਕਰਨਾ ।]

**ਉਥਾਪਨਹਾਰਾ,** ਨਸ਼ਟ ਕਰਨਹਾਰਾ,
ਢਾਹ ਦੇਣ ਵਾਲਾ । ੨੩੭

**ਖਿਨ ਮਹਿ ਥਾਪਿ ਉਥਾਪਨਹਾਰਾ ॥**
**ਆਪਿ ਇਕੰਤੀ ਆਪਿ ਪਸਾਰਾ ॥ ... ॥ ੩ ॥**

ਮਾਝ ਮਹਲਾ ੫–੪੮, ਸਫ਼ਾ ੧੦੮

**ਭਾਵ :** ਰੱਬ ਪਲ ਵਿਚ ਰਚਣ ਅਤੇ ਪਲ ਵਿਚ **ਨਸ਼ਟ ਕਰਨਹਾਰਾ** ਹੈ । ਉਹ ਆਪ ਇਕ ਇਕੱਲਾ (ਨਿਰਗੁਣ ਸਰੂਪ) ਹੈ, ਅਤੇ ਆਪ ਹੀ ਪਸਾਰਾ, ਸਰਗੁਣ ਸਰੂਪ ਹੈ ।
[ਵੇਖੋ, ੨੩੬]

**ਉਥਾਪਨਹਾਰਾ,** ਨਸ਼ਟ ਕਰਨਹਾਰਾ । ੨੩੮

**ਖਿਨ ਮਹਿ ਥਾਪਿ ਉਥਾਪਨਹਾਰਾ ॥**
**ਅੰਤੁ ਨਹੀ ਕਿਛੁ ਪਾਰਾਵਾਰਾ ॥ ... ॥ ੧ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੬–੭੭

**ਭਾਵ :** ਉਹ ਪ੍ਰਭੂ ਛਿਣ ਵਿਚ ਰਚਣ ਅਤੇ ਛਿਣ ਵਿਚ **ਨਸ਼ਟ ਕਰਨਹਾਰਾ** ਹੈ । ਉਸ ਦਾ ਨਾ ਕੋਈ ਅੰਤ ਹੈ, ਨਾ ਪਾਰ ਉਰਾਰ ।
[ਵੇਖੋ, ੨੩੬]

**ਉਥਾਪਨਹਾਰਾ,** ਨਸ਼ਟ ਕਰ ਦੇਣ ਵਾਲਾ । ੨੩੯

**ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥**
**ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥ ੧ ॥**

ਗੂਜਰੀ ਮਹਲਾ ੫–੧੮, ਸਫ਼ਾ ੪੯੯

**ਭਾਵ :** ਛਿਣ ਵਿਚ ਵਾਹਿਗੁਰੂ ਰਚ ਕੇ **ਨਸ਼ਟ ਕਰ ਦੇਣ ਵਾਲਾ** ਹੈ, ਉਸ ਦੀ ਕੀਮਤ ਪਾਈ ਨਹੀਂ ਜਾ ਸਕਦੀ, ਉਹ ਛਿਣ ਵਿਚ ਰਾਜੇ ਨੂੰ ਕੰਗਾਲ ਕਰ ਦੇਂਦਾ ਹੈ, ਅਤੇ ਨੀਵੇਂ ਵਿਚ ਪ੍ਰਭੁਤਾ ਦੀ ਜੋਤ ਧਰ ਕੇ, (ਉਸ ਨੀਚ ਨੂੰ ਪ੍ਰਤਾਪਵਾਨ ਬਣਾ ਦੇਂਦਾ ਹੈ) ।
[ਵੇਖੋ, ੨੩੬]

**ਉਥਾਪਨਹਾਰਾ,** ਨਾਸ਼ ਕਰਨ ਵਾਲਾ । ੨੪੦

**ਹਮਰਾ ਠਾਕੁਰੁ ਸਭ ਤੇ ਊਚਾ**
**ਰੈਣਿ ਦਿਨਸੁ ਤਿਸੁ ਗਾਵਉ ਰੇ ॥**
**ਖਿਨ ਮਹਿ ਥਾਪਿ ਉਥਾਪਨਹਾਰਾ**
**ਤਿਸ ਤੇ ਤੁਝਹਿ ਡਰਾਵਉ ਰੇ ॥ ੧ ॥ ਰਹਾਉ ॥**

ਆਸਾ ਮਹਲਾ ੫–੧੩੧, ਸਫ਼ਾ ੪੦੪

**ਭਾਵ :** ਸਾਡਾ ਠਾਕੁਰ ਸਭ ਤੋਂ ਉੱਚਾ ਹੈ, ਰਾਤ ਦਿਨ ਮੈਂ ਉਸ ਦੀ ਕੀਰਤੀ ਗਾਂਦਾ ਰਹਿੰਦਾ ਹਾਂ । ਖਿਨ ਵਿਚ ਉਹ ਰਚ ਕੇ (ਖਿਨ ਵਿਚ ਹੀ) **ਨਾਸ਼ ਕਰਨ ਵਾਲਾ ਹੈ** । ਉਸ (ਸਰਬ-ਸਮਰਥ) ਦਾ ਮੈਂ ਤੈਨੂੰ ਭੈ ਦੇਂਦਾ ਹਾਂ ।

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਅਹੰਕਾਰ ਵਿਚ ਮਨੁੱਖ ਨੂੰ ਆਪਣੀ ਤਾਕਤ ਦਾ ਘੁਮੰਡ ਹੋ ਜਾਂਦਾ ਹੈ । ਵਾਜਬ ਇਹ ਹੈ ਕਿ ਮਨੁੱਖ ਪਰਮਾਤਮਾ ਦੇ ਭੈ ਅਦਬ ਵਿਚ ਨਿਰਮਾਣ ਹੋ ਕੇ ਰਹਵੇ ।
[ਵੇਖੋ, ੨੩੬]

**ਉਥਾਪਿ,** ਉਥਾਪੇ, ਨਸ਼ਟ ਕਰਦਾ ਹੈ, ਭੰਨਦਾ ਹੈ, ਢਾਹੁੰਦਾ ਹੈ । ੨੪੧

**ਜੋ ਕਿਛੁ ਕਰੇ ਸੁ ਆਪੇ ਆਪਿ ॥**
**ਏਕ ਘੜੀ ਮਹਿ ਥਾਪਿ ਉਥਾਪਿ ॥ ... ॥ ੩ ॥**

ਆਸਾ ਮਹਲਾ ੩–੫੦, ਸਫ਼ਾ ੩੬੪

**ਭਾਵ :** ਵਾਹਿਗੁਰੂ ਜੋ ਕੁਛ ਕਰਦਾ ਹੈ ਆਪਣੇ ਆਪ ਕਰਦਾ ਹੈ । ਇਕ ਘੜੀ ਵਿਚ ਰਚਦਾ ਹੈ ਅਤੇ **ਨਸ਼ਟ ਕਰ ਦੇਂਦਾ ਹੈ ।**
[ਵੇਖੋ, ੨੩੬]

**ਉਥਾਪਿ,** ਨਸ਼ਟ ਕਰ ਦੇਂਦਾ ਹੈ । ੨੪੨

**ਜਿਨਿ ਸਭ ਥਾਪੀ ਥਾਪਿ ਉਥਾਪਿ ॥**
**ਸਰਬ ਨਿਰੰਤਰਿ ਆਪੇ ਆਪਿ ॥**
**ਕਿਸੈ ਨ ਪੂਛੇ ਬਖਸੇ ਆਪਿ ॥ ੪ ॥**

ਆਸਾ (ਅਸਟ.) ਮਹਲਾ ੧–੩, ਸਫ਼ਾ ੪੧੨

**ਭਾਵ :** ਜਿਸ ਨੇ ਸਾਰੀ ਰਚਨਾ ਸਾਜੀ ਹੈ ਅਤੇ ਫਿਰ ਸਾਜ ਕੇ **ਨਸ਼ਟ ਵੀ ਕਰ ਦੇਂਦਾ ਹੈ,** (ਉਹ ਵਾਹਿਗੁਰੂ) ਸਾਰਿਆਂ ਵਿਚ ਆਪੇ ਆਪ ਰਵ ਰਿਹਾ ਹੈ, ਉਹ ਕਿਸੇ ਦੀ ਸਲਾਹ ਨਹੀਂ ਪੁੱਛਦਾ, ਆਪਣੇ ਆਪ ਬਖ਼ਸ਼ਿਸ਼ ਕਰਦਾ ਹੈ ।
[ਵੇਖੋ, ੨੩੬]

**ਉਥਾਪੇ,** ਨਾਸ਼ ਕਰਦਾ ਹੈ, ਪਰਲੋ ਕਰਦਾ ਹੈ । ੨੪੩

**ਆਪੇ ਥਾਪੇ ਥਾਪਿ ਉਥਾਪੇ ॥**
**ਨਾਨਕ ਨਾਮੁ ਦੇਵੈ ਹਰਿ ਆਪੇ ॥ ੪ ॥**

ਆਸਾ ਮਹਲਾ ੪–੫੮, ਸਫ਼ਾ ੩੬੭

**ਭਾਵ :** ਹਰੀ ਆਪੇ ਰਚਦਾ ਹੈ, (ਰਚਨਾ) ਰਚ ਕੇ **ਨਾਸ਼ ਕਰਦਾ ਹੈ ।** ਹਰੀ ਆਪ ਹੀ ਨਾਮ ਦੇਂਦਾ ਹੈ ।
[ਵੇਖੋ, ੨੩੬]

**ਉਥਾਰੈ,** ਉਥਾਰ ਦੇ ਹੇਠ । ੨੪੪

**ਸਲੋਕੁ ਮ: ੩ ॥**
**ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥**
**ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ**
**ਅੰਤਰਿ ਨ ਉਪਜਿਓ ਚਾਉ ॥ ... ॥ ੧ ॥**

ਸੋਰਠਿ (ਵਾਰ) ਮਹਲੇ ੪ ਕੀ–੨੩, ਸਫ਼ਾ ੬੫੧

**ਭਾਵ :** ਹੇ **ਉਥਾਰ ਹੇਠ** ਦਬੇ ਹੋਏ ਮਨੁੱਖ ! ਤੇਰੀ ਗ਼ਫ਼ਲਤਾ ਦੀ ਨੀਂਦ ਵਿਚ ਹੀ ਉਮਰਾ ਬੀਤ ਗਈ । ਸਤਿਗੁਰੂ ਦਾ ਉਪਦੇਸ਼ ਸੁਣ ਤੇਰੀ ਮੋਹ ਰੂਪੀ ਨੀਂਦ ਨਹੀਂ ਖੁਲ੍ਹੀ ਅਤੇ ਅੰਦਰ ਨਾਮ ਜਪਣ ਦਾ ਚਾਉ ਉਤਪੰਨ ਨਹੀਂ ਹੋਇਆ ।

**'ਉਥਾਰ'** ਨੂੰ ਛਾਤੀ ਉੱਤੇ ਹੱਥ ਆਉਣਾ ਵੀ ਆਖਦੇ ਹਨ । ਜਦ ਕਦੀ ਨੀਂਦ ਵਿਚ ਛਾਤੀ ਉਤੇ ਹੱਥ ਆ ਜਾਂਦਾ ਹੈ, ਤਾਂ ਸੁੱਤੇ ਹੋਏ ਮਨੁੱਖ ਨੂੰ, ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਵੇ ਉਸ ਨੂੰ ਕਿਸੇ (ਬਲਾ) ਨੇ ਦਬੋਚ ਲਿਆ ਹੋਵੇ । ਡਰ ਕਾਰਨ ਉਹ ਚੀਕਾਂ ਮਾਰਦਾ ਹੈ, ਪਰ ਉਹਦੀ ਪੂਰੀ ਆਵਾਜ਼ ਨਹੀਂ ਨਿਕਲਦੀ, ਸੁਣਨ ਵਾਲੇ ਨੂੰ ਇਉਂ ਲਗਦਾ ਹੈ, ਜਿਵੇਂ ਉਹ ਬਰੜਾ ਰਿਹਾ ਹੋਵੇ ।

'ਉਬਾਰ' ਦੇ ਅਰਥ ਕਾਬੂਸ (Nightmare, Incubus) ਵੀ ਹੈ।
[ਪ੍ਰਾ. ਤਤ੍ਥਾਰਿਯ (**ਉਤ੍ਥਾਰਿਯ**), ਦਬਾਇਆ ਹੋਇਆ
**ਗੁਜ.** ਓਥਾਰ (**ਓਥਾਰ**), ਕਾਬੂਸ ।]

**ਉਦਉ,** ਜਾਗ ਪੈਣਾ । ੨੪੫

**ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥**
**ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥...॥ ੩ ॥**

ਸਿਰੀ. ਮਹਲਾ ੩–੪੬, ਸਫ਼ਾ ੩੧

**ਭਾਵ :** ਪੂਰੇ ਭਾਗਾਂ ਨਾਲ ਸਤਿਗੁਰੂ ਮਿਲਦੇ ਹਨ, ਕਦੋਂ ? ਜਦੋਂ ਭਾਗ **ਜਾਗ ਪੈਣ** । ਤਦ ਅੰਦਰੋਂ ਭ੍ਰਮ ਕੱਟਿਆ ਜਾਂਦਾ ਹੈ; ਫਲਸਰੂਪ ਦੁੱਖ ਨਾਸ਼ ਹੁੰਦੇ ਹਨ, ਸੁੱਖ ਪ੍ਰਾਪਤ ਹੁੰਦਾ ਹੈ ।

[**ਸੰਸ.** ਤਦਯ: (**ਉਦਯ:**), ਉਗਣਾ, ਉੱਪਰ ਵਲ ਆਉਣਾ, ਪ੍ਰਗਟ ਹੋਣਾ, ਸੂਰਜ ਦਾ ਚੜ੍ਹਨਾ ।]

**ਉਦਕ,** ਪਾਣੀ, ਜਲ । ੨੪੬

**ਆਠ ਪਹਰ ਉਦਕ ਇਸਨਾਨੀ ॥**
**ਸਦ ਹੀ ਭੋਗੁ ਲਗਾਇ ਸੁਗਿਆਨੀ ॥ ... ॥ ੧ ॥**

ਆਸਾ ਮਹਲਾ ੫–੯੦, ਸਫ਼ਾ ੩੯੩

**ਭਾਵ :** ਕਿਸੇ ਵੈਸ਼ਨਵ ਨੂੰ, ਸਾਲਗਰਾਮ (ਵਿਸ਼ਨੂੰ) ਪੂਜਾ–ਵਿਧੀ ਦੀ ਬੋਲੀ ਵਿਚ ਵਿਆਪਕ ਵਾਹਿਗੁਰੂ ਵਲ ਰੁਖ਼ ਕਰਨ ਦੀ ਪ੍ਰੇਰਨਾ ਦਿਤੀ ਹੈ :—

ਤੁਸੀਂ ਕਿਸੇ ਵੇਲੇ ਸਾਲਗਰਾਮ ਦੀ ਮੂਰਤੀ ਪਰ ਜਲ ਚੜ੍ਹਾਉਂਦੇ ਹੋ, ਸਾਡਾ ਵਿਆਪਕ ਪ੍ਰਭੂ ਅੱਠੇ ਪਹਿਰ **ਜਲ** ਵਿਚ ਇਸ਼ਨਾਨ ਕਰਦਾ ਹੈ, ਇਸੇ ਤਰ੍ਹਾਂ ਉਹ ਸਰਵੱਗ ਸਦਾ ਹੀ ਭੋਗ ਲਾਉਂਦਾ ਹੈ ।

**ਸੁਗਿਆਨੀ,** ਸਰੇਸ਼ਟ ਗਿਆਨ ਵਾਲਾ, ਸਰਵੱਗ ।

[**ਸੰਸ.** ਤਦਕਮ੍ ( **ਉਦਕਮ੍** ), ਪਾਣੀ,
**ਪ੍ਰਾ.** ਤਦ (**ਉਦ**), ਪਾਣੀ, ਜਲ ।]

**ਉਦਕ,** ਜਲ । ੨੪੭

**ਸਾਪੁ ਕੰਚ ਛੋਡੈ ਬਿਖੁ ਨਹੀ ਛਾਡੈ ॥**
**ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥**

ਆਸਾ ਨਾਮਦੇਉ–੪, ਸਫ਼ਾ ੪੮੫

**ਭਾਵ :** ਸੱਪ ਕੁੰਜ ਛੱਡ ਦੇਂਦਾ ਹੈ, ਪਰ ਜ਼ਹਿਰ ਨਹੀਂ ਛੱਡਦਾ । ਜਿਸ ਤਰ੍ਹਾਂ **ਪਾਣੀ** ਵਿਚ ਬਗਲਾ ਧਿਆਨ ਜੋੜਦਾ ਹੈ ।

**ਮਤਲਬ :** ਬਾਹਰ ਦੇ ਸਾਧਨ ਤਾਂ ਕਰ ਲਈਦੇ ਹਨ, ਪਰ ਅੰਦਰ ਦੀ ਖ਼ਸਲਤ ਨਹੀਂ ਹਟਦੀ । ਸੱਪ ਦੀ ਕੁੰਜ ਛੱਡਣਾ, ਦੇਹ ਦਾ ਸਾਧਨ ਹੈ, ਬਗਲੇ ਦਾ ਪਾਣੀ ਵਿਚ ਖਲੋਣਾ ਵੀ ਦੇਹ ਦਾ ਸਾਧਨ ਹੈ. ਅੰਦਰ ਦੀ ਕੈਫ਼ੀਅਤ ਨਹੀਂ ਬਦਲਦੀ ।
[ਵੇਖੋ, ੨੪੬]

**ਉਦਕ,** ਪਾਣੀ । ੨੪੮

**ਜਨਨੀ ਕੇਰੇ ਉਦਰ ਉਦਕ ਮਹਿ**
**ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ**
**ਐਸਾ ਖਸਮੁ ਹਮਾਰਾ ॥ ੧ ॥**

ਆਸਾ ਧੰਨਾ–੩, ਸਫ਼ਾ ੪੮੮

**ਭਾਵ :** ਸਾਡਾ ਮਾਲਕ ਐਸਾ ਸਮਰਥ ਹੈ ਕਿ ਮਾਤਾ ਦੇ ਗਰਭ ਦੇ **ਪਾਣੀ** ਵਿਚ ਦਸ ਦੁਆਰਾਂ ਵਾਲਾ ਸਰੀਰ ਰਚ ਦੇਂਦਾ ਹੈ । ਉਥੇ ਹੀ ਖ਼ੁਰਾਕ ਦੇਈ ਰਖਦਾ ਹੈ । ਪੇਟ ਦੀ ਅਗਨੀ ਵਿਚ (ਸੇਕ ਤੋਂ) ਰੱਖਿਆ ਕਰਦਾ ਹੈ ।

**ਨੋਟ :** ਦਸ ਦੁਆਰ ਇਸ ਪ੍ਰਕਾਰ ਹਨ :
ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੁਖ, ਗੁਦਾ, ਲਿੰਗ ਅਤੇ ਦਸਮ ਦੁਆਰ (ਗੁਪਤ, ਤਾਲੂ ਦਾ ਛਿਦਰ) ।
[ਵੇਖੋ, ੨੪੬]

**ਉਦਕ,** ਪਾਣੀ । ੨੪੯

**ਉਦਕ ਸਮੁੰਦ ਸਲਲ ਕੀ ਸਾਖਿਆ**
**ਨਦੀ ਤਰੰਗ ਸਮਾਵਹਿਗੇ ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ**
**ਪਵਨ ਰੂਪ ਹੋਇ ਜਾਵਹਿਗੇ ॥ ੧ ॥**

ਮਾਰੂ ਕਬੀਰ–੪, ਸਫ਼ਾ ੧੧੦੩

**ਭਾਵ :** ਜਦੋਂ ਸੁੰਨ ਵਿਚ ਸੁੰਨ (ਸ਼ੁੱਧ ਆਤਮਾ ਨਿਰੰਕਾਰ ਪਰਮਾਤਮਾ ਵਿਚ) ਲੀਨ ਹੋ ਜਾਂਦਾ ਹੈ, ਤਾਂ ਇਹ ਕਿਸ ਤਰ੍ਹਾਂ ਹੁੰਦਾ ਹੈ ? ਐਸਾ ਹੁੰਦਾ ਹੈ ਕਿ ਜਿਸ ਤਰ੍ਹਾਂ ਸਮੁੰਦਰ ਦੇ ਪਾਣੀ ਵਿਚ **ਪਾਣੀ** ਸਮਾ ਜਾਂਦਾ ਹੈ, ਜਾਂ ਜਿਸ ਤਰ੍ਹਾਂ ਨਦੀ ਵਿਚ ਲਹਿਰਾਂ ਇਕ ਰੂਪ ਹੋਈਆਂ ਰਹਿੰਦੀਆਂ ਹਨ । ਪਰ ਇਕ ਫ਼ਰਕ ਹੈ, ਆਤਮਾ ਜੋ ਪਰਮਾਤਮਾ ਵਿਚ ਲੀਨ ਹੁੰਦਾ ਹੈ ਤਾਂ ਉਹ ਪਵਨ ਰੂਪ ਸਮਦਰਸੀ ਹੋ ਜਾਂਦਾ ਹੈ, ਪਵਨ ਕਿਸੇ ਨਾਲ ਉਚ ਨੀਚ ਦਾ ਭੇਦ ਭਾਵ ਨਹੀਂ ਕਰਦੀ, ਲੀਨ ਹੋਈ ਆਤਮਾ ਵਿਚ ਸਮਦ੍ਰਿਸ਼ਟੀ ਆ ਜਾਂਦੀ ਹੈ ।
[ਵੇਖੋ, ੨੪੬]

**ਉਦਕ,** ਪਾਣੀ । ੨੫੦

**ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥**
**ਜਿਨਿ ਜੁਆਲਾ ਜਗੁ ਜਾਰਿਆ**
**ਸੁ ਜਨ ਕੇ ਉਦਕ ਸਮਾਨਿ ॥ ੧੭੫ ॥**

ਸਲੋਕ ਕਬੀਰ, ਸਫ਼ਾ ੧੩੭੩

**ਭਾਵ :** ਬ੍ਰਹਮ ਗਿਆਨ ਪ੍ਰਾਪਤ ਹੋਇਆ, ਮਨ ਠੰਢਾ (ਸ਼ਾਂਤ) ਹੋ ਗਿਆ । ਜਿਸ ਅੱਗ ਨੇ ਸਾਰਾ ਜਗਤ ਸਾੜਿਆ ਹੈ, ਉਹ ਹਰਿ ਜਨ ਲਈ **ਪਾਣੀ** ਵਾਂਙ (ਸੀਤਲਤਾ ਦਾ ਸੋਮਾ) ਹੈ ।

**ਮਤਲਬ :** ਲੋਕ ਮਾਇਆ ਪਿਛੇ ਕੁੜ੍ਹਦੇ, ਤਪਦੇ, ਪਾਪ ਕਮਾਉਂਦੇ ਹਨ । ਵਾਹਿਗੁਰੂ ਦੇ ਭਗਤ ਸੁਤੇ ਸਿਧ ਪ੍ਰਾਪਤ ਹੋਈ ਮਾਇਆ ਨੂੰ ਜਗਤ ਦੀ ਪੀੜਾ ਹਰਨ ਲਈ ਵਰਤ ਕੇ ਠੰਢ ਵਰਤਾਉਂਦੇ ਹਨ ।

[ਵੇਖੋ, ੨੪੬]

**ਉਦਕ,** ਜਲ । ੨੫੧

**ਗੰਗਾ ਕਾ ਉਦਕ ਕਰੰਤੇ ਕੀ ਆਗਿ ॥**
**ਗਰੁੜਾ ਖਾਣਾ ਦੁਧ ਸਿਉ ਗਾਡਿ ॥ ੧ ॥**

ਬਸੰਤੁ ਮਹਲਾ ੧–੩, ਸਫ਼ਾ ੧੧੬੯

**ਭਾਵ :** ਗੰਗਾ ਦਾ **ਜਲ**, ਯੱਗ ਦੀ ਪਵਿੱਤਰ ਅਗਨੀ, ਦੁੱਧ ਚੌਲ ਮਿਲਾ ਕੇ ਖਾਣੇ, (ਕਿਸੇ ਕੰਮ ਨਹੀਂ, ਜਦ ਕਿ ਸੱਚੇ ਨਾਮ ਵਿਚ ਤੂੰ ਭਿਜਦਾ ਨਹੀਂ) ।

**ਕਰੰਤੇ ਦੀ ਆਗਿ,** ਯੱਗ ਦੀ ਅਗਨੀ, ਜੋ ਪਵਿੱਤਰ ਮੰਨੀ ਜਾਂਦੀ ਹੈ ।

**ਗਰੁੜਾ,** ਰਿਝੇ ਚੌਲ ।

[ਵੇਖੋ, ੨੪੬]

**ਉਦਕ ਕੁੰਭੁ,** ਪਾਣੀ ਦਾ ਘੜਾ । ੨੫੨

**ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ**
**ਉਦਕ ਕੁੰਭੁ ਬਿਗਰਾਨਾ ॥**
**ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ**
**ਤਉ ਮਨੁ ਸੁੰਨਿ ਸਮਾਨਾਂ ॥ ੪ ॥**

ਆਸਾ ਕਬੀਰ–੧, ਸਫ਼ਾ ੪੭੫

**ਭਾਵ : ਪਾਣੀ ਦੇ ਘੜੇ** ਵਿਚ ਪ੍ਰਤਿਬਿੰਬ ਪੈ ਰਿਹਾ ਹੈ । ਘੜਾ ਟੁੱਟ ਜਾਂਦਾ ਹੈ । ਪ੍ਰਤਿਬਿੰਬ ਨਸ਼ਟ ਨਹੀਂ ਹੁੰਦਾ, ਉਹ ਆਪਣੇ ਬਿੰਬ ਵਿਚ ਇਕ ਰੂਪ ਰਹਿੰਦਾ ਹੈ ।

ਰੱਸੀ ਵਿਚ ਸੱਪ ਦਾ ਭਰਮ ਹੋ ਜਾਂਦਾ ਹੈ ਪਰ ਜਦ ਇਹ ਭਰਮ ਹਟ ਜਾਂਦਾ ਹੈ ਤਦ ਇਹ ਮਨ ਸੁੰਨ (ਨਿਰਾਕਾਰ ਪਰਮਾਤਮਾ) ਵਿਚ ਸਮਾ ਜਾਂਦਾ ਹੈ ।

**ਮਤਲਬ :** ਉਪਰਲੀਆਂ ਤੁਕਾਂ ਵਿਚ ਦੋ ਦ੍ਰਿਸ਼ਟਾਂਤ ਵਰਤੇ ਹਨ ਪਹਿਲਾ ਬਿੰਬ ਪ੍ਰਤਿਬਿੰਬ ਦਾ ਹੈ । ਇਹ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਮਨੁੱਖ ਸ਼ੀਸ਼ਾ ਦੇਖ ਰਿਹਾ ਹੋਵੇ । ਉਸ ਦਾ ਪ੍ਰਤਿਬਿੰਬ (ਉਸ ਦੀ ਛਾਇਆ) ਸ਼ੀਸ਼ੇ ਵਿਚ ਪੈ ਰਹੀ ਹੈ । ਸ਼ੀਸ਼ਾ ਟੁੱਟ ਜਾਵੇ ਤਾਂ ਸ਼ੀਸ਼ਾ ਨਸ਼ਟ ਹੋ ਗਿਆ, ਪਰ ਉਸ ਵਿਚ ਜੋ ਛਾਇਆ ਪੈ ਰਹੀ ਸੀ ਉਹ ਨਸ਼ਟ ਨਹੀਂ ਹੋਈ । ਜੇ ਉਥੇ ਦੂਜਾ ਸ਼ੀਸ਼ਾ ਲੈ ਆਓ ਤਾਂ ਉਹ ਛਾਇਆ ਸਾਬਤ ਦੀ ਸਾਬਤ ਉਸ ਵਿਚ ਨਜ਼ਰ ਆ ਜਾਵੇਗੀ ।

ਮਨੁੱਖ ਤਾਂ ਬਿੰਬ ਹੈ, ਪਰ ਉਸ ਦੀ ਛਾਇਆ ਪ੍ਰਤਿਬਿੰਬ ਹੈ । ਜਿਤਨਾ ਚਿਰ ਮਨੁੱਖ ਮੌਜੂਦ ਹੈ ਉਸ ਦੀ ਛਾਇਆ ਕਾਇਮ ਹੈ ਚਾਹੇ ਸ਼ੀਸ਼ਾ ਟੁਟਦਾ ਰਹਵੇ । ਏਸ ਤਰ੍ਹਾਂ ਇਹ ਸਾਰਾ ਜਗਤ ਬ੍ਰਹਮ ਦੀ ਛਾਇਆ ਹੈ, ਜਗਤ ਦੇ ਵਿਨਾਸ਼ ਨਾਲ ਬ੍ਰਹਮ ਦੇ ਸਰੂਪ ਵਿਚ ਕੋਈ ਫ਼ਰਕ ਨਹੀਂ ਪੈਂਦਾ ।

ਦੂਜਾ ਦ੍ਰਿਸ਼ਟਾਂਤ ਰੱਸੀ ਅਤੇ ਸੱਪ ਦਾ ਹੈ । ਰੱਸੀ ਨੂੰ ਆਦਮੀ ਭਰਮ ਦੇ ਕਾਰਣ ਸੱਪ ਸਮਝ ਲੈਂਦਾ ਹੈ । ਜਿਸ ਵੇਲੇ ਭਰਮ ਹਟ ਜਾਏ ਤਾਂ ਰੱਸੀ ਰਹਿ ਜਾਂਦੀ ਹੈ । ਇਸੇ ਪਰਕਾਰ ਭਰਮ ਕਾਰਣ ਮਨੁੱਖ ਜਗਤ ਨੂੰ ਦੇਖ ਰਿਹਾ ਹੈ, ਜਿਸ ਤਰ੍ਹਾਂ ਭਰਮ ਵਸ ਉਹ ਸੱਪ ਦੇਖਦਾ ਸੀ । ਜਿਸ ਵੇਲੇ ਭਰਮ ਹਟ ਜਾਏ ਤਾਂ ਇਸ ਸੰਸਾਰ ਦੀ ਅਸਲੀਅਤ ਪ੍ਰਗਟ ਹੋ ਜਾਂਦੀ ਹੈ । ਉਹ ਅਸਲੀਅਤ ਹੈ ਨਿਰਗੁਣ ਬ੍ਰਹਮ । ਜਿਸ ਵੇਲੇ ਇਹ ਅਸਲੀਅਤ ਨਜ਼ਰ ਆ ਜਾਵੇ ਤਾਂ ਮਨੁੱਖ ਦੀ ਵਿਕਾਰ ਰਹਿਤ ਆਤਮਾ ਉਸ ਨਿਰਗੁਣ ਬ੍ਰਹਮ ਵਿਚ ਇਕ ਰੂਪ ਹੋ ਜਾਂਦੀ ਹੈ । ਇਸ ਨਿਰਗੁਣ ਅਵਸਥਾ ਨੂੰ ਕਬੀਰ ਜੀ ਨੇ ਸੁੰਨ ਵਿਚ ਸੁੰਨ ਸਮਾਉਣਾ ਕਿਹਾ ਹੈ ।

**ਗੁਣ,** ਰੱਸੀ ।

[ਵੇਖੋ, ੨੪੬]

**ਉਦਕਿ,** ਪਾਣੀ ਵਿਚ, ਜਲ ਵਿਚ । ੨੫੩

**ਮਿਲਿ ਬ੍ਰਹਮ ਜੋਤੀ ਓਤਿ ਪੋਤੀ**
**ਉਦਕੁ ਉਦਕਿ ਸਮਾਇਆ ॥ ... ॥ ੪ ॥**

ਬਿਹਾਗ. ਮਹਲਾ ੫–੫, ਸਫ਼ਾ ੫੪੫

**ਭਾਵ :** ਉਹ ਬ੍ਰਹਮ ਜੋਤੀ ਵਿਚ ਐਸ ਤਰ੍ਹਾਂ ਮਿਲ ਗਿਆ, ਜਿਸ ਤਰ੍ਹਾਂ **ਜਲ ਵਿਚ** ਜਲ ਸਮਾ ਜਾਂਦਾ ਹੈ, ਜਾਂ ਜਿਸ ਤਰ੍ਹਾਂ ਤਾਣਾ ਪੇਟਾ ਆਪਸ ਵਿਚ ਜੁੜ ਜਾਂਦੇ ਹਨ ।

[ਵੇਖੋ, ੨੪੬]

**ਉਦਕਿ,** ਜਲ ਨੇ । ੨੫੪

**ਅਬ ਮੋਹਿ ਜਲਤ ਰਾਮ ਜਲੁ ਪਾਇਆ ॥**
**ਰਾਮ ਉਦਕਿ ਤਨੁ ਜਲਤ ਬੁਝਾਇਆ ॥ ੧ ॥ ਰਹਾਉ ॥**

ਗਉੜੀ ਕਬੀਰ–੧, ਸਫ਼ਾ ੩੨੩

**ਭਾਵ :** ਮੈਂ ਸੜ ਰਿਹਾ ਸਾਂ, ਮੈਨੂੰ ਰਾਮ ਨਾਮ ਰੂਪੀ ਜਲ ਮਿਲ ਗਿਆ ਹੈ । ਰਾਮ **ਜਲ ਨੇ** ਮੇਰੀ (ਤ੍ਰਿਸ਼ਨਾ ਦੀ ਅੱਗ ਵਿਚ) ਜਲਦੀ ਕਾਇਆਂ ਨੂੰ ਠੰਢਾ ਕਰ ਦਿਤਾ ਹੈ ।
[ਵੇਖੋ, ੨੪੬]

**ਉਦਕਿ,** ਪਾਣੀ ਨਾਲ । ੨੫੫

**ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥**
**ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥**

ਗਉੜੀ (ਬੈਰਾਗ.) ਰਵਿਦਾਸ–੧, ਸਫ਼ਾ ੩੪੬

**ਭਾਵ :** ਬਾਹਰੋਂ ਤਾਂ ਪਿੰਡਾ **ਪਾਣੀ ਨਾਲ** ਧੋ ਲਈਦਾ ਹੈ, ਪਰ ਮਨ ਵਿਚ ਨਾਨਾ ਪ੍ਰਕਾਰ ਦੇ ਵਿਕਾਰ ਭਰੇ ਰਹਿੰਦੇ ਹਨ । ਇਹ ਮਨ ਕਿਸ ਤਰ੍ਹਾਂ ਸ਼ੁੱਧ ਹੋਵੇ ? ਬਾਹਰਲੀ ਸੁੱਚ ਤਾਂ ਹਾਥੀ ਦੇ ਇਸ਼ਨਾਨ ਵਾਲੀ ਹੈ, ਜੋ ਨ੍ਹਾ ਕੇ ਫਿਰ ਮਿੱਟੀ ਉਡਾ ਕੇ, ਸਿਰ ਪਰ ਪਾ ਲੈਂਦਾ ਹੈ ।
[ਵੇਖੋ, ੨੪੬]

**ਉਦਕੁ,** ਜਲ, ਪਾਣੀ । ੨੫੬

**ਮਿਲਿ ਬ੍ਰਹਮ ਜੋਤੀ ਓਤਿ ਪੋਤੀ**
**ਉਦਕੁ ਉਦਕਿ ਸਮਾਇਆ ॥ ... ॥ ੪ ॥**

ਬਿਹਾਗ. ਮਹਲਾ ੫–੫, ਸਫ਼ਾ ੫੪੫

**ਵੇਖੋ, ਉਦਕਿ (੨੫੩)**

[ਵੇਖੋ, ੨੪੬]

**ਉਦਕੁ,** ਪਾਣੀ । ੨੫੭

**ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥**
**ਬਿਨਵੰਤਿ ਨਾਨਕੁ ਦਾਸੁ ਹਰਿ ਕਾ**
**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ੮ ॥**

ਵਡ. (ਛੰਤ) ਮਹਲਾ ੧–੨, ਸਫ਼ਾ ੫੬੭

**ਭਾਵ :** ਜੀਵ ਰੂਪੀ ਇਸਤ੍ਰੀ ਹਰੀ ਦੇ ਪ੍ਰੇਮ ਵਿਚ ਰੱਤੀ ਹੋਈ ਮਸਤ ਫਿਰ ਰਹੀ ਹੈ । ਗੰਗਾ ਦੇ **ਪਾਣੀ** ਵਾਕਣ ਉਸ ਦੀ ਚਾਲ ਹੈ। ਤੇਰੀ ਬੋਲੀ ਵੀ ਵੈਸੀ ਹੀ ਮਿੱਠੀ ਹੈ, ਜੈਸੀ ਤੇਰੀ ਚਾਲ ਮਸਤ ਹੈ ।
[ਵੇਖੋ, ੨੪੬]

**ਉਦਕੁ,** ਅੰਮ੍ਰਿਤ ਜਲ । ੨੫੮

**ਰਾਮ ਉਦਕੁ ਜਿਹ ਜਨ ਪੀਆ**
**ਤਿਹਿ ਬਹੁਰਿ ਨ ਭਈ ਪਿਆਸ ॥ ੨ ॥**

ਮਾਰੂ ਕਬੀਰ–੩, ਸਫ਼ਾ ੧੧੦੩

**ਭਾਵ :** ਰਾਮ (ਨਾਮ) ਦਾ **ਅੰਮ੍ਰਿਤ ਜਲ** ਜਿਸ ਆਦਮੀ ਨੇ ਪੀਤਾ, ਉਸ ਨੂੰ ਫਿਰ ਪਿਆਸ ਨਹੀਂ ਲਗਦੀ ।
[ਵੇਖੋ. ੨੪੬]

**ਉਦਕੁ,** ਪਾਣੀ, ਜਲ । ੨੫੯

**ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ**
**ਜਿਤੁ ਰਾਮ ਨਾਮੁ ਨਹੀ ਵਸਿਆ ॥**
**ਰਾਮ ਨਾਮੁ ਗੁਰਿ ਉਦਕੁ ਚੁਆਇਆ**
**ਫਿਰਿ ਹਰਿਆ ਹੋਆ ਰਸਿਆ ॥ ੨ ॥**

ਬਸੰਤੁ (ਹਿੰਡੋਲ) ਮਹਲਾ ੪–੯, ਸਫ਼ਾ ੧੧੯੧

**ਭਾਵ :** ਜੇ ਇਸ ਸਰੀਰ ਵਿਚ ਰਾਮ ਨਾਮ ਨਹੀਂ ਵਸਿਆ ਤਾਂ ਇਹ ਮਿੱਟੀ ਦਾ ਮੱਠ ਹੈ, ਮੁਰਦਾ ਹੈ । ਸਾਰਾ ਜਗਤ ਹੀ ਨਾਮ ਤੋਂ ਬਿਨਾਂ ਮੁਰਦਾ ਹੈ । ਜਦ ਗੁਰਾਂ ਨੇ ਰਾਮ ਨਾਮ ਦਾ **ਜਲ** ਚੁਆਇਆ ਤਦ ਨਾਮ ਵਿਚ ਰਸ ਕੇ ਹਰਾ ਭਰਾ ਹੋ ਗਿਆ ।
[ਵੇਖੋ, ੨੪੬]

**ਉਦਕੁ,** ਜਲ । ੨੬੦

**ਨਿਰਮਲ ਉਦਕੁ ਗੋਵਿੰਦ ਕਾ ਨਾਮ ॥**
**ਮਜਨੁ ਕਰਤ ਪੂਰਨ ਸਭਿ ਕਾਮ ॥ ੧ ॥**

ਗਉੜੀ ਮਹਲਾ ੫–੧੬੪, ਸਫ਼ਾ ੧੯੮–੯੯

**ਭਾਵ :** (ਸਤਿਸੰਗ ਸਰੋਵਰ ਵਿਚ) ਗੋਵਿੰਦ ਦਾ ਨਾਮ ਪਵਿਤਰ **ਜਲ** ਹੈ । ਇਸ ਵਿਚ ਇਸ਼ਨਾਨ ਕੀਤਿਆਂ ਸਭ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ ।
[ਵੇਖੋ, ੨੪੬]

**ਉਦਧਿ,** ਸਾਗਰ, ਸਮੁੰਦਰ । ੨੬੧

**ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥**
**ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ**
**ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵਲਾਈਐ ॥...॥੩॥**

ਸਵਈ. ਮਹਲੇ ੪ ਕੇ–੧੫, ਸਫ਼ਾ ੧੪੦੧

**ਭਾਵ :** ਗੁਰੂ ਨੂੰ ਜਪੋ, ਗੁਰੂ ਦੁਆਰਾ ਹੀ ਹਰੀ ਪ੍ਰਾਪਤ ਹੁੰਦਾ ਹੈ। ਗੁਰੂ ਗਹਿਰ ਗੰਭੀਰ ਬੇਅੰਤ **ਸਮੁੰਦਰ** ਹੈ, ਉਸ ਵਿਚ ਲਿਵਲੀਨ ਹੋਇਆਂ (ਗੋਤਾ ਮਾਰਿਆਂ), ਹਰਿਨਾਮ ਰੂਪੀ ਨਗ, ਹੀਰੇ ਤੇ ਮਣੀਆਂ ਪ੍ਰਾਪਤ ਹੁੰਦੀਆਂ ਹਨ।

[**ਸੰਸ.** ਤਦਧਿ: (**ਉਦਧਿ:**), ਸਮੁੰਦਰ।]

**ਉਦਮ,** ਕੋਸ਼ਿਸ਼, ਪ੍ਰਯਤਨ। ੨੬੨

**ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥**
**ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥ ... ॥ ੨ ॥**

ਜੈਤ. (ਛੰਤ) ਮਹਲਾ ੫-੩, ਸਫ਼ਾ ੭੦੫

**ਭਾਵ :** ਭਾਵੇਂ ਉਹ ਅਨੇਕਾਂ ਹੋਰ **ਉੱਦਮ** ਕਰਦੇ ਹਨ (ਤੀਰਥ ਯਾਤ੍ਰਾ ਆਦਿਕ ਕਰਨ ਵਿਚ), ਪਰ ਹਰਿਨਾਮ ਨਹੀਂ ਜਪਦੇ, ਉਹ ਅਸੰਖ ਜੂਨਾਂ ਵਿਚ ਫਿਰਦੇ ਹਨ, ਮਰਦੇ ਜੰਮਦੇ ਸੰਸਾਰ ਚੱਕਰ ਵਿਚ ਆਉਂਦੇ ਹਨ।

[ਵੇਖੋ, ੨੬੬]

**ਉਦਮ ਮਤਿ,** ਉੱਦਮ ਕਰਨ ਦੀ ਸਮਝ, ਉਪਰਾਲਾ ਕਰਨ ਦੀ ਸੋਝੀ। ੨੬੩

**ਉਦਮ ਮਤਿ ਪ੍ਰਭ ਅੰਤਰਜਾਮੀ**
**ਜਿਉ ਪ੍ਰੇਰੇ ਤਿਉ ਕਰਨਾ ॥**
**ਜਿਉ ਨਟੂਆ ਤੰਤੁ ਵਜਾਏ ਤੰਤੀ**
**ਤਿਉ ਵਾਜਹਿ ਜੰਤ ਜਨਾ ॥ ੧ ॥**

ਬਿਲਾ. ਮਹਲਾ ੪-੧, ਸਫ਼ਾ ੭੯੮-੯੯

**ਭਾਵ : ਉੱਦਮ ਕਰਨ ਦੀ ਮਤਿ** ਦੇਣ ਵਾਲਾ ਪ੍ਰਭੂ ਅੰਤਰਜਾਮੀ ਆਪ ਹੈ। ਜੋ ਉੱਦਮ ਕਰਦੇ ਹਨ, ਉਹ ਕੇਵਲ ਉਸੀ ਦੀ ਪ੍ਰੇਰਣਾ ਦੇ ਅਨੁਸਾਰ ਰਹਿੰਦੇ ਹਨ। ਜਿਸ ਤਰ੍ਹਾਂ ਕੋਈ ਨਟ ਤਾਰ ਵਜਾਉਂਦਾ ਹੈ, ਉਸੇ ਤਰ੍ਹਾਂ ਉਹ ਤੰਤੀ (ਵੀਣਾ) ਵਜਦੀ ਹੈ।

[ਵੇਖੋ, ੨੬੬]

**ਉਦਮਾਤੇ,** ਮਸਤੇ ਹੋਏ, ਬਉਰੇ, ਪਾਗਲ। ੨੬੪

**ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ**
**ਇਸ ਹੀ ਮਹਿ ਉਰਝਾਏ ॥**
**ਮਾਇਆ ਮਦ ਚਾਖਿ ਭਏ ਉਦਮਾਤੇ**
**ਹਰਿ ਹਰਿ ਕਬਹੁ ਨ ਗਾਏ ॥ ੨ ॥**

ਮਾਰੂ ਮਹਲਾ ੫-੩, ਸਫ਼ਾ ੯੯੯

**ਭਾਵ :** ਪੁੱਤਰ, ਇਸਤ੍ਰੀ, ਘਰ ਆਦਿਕ ਦਾ ਪਸਾਰਾ ਦੇਖ ਕੇ, ਜੀਵ ਏਸੇ ਵਿਚ ਉਲਝੇ ਰਹਿੰਦੇ ਹਨ। ਮਾਇਆ ਦਾ ਨਸ਼ਾ ਚੱਖ ਕੇ ਏਸੇ ਵਿਚ **ਮਸਤੇ ਹੋਏ**, ਹਰੀ ਦੇ ਗੁਣ ਕਦੀ ਨਹੀਂ ਗਾਉਂਦੇ।

[**ਸੰਸ.** ਤਨਮੱਤ (**ਉਨ੍ਮੱਤ**), ਨਸ਼ੇ ਵਿਚ ਚੂਰ, ਮਦਮਸਤ, ਪਾਗਲ।]

**ਉਦਮਾਦਾ,** ਮਸਤਿਆ ਹੋਇਆ। ੨੬੫

**ਮਨ ਖੁਟਹਰ ਤੇਰਾ ਨਹੀ ਬਿਸਾਸੁ**
**ਤੂ ਮਹਾ ਉਦਮਾਦਾ ॥ ... ॥ ੧ ॥ ਰਹਾਉ ॥**

ਬਿਲਾ. ਮਹਲਾ ੫-੫੮, ਸਫ਼ਾ ੮੧੫

**ਭਾਵ :** ਹੇ ਖੋਟੇ ਮਨ! ਤੇਰਾ ਭਰੋਸਾ ਨਹੀਂ, ਤੂੰ ਬਹੁਤ ਜ਼ਿਆਦਾ **ਮਸਤਿਆ ਹੋਇਆ** ਹੈਂ।

[ਵੇਖੋ, ੨੬੪]

**ਉਦਮੁ,** ਪ੍ਰਯਤਨ, ਕੋਸ਼ਿਸ਼, ਉਪਰਾਲਾ। ੨੬੬

**ਆਸਾ ਮਹਲਾ ੫ ਸਲੋਕ ॥**
**ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥**
**ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ**
**ਦੂਖੁ ਦਰਦੁ ਭ੍ਰਮੁ ਜਾਇ ॥ ੧ ॥**

ਸਫ਼ਾ ੪੫੬

**ਭਾਵ :** ਹੇ ਵਡਭਾਗੀਓ! **ਉਪਰਾਲਾ** ਕਰੋ, ਹਰੀ ਰਾਇ ਦਾ ਸਿਮਰਨ ਕਰੋ। ਹਰੀ ਦਾ ਸਿਮਰਨ ਕੀਤਿਆਂ ਸਾਰੇ ਸੁਖ ਮਿਲਦੇ ਹਨ, ਦੁੱਖ, ਦਰਦ ਅਤੇ ਭਰਮ ਨਾਸ ਹੁੰਦੇ ਹਨ।

[**ਸੰਸ.** ਤਦ੍ਯਮ: (**ਉਦ੍ਯਮ:**) ਯਤਨ।]

**ਉਦਮੁ,** ਪ੍ਰਯਤਨ। ੨੬੭

**ਸਲੋਕੁ ਮ: ੫ ॥**
**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ ੧ ॥**

ਗੂਜਰੀ (ਵਾਰ) ਮਹਲਾ ੫-੧੭, ਸਫ਼ਾ ੫੨੨

**ਵੇਖੋ, ਉਤਰੀ (੨੨੩)**

[ਵੇਖੋ, ੨੬੬]

**ਉਦਮੁ,** ਪ੍ਰਯਤਨ, ਉਦਮ । ੨੬੮

**ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥**
**ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥ ... ॥ ੪ ॥**

ਮਾਝ ਮਹਲਾ ੫–੧, ਸਫਾ ੧੩੭

**ਭਾਵ :** ਹੇ ਪ੍ਰਭੂ ! ਮੇਰੇ ਕੋਲੋਂ ਉਹੋ **ਉਦਮ** ਕਰਵਾਓ ਜਿਸ ਨਾਲ ਸਾਧੂ ਨੂੰ ਮਿਲ ਕੇ ਗੁਣ ਗਾਵਾਂ । ਦੂਜੀ ਹੋਰ ਥਾਂ ਨਹੀਂ ਸੁਝਦੀ, ਜਿਥੇ ਜਾ ਕੇ ਪੁਕਾਰ ਕਰਾਂ (ਮੇਰੀ ਕੂਕਣ ਤੇਰੇ ਕੋਲ ਹੀ ਹੈ) ।

**ਮਤਲਬ :** ਅਰਦਾਸ ਹੈ ਕਿ ਮੈਨੂੰ ਸਤਸੰਗ ਵਿਚ ਜਾਣ ਲਗਿਆਂ ਆਲਸ ਨ ਆਵੇ ।

[ਵੇਖੋ, ੨੬੬]

**ਉਦਮੁ,** ਉੱਦਮ । ੨੬੯

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥**

ਤੁਖਾਰੀ (ਛੰਤ) ਮਹਲਾ ੪–੧੦, ਸਫਾ ੧੧੧੬

**ਭਾਵ :** ਗੁਰੂ ਅਮਰਦਾਸ ਜੀ ਤੀਰਥਾਂ ਉਤੇ ਕਿਉਂ ਗਏ ਸਨ ? ਇਸ ਦਾ ਉੱਤਰ ਹੈ :

ਤੀਰਥਾਂ ਉੱਪਰ ਇਕੱਠੇ ਹੋਏ ਸਾਰੇ ਲੋਕਾਂ ਦੇ ਉਧਾਰ ਹਿਤ, ਸਤਿਗੁਰੂ ਨੇ ਆਪ ਤੀਰਥ ਦਾ **ਉਦਮ** ਕੀਤਾ, ਉਨ੍ਹਾਂ ਦੇ ਨਾਲ ਅਨੇਕਾਂ ਸਿੱਖ ਵੱਡੇ ਛੋਟੇ ਰਾਹਾਂ ਤੋਂ ਮਿਲ ਕੇ ਸ਼ਾਮਲ ਹੋ ਗਏ ।

**ਮਤਲਬ :** ਤੀਰਥ ਯਾਤਰਾ ਦਾ ਮੁਖ ਉੱਦੇਸ਼ ਧਰਮ ਪਰਚਾਰ ਸੀ ।

[ਵੇਖੋ, ੨੬੬]

**ਉਦਰ,** ਕੁੱਖ, ਪੇਟ । ੨੭੦

**ਪਉਣੁ ਗੁਰੂ ਪਾਣੀ ਪਿਤ ਜਾਤਾ ॥**
**ਉਦਰ ਸੰਜੋਗੀ ਧਰਤੀ ਮਾਤਾ ॥ ... ॥ ੧੦ ॥**

ਮਾਰੂ (ਸੋਲਹੇ) ਮਹਲਾ ੧–੧ ਸਫਾ ੧੦੨੧

**ਭਾਵ :** ਪਵਨ ਗੁਰੂ ਹੈ, ਪਾਣੀ ਪਿਤਾ ਹੈ ਅਤੇ ਧਰਤੀ ਮਾਤਾ ਹੈ । ਧਰਤੀ ਇਸ ਕਰਕੇ ਮਾਤਾ ਹੈ ਕਿ ਉਸ ਦੇ ਨਾਲ **ਕੁੱਖ** ਲੱਗੀ ਹੋਈ ਹੈ । (ਧਰਤੀ ਦੀ ਕੁੱਖ ਵਿਚੋਂ ਹੀ ਸਾਰੀ ਬਨਸਪਤੀ ਆਦਿਕ ਅਤੇ ਧਾਤਾਂ ਦੀ ਉਤਪਤੀ ਹੁੰਦੀ ਹੈ) ।

[**ਸੰਸ.** ਉਦਰਮ੍ ( **ਉਦਰਮ੍** ), ਪੇਟ, ਕਿਸੇ ਵਸਤੂ ਦਾ ਅੰਦਰਲਾ ਭਾਗ ।]

**ਉਦਰ,** ਉਦਰ, ਕੁੱਖ । ੨੭੧

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥**
**ਮਾਇਆ ਅਗਨਿ ਸਭ ਇਕੋ ਜੇਹੀ**
**ਕਰਤੈ ਖੇਲੁ ਰਚਾਇਆ ॥ ... ॥ ੨੯ ॥**

ਰਾਮ. (ਅਨੰਦੁ) ਮਹਲਾ ੩, ਸਫਾ ੯੨੧

**ਭਾਵ :** ਮਾਤਾ ਦੀ **ਕੁੱਖ** ਅੰਦਰ ਵੀ ਅਗਨੀ ਹੈ, ਬਾਹਰ ਮਾਇਆ ਦੀ ਅੱਗ ਹੈ । ਦੋਨੋਂ ਇਕੋ ਜੇਹੀਆਂ ਅੱਗਾਂ ਹਨ, ਕਰਤਾਰ ਨੇ ਇਹ ਖੇਡ ਰਚੀ ਹੈ । (ਦੋਨਾਂ ਅੱਗਾਂ ਤੋਂ ਓਹੋ ਰੱਖਿਆ ਕਰਦਾ ਹੈ । ਕੁੱਖ ਵਿਚ ਬੱਚਾ ਲਿਵਲੀਨ ਅਵਸਥਾ ਵਿਚ ਹੁੰਦਾ ਹੈ, ਬਾਹਰ ਵੀ ਜੇ ਉਹ ਪ੍ਰਭੂ ਨਾਲ ਲਿਵ ਲਾਈ ਰਖੇ ਤਾਂ ਤ੍ਰਿਸ਼ਨਾਂ ਦੀ ਅੱਗ ਤੋਂ ਰੱਖਿਆ ਹੋ ਜਾਂਦੀ ਹੈ) ।

[ਵੇਖੋ, ੨੭੦]

**ਉਦਰ,** ਕੁੱਖ । ੨੭੨

**ਹੁਕਮੇ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥**
**ਹੁਕਮੈ ਅੰਦਰਿ ਜੰਮਿਆ ਪਿਆਰੇ**
**ਊਧਉ ਸਿਰ ਕੈ ਭਾਰਿ ॥ ... ॥ ੪ ॥**

ਸੋਰਠਿ (ਅਸਟ.) ਮਹਲਾ ੧–੩, ਸਫਾ ੬੩੬

**ਭਾਵ :** ਹੁਕਮ ਮੁਤਾਬਿਕ ਜੀਵ **ਕੁੱਖ** ਵਿਚ ਨਿੰਮਦਾ ਹੈ, ਹੁਕਮ ਮੁਤਾਬਿਕ ਹੀ ਗਰਭ ਵਿਚ ਰਹਿੰਦਾ ਹੈ । ਹੁਕਮ ਮੁਤਾਬਿਕ ਹੀ ਉਲਟਾ ਸਿਰ ਦੇ ਭਾਰ ਜੰਮਦਾ ਹੈ ।

**ਨਿੰਮਿਆ,** ਨਵਾਂ ਗਰਭ ਵਿਚ ਆਇਆ । **ਸੰਸਕ੍ਰਿਤ** "ਨਿਰ੍ਮਾਣ" ਤੋਂ ।

[ਵੇਖੋ, ੨੭੦]

**ਉਦਰ,** ਕੁੱਖ, ਗਰਭ । ੨੭੩

**ਜਨਨੀ ਕੇਰੇ ਉਦਰ ਉਦਕ ਮਹਿ**
**ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ**
**ਐਸਾ ਖਸਮੁ ਹਮਾਰਾ ॥ ੧ ॥**

ਆਸਾ ਧੰਨਾ–੩, ਸਫਾ ੪੮੮

**ਵੇਖੋ, ਉਦਕ (੨੪੮)**

[ਵੇਖੋ, ੨੭੦]

**ਉਦਰ,** ਪੇਟ । ੨੦੪

**ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ**
**ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ**
**ਨਰਕਿ ਘੋਰਿ ਗੁਬਾਰਿ ॥ ... ॥ ੨ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੬

**ਭਾਵ :** ਰਚਨਹਾਰ ਨੇ ਮਾਂ ਦੇ ਰਕਤ ਅਤੇ ਪਿਤਾ ਦੇ ਬੀਰਜ ਨਾਲ ਤੈਨੂੰ ਬਣਾ ਕੇ **ਪੇਟ** ਦੀ ਅੱਗ ਵਿਚ ਰੱਖਿਆ । ਤੇਰਾ ਮੂੰਹ ਉਲਟਾ ਸੀ, ਤੂੰ ਮੈਲੇ ਵੇਸ ਵਿਚ ਸੈਂ ਅਤੇ ਨਰਕ ਦੇ ਘੋਰ ਅੰਧੇਰੇ ਵਿਚ ਵਿਆਕੁਲ ਪਇਆ ਸੈਂ ।

[ਵੇਖੋ, ੨੭੦]

**ਉਦਰਿ,** ਪੇਟ ਵਿਚ, ਗਰਭ ਵਿਚ । ੨੦੫

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥**
**ਦਸ ਮਾਸ ਮਾਤਾ ਉਦਰਿ ਰਾਖਿਆ**
**ਬਹੁਰਿ ਲਾਗੀ ਮਾਇਆ ॥ ੧ ॥**

ਆਸਾ ਕਬੀਰ–੨੩, ਸਫ਼ਾ ੪੮੧

**ਭਾਵ :** ਜਿਸ ਹਰੀ ਨੇ ਇਕ ਬੀਜ ਤੋਂ ਤੇਰਾ ਸਰੀਰ ਬਣਾ ਦਿਤਾ, ਫੇਰ ਮਾਤਾ ਦੇ **ਗਰਭ ਵਿਚ** ਅਗਨ ਕੁੰਡ ਅੰਦਰ ਦਸ ਮਹੀਨੇ ਰੱਖਿਆ ਕੀਤੀ (ਉਹੀ ਹਰੀ ਤੈਨੂੰ ਵਿਸਰ ਗਿਆ), ਤੈਨੂੰ ਜਨਮ ਤੋਂ ਹੀ ਮਾਇਆ ਨੇ ਦਬਾ ਲੀਤਾ ।

[ਵੇਖੋ, ੨੭੦]

**ਉਦਰਿ ਧਰੀ,** ਪੇਟ ਧਾਰਨਹਾਰ, ਗਰਭਵਤੀ ਹੋਣਹਾਰ । ੨੦੬

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥੧॥**

ਆਸਾ ਕਬੀਰ–੩੨, ਸਫ਼ਾ ੪੮੩

**ਭਾਵ :** (ਮੇਰੀ) ਪਹਿਲੀ (ਇਸਤ੍ਰੀ) ਕੋਝੀ ਸੀ, ਨੀਚ ਜਾਤ ਸੀ, ਭੈੜੇ ਲੱਛਣਾਂ ਵਾਲੀ ਸੀ, ਸੁਹਰੇ (ਵੀ ਅਤੇ) ਪੇਕੇ (ਵੀ ਦੋਹੀ ਥਾਈਂ) ਬੁਰੀ (ਕਹੀ ਜਾਂਦੀ ਸੀ) । (ਮੇਰੀ) ਹੁਣ ਦੀ (ਵਿਆਹੀ ਵਹੁਟੀ) ਸੁਹਣੇ ਰੂਪ ਵਾਲੀ ਹੈ, ਸਿਆਣੀ ਹੈ, ਅਤੇ ਭਲੇ ਲੱਛਣਾਂ ਵਾਲੀ ਹੈ ਤੇ ਸਹਿਜੇ ਹੀ **ਉਦਰ ਧਾਰਨਹਾਰ** ਹੈ ।

**ਮਤਲਬ :** ਕਬੀਰ ਜੀ ਨੇ ਦੋ ਬੁੱਧੀਆਂ ਨੂੰ ਦੋ ਇਸਤ੍ਰੀਆਂ ਦੇ ਰੂਪ ਵਿਚ ਵਰਣਨ ਕੀਤਾ ਹੈ । ਵਹੁਟੀਆਂ ਸਰੀਰਕ ਇਸਤ੍ਰੀਆਂ ਨਹੀਂ ਸਗੋਂ ਦੋ ਬੁੱਧੀਆਂ ਹਨ । ਜਾਂ ਇਸ ਤਰ੍ਹਾਂ ਕਹਿ ਲਵੋ ਕਿ ਕਬੀਰ ਜੀ ਦੋ ਅੰਦਰਲੀਆਂ ਬ੍ਰਿਤੀਆਂ ਦੀ ਚਰਚਾ ਕਰਦੇ ਹਨ । ਇਨ੍ਹਾਂ ਦਾ ਜ਼ਿਕਰ ਹੋਰ ਥਾਂ ਇਸ ਪ੍ਰਕਾਰ ਕੀਤਾ ਹੈ :

**ਜਬ ਬੁਧਿ ਹੋਤੀ ਤਬ ਬਲੁ ਕੈਸਾ**
**ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ**
**ਬੁਧਿ ਬਦਲੀ ਸਿਧਿ ਪਾਈ ॥ ੨ ॥**

ਗਉੜੀ ਕਬੀਰ–੭੨, ਸਫ਼ਾ ੩੩੯

ਇਕ ਬ੍ਰਿਤੀ ਤਰਕ-ਵਿਤਰਕ ਵਾਲੀ ਹੈ ਅਤੇ ਦੂਸਰੀ ਅਨੁਭਵ ਵਾਲੀ । ਅਨੁਭਵ ਵਾਲੀ ਬ੍ਰਿਤੀ ਸਿੱਧੀ ਮੂਲਕ ਹੈ ।

[ਵੇਖੋ, ੨੭੦]

**ਉਦਰੁ,** ਪੇਟ, ਪਿੰਡ, ਢਿੱਡ । ੨੦੭

**ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ**
**ਕੇਤੇ ਉਦਰੁ ਭਰਨ ਕੈ ਤਾਈ ॥**
**ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ**
**ਬਿਨੁ ਗੁਰ ਗਰਬੁ ਨ ਜਾਈ ॥ ੨ ॥**

ਗੂਜਰੀ (ਅਸਟ.) ਮਹਲਾ ੧–੩, ਸਫ਼ਾ ੫੦੪

**ਭਾਵ :** ਹੇ ਜੀਓ ! ਤੁਸੀਂ ਭੀਖ ਮੰਗਣ ਲਈ ਕਈ ਭੇਖ ਕੀਤੇ ਕਿ ਕਿਸੇ ਤਰ੍ਹਾਂ **ਢਿੱਡ** ਭਰੇ । ਹਰੀ ਦੀ ਭਗਤੀ ਤੋਂ ਬਿਨਾਂ, (ਜਿਸ ਭਗਤੀ ਲਈ ਭੇਖ ਦੀ ਲੋੜ ਨਹੀਂ) ਹੇ ਪ੍ਰਾਣੀ ! ਸੁੱਖ ਨਹੀਂ ਲਝਦਾ । ਗੁਰੂ ਦੀ ਸ਼ਰਨ ਲੀਤੇ ਬਿਨਾਂ ਹਉਮੈਂ ਦੂਰ ਨਹੀਂ ਹੁੰਦੀ ।

[ਵੇਖੋ, ੨੭੦]

**ਉਦਰੁ,** ਢਿੱਡ । ੨੦੮

**ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥**
**ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ੧ ॥**

ਦੇਵ. ਮਹਲਾ ੯–੧, ਸਫ਼ਾ ੫੩੬

**ਭਾਵ :** ਮਾਇਆ ਦੇ ਨਸ਼ੇ ਵਿਚ ਪਾਗਲ ਹੋਇਆ ਜੀਵ ਹਰੀ ਜਸ ਨਹੀਂ ਉਚਰਦਾ । ਫ਼ਰੇਬ ਨਾਲ ਜਗਤ ਨੂੰ ਠੱਗ ਕੇ **ਢਿੱਡ** ਭਰਦਾ ਹੈ ।

[ਵੇਖੋ, ੨੭੦]

**ਉਦਰੁ,** ਪੇਟ । ੨੦੯

**ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥**
**ਤਬ ਛੂਟੇ ਜਬ ਸਾਧੂ ਪਾਇਆ ॥ ੫ ॥**

ਭੈਰਉ ਕਬੀਰ–੧੩, ਸਫ਼ਾ ੧੧੬੦

**ਭਾਵ :** ਜਿਸ ਨੂੰ **ਪੇਟ** (ਲਗਿਆ ਹੋਇਆ) ਹੈ, ਉਸ ਨੂੰ (ਨਿਸਚੇ) ਹੀ ਮਾਇਆ ਆਪਣਾ ਪ੍ਰਭਾਵ ਪਾਏਗੀ । ਤਦ ਛੁਟੇਗਾ ਜਦ ਸਾਧੂ (ਦੀ ਸ਼ਰਣ ਵਿਚ) ਪੁਜੇਗਾ ।

**ਮਤਲਬ :** ਉਦਰ ਤੋਂ ਮੁਰਾਦ ਹੈ, ਉਦਰ ਪੂਰਨਾ ਦੀ ਤ੍ਰਿਸ਼ਨਾ । ਸਾਧੂ ਸੰਗ ਨਾਲ ਤ੍ਰਿਸ਼ਨਾ ਸ਼ਾਂਤ ਹੋ ਜਾਂਦੀ ਹੈ ।
[ਵੇਖੋ, ੨੭੦]

**ਉਦਰੁ,** ਪੇਟ । ੨੮੦

**ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥**
**ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥ ... ॥ ੨ ॥**

ਆਸਾ (ਛੰਤ) ਮਹਲਾ ੫-੧੩, ਸਫ਼ਾ ੪੬੧

**ਭਾਵ :** ਮੂਰਖ ਗਵਾਰ ਵਲਛਲ ਨਾਲ ਆਪਣਾ **ਪੇਟ** ਭਰਦਾ ਹੈ । ਉਸ ਹਰੀ (ਉਤੇ ਭਰੋਸਾ ਨਹੀਂ ਕਰਦਾ ਜੋ) ਦੇਵਣਹਾਰ ਹੈ ਅਤੇ ਸਭ ਕੁਛ ਦੇ ਰਿਹਾ ਹੈ ।
[ਵੇਖੋ, ੨੭੦]

**ਉਦਰੁ,** ਪੇਟ । ੨੮੧

**ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ**
**ਪਸੁ ਜਿਉ ਉਦਰੁ ਭਰਉ ॥**
**ਕਹੁ ਨਾਨਕ ਪ੍ਰਭ ਬਿਰਦੁ ਪਛਾਨਉ**
**ਤਬ ਹਉ ਪਤਿਤ ਤਰਉ ॥ ੨ ॥**

ਧਨਾਸ. ਮਹਲਾ ੯-੯੩, ਸਫ਼ਾ ੬੮੫

**ਭਾਵ :** ਗੁਰੂ ਦਾ ਉਪਦੇਸ਼ ਸੁਣ ਕੇ (ਮੇਰੇ ਰਿਦੇ ਵਿਚ) ਕੁਛ ਗਿਆਨ ਨਹੀਂ ਪ੍ਰਗਟ ਹੋਇਆ । ਮੈਂ ਪਸ਼ੂ ਵਾਂਗ **ਪੇਟ** ਹੀ ਭਰਦਾ ਰਿਹਾ । ਹੇ ਪ੍ਰਭੂ ! ਆਪਣਾ ਬਿਰਦ ਪਛਾਣ, ਤਦ ਹੀ ਮੈਂ ਪਾਪੀ ਤਰ ਸਕਦਾ ਹਾਂ ।

**ਬਿਰਦੁ,** ਬਖ਼ਸ਼ਿੰਦ ਸੁਭਾਵ ਦੀ ਗੁਣ ਵਡਿਆਈ ।
[ਵੇਖੋ, ੨੭੦]

**ਉਦਰੈ,** ਕੁੱਖ ਵਿਚ । ੨੮੨

**ਉਦਰੈ ਮਾਹਿ ਆਇ ਕੀਆ ਨਿਵਾਸੁ ॥**
**ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥**

ਆਸਾ ਮਹਲਾ ੫-੧੦੧, ਸਫ਼ਾ ੩੯੬

**ਭਾਵ :** (ਜਦ) ਮਾਤਾ ਦੀ **ਕੁੱਖ ਵਿਚ** ਆ ਵਸਿਆ, ਉਸ ਦਾ ਮਨ ਖ਼ੁਸ਼ੀ ਨਾਲ ਖਿੜ ਗਿਆ ।

**ਨੋਟ :** ਸੰਪ੍ਰਦਾਈ ਕਥਨ ਅਨੁਸਾਰ ਇਹ ਸ਼ਬਦ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਸਮੇਂ, ਗੁਰੂ ਅਰਜੰਨ ਦੇਵ ਜੀ ਨੇ ਸਤਿਗੁਰੂ ਦੇ ਸ਼ੁਕਰਾਨੇ ਵਜੋਂ ਉਚਾਰਿਆ ਸੀ ।
[ਵੇਖੋ, ੨੭੦]

**ਉਦਰੈ ਕਾਰਣਿ,** ਪੇਟ ਲਈ, ਪੇਟ ਖ਼ਾਤਰ । ੨੮੩

**ਮ: ੩ ॥ ਅਭਿਆਗਤ ਏਹਿ ਨ ਆਖੀਅਨਿ**
**ਜਿ ਪਰ ਘਰਿ ਭੋਜਨੁ ਕਰੇਨਿ ॥**
**ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ ॥ ... ॥ ੨ ॥**

ਰਾਮ. (ਵਾਰ) ਮਹਲਾ ੩-੬, ਸਫ਼ਾ ੯੪੯

**ਭਾਵ :** ਤਿਆਗੀ ਫ਼ਕੀਰ ਉਹ ਨਹੀਂ ਕਹੀਦੇ ਜੋ ਪਰਾਏ ਘਰ ਵਿਚ ਖਾਣਾ ਖਾਂਦੇ ਹਨ, (ਉਹ ਤਾਂ) **ਪੇਟ ਪੂਜਾ ਲਈ** ਬਹੁਤੇ ਭੇਖ ਕਰਦੇ ਹਨ ।

**ਮਤਲਬ :** ਅਭਿਆਗਤ ਤੋਂ ਮੁਰਾਦ ਉਸ ਸਾਧੂ ਦੀ ਹੁੰਦੀ ਹੈ ਜੋ ਪਰਮਾਤਮਾ ਦੇ ਰੰਗ ਵਿਚ ਰੰਗਿਆ ਹੋਇਆ ਸੁਛੰਦ ਵਿਚਰਦਾ ਹੈ । ਉਹ ਰੋਜ਼ੀ ਦੇ ਖ਼ਿਆਲ ਤੋਂ ਨਿਸ਼ਚਿੰਤ ਹੁੰਦਾ ਹੈ ਜਿਥੇ ਭੋਜਨ ਮਿਲ ਜਾਏ ਛਕ ਲੈਂਦਾ ਹੈ । ਉਹ ਪੇਟ ਦੇ ਕਾਰਣ ਭੇਖ ਨਹੀਂ ਧਾਰਦਾ, ਉਸ ਦਾ ਵੇਸ ਕੇਵਲ ਉਸ ਦੀ ਵਿਰਕਤ ਬਿਰਤੀ ਦੀ ਸੁਚੀ ਧਾਰਨਾ ਦਾ ਲਖਾਇਕ ਹੁੰਦਾ ਹੈ ।
[ਵੇਖੋ, ੨੭੦]

**ਉਦਵਿਅਉ,** ਪ੍ਰਗਟ ਹੋਇਆ, ਉਦੈ ਹੋਇਆ । ੨੮੪

**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥**
**ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥ ... ॥ ੫ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** ਕਲਸਹਾਰ ਭੱਟ ਨੇ ਗੁਰੂ ਅਰਜਨ ਜੀ ਦੀ ਉਸਤਤੀ ਵਿਚ ਕਿਹਾ : ਅਪਹੁੰਚ ਹਰੀ ਨੂੰ ਗ੍ਰਹਣ ਕਰਵਾਉਣ ਵਾਲੇ ਹੋ (ਮਨਾਂ ਵਿਚ ਵਸਾਉਣ ਵਾਲੇ ਹੋ) ਭਰਮ ਅਤੇ ਭ੍ਰਾਂਤੀ ਸਾੜਨ ਵਾਲੇ ਹੋ, ਅਤਿ ਠੰਢੇ ਹੋ, ਸੁਖਦਾਤੇ ਹੋ । (ਤੁਸੀਂ) ਪੂਰਨ ਪੁਰਖ ਬਿਧਾਤਾ, ਜੋ ਆਪ ਜਨਮ ਵਿਚ ਨਹੀਂ ਆਉਂਦਾ, ਉਸ ਦਾ ਰੂਪ ਪ੍ਰਗਟੇ ਹੋ ।

[**ਸੰਸ.** ਤਦਯ: (**ਉਦਯ:**), ਉਗਣਾ, ਨਿਕਲਣਾ, (ਸੂਰਜ ਦਾ ਚੜ੍ਹਨਾ) ]

**ਉਦਾਸ,** ਤਿਆਗ । ੨੮੫

**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥**
**ਕਰਮ ਕਰਤ ਜੀਅ ਕਉ ਜੰਜਾਰ ॥ ੩ ॥**

ਆਸਾ ਮਹਲਾ ੫-੫੮, ਸਫ਼ਾ ੩੮੫

**ਭਾਵ :** ਗ੍ਰਿਹਸਤ ਵਿਚ ਚਿੰਤਾ ਅਤੇ ਫ਼ਿਕਰ ਲਗੇ ਰਹਿੰਦੇ ਹਨ। **ਤਿਆਗ** ਵਿਚ ਅਹੰਕਾਰ ਹੋ ਜਾਂਦਾ ਹੈ। ਕਰਮ (ਕਰਮ ਕਾਂਡ ਦੀ ਵਿਧੀ ਅਨੁਸਾਰ) ਕਰਨ ਨਾਲ ਨਰਕ ਸੁਰਗ ਦੇ ਭੋਗ ਅਤੇ ਮੁੜ ਜਨਮ ਅਤੇ ਮਰਨ ਦੇ ਜੰਜਾਲ ਪੈ ਜਾਂਦੇ ਹਨ।

[ਵੇਖੋ, ੨੮੬]

**ਉਦਾਸ,** ਬੇਲਾਗ। ੨੮੬

**ਪਉੜੀ ॥...ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥**
**ਓਨਾ ਸੋਗੁ ਵਿਜੋਗੁ ਨ ਵਿਆਪਈ**
**ਹਰਿ ਭਾਣਾ ਭਾਇਆ ॥ ... ॥ ੩੧ ॥**

ਸਾਰੰਗ (ਵਾਰ) ਮਹਲਾ ੪, ਸਫਾ ੧੨੪੯

**ਭਾਵ :** ਗੁਰਮੁਖਾਂ ਨੇ ਘਰ ਦੇ ਵਿਚ ਹੀ ਮਾਇਆ ਦੇ ਪ੍ਰਭਾਵ ਤੋਂ **ਬੇਲਾਗ** ਅਤੇ ਨਿਰਲੇਪ ਰਹਿ ਕੇ, ਵਾਹਿਗੁਰੂ ਵਿਚ ਲਿਵ ਲਾਈ, ਉਨ੍ਹਾਂ ਨੂੰ ਚਿੰਤਾ ਨਹੀਂ ਹੁੰਦੀ, ਵਿਛੋੜਾ ਨਹੀਂ ਵਿਆਪਦਾ, ਕਿਉਂਕਿ ਉਨ੍ਹਾਂ ਨੂੰ ਹਰੀ ਦਾ ਭਾਣਾ ਭਾ ਗਿਆ ਹੈ।

[**ਸੰਸ.** ਤਦਾਸ (**ਉਦਾਸ**), ਬੇਲਾਗ, ਬੀਤ ਰਾਗ।]

**ਉਦਾਸਾ,** ਤਿਆਗੀ। ੨੮੭

**ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥**
**ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥ ੫ ॥**

ਆਸਾ (ਕਾਫੀ) ਮਹਲਾ ੧–੧੪, ਸਫਾ ੪੧੯

**ਭਾਵ :** ਕਈ ਇਕ ਤਪੱਸਵੀ ਹੋ ਕੇ ਜੰਗਲਾਂ ਵਿਚ ਤਪ ਕਰਦੇ ਹਨ, ਕਈ ਤੀਰਥਾਂ ਪਰ ਜਾ ਵਸਦੇ ਹਨ, ਇਹ ਸਾਰੇ ਤਾਮਸੀ ਬਿਰਤੀ ਵਾਲੇ ਹੋ ਜਾਂਦੇ ਹਨ, ਆਪਣੇ ਆਤਮ ਸਰੂਪ ਨੂੰ ਨਹੀਂ ਪਛਾਣਦੇ; (ਫਿਰ) ਕਿਸ ਵਾਸਤੇ **ਤਿਆਗੀ ਬਣੇ** ਹਨ ?

**ਤਾਮਸੀ,** ਤਮੋਗੁਣ ਵਾਲੇ, ਅਗਿਆਨੀ।

[ਵੇਖੋ, ੨੮੬]

**ਉਦਾਸਾ,** ਤਿਆਗ (ਪ੍ਰਾਪਤ ਹੋ ਜਾਏ)। ੨੮੮

**ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥**
**ਸਤਗੁਰੁ ਸੇਵਿ ਮੋਹੁ ਪਰਜਲੈ**
**ਘਰ ਹੀ ਮਾਹਿ ਉਦਾਸਾ ॥ ੧ ॥ ਰਹਾਉ ॥**

ਸਿਰੀ, ਮਹਲਾ ੩–੪੧, ਸਫਾ ੨੯

**ਭਾਵ :** ਮੇਰੇ ਮਨ ! ਦਿਨ ਰਾਤ ਤੇਰੇ ਅੰਦਰ ਆਸਾ ਭਰੀ ਰਹਿੰਦੀ ਹੈ। ਸਤਿਗੁਰੂ ਦੀ ਸੇਵਾ ਕਰ, ਤੇਰਾ ਮੋਹ ਚੰਗੀ ਤਰ੍ਹਾਂ ਸੜ ਜਾਏ ਅਤੇ ਘਰ ਬੈਠਿਆਂ ਹੀ **ਤਿਆਗ (ਪ੍ਰਾਪਤ ਹੋ ਜਾਏ)**।

[ਵੇਖੋ, ੨੮੬]

**ਉਦਾਸਿ,** ਉਦਾਸ ਵਿਚ, ਤਿਆਗ ਵਿਚ, ਵਿਰਕਤ ਹੋ ਕੇ। ੨੮੯

**ਭਾਣੈ ਤਖਤਿ ਵਡਾਈਆ**
**ਭਾਣੈ ਭੀਖ ਉਦਾਸਿ ਜੀਉ ॥ ... ॥ ੨ ॥**

ਸੂਹੀ (ਸੁਚਜੀ) ਮਹਲਾ ੧, ਸਫਾ ੭੬੨

**ਭਾਵ :** ਹਰੀ ਦੇ ਭਾਣੇ ਵਿਚ ਹੀ ਕਿਸੇ ਨੂੰ ਇਤਨੀ ਵਡਿਆਈ ਮਿਲੀ ਹੈ ਕਿ ਤਖ਼ਤ ਉਪਰ ਬੈਠਾ ਹੈ। ਉਸੀ ਦੇ ਭਾਣੇ ਵਿਚ ਕੋਈ **ਵਿਰਕਤ ਹੋ ਕੇ** ਭੀਖ ਮੰਗ ਰਿਹਾ ਹੈ।

**ਮਤਲਬ :** ਸਭ ਕੁਛ ਭਾਣੇ ਵਿਚ ਵਰਤ ਰਿਹਾ ਹੈ ਇਸ ਲਈ ਮੇਰੀ ਅਰਦਾਸ ਹੈ ਕਿ ਮੈਂ ਤੇਰੇ ਭਾਣੇ ਵਿਚ ਸੁਖੀ ਵਸਾਂ :

**ਤੁਧੁ ਅੰਤਰਿ ਹਉ ਸੁਖਿ ਵਸਾ ... ॥ ... ॥ ੨ ॥**

ਸੂਹੀ (ਸੁਚਜੀ) ਮਹਲਾ ੧, ਸਫਾ ੭੬੨

[ਵੇਖੋ, ੨੮੬]

**ਉਦਾਸੀ,** ਉਦਾਸੀ। ੨੯੦

**ਮੋਨੀ ਮੋਨਿ ਧਾਰੀ ॥ ਸਨਿਆਸੀ ਬ੍ਰਹਮਚਾਰੀ ॥**
**ਉਦਾਸੀ ਉਦਾਸਿ ਰਾਤਾ ॥ ੩ ॥**

ਸਿਰੀ, (ਅਸਟ.) ਮਹਲਾ ੫–੨੭, ਸਫਾ ੭੧

**ਭਾਵ :** ਕੋਈ ਮੋਨੀ ਹੈ, ਜਿਸ ਨੇ ਚੁੱਪ ਧਾਰਨ ਕੀਤੀ ਹੋਈ ਹੈ। ਕੋਈ ਸੰਨਿਆਸੀ ਹੈ, ਜੋ ਬ੍ਰਹਮਚਾਰੀ ਹੈ, ਕੋਈ **ਉਦਾਸੀ** ਹੈ ਜੋ ਆਪਣੇ ਤਿਆਗ ਵਿਚ ਰਚਿਆ ਹੋਇਆ ਹੈ।

**ਉਦਾਸੀ,** ਇਕ ਸਾਧੂ ਸਮਾਜ, ਉਦਾਸੀ ਮਤ, ਉਦਾਸੀਨ ਸੰਪ੍ਰਦਾਇ। ਇਸ ਸੰਪ੍ਰਦਾਇ ਦੇ ਮੋਢੀ ਬਾਬਾ ਸ੍ਰੀ ਚੰਦ ਜੀ ਸਨ। ਆਪ ਗੁਰੂ ਨਾਨਕ ਦੇਵ ਜੀ ਦੇ ਜੇਠੇ ਸਪੁੱਤਰ ਸਨ। ਬਾਬਾ ਜੀ ਦਾ ਜੀਵਨ ਕਾਲ ਸੰਨ ੧੪੯੬ ਈ: ਤੋਂ ਸੰਨ ੧੬੨੯ ਈ: ਦਾ ਹੈ। ਬਾਬਾ ਜੀ ਬਚਪਨ ਤੋਂ ਹੀ ਵਿਰਕਤ ਰਹੇ ਅਤੇ ਗ੍ਰਿਹਸਤ ਗ੍ਰਹਿਣ ਨਹੀਂ ਕੀਤਾ। ਆਪ ਨੇ ਜੋ ਭੇਖ ਚਲਾਇਆ ਉਹ **"ਉਦਾਸੀ ਮਤ"** ਦੇ ਨਾਉਂ ਨਾਲ ਪ੍ਰਸਿੱਧ ਹੈ।

ਬਾਬਾ ਜੀ ਦੇ ਮੁਖ ਨਿਯਮ ਸਨ : "ਸਤਿਨਾਮ" ਦਾ ਨਿਰੰਤਰ ਅਭਿਆਸ, ਵਿਰਕਤ ਜੀਵਨ, ਵੈਸ਼ਨਵ ਭੋਜਨ, ਨਸ਼ੇ ਤੋਂ ਪਰਹੇਜ਼।

ਬਾਬਾ ਜੀ ਜੀਵਨ ਭਰ ਆਪਣੇ ਵਿਚਾਰਾਂ ਵਿਚ ਪਰਪੱਕ ਰਹਿ ਕੇ ਨਾਮ ਬਾਣੀ ਦਾ ਪ੍ਰਚਾਰ ਕਰਦੇ ਰਹੇ । ਅੰਤ ਬਾਬਾ ਗੁਰਦਿਤਾ (ਸੰਨ ੧੬੧੩—੧੬੩੮ ਈ:), ਸਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੇਹਲੀ, ਟੋਪੀ ਅਤੇ ਬਾਬਾ ਪਦ ਬਖ਼ਸ਼ ਕੇ ਗੱਦੀ ਨਸ਼ੀਨ ਕਰ ਦਿਤਾ . ਬਾਬਾ ਗੁਰਦਿਤਾ ਜੀ ਨੇ ਭੇਖ ਦੇ ਚਾਰ ਮੁਖੀ ਸੇਵਕਾਂ ਨੂੰ ਵਖ ਵਖ ਥਾਵਾਂ ਤੇ ਪ੍ਰਚਾਰ ਕਰਨ ਲਈ ਨਿਯੁਕਤ ਕੀਤਾ । ਇਨ੍ਹਾਂ ਦੇ ਨਾਉਂ ਸਨ : ਬਾਲੂ ਹਸਨਾ, ਅਲਮਸਤ, ਫੂਲ ਸਾਹਿਬ ਅਤੇ ਗੋਇੰਦ ਸਾਹਿਬ, ਇਨ੍ਹਾਂ ਸਾਧੂਆਂ ਦੇ ਉੱਦਮ ਨਾਲ ਸਥਾਪਤ ਕੀਤੀਆਂ ਸ਼ਾਖ਼ਾਂ ਉਦਾਸੀ ਮਤ ਵਿਚ "ਚਾਰ ਧੂੰਏ" ਦੇ ਨਾਉਂ ਨਾਲ ਪਰਸਿੱਧ ਹਨ । ਇਨ੍ਹਾਂ ਦੇ ਅਸਥਾਨਾਂ ਦਾ ਵਰਣਨ ਇਸ ਪਰਕਾਰ ਹੈ :

ਬਾਲੂ ਹਸਨਾ — ਚਰਨ ਕੌਲ (ਅਨੰਦਪੁਰ ਦੇ ਨੇੜੇ) ।
ਅਲਮਸਤ — ਨਾਨਕ ਮਤਾ ।
ਫੂਲ ਸਾਹਿਬ — ਬਹਾਦਰ ਪੁਰ (ਜ਼ਿਲਾ ਹੁਸ਼ਿਆਰਪੁਰ) ।
ਗੋਇੰਦ ਸਾਹਿਬ — ਸੰਗਲਵਾਲਾ ਅਖਾੜਾ, ਅੰਮ੍ਰਿਤਸਰ ।

ਇਸੇ ਤਰ੍ਹਾਂ ਸਮੇਂ ਸਮੇਂ ਅਨੇਕਾਂ ਜਗਿਆਸੂ ਬਖ਼ਸ਼ਸ਼ਾਂ ਪ੍ਰਾਪਤ ਕਰਦੇ ਰਹੇ । ਉਦਾਸੀ ਮਤ ਵਿਚ **ਛੇ ਬਖ਼ਸ਼ਸ਼ਾਂ** ਅਤੇ ਅਨੇਕਾਂ **ਉਪਬਖ਼ਸ਼ਸ਼ਾਂ** ਦਾ ਵਰਣਨ ਹੈ ।

**ਛੇ ਬਖ਼ਸ਼ਸ਼ਾਂ :** ਭਗਤ ਭਗਵਾਨ ਜੀ, ਸੁਥਰੇ ਸ਼ਾਹ ਜੀ, ਸੰਗਤਿ ਸਾਹਿਬ, ਮੀਹਾਂ ਸਾਹਿਬ, ਬਖ਼ਤ ਮੱਲ ਜੀ, ਜੀਤ ਮੱਲ ਜੀ ।

ਪਿਛਲੇ ਵਕਤਾਂ ਵਿਚ ਉਦਾਸੀ ਸਾਧੂਆਂ ਦੇ ਪ੍ਰਭਾਵ ਨਾਲ ਗੁਰਬਾਣੀ ਅਤੇ ਸਿੱਖ ਮੱਤ ਦੇ ਪ੍ਰਚਾਰ ਵਿਚ ਕਾਫ਼ੀ ਉੱਨਤੀ ਹੋਈ । ਸਮੇਂ ਦੇ ਫੇਰ ਨਾਲ ਉਦਾਸੀ ਮਤ ਨੇ ਹੋਰ ਭੇਖਾਂ ਤੋਂ ਅਨੇਕਾਂ ਪ੍ਰਭਾਵ ਕਬੂਲ ਕਰ ਲਏ ਹਨ, ਅਜ ਉਦਾਸੀ ਮੱਤ ਦੇ ਨਿਯਮਾਂ ਦੀ ਸੂਚੀ ਦਾ ਘੇਰਾ ਬਹੁਤ ਵੱਡਾ ਹੋ ਗਿਆ ਹੈ । ਇਕ ਉਦਾਸੀ ਸਾਧੂ ਦੀ ਰਹਿਣੀ ਬਹਿਣੀ ਅਤੇ ਹੋਰ ਸਾਧੂਆਂ ਦੀਆਂ ਰਹੁ ਰੀਤੀਆਂ ਵਿਚ ਅੰਤਰ ਘਟ ਗਿਆ ਹੈ ।

ਇਸ ਸਮੇਂ ਉਦਾਸੀ ਮੱਤ ਦੇ ਸਾਧੂਆਂ ਦੀ ਗਿਣਤੀ ਵੀਹ ਹਜ਼ਾਰ ਦੇ ਲਗ ਭਗ ਹੈ । ਉਦਾਸੀਨ ਮੱਤ ਦੇ ਪ੍ਰਚਾਰ ਹਿਤ ਅਨੇਕਾਂ ਆਸ਼ਰਮ ਹਨ । ਕੁਝਕੁ ਦਾ ਵਿਉਰਾ ਇਉਂ ਹੈ :

| ਨਾਮ ਸੰਸਥਾ | | ਆਸ਼ਰਮਾਂ ਦੀ ਗਿਣਤੀ |
|---|---|---|
| (੧) ਬਾਲੂ ਹਸਨਾ | — | ੪੦੩ |
| (੨) ਅਲਮਸਤ | — | ੧੭੬ |
| (੩) ਫੂਲ ਸਾਹਿਬ | — | ੮੬ |
| (੪) ਮੀਹਾਂ ਸਾਹਿਬ | — | ੨੩੨ |
| (੫) ਭਗਤ ਭਗਵਾਨ ਸਾਹਿਬ | — | ੩੮੩ |
| (੬) ਸੁਥਰੇ ਸਾਹਿਬ | — | ੮ |
| (੭) ਦੀਵਾਨਾ ਸਾਹਿਬ | — | ੨੦ |
| (੮) ਮਲਿਏ ਕੀ ਸੰਸਥਾ | — | ੬ |

ਇਨ੍ਹਾਂ ਤੋਂ ਇਲਾਵਾ ਕੁਝ ਹੋਰ ਵਿਸ਼ੇਸ਼ ਕੇਂਦਰ ਵੀ ਹਨ, ਯਥਾ :—

| ਨਗਰ ਦਾ ਨਾਉਂ | ਕੇਂਦਰ ਦਾ ਨਾਉਂ | ਮੌਜੂਦਾ ਇੰਚਾਰਜ |
|---|---|---|
| ਅੰਮ੍ਰਿਤਸਰ | ਬ੍ਰਹਮ ਬੂਟਾ ਅਖਾੜਾ | |
| | ਸੰਗਲਵਾਲਾ ਅਖਾੜਾ | ਮਹੰਤ ਨਰਵਾਨੰਦ ਜੀ |
| ਅਯੁੱਧਿਆ | ਰਾਣੋਂ ਪਾਲੀ | |
| ਅਹਿਮਦਾਬਾਦ | ਵੇਦ ਮੰਦਰ | |
| ਅਲਾਹਬਾਦ | ਬੜਾ ਅਖਾੜਾ | ਸ੍ਰੀ ਮਹੰਤ ਸੋਹਨ ਦਾਸ ਜੀ |
| ਹਰਦਵਾਰ | ਬੜਾ ਅਖਾੜਾ | |
| | ਨਵਾਂ ਅਖਾੜਾ | |
| | ਗੁਰੂ ਮੰਡਲ | ਸੁਆਮੀ ਰਾਮ ਸਰੂਪ ਜੀ |
| | ਗੰਗੇਸ਼ਵਰ ਧਾਮ | ਪੰ: ਗੰਗੇਸ਼ਵਰ ਨੰਦ ਜੀ |
| ਕਲਕੱਤਾ | ਲਾਲ ਬਾਬਾ | |
| ਜਾਲੰਧਰ | ਅਲੌਲ ਪੁਰ | ਮਹੰਤ ਪਿਆਰੇ ਦਾਸ ਜੀ |
| ਡੇਹਰਾਦੂਨ | ਦਰਬਾਰ ਬਾਬਾ | ਸ੍ਰੀ ਮਹੰਤ |
| | ਰਾਮ ਰਾਏ ਸਾਹਿਬ | ਇੰਦਰੇਸ਼ਚਰਨ ਦਾਸ ਜੀ |
| ਦਿੱਲੀ | ਬਾਬਾ ਹਰੀ ਹਰ | ਮਹੰਤ ਹਰੀਕ੍ਰਿਸ਼ਨ ਦਾਸ ਜੀ |
| ਬੰਬਈ | ਸਾਧੂ ਬੇਲਾ | ਸੁਆਮੀ ਗਣੇਸ਼ ਦਾਸ ਜੀ |
| ਬਹਾਦਰ ਪੁਰ, (ਜ਼ਿਲਾ ਹੁਸ਼ਿਆਰਪੁਰ) | ਬਾਬਾ ਚਰਣ ਦਾਸ | ਮਹੰਤ ਸੇਵਾ ਦਾਸ ਜੀ |
| ਬਨਾਰਸ | ਸਾਧੂ ਬੇਲਾ | |
| ਲਖਨਊ | ਬਾਗ ਬਾਬਾ ਹਜ਼ਾਰਾ | ਮਹੰਤ ਹਰੀ ਕ੍ਰਿਸ਼ਨ ਦਾਸ ਜੀ |

ਡੇਹਰਾਦੂਨ ਦੇ ਕੇਂਦਰ ਦੇ ਉੱਦਮ ਨਾਲ ਅਨੇਕਾਂ ਵਿਦਿਅਕ ਪਾਠਸ਼ਾਲਾਂ, ਸਕੂਲ, ਕਾਲਜ ਆਦਿ ਚਲ ਰਹੇ ਹਨ, ਜਿਥੇ ਵਿੱਦਿਆ ਮੁਫ਼ਤ ਮਿਲਦੀ ਹੈ ਅਤੇ ਲੋੜਵੰਦ ਵਿਦਿਆਰਥੀਆਂ ਨੂੰ ਮਾਇਕ ਸਹਾਇਤਾ ਵੀ ਦਿਤੀ ਜਾਂਦੀ ਹੈ ।

ਵਿਸਤਾਰ ਲਈ ਵੇਖੋ :—

(1) ਮਹੰਤ ਗਣੇਸ਼ਾ ਸਿੰਘ, **ਭਾਰਤ ਮਤ ਦਰਪਣ,** ਅੰਮ੍ਰਿਤਸਰ, ੧੯੨੬ ਸਫ਼ੇ ੧ ਤੋਂ ੯ ।

(2) ਭਾਈ ਰਣਧੀਰ ਸਿੰਘ, **ਉਦਾਸੀ ਸਿੱਖਾਂ ਦੀ ਵਿਥਿਆ**, ਅੰਮ੍ਰਿਤਸਰ, ੧੯੫੯ ।
(3) आचार्य पं० सीता राम चतुर्वेदी, भारत के उदासीन सन्त, काशी, विक्रमी संवत् २०२४ ।
(4) James Hastings, *Encyclopaedia of Religion & Ethics*, 1921, vol. XII, pp. 504-05.
(5) *A Glossary of the Tribes & Castes of the Punjab & North-West Frontier Province*, compiled by H. A. Rose, Patiala, 1970 edition, pp. 479-81.
[ਵੇਖੋ, ੨੮੬]

**ਉਦਾਸੀ,** ਉਪਰਾਮ । ੨੯੧

**ਊਪਰਿ ਗਗਨੁ ਗਗਨ ਪਰਿ ਗੋਰਖੁ**
**ਤਾਕਾ ਅਗਮੁ ਗੁਰੂ ਪੁਨਿਵਾਸੀ ॥**
**ਗੁਰਬਚਨੀ ਬਾਹਰਿ ਘਰਿ ਏਕੋ**
**ਨਾਨਕੁ ਭਇਆ ਉਦਾਸੀ ॥ ੫ ॥**

ਮਾਰੂ ਮਹਲਾ ੧–੧੧, ਸਫ਼ਾ ੯੯੨

**ਭਾਵ :** ਉਪਰ ਗਗਨ ਹੈ, ਉਥੇ ਗੋਰਖ (ਪਰਮਾਤਮਾ) ਹੈ, ਉਹ ਅਸਥਾਨ ਅਗੰਮ ਹੈ । ਪਰ ਗੁਰੂ ਦੀ ਰਾਹੀਂ ਉਥੇ ਪਹੁੰਚਦੇ ਹਨ । (ਗੁਰੂ ਨਾਨਕ ਜੀ ਆਖਦੇ ਹਨ), ਮੈਨੂੰ ਗੁਰੂ ਦੇ ਬਚਨ (ਉਪਦੇਸ਼) ਦੁਆਰਾ ਇਹ ਪ੍ਰਗਟ ਹੋ ਗਿਆ ਕਿ ਘਰ ਅਤੇ ਬਾਹਰ ਇਕੋ ਗੱਲ ਹੈ । ਐਸ ਤਰ੍ਹਾਂ ਮੈਂ ਦੋਨਾਂ ਵਿਚ ਇਕੋ ਜਿਹਾ **ਉਪਰਾਮ** ਹੋ ਕੇ ਵਿਚਰ ਰਿਹਾ ਹਾਂ । (ਏਸ ਬਿਰਤੀ ਵਿਚ ਰਹਿ ਕੇ ਪ੍ਰਾਪਤੀ ਦੇ ਸਾਧਨ ਸਫਲ ਹੋ ਗਏ ਹਨ) ।

**ਮਤਲਬ :** ਪਰਮਾਰਥ ਸਿਧੀ ਲਈ ਇਹ ਗੱਲ ਜ਼ਰੂਰੀ ਸਮਝੀ ਜਾਂਦੀ ਹੈ ਕਿ ਮਨੁੱਖ ਦੇ ਅੰਦਰ ਵੈਰਾਗ ਹੋਵੇ । ਜੇ ਸੰਸਾਰ ਨਾਲ ਵੈਰਾਗ ਨਾ ਹੋਵੇ ਤਾਂ ਆਤਮ ਗਿਆਨ ਪ੍ਰਾਪਤ ਨਹੀਂ ਹੁੰਦਾ । ਹਠਯੋਗ ਦੁਆਰਾ ਸਾਧਨ ਇਸ ਗੱਲ ਵਲ ਲਿਜਾਂਦੇ ਹਨ ਕਿ ਮਨ ਅਤੇ ਇੰਦ੍ਰੀਆਂ ਉਪਰ ਕਠੋਰ ਕੁੰਡਾ ਰਖਿਆ ਜਾਵੇ, ਜਿਸ ਨਾਲ ਵਿਸ਼ਿਆਂ ਤੋਂ ਅਲੱਗ ਰਖ ਕੇ ਮਨ ਵਿਚ ਵੈਰਾਗ ਧਾਰਨਾ ਦਾ ਅਭਿਆਸ ਦ੍ਰਿੜ੍ਹ ਕੀਤਾ ਜਾਏ । ਵੇਦਾਂਤ ਸ਼ਾਸਤ੍ਰ ਇਸ ਗੱਲ ਉਪਰ ਜ਼ੋਰ ਦੇਂਦਾ ਹੈ ਕਿ ਨਿਤ ਅਤੇ ਅਨਿਤ ਵਸਤੂ ਦੇ ਵਿਵੇਕ ਵਿਚਾਰ ਤੋਂ ਅਨਿਤ ਪਦਾਰਥਾਂ ਨਾਲ ਵੈਰਾਗ ਪੈਦਾ ਕੀਤਾ ਜਾਵੇ ।

ਉਪਰਲੀਆਂ ਤੁਕਾਂ ਵਿਚ ਗੁਰੂ ਜੀ ਆਪਣਾ ਸਾਧਨ ਮਾਰਗ ਦਸ ਰਹੇ ਹਨ । ਉਹ ਸੰਕੇਤ ਕਰ ਰਹੇ ਹਨ ਕਿ ਅਸਾਂ ਯੋਗ ਅਤੇ ਵੇਦਾਂਤ ਵਾਲੇ ਉਪਾਇ ਨਹੀਂ ਵਰਤੇ । ਅਸਾਂ ਕੇਵਲ ਗੁਰੂ ਦੇ ਬਚਨ ਨੂੰ ਮੰਨਿਆ ਹੈ । ਸਾਡੇ ਅੰਦਰ ਜੋ ਗੁਰੂ ਲਈ ਪ੍ਰੇਮ ਹੈ ਉਸ ਨਾਲ ਕਾਰਜ ਸਿਧੀ ਹੋ ਗਈ । ਗੁਰੂ ਦੇ ਬਚਨ ਦੀ ਪਾਲਨਾ ਸਹਿ ਸੁਭਾ ਸਾਰੇ ਕੰਮ ਰਾਸ ਕਰ ਦੇਂਦੀ ਹੈ । ਇਸ ਸਾਧਨ ਦੁਆਰਾ ਹੀ ਅਸੀਂ ਸੁਖਾਲੇ ਹੀ ਉਦਾਸੀ ਹਾਂ, ਅਤੇ ਸਾਡੇ ਅੰਦਰ ਉਹ ਵੈਰਾਗ ਬਿਰਤੀ ਪੈਦਾ ਹੋ ਗਈ ਹੈ ਜਿਸ ਨਾਲ ਸੰਸਾਰਕ ਪਕੜ ਦੂਰ ਹੋ ਜਾਂਦੀ ਹੈ ਅਤੇ ਫੇਰ ਫ਼ਰਕ ਨਹੀਂ ਰਹਿੰਦਾ ਕਿ ਆਦਮੀ ਕੁਟੰਬ ਵਿਚ ਬੈਠਾ "ਗ੍ਰਿਹ ਹੀ ਮਾਹਿ ਉਦਾਸੁ" ਹੈ ਜਾਂ ਬਾਹਰ ਵਿਰਕਤ ਹੋ ਕੇ ਵਿਚਰ ਰਿਹਾ ਹੈ । ਜਦੋਂ ਇਹ ਅਵਸਥਾ ਆ ਜਾਏ ਤਾਂ ਅਗਲੀ ਹਾਲਤ ਸਹਿਜੇ ਹੀ ਹਾਸਲ ਹੋ ਜਾਂਦੀ ਹੈ ਜਿਸ ਵਿਚ ਦਸਮ ਦੁਆਰ ਸਾਮਰਤਥ ਹੋ ਜਾਂਦਾ ਹੈ ਅਤੇ ਜਿਸ ਬਾਬਤ ਕਿਹਾ ਹੈ :

**ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥**

ਮਾਰੂ ਮਹਲਾ ੧–੧੩, ਸਫ਼ਾ ੧੦੩੩

**ਗਗਨੁ,** ਦਸਮ ਦੁਆਰ,
**ਊਪਰਿ ਗਗਨੁ,** ਨੌਂ ਦੁਆਰਾਂ ਤੋਂ ਉਪਰ ਦਸਵਾਂ ਦੁਆਰ, ਯਥਾ :

**ਨਉ ਘਰ ਥਾਪੇ ਹੁਕਮਿ ਰਜਾਈ ॥**
**ਦਸਵੈ ਪੁਰਖੁ ਅਲੇਖੁ ਅਪਾਰੀ**
**ਆਪੇ ਅਲਖੁ ਲਖਾਇਦਾ ॥ ੩ ॥**

ਮਾਰੂ ਮਹਲਾ ੧–੧੩, ਸਫ਼ਾ ੧੦੩੩

[ਵੇਖੋ, ੨੮੬]

**ਉਦਾਸੀ,** ਉਦਾਸੀ । ੨੯੨

**ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥ ... ॥ ੧ ॥**

ਮਲਾਰ ਮਹਲਾ ੩–੧੦, ਸਫ਼ਾ ੧੨੬੧

**ਭਾਵ :** ਇਹ ਮਨ ਗ੍ਰਿਹਸਤੀ ਹੈ ਕਿ ਇਹ ਮਨ **ਉਦਾਸੀ** (ਮਾਇਆ ਦੇ ਪ੍ਰਭਾਵ ਤੋਂ ਬੇਲਾਗ) ਹੈ ।

**ਨੋਟ :** ਸੰਪਰਦਾਈ ਕਥਨ ਅਨੁਸਾਰ ਇਹ ਸ਼ਬਦ ਗੁਰੂ ਅਮਰਦਾਸ ਜੀ ਨੇ ਬੇਣੀ ਪੰਡਤ ਨੂੰ ਉਪਦੇਸ਼ ਦੇਂਦੇ ਉਚਾਰਨ ਕੀਤਾ ਸੀ । ਗੁਰੂ ਜੀ ਸਮਝਾ ਰਹੇ ਹਨ ਕਿ ਹੇ ਪੰਡਤ ਇਹ ਮਨ ਚੰਚਲ ਹੈ । ਕੇਵਲ ਗੁਰੂ ਦੀ ਕਿਰਪਾ ਨਾਲ ਪ੍ਰਭੂ ਦੇ ਹੁਕਮ ਦੀ ਸਮਝ ਆਂਦੀ ਹੈ, ਮਨ ਦੇ ਆਪਣੇ ਵਸ ਕੁਛ ਨਹੀਂ ।
[ਵੇਖੋ, ੨੮੬]

**ਉਦਾਸੀ,** ਉਦਾਸੀ । ੨੯੩

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ**
**ਕਉਨੁ ਗਿਰਹੀ ਕਉਨੁ ਉਦਾਸੀ ॥ ੩ ॥**

ਪ੍ਰਭਾਤੀ (ਬਿਭਾਸ) ਮਹਲਾ ੧–੮, ਸਫ਼ਾ ੧੩੨੯

**ਭਾਵ :** ਸੁਰਤ ਸਾਧਨ ਦੇ ਮਾਰਗ ਚਲ ਕੇ ਉਹ ਨਦਰ, ਜੋ ਬਾਹਰ-ਮੁਖੀ ਹੋ ਰਹੀ ਸੀ, ਹੁਣ ਪਰਤੀ ਹੋਈ ਅੰਤਰਮੁਖੀ ਹੈ, ਉਹ ਪ੍ਰਕਾਸ਼ ਰੂਪ ਹੈ (ਜਿਸ ਨਾਲ ਅੰਦਰੋਂ ਚਾਨਣਾ ਹੋ ਗਿਆ ਹੈ) ਹੇ ਬ੍ਰਹਮ ਗਿਆਨੀ ! ਤੂੰ ਮਨ ਵਿਚ ਵਿਚਾਰ ਕੇ ਦੇਖ, (ਜਿਨ੍ਹਾਂ ਨੂੰ ਐਸੀ ਅੰਤਰ-ਦ੍ਰਿਸ਼ਟੀ ਪ੍ਰਾਪਤ ਹੋ ਜਾਏ) ਉਨ੍ਹਾਂ ਵਿਚੋਂ ਕਉਣ ਗ੍ਰਿਹਸਤੀ ਹੈ ਅਤੇ ਕਉਣ **ਉਦਾਸੀ** ਹੈ ? (ਗ੍ਰਿਹਸਤੀ ਅਤੇ ਉਦਾਸੀ ਦਾ ਫੇਰ ਕੋਈ ਫ਼ਰਕ ਨਹੀਂ ਰਹਿ ਜਾਂਦਾ, ਸੁਰਤ ਵਾਲਾ ਬੰਦਾ ਘਰ ਵਿਚ ਵਸਦਾ ਹੋਵੇ, ਚਾਹੇ ਵਿਰਕਤ ਸਾਧੂ ਹੋਵੇ, ਉਸ ਦੀਆਂ ਦੋਨੋਂ ਹਾਲਤਾਂ ਬਰਾਬਰ ਹਨ) ।

**ਮਤਲਬ :** ਸੁਰਤੀ ਦੇ ਮਾਰਗ ਦਾ ਜ਼ਿਕਰ ਹੈ । ਆਮ ਤੌਰ ਤੇ ਸਾਧਕਾਂ ਨੂੰ ਸਿੱਖਿਆ ਦਿਤੀ ਜਾਂਦੀ ਹੈ ਕਿ ਉਹ ਬਾਹਰਮੁਖੀ ਨ ਬਣਨ, ਅੰਤਰਮੁਖੀ ਹੋਣ । ਇਸ ਵਾਸਤੇ ਉਨ੍ਹਾਂ ਨੂੰ ਉਪਦੇਸ਼ ਦਿਤਾ ਜਾਂਦਾ ਹੈ ਕਿ ਹਠ ਨਾਲ ਆਪਣੀਆਂ ਇੰਦ੍ਰੀਆਂ ਨੂੰ ਰੋਕਣ ਅਤੇ ਬਾਹਰਲੇ ਵਿਸ਼ਿਆਂ ਵਿਚ ਲਗਣ ਨਾ ਦੇਣ । ਉਪਰਲੀਆਂ ਤੁਕਾਂ ਵਿਚ ਇਸ ਗੱਲ ਦੀ ਸਿੱਖਿਆ ਹੈ ਕਿ ਹਠ ਦੇ ਤਰੀਕੇ ਦੇ ਮੁਕਾਬਲੇ ਉਪਰ ਸੁਰਤ ਦਾ ਤਰੀਕਾ ਹੈ ਜਿਸ ਨਾਲ ਸਹਿਜੇ ਹੀ ਦ੍ਰਿਸ਼ਟੀ ਅੰਤਰਮੁਖੀ ਹੋ ਜਾਂਦੀ ਹੈ । ਜ਼ਰੂਰਤ ਹੈ ਕਿ ਮਨੁੱਖ ਆਪਣੀ ਬਿਰਤੀ ਨੂੰ ਨਾਮ ਬਾਣੀ ਵਿਚ ਜੋੜੇ ਜਿਸ ਨਾਲ ਅੰਦਰ ਰੌਸ਼ਨੀ ਹੋ ਜਾਂਦੀ ਹੈ । ਗੁਰੂ ਵਾਕ ਹੈ :—

**ਸਚੁ ਸੰਜਮੁ ਕਰਣੀ ਸੋ ਕਰੇ**
**ਗੁਰਮੁਖਿ ਹੋਇ ਪਰਗਾਸੁ ॥ ੧ ॥ ਰਹਾਉ ॥**

ਸਿਰੀ. ਮਹਲਾ ੩–੩੫, ਸਫ਼ਾ ੨੬

ਇਸ ਦਾ ਭਾਵ ਹੈ ਕਿ ਜਿਸ ਦੇ ਅੰਦਰ ਪਰਗਾਸ ਹੈ ਓਹੋ ਮਨੁੱਖ ਸਚ ਅਤੇ ਸੰਜਮ ਦੀ ਕਰਣੀ ਕਰ ਰਿਹਾ ਹੈ । ਐਸੇ ਮਨੁੱਖ ਦੀ ਬਿਰਤੀ ਅੰਤਰਮੁਖੀ ਰਹਿੰਦੀ ਹੈ । ਉਸ ਦੀ ਅੰਤਰ ਦ੍ਰਿਸ਼ਟੀ ਵਿਚ ਪ੍ਰਕਾਸ਼ ਹੁੰਦਾ ਹੈ । ਉਹ ਸੁਰਤ ਦਾ ਮਾਰਗੀ ਹੁੰਦਾ ਹੈ, ਹਠ ਨਿਗ੍ਰਹ ਦਾ ਨਹੀਂ । ਏਸੇ ਲਈ ਕਿਹਾ ਹੈ :—

**ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥**
**ਸਚੁ ਸੰਜਮੁ ਕਰਣੀ ਸੋ ਕਰੇ**
**ਗੁਰਮੁਖਿ ਹੋਇ ਪਰਗਾਸੁ ॥ ੧ ॥ ਰਹਾਉ ॥**

ਸਿਰੀ. ਮਹਲਾ ੩–੩੫, ਸਫ਼ਾ ੨੬

ਐਸੇ ਮਨੁੱਖ ਨੂੰ ਘਰ ਛਡ ਕੇ ਜਾਣ ਦੀ ਲੋੜ ਨਹੀਂ, ਉਹ ਘਰ ਵਿਚ ਹੀ ਬੈਠਾ ਉਦਾਸੀ ਹੈ ।

[ਵੇਖੋ, ੨੮੬]

## ਉਦਾਸੀ, ਨਿਰਲੇਪ । ੨੯੪

**ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥**
**ਸਬਦਿ ਮੁਏ ਹਰਿ ਨਾਮਿ ਨਿਵਾਸੀ ॥ ... ॥ ੭ ॥**

ਮਾਰੂ (ਸੋਲਹੇ) ਮਹਲਾ ੩–੩, ਸਫ਼ਾ ੧੦੪੬

**ਭਾਵ :** ਇਕ ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਸਦਾ **ਨਿਰਲੇਪ** ਰਹਿੰਦੇ ਹਨ, ਸਬਦ ਦੇ ਪ੍ਰਭਾਵ ਨਾਲ ਉਹ ਆਪਾ ਭਾਵ ਤੋਂ ਮਰ ਗਏ, ਹਰਿਨਾਮ ਵਿਚ ਉਨ੍ਹਾਂ ਦੀ ਸੁਰਤ ਟਿਕ ਗਈ ਹੈ ।

**ਮਤਲਬ :** ਇਨ੍ਹਾਂ ਤੁਕਾਂ ਦਾ ਆਸ਼ਾ ਇਹ ਹੈ ਕਿ ਮਨੁੱਖ ਜੀਊਂਦੇ ਜੀ ਮੋਖ ਪ੍ਰਾਪਤ ਕਰ ਸਕਦਾ ਹੈ । ਐਸੇ ਬੰਦੇ ਨੂੰ ਜੀਵਨ ਮੁਕਤ ਕਹਿੰਦੇ ਹਨ । ਕਈ ਸ਼ਾਸਤ੍ਰਾਂ ਦਾ ਮੱਤ ਇਹ ਹੈ ਕਿ ਮੁਕਤੀ ਕੇਵਲ ਮਰਨ ਦੇ ਬਾਅਦ ਪ੍ਰਾਪਤ ਹੋਣ ਵਾਲੀ ਵਸਤੂ ਹੈ । ਐਸੀ ਮੁਕਤੀ ਦਾ ਨਾਮ 'ਵਿਦੇਹ ਮੁਕਤੀ' ਹੈ ਜੋ ਦੇਹ ਤਿਆਗਣ ਮਗਰੋਂ ਮਿਲਦੀ ਹੈ । ਗੁਰਮਤ ਸਿਧਾਂਤ "ਜੀਵਨ ਮੁਕਤੀ" ਦੇ ਖ਼ਿਆਲ ਦੀ ਪੁਸ਼ਟੀ ਕਰਦਾ ਹੈ । ਜੀਵਨ ਮੁਕਤ ਲਈ ਜ਼ਰੂਰੀ ਹੈ ਕਿ ਉਹ ਵਿਸ਼ਯ ਵਿਕਾਰ ਤੋਂ ਹਟ ਕੇ ਉਸ ਨੇ 'ਆਪਾ' ਮੇਟ ਦਿਤਾ ਹੋਵੇ, ਅਤੇ ਉਸ ਦੇ ਅੰਦਰ ਕੋਈ ਅਹੰਕਾਰ ਨ ਰਿਹਾ ਹੋਵੇ । ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਮੁਤਾਬਿਕ ਇਸ ਦਾ ਸਾਧਨ ਸ਼ਬਦ ਕਮਾਈ ਹੈ । ਇਸ ਨਾਲ ਅਹੰਕਾਰ ਨਵਿਰਤ ਹੋ ਜਾਂਦਾ ਹੈ ਅਤੇ ਆਪਾ ਮਿਟ ਜਾਂਦਾ ਹੈ । ਇਸ ਨੂੰ 'ਸ਼ਬਦ ਮੁਏ' ਕਿਹਾ ਹੈ ।

[ਵੇਖੋ, ੨੮੬]

## ਉਦਾਸੀ, ਅਸੰਗ ।

**ਰਹੈ ਉਦਾਸੀ,** ਅਸੰਗ ਰਹਿੰਦਾ ਹੈ । ੨੯੫

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ**
**ਕਮਲੁ ਰਹੈ ਵਿਚਿ ਪਾਣੀ ਹੇ ॥ ੧੦ ॥**

ਮਾਰੂ (ਸੋਲਹੇ) ਮਹਲਾ ੪–੨, ਸਫ਼ਾ ੧੦੭੦

**ਭਾਵ :** (ਜਿਸ ਮਨੁੱਖ ਦਾ ਭਰਮ ਦੂਰ ਹੋ ਗਿਆ ਉਹ) ਘਰ ਵਿਚ ਹੀ ਸਦਾ **ਅਸੰਗ ਰਹਿੰਦਾ ਹੈ,** ਜਿਵੇਂ ਪਾਣੀ ਵਿਚ ਕਮਲ ।

[ਵੇਖੋ, ੨੮੬]

## ਉਦਾਸੀ, ਉਦਾਸੀਨਤਾ, ਉਪਰਾਮਤਾ । ੨੯੬

**ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥**
**ਸਬਦੁ ਨ ਚੀਨੈ ਸਦਾ ਦੁਖੁ**
**ਹਰਿ ਦਰਗਹਿ ਪਤਿ ਖੋਇ ॥ ... ॥ ੧ ॥**

ਸਿਰੀ. ਮਹਲਾ ੩–੪੧, ਸਫ਼ਾ ੨੯

**ਭਾਵ :** ਮਨਮੁਖ ਮੋਹ ਵਿਚ ਘਿਰਿਆ ਪਿਆ ਹੈ, ਉਸ ਦੇ ਅੰਦਰ ਨ ਵੈਰਾਗ ਉਪਜਦਾ ਹੈ ਨ **ਉਪਰਾਮਤਾ** । ਮੋਹ ਵਿਚ ਫਸਿਆ ਹੋਇਆ ਸ਼ਬਦ ਨੂੰ ਨਹੀਂ ਪਛਾਣਦਾ, ਉਸ ਨੂੰ ਸਦਾ ਦੁੱਖ ਹੈ, ਹਰੀ ਦੀ ਦਰਗਾਹ ਵਿਚ ਵੀ ਪੱਤ ਗਵਾਉਂਦਾ ਹੈ ।
[ਵੇਖੋ, ੨੮੬]

**ਉਦਾਸੁ,** ਨਿਰਲੇਪ । ੨੯੭

**ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥ ... ॥ ੧ ॥ ਰਹਾਉ ॥**

ਸਿਰੀ. ਮਹਲਾ ੩–੩੫, ਸਫ਼ਾ ੨੬

**ਭਾਵ :** ਹੇ ਮਨ ! ਘਰ ਵਿਚ **ਨਿਰਲੇਪ** ਰਹੁ ।
[ਵੇਖੋ, ੨੮੬]

**ਉਦਾਸੁ,** ਉਪਰਾਮਤਾ । ੨੯੮

**ਮ: ੧ ॥ ਸੋ ਉਦਾਸੀ ਜਿ ਪਾਲੇ ਉਦਾਸੁ ॥**
**ਅਰਧ ਉਰਧ ਕਰੇ ਨਿਰੰਜਨ ਵਾਸੁ ॥ ... ॥ ੪ ॥**

ਰਾਮ. (ਵਾਰ) ਮਹਲਾ ੩–੧੨, ਸਫ਼ਾ ੯੫੨

**ਭਾਵ :** ਉਦਾਸੀ ਉਹ ਹੈ ਜੋ **ਉਪਰਾਮਤਾ** ਦਾ ਪਾਲਨ ਕਰੇ । (ਇਹ ਤਾਂ ਹੀ ਸੰਭਵ ਹੈ ਜਦ ਉਹ) ਹੇਠ ਉਤਾਂਹ (ਹਰ ਥਾਂ) ਮਹਿਸੂਸ ਕਰੇ ਕਿ ਨਿਰੰਕਾਰ ਦਾ ਵਾਸ ਹੈ ।
[ਵੇਖੋ, ੨੮੬]

**ਉਦਾਸੁ,** ਨਿਆਰਾ । ੨੯੯

**ਮ: ੩ ॥ ... ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ**
**ਤਿਉ ਵਿਚੇ ਗਿਰਹ ਉਦਾਸੁ ॥ ... ॥ ੨ ॥**

ਰਾਮ. (ਵਾਰ) ਮਹਲਾ ੩–੭, ਸਫ਼ਾ ੯੪੯

**ਭਾਵ :** ਜਿਸ ਤਰ੍ਹਾਂ ਜਲ ਵਿਚ ਕਮਲ ਬੇਲਾਗ ਰਹਿ ਕੇ (ਜਲ ਵਿਚ ਹੀ ਅਭਿੱਜ) ਵਰਤੋਂ ਰਖਦਾ ਹੈ ਤਿਵੇਂ ਗ੍ਰਿਹਸਤ ਵਿਚ (ਦਾਸ) **ਉਦਾਸ (ਨਿਆਰਾ)** ਰਹਿੰਦਾ ਹੈ ।
[ਵੇਖੋ, ੨੮੬]

**ਉਦਾਸੇ,** ਗ੍ਰਿਹ ਤਿਆਗੀ । ੩੦੦

**ਭੀਤਰਿ ਪੰਚ ਗੁਪਤ ਮਨਿ ਵਾਸੇ ॥**
**ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ ॥ ੧ ॥**

ਆਸਾ. ਮਹਲਾ ੧–੩੪, ਸਫ਼ਾ ੩੫੯

**ਭਾਵ :** ਮੇਰੇ ਮਨ ਵਿਚ ਲੁਕੇ ਹੋਏ ਪੰਜ (ਕਾਮ ਕ੍ਰੋਧ ਆਦਿਕ) ਵਸਦੇ ਹਨ, ਮੇਰਾ ਮਨ ਥਿਰ ਨਹੀਂ ਰਹਿੰਦਾ (ਇਨ੍ਹਾਂ ਪੰਜਾਂ ਦੀ ਪ੍ਰੇਰਨਾ ਅਧੀਨ) ਭਟਕਦਾ ਫਿਰਦਾ ਹੈ, ਉਨ੍ਹਾਂ ਵਾਂਗਣ ਜੋ **ਗ੍ਰਿਹ ਤਿਆਗੀ** ਹੋਏ ਹੋਏ ਦਰ ਦਰ ਫਿਰਦੇ ਹਨ ।
[ਵੇਖੋ, ੨੮੬]

**ਉਦਾਸੇਰਾ,** ਉਪਰਾਮ, ਗ਼ਮਗੀਨ । ੩੦੧

**ਚਲਚਿਤ ਜੋਗੀ ਆਸਣੁ ਤੇਰਾ ॥**
**ਸਿੰਙੀ ਵਾਜੈ ਨਿਤ ਉਦਾਸੇਰਾ ॥ ... ॥ ੩ ॥**

ਰਾਮ. ਮਹਲਾ ੫–੧੩, ਸਫ਼ਾ ੮੮੬

**ਭਾਵ :** ਹੇ ਜੋਗੀ ! ਤੇਰਾ ਚਿਤ ਚਲਾਏਮਾਨ ਹੈ, ਭਾਵੇਂ ਅਹਿੱਲ ਆਸਨ ਜਮਾ ਕੇ ਬੈਠਾ ਹੈਂ, ਭਾਵੇਂ ਤੂੰ ਸਿੰਙੀ ਵਜਾਉਂਦਾ ਹੈਂ (ਆਪਣਾ ਹਰਖ ਦੱਸਣ ਲਈ) ਪਰ ਮਨ ਤੇਰਾ **ਗ਼ਮਗੀਨ** ਹੈ ।
[ਵੇਖੋ, ੨੮੬]

**ਉਦਾਰਉ,** ਵਿਸ਼ਾਲ । ੩੦੨

**ਉਦਾਰਉ ਚਿਤ,** ਵਿਸ਼ਾਲ ਹਿਰਦੇ ਵਾਲਾ ।

**ਉਦਾਰਉ ਚਿਤ ਦਾਰਿਦ ਹਰਨ**
**ਪਿਖੰਤਿਹ ਕਲਮਲ ਤ੍ਰਸਨ ॥ ... ॥ ੭ ॥**

ਸਵਈ. ਮਹਲਾ ੨ ਕੇ, ਸਫ਼ਾ ੧੩੯੨

**ਭਾਵ :** ਇਹ ਤੁਕਾਂ ਗੁਰੂ ਅੰਗਦ ਦੇਵ ਪ੍ਰਥਾਇ ਹਨ, (ਗੁਰੂ ਅੰਗਦ) **ਉਦਾਰ ਚਿਤ** ਹੈ, ਦਰਿੱਦਰ ਨਾਸ਼ ਕਰਨ ਵਾਲਾ ਹੈ, ਉਸ ਦੇ ਦਰਸ਼ਨ ਨਾਲ ਪਾਪ ਡਰ ਕੇ ਨੱਸਦੇ ਹਨ ।
[ਸੰਸ. उदार (**ਉਦਾਰ**), ਦਾਨੀ, ਸ੍ਰੇਸ਼ਟ, ਵੱਡਾ, ਵਿਸ਼ਾਲ ।]

**ਉਦਾਰੁ,** ਵੱਡੇ ਦਿਲ ਵਾਲਾ, ਵਿਸ਼ਾਲ ਹਿਰਦੇ ਵਾਲਾ, ਸਖੀ, ਦਾਨੀ । ੩੦੩

**ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥**
**ਸਬਦ ਸਾਰੁ ਹਰਿ ਸਮ ਉਦਾਰੁ**
**ਅਹੰਮੇਵ ਨਿਵਾਰਣੁ ॥ ... ॥ ੭ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** ਸੱਲ ਭੱਟ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਕਰਦਾ ਹੈ : ਧਰਮ (ਦੇ ਪੱਖ ਵਿਚ) ਤੁਸੀਂ ਧੀਰਜਵਾਨ ਹੋ, ਗੁਰਮਤ ਦੇ ਡੂੰਘੇ (ਜਾਣਕਾਰ) ਹੋ ਅਤੇ ਦੂਜਿਆਂ ਦੇ ਦੁੱਖ ਦੂਰ ਕਰਨ ਵਾਲੇ ਹੋ । ਆਪ ਹਰੀ ਸਮਾਨ **ਉਦਾਰ** (ਖੁਲ੍ਹੇ ਦਿਲ ਵਾਲੇ, ਸਖੀ) ਹੋ, ਸ੍ਰੇਸ਼ਟ ਸ਼ਬਦ (ਨਾਮ) ਦੀ ਦਾਤ ਬਖਸ਼ਦੇ ਹੋ । ਆਪ ਹਉਮੈ ਨਿਵਾਰਣ ਵਾਲੇ ਹੋ ।

**ਮਤਲਬ :** ਗੁਰੂ ਅਰਜਨ ਦੇਵ ਜੀ ਦੀ ਬਹੁ ਪਰਕਾਰ ਦੀ ਯੋਗਤਾ ਦਾ ਜ਼ਿਕਰ ਹੈ। ਕਿਹਾ ਹੈ, ਧਰਮ ਦੇ ਪੱਖ ਵਿਚ ਆਪ ਦੇ ਅੰਦਰ ਪੂਰਨ ਦ੍ਰਿੜ੍ਹਤਾ ਹੈ। ਕੋਈ ਵੀ ਡਰ ਭੈ ਲਾਲਚ ਆਪ ਨੂੰ ਸਦਾਚਾਰ ਦੇ ਨਿਯਮਾਂ ਤੋਂ ਡੁਲਾ ਨਹੀਂ ਸਕਦਾ। ਗਿਆਨ ਦੇ ਪੱਖ ਵਿਚ ਆਪ ਦੀ ਜਾਣਕਾਰੀ ਬੜੀ ਗੰਭੀਰ ਹੈ। ਗੰਭੀਰ ਕਹਿਣ ਤੋਂ ਮੁਰਾਦ ਇਸ ਗੱਲ ਦੀ ਹੈ ਕਿ ਆਪ ਦੀ ਸੂਝ ਬੂਝ ਬਾਹਰਲੀਆਂ ਉਪਰਲੀਆਂ ਗੱਲਾਂ ਦੇ ਮੁਕਾਬਲੇ ਤੇ ਹਿਰਦੇ ਦੀ ਅੰਤਰ ਅਵਸਥਾ ਦਾ ਆਪ ਨੂੰ ਗਿਆਨ ਹੈ। ਏਸੇ ਤਰ੍ਹਾਂ ਸਮਾਜਕ ਪੱਖ ਤੋਂ ਕਿਹਾ ਹੈ ਕਿ ਆਪ ਬੜੇ ਉਦਾਰ ਹੋ, ਹਰ ਕਿਸੇ ਦੀ ਆਰਥਕ ਸਹਾਇਤਾ ਖੁਲ੍ਹੇ ਦਿਲ ਨਾਲ ਕਰਦੇ ਹੋ। ਪਰ ਸਭ ਤੋਂ ਵੱਡੀ ਚੀਜ਼ ਜੋ ਆਪ ਪਾਸ ਹੈ ਉਹ ਪਰਮਾਰਥਕ ਵਸਤ ਹੈ। ਇਸ ਦੀ ਦਾਤ ਤੁਸੀਂ ਨਾਮ ਦਾਨ ਦੀ ਬਖਸ਼ਿਸ਼ ਵਿਚ ਵੰਡਦੇ ਹੋ ਜਿਸ ਨਾਲ ਲੋਕਾਂ ਦਾ ਹਉਮੈ ਦਾ ਰੋਗ ਕੱਟਿਆ ਜਾਂਦਾ ਹੈ, ਜਿਸ ਦੇ ਫਲਸਰੂਪ ਉਹ ਮੁਕਤ ਹੋ ਜਾਂਦੇ ਹਨ।

[ਵੇਖੋ, ੩੦੨]

**ਉਦਿਆਨ,** ਬਸਤੀ-ਰਹਿਤ ਥਾਂ, ਉੱਜਾੜ। ੩੦੪

**ਪਉੜੀ ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥ ... ॥੭॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੭

**ਭਾਵ :** ਕੋਈ ਟੁੱਟੀ ਹੋਈ ਝੌਂਪੜੀ ਵਿਚ ਵਸਦਾ ਹੋਵੇ, ਕਪੜੇ ਸਾਰੇ ਫਟੇ ਹੋਣ, ਉੱਚੀ ਜਾਤ ਵਿਚੋਂ ਨਾ ਹੋਵੇ, ਨਾ ਉਸ ਦੀ ਇੱਜ਼ਤ ਹੋਵੇ, ਨ ਕਿਤੇ ਆਦਰ ਹੋਵੇ, **ਉੱਜਾੜ** ਵਿਚ ਭਟਕਦਾ ਹੋਵੇ, (ਪਰ ਜੇ ਹਰਿਨਾਮ ਵਿਚ ਰਚਿਆ ਹੈ, ਤਾਂ ਉਹ ਸਗਲੀ ਸ੍ਰਿਸ਼ਟੀ ਦਾ ਰਾਜਾ ਹੈ)।

[**ਸੰਸ.** **उद्यानम्** (**ਉਦਯਾਨਮ੍**, ਬਗੀਚੀ, ਜੰਗਲ), **ਪ੍ਰਾ.** **उज्जाण** (ਉੱਜਾਣ), **ਪੰ.** ਉੱਜਾੜ।]

**ਉਦਿਆਨ,** ਉੱਜਾੜ। ੩੦੫

**ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ**
**ਪ੍ਰਿਥਵੀ ਨਵ ਖੰਡਣਹ ॥**
**ਬਿਸਰੰਤ ਹਰਿ ਗੋਪਾਲਹ ਨਾਨਕ ਤੇ**
**ਪ੍ਰਾਣੀ ਉਦਿਆਨ ਭਰਮਣਹ ॥ ੧ ॥**

ਜੈਤ. (ਵਾਰ) ਮਹਲਾ ੫-੯, ਸਫ਼ਾ ੭੦੭

**ਭਾਵ :** ਸੁਰਗ ਵਰਗੀ ਥਾਂ ਤੇ ਰਹਿੰਦੇ ਹੋਣ, ਨਵਖੰਡ ਪ੍ਰਿਥਵੀ ਵੀ ਜਿੱਤ ਲਈ ਹੋਵੇ, ਪਰ ਜੇ ਹਰਿ ਗੋਪਾਲ ਨੂੰ ਵਿਸਾਰਿਆ ਹੋਇਆ ਹੈ, ਤਾਂ ਐਸੇ ਪ੍ਰਾਣੀ ਮਾਨੋ **ਉਜਾੜ** ਵਿਚ ਭਟਕ ਰਹੇ ਹਨ।

**ਬਸੰਤਿ,** ਵਸਦੇ, ਰਹਿੰਦੇ।

[ਵੇਖੋ, ੩੦੪]

**ਉਦਿਆਨ,** ਉਜਾੜ। ੩੦੬

**ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥**
**ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥ ੨ ॥**

ਗਉੜੀ (ਮਾਲਾ) ਮਹਲਾ ੫-੧੬੦, ਸਫ਼ਾ ੨੧੫

**ਭਾਵ :** ਉਹੋ ਇਕੋ ਸੁਆਮੀ ਹੈ, ਜੋ ਘਰ ਵਿਚ ਵੀ ਵਸਦਾ ਹੈ ਅਤੇ **ਉਜਾੜ** ਵਿਚ ਵੀ ਵਸਦਾ ਦ੍ਰਿਸ਼ਟੀ ਆ ਰਿਹਾ ਹੈ। ਉਹ ਹਰ ਥਾਂ ਪਰੀਪੂਰਣ ਹੈ। ਇਸ ਬਾਬਤ ਜੋ ਭਰਮ ਸਨ ਉਹ ਸੰਤਾਂ ਨੇ ਦੂਰ ਕਰ ਦਿਤੇ ਹਨ, ਅਤੇ ਨਿਰਭੈ ਹੋ ਗਏ ਹਾਂ।

**ਮਤਲਬ :** ਜਦੋਂ ਭਰਮ ਦੂਰ ਹੋ ਗਏ ਤਾਂ ਡਰ ਹਟ ਗਿਆ। ਭਿਆਨਕ ਉਜਾੜ ਵਿਚ ਵੀ ਹੁਣ ਓਹੋ ਪਰਮਾਤਮਾ ਪਰੀਪੂਰਣ ਨਜ਼ਰ ਆ ਰਿਹਾ ਹੈ।

**ਬਾਸ,** ਘਰ। **ਬਾਸਰੀ,** ਵਸਨ ਵਾਲਾ।

[ਵੇਖੋ, ੩੦੪]

**ਉਦਿਆਨ,** ਉਜਾੜ। ੩੦੭

**ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥**
**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥ ... ॥ ੯ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੭

**ਭਾਵ :** (ਅੰਞਾਣ ਲੋਕਾਂ ਨੇ) ਮਹਾਂ ਭਿਆਨਕ **ਉਜਾੜ** ਨੂੰ ਨਗਰ ਕਰਕੇ ਮੰਨਿਆ ਹੈ, ਝੂਠੀ ਸਾਮੱਗਰੀ ਨੂੰ ਵੇਖ ਕੇ ਸੱਚ ਕਰਕੇ ਜਾਣਿਆ ਹੈ।

[ਵੇਖੋ, ੩੦੪]

**ਉਦਿਆਨ,** ਉਜਾੜ। ੩੦੮

**ਮਹਾ ਉਦਿਆਨ ਪਾਵਕ ਸਾਗਰ ਭਏ**
**ਹਰਖ ਸੋਗ ਮਹਿ ਬਸਨਾ ॥**
**ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ**
**ਜਪਿ ਅੰਮ੍ਰਿਤੁ ਹਰਿ ਰਸਨਾ ॥ ੨ ॥**

ਆਸਾ ਮਹਲਾ ੫-੫੦, ਸਫ਼ਾ ੩੮੩

**ਭਾਵ :** (ਇਸ ਜਗਤ ਦੀ ਅਸਲੀਅਤ ਕੀ ਹੈ ?) ਜਾਂ ਤੇ ਇਹ ਮਹਾਂ **ਉਜਾੜ** ਹੈ (ਜਿਸ ਵਿਚ ਲੋਕ ਪਾਗਲ ਹੋਏ ਫਿਰਦੇ ਹਨ)

ਜਾਂ ਇਹ ਅੱਗ ਦਾ ਸਮੁੰਦਰ ਹੈ, (ਤ੍ਰਿਸ਼ਨਾ ਦੀ ਅੱਗ ਦਾ) । ਇਸ ਵਿਚ ਰਹਿਣਾ ਹਰਖ ਸੋਗ ਦੇ ਚੱਕਰ ਵਿਚ ਵਸੇ ਰਹਿਣਾ ਹੈ । ਸਤਿਗੁਰੂ ਨੂੰ ਭੇਟ ਕੇ, ਅੰਮ੍ਰਿਤ ਰੂਪੀ ਨਾਮ ਨੂੰ ਰਸਨਾ ਨਾਲ ਜਪ ਕੇ ਮਨ ਨਿਰਮਲ ਹੋ ਗਿਆ (ਇਸ ਨਾਲ ਉਜਾੜ ਦੇ ਭੈ ਅਤੇ ਤ੍ਰਿਸ਼ਨਾ ਦੀ ਅੱਗ ਤੋਂ ਬਚ ਗਏ) ।
[ਵੇਖੋ, ੩੦੪]

**ਉਦਿਆਨ ਕੁਸਮ,** ਜੰਗਲੀ ਫੁੱਲ । ੩੦੯

**ਜਿਉ ਉਦਿਆਨ ਕੁਸਮ ਪਰਫੁਲਿਤ**
**ਕਿਨਹਿ ਨ ਘ੍ਰਾਉ ਲਇਓ ॥**
**ਤੈਸੇ ਭ੍ਰਮਤ ਅਨੇਕ ਜੋਨਿ ਮਹਿ**
**ਫਿਰਿ ਫਿਰਿ ਕਾਲ ਹਇਓ ॥ ੨ ॥**

ਗਉੜੀ ਕਬੀਰ–੫੯, ਸਫ਼ਾ ੩੩੬

**ਭਾਵ : ਜੰਗਲੀ ਫੁੱਲ** ਖਿੜਦਾ ਹੈ, (ਬੇਕਦਰਾ ਮੁਰਝਾ ਜਾਂਦਾ ਹੈ), ਕੋਈ ਉਸ ਨੂੰ ਸੁੰਘਦਾ ਨਹੀਂ (ਨਾਮ ਵਿਹੂਣਾ ਮਨੁੱਖ) ਅਨੇਕ ਜੂਨਾਂ ਵਿਚ ਫਿਰਦਾ ਹੈ, ਬਾਰ ਬਾਰ ਕਾਲ ਉਸ ਨੂੰ ਮਾਰਦਾ ਹੈ । (ਉਸ ਦਾ ਜੀਵਨ ਵੀ ਵਿਅਰਥ ਚਲਾ ਜਾਂਦਾ ਹੈ), ਉਹ ਵੀ ਕਿਸੇ ਦੇ ਕੰਮ ਨਹੀਂ ਆਉਂਦਾ ਜੋ ਉਸ ਦੀ ਕਦਰ ਪਾ ਸਕੇ ।
**ਘ੍ਰਾਉ ਲਇਓ,** ਸੁੰਘਿਆ (ਘ੍ਰਾਣ, ਖ਼ੁਸ਼ਬੋ) ।
[ਵੇਖੋ, ੩੦੪]

**ਉਦਿਆਨਦ,** ਜੰਗਲ, ਉਜਾੜ । ੩੧੦

**ਜਹਾ ਸ੍ਰਵਨ ਹਰਿ ਕਥਾ ਨ ਸੁਨੀਐ**
**ਤਹ ਮਹਾ ਭਇਆਨ ਉਦਿਆਨਦ ॥**
**ਜਹਾਂ ਕੀਰਤਨੁ ਸਾਧ ਸੰਗਤਿ ਰਸੁ**
**ਤਹ ਸਘਨ ਬਾਸ ਫਲਾਂਨਦ ॥ ੨ ॥**

ਸਾਰੰਗ ਮਹਲਾ ੫–੭, ਸਫ਼ਾ ੧੨੦੪

**ਭਾਵ :** ਜਿਥੇ ਕੰਨਾਂ ਨਾਲ ਹਰੀ ਕਥਾ ਨਹੀਂ ਸੁਣੀ ਜਾਂਦੀ, ਉਥੇ ਸਮਝੋ ਕਿ ਭਿਆਨਕ **ਉਜਾੜ** ਹੈ । ਜਿਥੇ ਕੀਰਤਨ ਅਤੇ ਸਾਧ ਸੰਗਤ ਵਾਲਾ ਰਸ ਬੱਝਾ ਹੈ, ਉਥੇ (ਐਸੀ ਬਗੀਚੀ ਹੈ, ਜਿਥੇ) ਫੁੱਲਾਂ ਦੀ ਘਣੀ ਖ਼ੁਸ਼ਬੋ ਹੈ ਅਤੇ ਫਲਾਂ (ਦੇ ਰਸ) ਦਾ ਅਨੰਦ ਹੈ ।
[**ਉਦਿਆਨ** + **ਦ,** ਉਜਾੜ । ਵੇਖੋ, ੩੦੪]

**ਉਦਿਆਨਾ,** ਜੰਗਲਾਂ ਵਿਚ । ੩੧੧

**ਤੀਰਥ ਵਰਤ ਨੇਮ ਕਰਹਿ ਉਦਿਆਨਾ ॥**
**ਜਤੁ ਸਤੁ ਸੰਜਮੁ ਕਥਹਿ ਗਿਆਨਾ ॥ ... ॥ ੧੩ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

**ਭਾਵ :** (ਕੋਈ) ਤੀਰਥੀਂ ਜਾਂਦੇ ਹਨ, (ਕੋਈ) ਵਰਤ (ਰਖਣ) ਦਾ ਨੇਮ ਕਰਦੇ ਹਨ, (ਕੋਈ) **ਜੰਗਲਾਂ ਵਿਚ** ਜੀਵਨ ਬਿਤਾਉਂਦੇ ਹਨ । ਕੋਈ ਜਤ ਸਤ ਸੰਜਮ ਧਾਰਦੇ ਹਨ, ਕੋਈ ਗਿਆਨ ਕਥਦੇ ਹਨ, (ਪਰ ਰਾਮ ਨਾਮ ਬਿਨਾਂ ਕਿਉਂ ਸੁਖ ਪਾਵਣਗੇ ? ਸਤਿਗੁਰੂ ਬਿਨਾਂ ਭਰਮ ਦੂਰ ਨਹੀਂ ਹੁੰਦਾ ।)
[ਵੇਖੋ, ੩੦੪]

**ਉਦਿਆਨਾ,** ਜੰਗਲਾਂ ਵਿਚ, ਉਜਾੜਾਂ ਵਿਚ । ੩੧੨

**ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ**
**ਨਹ ਉਪਜਿਓ ਕਛੁ ਗਿਆਨਾ ॥**
**ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ ੨ ॥**

ਸੋਰਠਿ ਮਹਲਾ ੯–੩, ਸਫ਼ਾ ੬੩੨

**ਭਾਵ :** ਨਾ ਤੂੰ ਹਰੀ ਦਾ ਸਿਮਰਨ ਕੀਤਾ, ਨਾ ਗੁਰੂ ਜਨ ਦੀ ਸੇਵਾ ਕੀਤੀ, ਨਾ ਹੀ ਕੁਛ ਗਿਆਨ ਪਰਗਟ ਹੋਇਆ । ਹਿਰਦੇ ਵਿਚ ਤਾਂ ਤੇਰੇ ਨਿਰੰਜਨ ਹੈ, ਪਰ ਤੂੰ **ਜੰਗਲਾਂ ਵਿਚ** ਲਭਦਾ ਰਹਿਓਂ ।
[ਵੇਖੋ, ੩੦੪]

**ਉਦਿਆਨੀ,** ਉਜਾੜਾਂ ਵਿਚ ਨਿਵਾਸ ਕਰਨ ਵਾਲਾ, ਜੰਗਲਾਂ ਵਿਚ ਵਿਚਰਣ ਵਾਲਾ, ਸੰਨਿਆਸੀ । ੩੧੩

**ਪਉੜੀ ॥ ... ਗਿਆਨ ਧਿਆਨ ਤੀਰਥ ਇਸਨਾਨੀ ॥**
**ਸੋਮਪਾਕ ਅਪਰਸ ਉਦਿਆਨੀ ॥ ... ॥ ੧੬ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੩

**ਭਾਵ :** ਭਾਵੇਂ ਕੋਈ ਗਿਆਨੀ ਹੋਵੇ, ਭਾਵੇਂ ਧਿਆਨੀ ਹੋਵੇ, ਭਾਵੇਂ ਤੀਰਥ ਇਸ਼ਨਾਨੀ ਹੋਵੇ, ਭਾਵੇਂ ਆਪਣੇ ਹੱਥ ਦੀ ਪੱਕੀ ਰੋਟੀ ਖਾਣ ਵਾਲਾ ਹੋਵੇ, ਭਾਵੇਂ ਕਿਸੇ ਨਾਲ ਨਾ ਭਿੱਟਦਾ ਹੋਵੇ, ਭਾਵੇਂ **ਸੰਨਿਆਸੀ** ਹੋਵੇ, (ਪਰ ਜੇ ਰਾਮ ਨਾਮ ਨਾਲ ਹਿਤ ਨਹੀਂ) ਤਾਂ ਉਸ ਨੂੰ ਸੱਚੀ ਪ੍ਰਾਪਤੀ ਨਹੀਂ ਹੋਈ ।
[ਵੇਖੋ, ੩੦੪]

**ਉਦਿਆਨੇ,** ਜੰਗਲਾਂ ਵਿਚ । ੩੧੪

**ਹਾਟੀ ਬਾਟੀ ਰਹਹਿ ਨਿਰਾਲੇ**
**ਰੂਖਿ ਬਿਰਖਿ ਉਦਿਆਨੇ ॥ ... ॥ ੭ ॥**

ਰਾਮ. (ਗੋਸਟਿ.) ਮਹਲਾ ੧. ਸਫ਼ਾ ੯੩੮–੩੯

**ਭਾਵ :** ਇਹ ਖਿਆਲ ਲੋਹਾਰੀਪਾ ਜੋਗੀ ਦੇ ਹਨ, ਜਿਸ ਵਿਚ ਉਹ ਆਪਣਾ ਮਤ ਦੱਸਦਾ ਹੈ :—

ਹੱਟੀਆਂ ਵਾਲੀਆਂ ਥਾਵਾਂ (ਨਗਰ ਅਤੇ ਬਸਤੀਆਂ) ਤੋਂ ਦੂਰ ਰਹੇ, ਉਨ੍ਹਾਂ ਵਾਟਾਂ (ਸੜਕਾਂ) ਤੋਂ ਵੀ ਦੂਰ ਰਹੇ (ਜੇਹੜੇ ਰਸਤੇ ਨਗਰਾਂ ਵਲ ਜਾਂਦੇ ਹਨ), ਮਨੁੱਖ ਰਹਵੇ **ਜੰਗਲਾਂ ਵਿਚ,** ਰੁੱਖਾਂ ਬਿਰਖਾਂ ਹੇਠ ਗੁਜ਼ਾਰਾ ਕਰੇ।

**ਹਾਟੀ ਬਾਟੀ,** ਬਸਤੀਆਂ (ਅਤੇ ਬਸਤੀਆਂ ਨੂੰ ਜਾਣ ਵਾਲੀਆਂ) ਸੜਕਾਂ।

[ਵੇਖੋ, ੩੦੪]

**ਉਦਿਆਨੈ,** ਬਨ ਵਿਚ, ਜੰਗਲ ਵਿਚ। ੩੧੫

**ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ... ॥ ੩ ॥**

ਗਉੜੀ (ਅਸਟ.) ਮਹਲਾ ੧–੬, ਸਫ਼ਾ ੨੨੩

**ਭਾਵ :** ਉਸ ਲਈ ਸੂਰਜ, ਚੰਦ (ਧੁੱਪ, ਛਾਂ, ਗਰਮੀ, ਸਰਦੀ) ਇਕ ਬਰਾਬਰ ਹੈ। ਉਸ ਲਈ ਘਰ ਜਾਂ **ਜੰਗਲ ਵਿਚ** ਵਾਸਾ ਇਕੋ ਬਰਾਬਰ ਹੈ।

**ਮਤਲਬ :** ਸੱਚੇ ਜੋਗੀ ਦੇ ਲੱਛਣ ਕਹੇ ਹਨ।

[ਵੇਖੋ, ੩੦੪]

**ਉਦਿਆਨੈ,** ਜੰਗਲ ਵਿਚ। ੩੧੬

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ ... ॥ ੧ ॥**

ਗਉੜੀ (ਅਸਟ.) ਮਹਲਾ ੧–੨, ਸਫ਼ਾ ੨੨੧

**ਭਾਵ :** ਕਾਇਆਂ ਇਕ **ਜੰਗਲ** ਵਾਕਣ ਹੈ, ਮਨ ਇਸ ਕਾਇਆਂ **ਵਿਚ** ਹਾਥੀ ਹੈ, ਗੁਰ ਅੰਕੁਸ਼ ਹੈ (ਕੁੰਡਾ), (ਜਿਸ ਨਾਲ ਹਾਥੀ ਕਾਬੂ ਵਿਚ ਰਹਿੰਦਾ ਹੈ)। ਉਸ ਉਤੇ ਜੋ ਨਿਸ਼ਾਨ ਪੈਂਦਾ ਹੈ, ਉਹ ਸੱਚ ਸ਼ਬਦ ਦਾ ਹੈ।

**ਮਤਲਬ :** ਮਨ ਨੂੰ ਨਿਰੁਧ ਕਰਨ ਦੇ ਸਾਧਨ ਦੀ ਲੋੜ ਨਹੀਂ। ਜ਼ਰੂਰਤ ਹੈ, ਮਨ ਨੂੰ ਕੋਈ ਕੁੰਡਾ ਸਿੱਧੇ ਰਾਹ ਰਖੇ, ਅਤੇ ਸ਼ਬਦ-ਕਮਾਈ ਦਾ ਨਿਸ਼ਾਨ ਉਸ ਉਤੇ ਉਕਰਿਆ ਜਾਵੇ।

[ਵੇਖੋ, ੩੦੪]

**ਉਦਿਮ,** ਉੱਦਮ ਨਾਲ। ੩੧੬ (ੳ)

**ਭਾਗ ਉਦਿਮ ਲਬਧੰ ਮਾਇਆ**
**ਨਾਨਕ ਸਾਧ ਸੰਗਿ ਖਲ ਪੰਡਿਤਹ ॥ ੩੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੬

**ਭਾਵ :** ਮਾਇਆ ਦੀ ਪ੍ਰਾਪਤੀ ਚੰਗੇ ਭਾਗਾਂ ਅਤੇ **ਉੱਦਮ ਨਾਲ** ਹੁੰਦੀ ਹੈ। ਪਰ ਸਾਧ ਸੰਗਤ ਵਿਚ ਬਲ ਹੈ ਇਕ ਮੂਰਖ ਨੂੰ ਪੰਡਿਤ ਬਣਾ ਦੇਣ ਦਾ।

**ਮਤਲਬ :** ਮਾਇਆ ਪ੍ਰਾਪਤੀ ਲਈ ਪਿਛਲੇ ਕੀਤੇ ਕਰਮਾਂ ਦੀ ਅਤੇ ਏਸ ਜਨਮ ਵਿਚ ਕੀਤੇ ਉੱਦਮ ਦੀ ਲੋੜ ਹੈ। ਪਰ ਪਰਮਾਰਥ ਲਈ ਮਿਹਰ ਦੀ ਜ਼ਰੂਰਤ ਹੈ। ਇਸ ਲਈ ਵਿੱਦਿਆ ਦੀ ਵੀ ਆਵਸ਼ਕਤਾ ਨਹੀਂ। ਸਾਧ ਸੰਗਤ ਦੀ ਮਿਹਰ ਦ੍ਰਿਸ਼ਟੀ ਨਾਲ ਮੂਰਖ ਵੀ ਇਤਨੇ ਗਿਆਨੀ ਹੋ ਜਾਂਦੇ ਹਨ ਕਿ ਪੰਡਿਤ ਪਿਛੇ ਪੈ ਜਾਂਦੇ ਹਨ।

[ਵੇਖੋ, ੨੬੬]

**ਉਦੈ,** ਜੀਵਨ ਪ੍ਰਾਪਤ ਕਰਨਾ,

**ਉਦੈ ਅਸਤ,** ਜੀਵਨ ਮਰਨ। ੩੧੭

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸੀ**
**ਤਉ ਸਦਾ ਸਹਜਿ ਲਿਵ ਲੀਣਾ ॥ ੩ ॥**

ਆਸਾ ਕਬੀਰ–੧, ਸਫ਼ਾ ੪੭੫

**ਭਾਵ :** ਆਤਮ ਵਸਤੂ ਪੈਦਾ ਨਹੀਂ ਹੋਈ, ਪਰ (ਮੂਰਖ) ਇਸ ਨੂੰ ਪੈਦਾ ਹੋਈ ਸਮਝਦਾ ਹੈ। ਆਤਮਾ ਤਾਂ ਭਾਵ ਅਭਾਵ ਤੋਂ ਬਗ਼ੈਰ ਹੈ (ਜਨਮ ਮਰਨ ਤੋਂ ਰਹਿਤ ਹੈ)। ਜਦੋਂ ਮਨੁੱਖ ਦਾ ਆਤਮਾ ਬਾਰੇ **ਜਨਮ ਮਰਨ** ਦਾ ਭਰਮ ਹਟ ਜਾਏਗਾ ਅਤੇ ਉਸ ਦਾ ਮਨ ਅਤੇ ਬੁਧੀ ਏਸ ਅਗਿਆਨ ਤੋਂ ਨਿਰਮਲ ਹੋ ਜਾਣਗੇ, ਤਾਂ ਉਹ ਹਮੇਸ਼ਾਂ ਸਹਜ ਵਿਚ ਇਕ ਰਸ ਲੀਨ ਰਹੇਗਾ।

[**ਸੰਸ.** ਤਦਯ: (**ਉਦਯ:**), ਉਗਣਾ, ਨਿਕਲਣਾ, (ਸੂਰਜ ਦਾ ਚੜ੍ਹਨਾ)।]

**ਉਦੈ,** ਉਜਾਗਰ ਹੋਏ, ਜਾਗੇ। ੩੧੮

**ਜਬ ਲਉ ਨਹੀ ਭਾਗ ਲਿਲਾਰ ਉਦੈ**
**ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥ ... ॥ ੬ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੯

**ਭਾਵ :** ਜਦ ਤਕ ਮੱਥੇ ਦੇ ਭਾਗ ਨਹੀਂ ਸਨ **ਉਜਾਗਰ ਹੋਏ,** ਉਦੋਂ ਤਕ (ਅਸੀਂ) ਕਈ ਪਾਸੇ ਭਟਕਦੇ ਫਿਰਦੇ ਰਹੇ।

[ਵੇਖੋ, ੩੧੭]

**ਉਦੈ ਭਾਨੁ,** ਚੜ੍ਹਦਾ ਸੂਰਜ, ਪਹੁ ਫੁਟਾਲਾ, ਮੁਰਾਦ ਪਾਰਬ੍ਰਹਮ ਦੇ ਸਾਖਿਆਤਕਾਰ ਤੋਂ ਹੈ। ੩੧੯

**ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥**
**ਕਹਿ ਕਬੀਰ ਮਨਿ ਭਇਆ ਪ੍ਰਗਾਸਾ**
**ਉਦੈ ਭਾਨੁ ਜਬ ਚੀਨਾ ॥ ੨ ॥**

ਗਉੜੀ ਗੁਆ. (ਅਸਟ.) ਕਬੀਰ–੪੩, ਸਫ਼ਾ ੩੩੨

**ਭਾਵ :** ਹਨੇਰੀ ਪਿਛੋਂ ਮੀਂਹ ਵਸਿਆ (ਸੋਕਿਆਂ ਪਿਛੋਂ ਪ੍ਰੇਮ ਜਲ ਦੀ ਬਰਖਾ ਹੋਈ) ਤਾਂ ਤੇਰਾ ਜਨ ਰਸ ਨਾਲ ਭਿੱਜ ਗਿਆ। ਫੇਰ ਜਿਸ ਵੇਲੇ **ਸੂਰਜ ਚੜ੍ਹਿਆ** ਤਾਂ ਮਨ ਵਿਚ ਪ੍ਰਕਾਸ਼ ਹੋ ਗਿਆ। [ਵੇਖੋ, ੩੧੭]

**ਉਦੋ ਸਾਹੈ,** ਨਵੇਂ ਅਮੀਰ ਹੋਏ ਸ਼ਾਹ ਦੀ। ੩੨੦

**ਮਹਲਾ ੧ ॥**
**ਉਦੋ ਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥**
**ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥...॥ ੨੯ ॥**

ਸਲੋਕ (ਵਧੀਕ) ਮਹਲਾ ੧, ਸਫਾ ੧੪੧੨

**ਭਾਵ :** ਇਕ **ਨਵੇਂ ਬਣੇ ਅਮੀਰ ਸ਼ਾਹ** (Upstart) ਦੀ ਕੀ ਨਿਸ਼ਾਨੀ ਹੈ ? ਸਿਰਫ਼ ਇਹ ਕਿ ਉਥੇ ਅੰਨ (ਖਾਣ ਪੀਣ) ਦੀ ਤੋਟ ਨਹੀਂ। ਉਸ ਦੀ ਉਦੋਸੀਆ (ਦਿਖਾਵੇ ਦੀ ਸ਼ਾਨ) ਘਰ ਦੇ ਠਾਠ ਤੋਂ ਹੀ ਦਿਸ ਰਹੀ ਹੈ। ਕੁੜੀਆਂ ਅਤੇ ਰੰਨਾਂ ਦੀ ਧਮੱਚੜ ਮਚੀ ਹੋਈ ਹੈ।

['ਉਦੋਸਾਹੇ' ਅਤੇ 'ਉਦੋਸੀਅ' **ਸੰਸ.** ਸ਼ਬਦ ਤਦਸ੍ਯ (**ਉਦਸ੍ਯ**), ਜਿਸ ਦੇ ਅਰਥ ਹਨ : ਉਪਰ ਵਲ ਉਠਾਇਆ ਗਿਆ, ਸੰਪ੍ਰਦਾਯ ਵਿਚ ਇਸ ਲਫ਼ਜ਼ ਦੇ ਅਰਥ ਹਨ : ਜਿਸ ਦਾ ਸ਼ਾਹ ਹੋਣਾ ਪ੍ਰਸਿੱਧ ਹੋ ਰਿਹਾ ਹੋਵੇ।]

**ਉਦੋਸੀਅ,** ਵਧ ਫੁੱਲ ਰਹੀ ਸ਼ਾਨ, ਪਾਤਸ਼ਾਹੀ। ੩੨੧

**ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥...॥ ੨੯ ॥**

ਸਲੋਕ (ਵਧੀਕ) ਮਹਲਾ ੧, ਸਫਾ ੧੪੧੨

**ਵੇਖੋ, ਉਦੋ ਸਾਹੈ (੩੨੦)**

[ਵੇਖੋ, ੩੨੦]

**ਉਦੋਤ,** ਉਜਾਗਰ ਹੋਣਾ, ਉਘੜਨਾ। ੩੨੨

**ਸਲੋਕੁ ॥ ਭਾਵੀ ਉਦੋਤ ਕਰਣੰ**
**ਹਰਿ ਰਮਣੰ ਸੰਜੋਗ ਪੂਰਨਹ ॥**
**ਗੋਪਾਲ ਦਰਸ ਭੇਟੰ ਸਫਲ**
**ਨਾਨਕ ਸੋ ਮਹੂਰਤਹ ॥ ੧ ॥**

ਜੈਤ. (ਵਾਰ) ਮਹਲਾ ੫–੧੫, ਸਫਾ ੭੦੯

**ਭਾਵ :** ਉਹ ਮਹੂਰਤ (ਵੇਲਾ) ਸਫਲ ਹੈ ਜਦੋਂ ਪੂਰਣ ਸੰਜੋਗਾਂ ਨਾਲ ਮੱਥੇ ਦੇ ਭਾਗ **ਉਜਾਗਰ ਹੋਣ,** ਅਤੇ ਹਰੀ ਦਾ ਸਿਮਰਣ ਕਰੀਏ ਅਤੇ ਉਸ ਦੇ ਦਰਸ਼ਨ ਹੋ ਜਾਣ।

**ਭਾਵੀ,** ਭਾਗ।

[**ਸੰਸ.** ਤਦ੍ + √ ਦ੍ਯੁਤ੍ (**ਉਦ੍ + √ ਦ੍ਯੁਤ੍,** ਚਮਕਣਾ) **ਦ੍ਯੋਤ:** (**ਦ੍ਯੋਤ:,** ਪ੍ਰਕਾਸ਼, ਪ੍ਰਭਾ)।]

**ਉਦੋਤੁ,** ਸਵੇਰਾ, ਚਾਨਣ, ਦਿਨ। ੩੨੩

**ਬਿਰਖੈ ਹੇਠਿ ਸਭਿ ਜੰਤ ਇਕਠੇ ॥**
**ਇਕਿ ਤਤੇ ਇਕਿ ਬੋਲਨਿ ਮਿਠੇ ॥**
**ਅਸਤੁ ਉਦੋਤੁ ਭਇਆ ਉਠਿ ਚਲੇ**
**ਜਿਉ ਜਿਉ ਅਉਧ ਵਿਹਾਣੀਆ ॥ ੧ ॥**

ਮਾਰੂ (ਅੰਜੁ.) ਮਹਲਾ ੫–੮, ਸਫਾ ੧੦੧੯

**ਭਾਵ :** ਸੰਸਾਰ ਰੂਪੀ ਬਿਛ ਦੇ ਹੇਠ ਸਾਰੇ ਜੀਵ ਆ ਇਕੱਠੇ ਹੋਏ ਹਨ, ਕੋਈ ਗੁਸੈਲਾ ਕੋਈ ਮਿੱਠਾ ਬੋਲਦਾ ਹੈ। ਸੂਰਜ ਡੁੱਬਣ (ਦੇ ਬਾਅਦ ਫੇਰ ਜਦ) **ਦਿਨ** ਚੜ੍ਹਿਆ (ਤਦ ਬਿਛਾਂ ਹੇਠ ਰਾਤ ਰਹੇ ਪੰਛੀਆਂ ਵਾਂਙ) ਉਠ ਕੇ ਚਲ ਪੈਣਗੇ, ਜਿਉਂ ਜਿਉਂ ਉਮਰਾ ਵਿਹਾਂਦੀ ਜਾਵੇਗੀ।

**ਮਤਲਬ :** ਸੰਸਾਰ ਰੈਣ ਬਸੇਰਾ ਹੈ। ਇਸ ਗੱਲ ਨੂੰ ਕੋਈ ਵਿਰਲਾ ਸਮਝਦਾ ਹੈ। ਕਈ ਤਾਂ ਐਸੇ ਮਨੁੱਖ ਹਨ, ਜੋ ਗੁੱਸੇ ਨਾਲ ਤੱਤੇ ਰਹਿੰਦੇ ਹਨ, ਜਿਸ ਤਰ੍ਹਾਂ ਕਿ ਦੁਨੀਆਂ ਉਨ੍ਹਾਂ ਦੀ ਸਦਾ ਦੀ ਮਲਕੀਅਤ ਹੈ। ਪਰ ਕੋਈ ਮਨੁੱਖ ਵੀ ਆਪਣੀ ਗਰਮ ਜੋਸ਼ੀ ਦੇ ਬਾਵਜੂਦ ਹਮੇਸ਼ਾਂ ਟਿਕ ਨਹੀਂ ਸਕਦਾ। ਸਾਰਿਆਂ ਉਪਰ ਇਹ ਅਸੂਲ ਹਾਵੀ ਹੈ :

**"ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥"**

[ਵੇਖੋ, ੩੨੨]

**ਉਦੋਤੁ,** ਪ੍ਰਕਾਸ਼, ਪ੍ਰਗਟਾਓ, ਜਾਗਰਣ। ੩੨੪

**ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ**
**ਨਾਮੁ ਨਵੈ ਨਿਧਿ ਪਾਈ ॥**
**ਉਦੋਤੁ ਭਇਓ ਪੂਰਨ ਭਾਵੀ ਕੋ**
**ਭੇਟੇ ਸੰਤ ਸਹਾਈ ॥ ੧ ॥**

ਮਲਾਰ ਮਹਲਾ ੫–੧੦, ਸਫਾ ੧੨੬੮

**ਭਾਵ :** ਹੁਣ ਮੈਨੂੰ ਨਾਮ ਰੂਪੀ ਨੌਵੇਂ ਨਿਧਾਂ ਮਿਲ ਗਈਆਂ ਹਨ, ਇਕ ਪਲ ਵੀ ਸੁੱਖ ਸਾਗਰ (ਪ੍ਰਭੂ) ਨਹੀਂ ਭੁੱਲਦਾ। ਪੂਰੇ ਭਾਗ **ਜਾਗ ਪਏ,** ਜਦ ਸਹਾਇਤਾ ਕਰਨ ਵਾਲੇ ਸੰਤ ਮਿਲ ਗਏ। [ਵੇਖੋ, ੩੨੨]

**ਉਧਉ,** ਕ੍ਰਿਸ਼ਨ ਜੀ ਦਾ ਭਗਤ। ੩੨੫

**ਉਧਉ ਅਕ੍ਰੂਰੁ ਤਿਲੋਚਨੁ ਨਾਮਾ**
**ਕਲਿ ਕਬੀਰ ਕਿਲਵਿਖ ਹਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੩ ॥**

ਸਵਈ, ਮਹਲੇ ੩ ਕੇ, ਸਫਾ ੧੩੯੩

**ਭਾਵ :** ਗੁਰੂ ਅਮਰਦਾਸ ਪ੍ਰਤੀ ਕਲਸਹਾਰ ਭਟ ਦੀਆਂ ਇਹ ਤੁਕਾਂ ਹਨ : **ਉਧਉ,** ਅਕ੍ਰੂਰ, ਤ੍ਰਿਲੋਚਨ, ਨਾਮਦੇਵ, ਕਬੀਰ ਆਦਿਕ ਭਗਤ, ਜਿਨ੍ਹਾਂ ਨੇ ਕਲਜੁਗ ਵਿਚ ਨਾਮ ਜਪ ਕੇ ਸਾਰੇ ਪਾਪਾਂ ਨੂੰ ਦੂਰ ਕੀਤਾ। ਉਹੀ ਅਛਲ ਨਾਮ, ਜਿਸ ਨੂੰ ਜਪ ਕੇ, ਭਗਤ ਸੰਸਾਰ ਸਾਗਰ ਤੋਂ ਪਾਰ ਹੋਏ, ਗੁਰੂ ਅਮਰਦਾਸ ਜੀ ਨੂੰ ਸਫੁਰਨ ਹੋਇਆ ਹੈ।

**ਉਧਉ (ਉਧੋ, ਉਧੌ, ਉਧੱਵ),** ਭਾਗਵਤ ਪੁਰਾਣ ਅਨੁਸਾਰ ਭਗਵਾਨ ਸ੍ਰੀ ਕ੍ਰਿਸ਼ਨ ਦਾ ਭਗਤ ਤੇ ਸਖਾ ਸੀ । ਇਹ ਆਤਮ ਗਿਆਨ ਉਪਦੇਸ਼ ਦੇਣ ਵਿਚ ਨਿਪੁੰਨ ਸੀ । ਸ੍ਰੀ ਕ੍ਰਿਸ਼ਨ ਜੀ ਨੇ ਇਸ ਨੂੰ ਇਕ ਵਾਰੀ ਬਿਰਹਾ ਵਿਚ ਤੜਪ ਰਹੀਆਂ ਗੋਪੀਆਂ ਨੂੰ ਸ਼ਾਂਤੀ ਦਾ ਉਪਦੇਸ਼ ਦੇਣ ਲਈ ਵੀ ਘਲਿਆ ਸੀ ।

ਰਿਸ਼ਤੇਦਾਰੀ ਦੇ ਲਿਹਾਜ਼ ਨਾਲ ਉਧਉ ਕ੍ਰਿਸ਼ਨ ਜੀ ਦਾ ਮਾਮਾ ਕਿਹਾ ਜਾਂਦਾ ਹੈ। ਇਹ ਆਮ ਤੌਰ ਤੇ ਮੰਨੀ ਹੋਈ ਗੱਲ ਹੈ। ਪਰ ਕਈ ਥਾਵਾਂ ਤੇ ਇਸ ਨੂੰ ਕ੍ਰਿਸ਼ਨ ਦਾ ਚਾਚਾ ਅਤੇ ਚਚੇਰਾ ਭਰਾ ਕਰਕੇ ਵੀ ਲਿਖਿਆ ਹੈ।

ਜਦ ਯਾਦਵਾਂ ਦਾ ਨਾਸ਼ ਹੋ ਗਿਆ ਤਾਂ ਇਹ ਪਤਾ ਲੱਗਾ ਕਿ ਸ੍ਰੀ ਕ੍ਰਿਸ਼ਨ ਜੀ ਵੀ ਨਿਜਧਾਮ ਚਲੇ ਜਾਣਗੇ ਤਾਂ, ਇਹ ਜਾਣ ਕੇ, ਉਧਉ ਜੀ, ਮੁਕਤੀ ਪ੍ਰਾਪਤ ਕਰਨ ਦੀ ਇੱਛਾ ਨਾਲ ਸ੍ਰੀ ਕ੍ਰਿਸ਼ਨ ਜੀ ਦੇ ਪਾਸ ਗਏ। ਇਸ ਸਮੇਂ ਦੋਵਾਂ ਵਿਚ ਜੋ ਆਤਮ-ਅਨਾਤਮ-ਵਿਵੇਕ ਦੇ ਵੀਚਾਰ ਹੋਏ ਉਹ ਭਾਗਵਤ-ਪੁਰਾਣ ਵਿਚ ਅੰਕਿਤ ਹਨ। (XI, 7–29)

ਉਧਉ ਜੀ ਦਾ ਅੰਤ ਬਦਰਿਕਾ ਆਸ਼੍ਰਮ ਵਿਚ ਲਿਖਿਆ ਹੈ। ਉਨ੍ਹਾਂ ਨੇ ਆਪਣੇ ਅਖੀਰਲੇ ਦਿਨ ਅਧਿਆਤਮ ਚਿੰਤਨ ਵਿਚ ਗੁਜ਼ਾਰੇ । ਉਧਉ ਕ੍ਰਿਸ਼ਨ ਜੀ ਦਾ ਅਨਿੰਨ ਭਗਤ ਸੀ । ਦੇਹ ਤਿਆਗਨ ਤੋਂ ਪਹਿਲਾ ਸਮਾਂ ਉਸ ਨੇ ਆਪਣੀ ਬਿਰਤੀ ਨੂੰ ਭਗਤੀ ਦੀ ਅਖੰਡ ਧਾਰਾ ਵਿਚ ਜੋੜੀ ਰਖਿਆ ਅਤੇ ਉਸੇ ਲਿਵਲੀਨਤਾ ਵਿਚ ਸਮਾ ਗਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਧਉ ਦੇ ਨਾਲ ਹੋਰ ਭਗਤਾਂ ਦਾ ਦ੍ਰਿਸ਼ਟਾਂਤ ਦਿਤਾ ਹੈ, ਜਿਸ ਨਾਲ ਪਰਮਾਰਥਕ ਸਾਧਨਾ ਲਈ ਭਗਤੀ ਭਾਵ ਦੀ ਅਖੰਡ ਧਾਰਾ ਦੀ ਸਰੇਸ਼ਟਤਾ ਨੂੰ ਉਜਾਗਰ ਕੀਤਾ ਹੈ । [**ਸੰਸ.** ਤਦ੍ਧਵ: (**ਉਦ੍ਧਵ:**), ਉਧਵ ।]

**ਉਧਰ,** ਮੁਕਤ, ਉੱਧਾਰ । ੩੨੬

**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ**
**ਸਬਦ ਮਾਤ੍ਰ ਤੇ ਉਧਰ ਧਰੇ ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੬

**ਭਾਵ :** ਕਲ੍ਯ ਭੱਟ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤੀ ਵਿਚ ਕਿਹਾ ਹੈ : ਆਪਣੇ ਸੇਵਕਾਂ ਦਾ ਭੈ ਦੂਰ ਕਰਕੇ (ਆਪ ਨੇ) ਉਨ੍ਹਾਂ ਸੇਵਕਾਂ ਨੂੰ ਅਭੈ ਪਦਵੀ ਦਿਤੀ ਹੈ । (ਸਤਿਗੁਰੂ ਰਾਮਦਾਸ ਜੀ) ਕੇਵਲ ਨਾਮ ਦਾਨ ਨਾਲ **ਉੱਧਾਰ** ਕਰ ਦੇਂਦੇ ਹਨ । ਕਲ੍ਯ ਕਵੀ ਕਹਿੰਦਾ ਹੈ ਠਾਕੁਰ ਹਰਦਾਸ ਦੇ ਸਪੁੱਤਰ ਗੁਰੂ ਰਾਮਦਾਸ (ਜੀ ਨੇ) ਖ਼ਾਲੀ ਸਰੋਵਰ ਰੂਪੀ ਹਿਰਦਿਆਂ ਨੂੰ ਪ੍ਰੇਮ ਰੂਪੀ ਅੰਮ੍ਰਿਤ ਜਲ ਨਾਲ ਭਰਪੂਰ ਕਰ ਦਿਤਾ ਹੈ ।

[**ਸੰਸ.** ਤਦ੍ਧਰਣਮ੍ (**ਉਦ੍ਧਰਣਮ੍**), ਮੁਕਤ ਕਰਨਾ, **ਪ੍ਰਾ.** ਤਦ੍ਧਰ, ਕੱਢਣਾ, ਬਚਾਉਣਾ ।]

**ਉਧਰਸਿ,** ਪਾਰ ਲੰਘ ਜਾਵੇਗਾ । ੩੨੭

**ਦਇਆਲ ਪੁਰਖ ਸਰਬ ਕੇ ਠਾਕੁਰ**
**ਬਿਨਉ ਕਰਉ ਕਰ ਜੋਰਿ ॥**
**ਨਾਮੁ ਜਪੇ ਨਾਨਕੁ ਦਾਸੁ ਤੁਮਰੋ**
**ਉਧਰਸਿ ਆਖੀ ਫੋਰ ॥ ੨ ॥**

ਗੁਜਰੀ ਮਹਲਾ ੫-੨੦, ਸਫ਼ਾ ੫੦੦

**ਭਾਵ :** ਹੇ ਦਿਆਲ ਪੁਰਖ, ਹੇ ਸਰਬ ਦੇ ਠਾਕੁਰ ! ਨਾਨਕ ਦਾਸ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਇਹ ਤੁਹਾਡਾ ਦਾਸ ਨਾਮ ਜਪੇ, (ਜਿਸ ਨੂੰ ਜਪ ਕੇ ਵਿਸ਼ਵਾਸ ਹੈ) ਕਿ ਇਹ ਅੱਖੀਂ ਦੇ ਫੜਕਨ ਮਾਤ੍ਰ ਸਮੇਂ ਵਿਚ **ਪਾਰ ਲੰਘ ਜਾਵੇਗਾ ।**
**ਆਖੀ ਫੋਰ,** ਅੱਖ ਫੜਕਨ ਮਾਤ੍ਰ ਸਮੇਂ ਵਿਚ ।
[ਵੇਖੋ, ੩੨੬]

**ਉਧਰਸਿ,** ਪਾਰ ਲੰਘ ਜਾਵੇਗਾ । ੩੨੮

**ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥**
**ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥ ੪ ॥**

ਪ੍ਰਭਾਤੀ ਮਹਲਾ ੫-੧੦, ਸਫ਼ਾ ੧੩੪੦

**ਭਾਵ :** ਐਸਾ ਉਹ ਮਨੁੱਖ ਜੋ ਹਰੀ ਨੂੰ ਹਰ ਥਾਂ (ਵਿਆਪਕ) ਜਲ ਵਿਚ, ਥਲ ਵਿਚ ਅਤੇ ਆਕਾਸ਼ ਮਧੇ ਭਰਪੂਰ ਦੇਖਦਾ ਹੈ, ਨਾਨਕ ਉਸ ਜਨ ਦੀ ਚਰਣ ਧੂੜ ਨਾਲ **ਪਾਰ ਲੰਘ ਜਾਵੇਗਾ ।**
[ਵੇਖੋ, ੩੨੬]

**ਉਧਰਹਿ,** ਤਰ ਜਾਂਦੇ ਹਨ । ੩੨੯

**ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥**
**ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥ ੨ ॥**

ਗਉੜੀ (ਅਸਟ.) ਮਹਲਾ ੫-੬, ਸਫ਼ਾ ੨੩੮

**ਭਾਵ :** ਹਰੀ ਦਾ ਦਾਸ, ਭਾਵੇਂ ਉਹ ਕਹਿਣ ਨੂੰ ਨੀਚ ਕੁਲ ਵਿਚੋਂ ਹੀ ਹੋਵੇ, ਤਾਂ ਵੀ ਉਸ ਦੇ ਸੰਗ ਨਾਲ ਖਿਨ ਵਿਚ, ਮਨੁੱਖ **ਤਰ ਜਾਂਦੇ ਹਨ ।**
[ਵੇਖੋ, ੩੨੬]

**ਉਧਰਹਿ,** ਬਾਹਰ ਨਿਕਲਿਓਂ । ੩੩੦

**ਸਲੋਕ ॥ ... ਮੁਖੁ ਤਲੈ ਪੈਰ ਉਪਰੇ**
**ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ**
**ਉਧਰਹਿ ਜਿਸ ਦੈ ਨਾਇ ॥ ੨ ॥**

ਜੈਤ. (ਵਾਰ) ਮਹਲਾ ੫–੨, ਸਫ਼ਾ ੭੦੬

**ਭਾਵ :** ਤੇਰਾ ਮੂੰਹ ਹੇਠਾਂ ਸੀ ਅਤੇ ਪੈਰ ਉਪਰ ਸਨ, ਅਤੇ ਔਖੀ ਥਾਂ (ਗਰਭ ਵਿਚ) ਵਸਦਾ ਸੈਂ ! ਉਸ ਪ੍ਰਭੂ ਨੂੰ ਕਿਉਂ ਵਿਸਾਰ ਦਿਤਾ ਹੈ, ਜਿਸ ਦੇ ਨਾਮ ਦੇ ਪ੍ਰਤਾਪ (ਗਰਭ ਤੋਂ ਤੂੰ) **ਬਾਹਰ ਨਿਕਲਿਓਂ ?**
[ਵੇਖੋ, ੩੨੬]

**ਉਧਰਹੁ,** ਬਚਾ ਲਵੋ, ਉੱਧਾਰ ਕਰ ਦਿਓ । ੩੩੧

**ਨਿਰਖਉ ਤੁਮਰੀ ਓਰਿ ਹਰਿ ਨੀਤ ॥**
**ਮੁਰਾਰਿ ਸਹਾਇ ਹੋਹੁ ਦਾਸ ਕਉ**
**ਕਰੁ ਗਹਿ ਉਧਰਹੁ ਮੀਤ ॥ ਰਹਾਉ ॥**

ਧਨਾਸ. ਮਹਲਾ ੫–੪੪, ਸਫ਼ਾ ੬੮੧

**ਭਾਵ :** ਹੇ ਹਰੀ, ਹੇ ਮੁਰਾਰੀ, ਹੇ ਮਿੱਤਰ ਮੈਂ ਹਮੇਸ਼ਾ ਤੇਰੇ ਵਲ ਤੱਕਦਾ ਹਾਂ, ਦਾਸ ਦੇ ਸਹਾਈ ਹੋਵੋ, ਹੱਥ ਫੜ ਕੇ, ਇਸ ਨੂੰ **ਬਚਾ ਲਵੋ ।**
[ਵੇਖੋ, ੩੨੬]

**ਉਧਰਣ,** ਉਧਾਰ ਹਿਤ । ੩੩੨

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥**

ਤੁਖਾਰੀ (ਛੰਤ) ਮਹਲਾ ੪-੧੦, ਸਫ਼ਾ ੧੧੧੬

**ਵੇਖੋ, ਉਦਮੁ (੨੬੯)**

[ਵੇਖੋ, ੩੨੬]

**ਉਧਰਣ,** ਮੁਕਤ । ੩੩੩

**ਸਲੋਕ ॥**
**ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥**
**ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥ ੧ ॥**

ਜੈਤ. (ਵਾਰ) ਮਹਲਾ ੫–੧੭, ਸਫ਼ਾ ੭੦੯

**ਭਾਵ :** ਮਿਹਰਵਾਨ ਗੋਪਾਲ ਦੇ ਕੀਰਤਨ ਦਾ ਆਸਰਾ ਲੈਣ ਵਾਲੇ ਸੰਤ (ਇਸ ਸੰਸਾਰ ਵਿਚ) **ਮੁਕਤ** ਵਿਚਰਦੇ ਹਨ (ਜੀਵਨ ਮੁਕਤ ਅਵਸਥਾ ਵਿਚ ਰਹਿੰਦੇ ਹਨ) । ਐਸੇ ਸੰਤਾਂ ਦੀ ਸੰਗਤ ਕਰਨ ਵਾਲੇ ਦਾ ਮਨ ਨਿਰਮਲ ਹੋ ਜਾਂਦਾ ਹੈ ਅਤੇ ਉਸ ਦਾ ਪਰਮੇਸ਼ਰ ਉਪਰ ਭਰੋਸਾ ਦ੍ਰਿੜ੍ਹ ਰਹਿੰਦਾ ਹੈ ।
[ਵੇਖੋ, ੩੨੬]

**ਉਧਰਨਹਾਰਾ,** ਉੱਧਾਰਨ ਵਾਲਾ,
ਪਾਰ ਕਰਨੇਹਾਰ । ੩੩੪

**ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥**
**ਦੀਨਾਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥ ੧ ॥**

ਦੇਵ. ਮਹਲਾ ੫–੨੦, ਸਫ਼ਾ ੫੩੨

**ਭਾਵ :** ਵੇਦ ਪੁਰਾਣ ਸ਼ਾਸਤ੍ਰ ਤੇ ਸਿਮ੍ਰਤੀਆਂ ਵੇਖੇ (ਭਾਵ ਘੋਖੇ) ਹਨ (ਅਤੇ ਸਭ ਦਾ ਹੀ) ਤੱਤ (ਇਹੋ) ਵੀਚਾਰਿਆ ਹੈ (ਕਿ ਤੁਸੀਂ ਹੀ ਜੋ) ਦੀਨਾਂ ਦੇ ਨਾਥ ਹੋ, ਪ੍ਰਾਣਾਂ ਦੇ ਪਤੀ ਹੋ (ਤੇ ਸਾਰੇ) ਪਰਿਪੂਰਣ ਹੋ, (ਜੀਵਾਂ ਨੂੰ) ਸੰਸਾਰ ਸਾਗਰ ਤੋਂ **ਪਾਰ ਕਰਨੇਹਾਰ** ਹੋ ।

(ਸੰਥਜਾ, ਸਫ਼ਾ ੩੩੨੦)

[ਵੇਖੋ, ੩੨੬]

**ਉਧਰਿ,** ਕੱਢ । ੩੩੫

**ਏਕੋ ਆਪਿ ਵਰਤਦਾ ਪਿਆਰੇ**
**ਘਟਿ ਘਟਿ ਰਹਿਆ ਸਮਾਇ ॥ ੭ ॥**
**ਸੰਸਾਰ ਕੂਪ ਤੇ ਉਧਰਿ ਲੈ ਪਿਆਰੇ**
**ਨਾਨਕ ਹਰਿ ਸਰਣਾਇ ॥ ੮ ॥**

ਆਸਾ (ਬਿਰਹ.) ਮਹਲਾ ੫–੩, ਸਫ਼ਾ ੪੩੨

**ਭਾਵ :** ਇਕੋ ਹਰੀ ਆਪ ਵਰਤ ਰਿਹਾ ਹੈ, ਉਹ ਘਟ ਘਟ ਵਿਚ ਸਮਾਇਆ ਹੋਇਆ ਹੈ । ਹੇ ਪਿਆਰੇ ਹਰੀ ! ਸੰਸਾਰ ਖੂਹ ਤੋਂ **ਕੱਢ ਲੈ,** ਮੈਂ ਤੇਰੀ ਸ਼ਰਣ ਆ ਪਿਆ ਹਾਂ ।
[ਵੇਖੋ, ੩੨੬]

**ਉਧਰਿਆ,** ਤਰ ਗਿਆ । ੩੩੬

**ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥ ੪ ॥**

ਭੈਰਉ ਮਹਲਾ ੫–੧੨, ਸਫ਼ਾ ੧੧੩੮

**ਭਾਵ :** ਹਰਿ ਨਾਮ ਜਪ ਜਪ ਕੇ ਸਾਰਾ ਜਹਾਨ **ਤਰ ਗਿਆ ।**
[ਵੇਖੋ, ੩੨੬]

**ਉਧਰੁ,** ਕੱਢ ਲਵੇ, ਬਚਾ ਲਵੇ । ੩੩੭

**ਪਤਿਤ ਉਧਾਰਨ ਸਰਨਿ ਸੁਆਮੀ**
**ਕ੍ਰਿਪਾ ਨਿਧਿ ਦਇਆਲਾ ॥**
**ਅੰਧ ਕੂਪ ਤੇ ਉਧਰੁ ਕਰਤੇ**
**ਸਗਲ ਘਟ ਪ੍ਰਤਿਪਾਲਾ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੫–੭, ਸਫਾ ੫੪੬

**ਭਾਵ :** ਹੇ ਪਤਿਤ ਉਧਾਰਨ, ਹੇ ਕ੍ਰਿਪਾ ਨਿਧ ਦਿਆਲੂ ਸੁਆਮੀ ! ਤੇਰੀ ਸ਼ਰਨ ਪਿਆ ਹਾਂ । ਹੇ ਸਾਰੇ ਜੀਵਾਂ ਦੀ ਪ੍ਰਤਿਪਾਲਨਾ ਕਰਨ ਵਾਲੇ ! ਮੈਨੂੰ ਅੰਨ੍ਹੇ ਖੂਹ (ਸੰਸਾਰ) ਤੋਂ **ਕੱਢ ਲਵੇ** ।
[ਵੇਖੋ, ੩੨੬]

**ਉਧਰੁ,** ਤਰ ਜਾ । ੩੩੮

**ਬਧੇ ਬਿਕਾਰ ਲਿਖੇ ਬਹੁ ਕਾਗਰ ॥**
**ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥ ੪ ॥**

ਗਉੜੀ ਮਹਲਾ ੫–੧੪੭, ਸਫਾ ੧੯੫

**ਭਾਵ :** (ਸਾਕਤ) ਮਨੁੱਖ ਦੇ ਵਿਕਾਰ ਇਤਨੇ ਵਧ ਜਾਂਦੇ ਹਨ, ਜੇ ਉਨ੍ਹਾਂ ਦਾ ਲੇਖਾ ਕਰੋ ਤਾਂ ਬਹੁਤ ਕਾਗਜ਼ ਭਰ ਜਾਣ (ਹੇ ਸਾਕਤ ਤੂੰ ਆਪਣੇ ਕਰਮ ਲੇਖੇ ਨਾਲ ਨਹੀਂ ਛੁੱਟ ਸਕਦਾ, ਤੇਰਾ ਜੇ ਕਿਸੇ ਤਰ੍ਹਾਂ ਛੁਟਕਾਰਾ ਹੋਣਾ ਹੈ ਤਾਂ ਪ੍ਰਭੂ ਦੀ ਸ਼ਰਣ ਪਿਆਂ ਹੋਵੇਗਾ), ਤੂੰ ਉਸ ਸੁਖ ਸਾਗਰ ਦੀ ਕ੍ਰਿਪਾ ਨਾਲ **ਤਰ ਜਾ** ।
[ਵੇਖੋ, ੩੨੬]

**ਉਧਰੁ,** ਬਚਾ ਲੇ । ੩੩੯

**ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥**
**ਨਾਨਕ ਦਾਸ ਹਰਿ ਸਰਣਿ ਦੁਆਰੇ ॥ ੪ ॥**

ਸੂਹੀ ਮਹਲਾ ੫–੩੫, ਸਫਾ ੭੪੪

**ਭਾਵ :** ਹੇ ਮਾਲਕ ਪ੍ਰਭੂ ! ਮਿਹਰ ਕਰਕੇ **ਬਚਾ ਲੇ** । ਨਾਨਕ ਦਾਸ ਆਪ ਦੇ ਦੁਆਰੇ ਸ਼ਰਣ ਆਣ ਪਿਆ ਹੈ ।
[ਵੇਖੋ, ੩੨੬]

**ਉਧਰੁ,** (ਆਪਣਾ) ਕਲਿਆਣ ਕਰ ਲੈ । ੩੪੦

**ਸਰਣਿ ਸਮਰਥ ਅਗੋਚਰ ਸੁਆਮੀ ॥**
**ਉਧਰੁ ਨਾਨਕ ਪ੍ਰਭੁ ਅੰਤਰਜਾਮੀ ॥ ੪ ॥**

ਸੂਹੀ ਮਹਲਾ ੫–੩੩, ਸਫਾ ੭੪੩–੪੪

**ਭਾਵ :** ਪ੍ਰਭੂ (ਭਾਵੇਂ) ਇੰਦ੍ਰੀਆਂ ਤੋਂ ਅਵਿਸ਼ਯ ਹੈ, ਪਰ ਉਹ ਮਾਲਕ ਅੰਦਰ ਬੈਠਾ ਹੈ ਅਤੇ ਸ਼ਰਣ ਵਿਚ ਆਇਆਂ ਨੂੰ (ਆਸਰਾ ਦੇਣ ਨੂੰ) ਸਮਰਥ ਹੈ, (ਉਸ ਦੀ ਸ਼ਰਣ ਪੈ ਕੇ) ਨਾਨਕ **ਆਪਣਾ ਕਲਿਆਣ ਕਰ ਲੈ** ।
[ਵੇਖੋ, ੩੨੬]

**ਉਧਰੁ,** ਬਚਾ ਲੈ । ੩੪੧

**ਆਏ ਅਨਿਕ ਜਨਮ ਭ੍ਰਮਿ ਸਰਣੀ ॥**
**ਉਧਰੁ ਦੇਹ ਅੰਧ ਕੂਪ ਤੇ**
**ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥**

ਜੈਤ. ਮਹਲਾ ੫–੧੨, ਸਫਾ ੭੦੨

**ਭਾਵ :** ਅਨੇਕ ਜਨਮਾਂ ਵਿਚ ਭਟਕਦੇ ਹੁਣ ਅਸੀਂ ਤੇਰੀ ਸ਼ਰਣ ਆਏ ਹਾਂ, ਇਸ ਜੀਵ ਨੂੰ ਅੰਧ ਕੂਪ ਤੋਂ **ਬਚਾ ਲੈ** ਅਤੇ ਅਪਣੇ ਚਰਣਾਂ ਵਿਚ ਲਾਈ ਰਖ ।

**ਦੇਹ,** ਦੇਹੀ, ਜੀਵ । **ਅੰਧ ਕੂਪ,** ਐਸਾ ਖੂਹ ਜਿਸ ਦਾ ਪਾਣੀ ਸੁਕ ਗਿਆ ਹੋਵੇ, ਪਰ ਉਤੋਂ ਘਾਹ ਪਤੀ ਨਾਲ ਢੱਕਿਆ ਹੋਵੇ, ਛਲ ਛਿਦਰ ਰੂਪੀ ਸੰਸਾਰ ।
[ਵੇਖੋ, ੩੨੬]

**ਉਧਰੁ,** ਬਾਹਰ ਕੱਢ ਲਵੋ । ੩੪੨

**ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥**
**ਮੋਹਿ ਨਿਰਗੁਨ ਮਤਿ ਥੋਰੀਆ**
**ਤੂੰ ਸਦ ਹੀ ਦੀਨ ਦਇਆਲ ॥ ੨ ॥**

ਗਉੜੀ (ਬੈਰਾਗ.) ਮਹਲਾ ੫–੧੧੬, ਸਫਾ ੨੦੩

**ਭਾਵ :** ਹੇ ਪ੍ਰਭੂ, ਹੇ ਗੋਪਾਲ, ਆਪਣੇ ਹੱਥਾਂ ਦਾ ਆਸਰਾ ਦੇ ਕੇ ਮੈਨੂੰ ਟੋਏ ਵਿਚ ਡਿੱਗੇ ਹੋਏ ਨੂੰ **ਬਾਹਰ ਕੱਢ ਲਵੋ** । ਮੇਰੇ ਵਿਚ ਕੋਈ ਗੁਣ ਨਹੀਂ ਮਤ ਵੀ ਥੋੜੀ ਹੈ, ਤੂੰ ਹਮੇਸ਼ਾਂ ਹੀ ਦੀਨਾਂ ਉਤੇ ਦਿਆਲ ਹੈਂ
[ਵੇਖੋ, ੩੨੬]

**ਉਧਰੇ,** ਬਚ ਗਏ, ਮੁਕਤ ਹੋ ਗਏ, ਤਰ ਗਏ ।
**ਉਧਰੇ ਮੂਚਾ,** ਬਹੁਤ ਲੋਕ ਤਰ ਗਏ । ੩੪੩

**ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥**
**ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥ ... ॥ ੪ ॥**

ਗਉੜੀ (ਸੁਖ.) ਮ: ੫–੧, ਸਫਾ ੨੬੩

**ਭਾਵ :** ਪ੍ਰਭੂ ਦਾ ਸਿਮਰਨ (ਮੁਕਤੀ ਦੇ ਸਾਧਨਾਂ ਵਿਚੋਂ) ਸਭ ਤੋਂ ਉੱਚਾ ਹੈ। ਪ੍ਰਭੂ ਦੇ ਸਿਮਰਨ ਦੁਆਰਾ ਬਹੁਤ ਲੋਕ **ਤਰ ਗਏ**। [ਵੇਖੋ, ੩੨੬]

**ਉਧਰੈ,** ਬਚ ਜਾਂਦਾ ਹੈ। ੩੪੪

**ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ**
**ਜਮੁ ਤਾਕੈ ਨੇੜਿ ਨ ਆਵੈ ॥**
**ਜਨਮ ਜਨਮ ਕਾ ਬਿਛੁੜਿਆ ਹੋਵੈ**
**ਤਿਨ੍ ਹਰਿ ਸਿਉ ਆਣਿ ਮਿਲਾਵੈ ॥ ੨ ॥**

ਸੂਹੀ ਮਹਲਾ ੫–੫੧, ਸਫ਼ਾ ੭੪੮

**ਭਾਵ :** ਕਰੋੜਾਂ ਅਪਰਾਧ ਕਰਨ ਵਾਲਾ, ਸਾਧੂ ਦੇ ਸੰਗ ਵਿਚ **ਬਚ ਜਾਂਦਾ ਹੈ,** (ਫੇਰ) ਜਮ ਉਸ ਦੇ ਨੇੜੇ ਨਹੀਂ ਜਾਂਦਾ। (ਸੰਤ ਐਸੇ ਪਰਉਪਕਾਰੀ ਹਨ ਕਿ) ਜਨਮਾਂ ਜਨਮਾਂਤਰਾਂ ਦੇ ਵਿਛੜੇ ਨੂੰ (ਸਤਿਸੰਗ ਵਿਚ) ਲਿਆ ਕੇ, ਹਰੀ ਨਾਲ, ਮਿਲਾ ਦੇਂਦੇ ਹਨ। [ਵੇਖੋ, ੩੨੬]

**ਉਧਾਰ,** ਮੁਕਤ। ੩੪੫

**ਬਿਸੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥**
**ਜਾਕੀ ਸੇਵਾ ਨਿਫਲ ਨ ਹੋਵਤ ਖਿਨਮਹਿ ਕਰੇ ਉਧਾਰ ॥੧॥**

ਗੂਜਰੀ ਮਹਲਾ ੫–੨੩, ਸਫ਼ਾ ੫੦੦

**ਭਾਵ :** ਬਿਸੰਭਰ ਜੀਵਾਂ ਦਾ ਦਾਤਾ ਹੈ, (ਉਸ ਪ੍ਰਭੂ) ਦੇ ਭੰਡਾਰੇ ਭਗਤੀ ਨਾਲ ਵੀ ਭਰੇ ਹੋਏ ਹਨ। ਉਸ ਦੀ ਸੇਵਾ ਕਦੇ ਨਿਸਫਲ ਨਹੀਂ ਜਾਂਦੀ। (ਜਦੋਂ ਉਹ ਤੁਠਦਾ ਹੈ) ਛਿਣ ਵਿਚ **ਮੁਕਤ** ਕਰ ਦੇਂਦਾ ਹੈ।

**ਬਿਸੰਭਰ,** ਸਾਰੇ ਵਿਸ਼ਵ ਦਾ ਪਾਲਨ ਜਾਂ ਭਰਨ ਕਰਨੇ ਵਾਲਾ, ਪਰਮੇਸ਼ਰ। [ਵੇਖੋ, ੩੨੬]

**ਉਧਾਰ,** ਉੱਧਾਰ ਕਰਦਾ ਹੈ। ੩੪੬

**ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ॥**
**ਅੰਗ ਸੰਗ ਭਗਵਾਨ ਪਰਸਨ**
**ਪ੍ਰਭ ਨਾਨਕ ਪਤਿਤ ਉਧਾਰ ॥ ੮ ॥**

ਗੂਜਰੀ ਮਹਲਾ ੫–੨, ਸਫ਼ਾ ੫੦੮

**ਭਾਵ :** ਪ੍ਰਭੂ ਐਸੇ ਪਤਿਤਾਂ ਨੂੰ ਵੀ ਦਰਸ਼ਨ ਦੇਂਦਾ ਹੈ ਅਤੇ ਉਨ੍ਹਾਂ ਦਾ **ਉੱਧਾਰ ਕਰਦਾ ਹੈ,** ਜੋ ਇਹ ਸਾਧਨ ਕਰਦੇ ਹਨ ਕਿ ਕੰਨਾਂ ਨਾਲ ਹਰੀ ਜਸ ਸੁਣਦੇ ਹਨ, ਰਸਨਾ ਨਾਲ ਨਾਮ ਉਚਾਰਦੇ ਹਨ ਅਤੇ ਭਗਵਾਨ ਨੂੰ ਅੰਗ ਸੰਗ ਸਮਝ ਕੇ ਪਰਸਦੇ ਹਨ।

**ਮਤਲਬ :** ਪ੍ਰਭੂ ਜਿਨ੍ਹਾਂ ਉਪਰ ਮਿਹਰ ਕਰਦਾ ਹੈ ਉਨ੍ਹਾਂ ਦਾ ਉੱਧਾਰ ਕਰ ਦੇਂਦਾ ਹੈ, ਭਾਵੇਂ ਉਹ ਕਿਤਨੇ ਹੀ ਪਾਪੀ ਕਿਉਂ ਨ ਹੋਣ। ਪਾਪੀਆਂ ਦੇ ਉੱਧਾਰ ਲਈ ਉਹ ਸਬੱਬ ਇਹ ਬਣਾਉਂਦਾ ਹੈ ਕਿ ਉਨ੍ਹਾਂ ਨੂੰ ਆਪਣੇ ਮਾਰਗ ਟੋਰਨ ਦੇ ਹੇਤੂ ਬਣਾ ਦੇਂਦਾ ਹੈ। [ਵੇਖੋ, ੩੨੬]

**ਉਧਾਰਉ,** ਉਧਾਰ ਕਰਾਂ। ੩੪੬ (ੳ)

**ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥**
**ਸਾਧ ਸੰਗਿ ਇਸੁ ਮਨਹਿ ਉਧਾਰਉ ॥ ੨ ॥**

ਬਿਲਾ. ਮਹਲਾ ੫–੯, ਸਫ਼ਾ ੮੦੪

**ਭਾਵ :** ਅਨੇਕਾਂ ਜੁਗਤਾਂ ਅਤੇ ਵਿਚਾਰਾਂ ਦਾ ਨਿਰਣਾ ਇਹ ਹੈ ਕੇਵਲ ਸਾਧ ਸੰਗਤ ਦੁਆਰਾ ਹੀ ਇਸ ਮਨ ਦਾ **ਉਧਾਰ ਕਰਾਂ**। [ਵੇਖੋ, ੩੨੬]

**ਉਧਾਰਹਿ,** ਤਾਰ ਲੈਣਗੇ। ੩੪੭

**ਮ: ੩ ॥**
**ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥**
**ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥**

ਸੋਰਠਿ (ਵਾਰ) ਮਹਲੇ ੪ ਕੀ–੧੪, ਸਫ਼ਾ ੬੪੮

**ਭਾਵ :** ਜਿਨ੍ਹਾਂ ਗੁਰੂ ਦੁਆਰਾ ਨਾਮ ਧਿਆਇਆ ਹੈ ਉਨ੍ਹਾਂ ਦਾ ਆਉਣਾ ਸਫ਼ਲ ਹੈ। (ਉਹ ਕੇਵਲ ਆਪ ਹੀ ਨਹੀਂ ਤਰਨਗੇ ਪਰ ਆਪਣੀ) ਕੁਲ ਵੀ **ਤਾਰ ਲੈਣਗੇ** ਅਤੇ ਦਰਗਾਹ ਵਿਚ ਇਜ਼ਤ ਪਾਉਣਗੇ। [ਵੇਖੋ, ੩੨੬]

**ਉਧਾਰਣ,** ਕੱਢਣ ਵਾਲਾ, ਉਠਾਉਣ ਵਾਲਾ। ੩੪੮

**ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥**
**ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੫–੭, ਸਫ਼ਾ ੫੪੬

**ਭਾਵ :** ਤੇਰੇ ਬਿਨਾਂ, ਹੇ ਪ੍ਰਭੂ! ਕੋਈ ਰਖਣ ਵਾਲਾ ਨਹੀਂ। ਤੇਰਾ ਗੁਣ ਸੁਭਾਵ, ਹੇ ਹਰੀ! (ਪਾਪਾਂ ਵਿਚ) ਡਿੱਗੇ ਹੋਇਆਂ ਨੂੰ **ਉਠਾਉਣ ਵਾਲਾ** ਹੈ। [ਵੇਖੋ, ੩੨੬]

**ਉਧਾਰਦਾ,** ਬਚਾ ਲੈਂਦਾ ਹੈ । ੩੪੯

**ਪਉੜੀ ॥ ... ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ ॥**
**ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ... ॥ ੪ ॥**

ਗੂਜਰੀ (ਵਾਰ) ਮਹਲਾ ੫–੪, ਸਫ਼ਾ ੫੧੯

**ਭਾਵ :** ਜਿਸ ਨੂੰ ਹਰੀ ਸੱਚ ਵਿਚ ਲਾ ਲਵੇ, ਉਸ ਨੂੰ ਭਵਸਾਗਰ ਤੋਂ **ਬਚਾ ਲੈਂਦਾ ਹੈ** । ਜਿਸ ਦੇ ਪੱਖ ਵਿਚ ਆਪ ਹੋਵੇ, ਉਹ ਕਦੇ ਨਹੀਂ ਹਾਰਦਾ ।
[ਵੇਖੋ, ੩੨੬]

**ਉਧਾਰਨ,** ਚੁੱਕਣ ਵਾਲਾ, ਕੱਢਣ ਵਾਲਾ । ੩੫੦

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥ ੬ ॥**

ਸਲੋਕ ਮਹਲਾ ੯, ਸਫ਼ਾ ੧੪੨੬

**ਭਾਵ :** ਪਾਪੀਆਂ ਨੂੰ (ਪਾਪਾਂ ਦੀ ਜਿੱਲ੍ਹਣ ਤੋਂ) **ਕੱਢਣ ਵਾਲਾ,** ਭੈ ਦੂਰ ਕਰਨ ਵਾਲਾ, ਅਨਾਥਾਂ ਦਾ ਨਾਥ ਜੋ ਹਰੀ ਹੈ, ਸੋ ਤੇਰੇ ਨਾਲ ਵਸਦਾ ਹੈ, ਉਸ ਨੂੰ ਜਾਣ !
[ਵੇਖੋ, ੩੨੬]

**ਉਧਾਰਨੁ,** ਮੁਕਤੀ ਖ਼ਾਤਰ,
ਛੁਟਕਾਰਾ ਦੇਣ ਲਈ । ੩੫੧

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ**
**ਹਰਿ ਨਾਮ ਉਧਾਰਨੁ ॥ ... ॥ ੭ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੯

**ਭਾਵ :** ਇਹ ਤੁਕਾਂ ਸ੍ਰੀ ਗੁਰੂ ਅਰਜਨ ਦੇਵ ਜੀ ਬਾਬਤ ਹਨ, ਸ੍ਰੀ ਗੁਰੂ ਜੀ ਹਰਿਨਾਮ ਸਰੂਪ ਹਨ, ਜੋ ਪਰਗਟ ਹੋਏ ਹਨ, ਕਲਿਜੁਗ ਦੇ ਸਮੁੰਦਰ ਤੋਂ **ਛੁਟਕਾਰਾ ਦੇਣ ਲਈ** ।
[ਵੇਖੋ, ੩੨੬]

**ਉਧਾਰਿ,** ਬਚਾਇਆ । ੩੫੧ (ੳ)

**ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ**
**ਹਰਿ ਰਾਮੋ ਨਾਮੁ ਰਸਾਏ ॥**
**ਜਨ ਕੀ ਪੈਜ ਰਖੈ ਰਾਮ ਨਾਮਾ**
**ਪ੍ਰਹਿਲਾਦ ਉਧਾਰਿ ਤਰਾਏ ॥ ... ॥ ੫ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੩

**ਭਾਵ :** ਭਟਕਦੇ ਮਨ ਨੂੰ ਇਕ ਟਿਕਾਣੇ ਉਤੇ ਲਿਆਵੇ । (ਐਸਾ ਕਰਨ ਨਾਲ) ਸਾਰੀ ਗਤ ਮਿਤ ਜਾਣ ਲਵੇਗਾ । ਰਾਮ ਨਾਮ, ਰਸ-ਮਈ ਹੋ ਜਾਵੇਗਾ । ਰਾਮ ਨਾਮ ਸੇਵਕ ਦੀ ਐਉਂ ਪੈਜ ਰਖੇਗਾ ਜਿਵੇਂ ਕਿ ਪ੍ਰਹਿਲਾਦ ਨੂੰ **ਬਚਾਇਆ** ਅਤੇ ਤਾਰਿਆ ਸੀ ।

**ਮਤਲਬ :** ਨਾਮ ਸਾਧਨਾ ਵਾਲਾ ਜਿਸ ਵੇਲੇ ਆਪਣੇ ਮਨ ਨੂੰ ਟਿਕਾਉ ਵਿਚ ਲੈ ਜਾਂਦਾ ਹੈ ਤਾਂ ਦੋ ਹਾਲਤਾਂ ਪੈਦਾ ਹੁੰਦੀਆਂ ਹਨ, ਬਾਹਰਲੇ ਗਿਆਨ ਵਿਗਿਆਨ ਦੀ ਗਤ ਮਿਤ ਦਾ ਸੁਤੇ ਸਿਧ ਵਿਵੇਕ ਹੋਣ ਲਗਦਾ ਹੈ । ਅੰਦਰ ਇਕ ਰਸ-ਮਈ ਅਵਸਥਾ ਦਾ ਪ੍ਰਭਾਵ ਉਪਜ ਪੈਂਦਾ ਹੈ ।

**ਗਤਿ ਮਿਤਿ,** ਪਰਮਾਰਥ ਸੰਬੰਧੀ ਪੂਰੀ ਜਾਣਕਾਰੀ ।
**ਜਨ,** ਸੇਵਕ ।
[ਵੇਖੋ, ੩੨੬]

**ਉਧਾਰਿਓ,** ਮੁਕਤ ਕਰ ਦਿਤਾ । ੩੫੨

**ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥**
**ਮਾਇਆ ਬੰਧ ਕਾਟੇ ਕਿਰਪਾ ਨਿਧਿ**
**ਨਾਨਕ ਆਪਿ ਉਧਾਰਿਓ ॥ ੨ ॥**

ਦੇਵ. ਮਹਲਾ ੫–੬, ਸਫ਼ਾ ੫੨੯

**ਭਾਵ :** ਕਾਮ ਕ੍ਰੋਧ ਲੋਭ ਝੂਠ ਅਤੇ ਨਿੰਦਾ (ਜੋ ਨਾਮ ਨਹੀਂ ਸਨ ਜਪਣ ਦੇਂਦੇ) ਸਾਧੂ ਦੇ ਸੰਗ ਵਿਚ ਜਾ ਕੇ ਭੁਲਾ ਦਿਤੇ । ਕ੍ਰਿਪਾਨਿਧ (ਪ੍ਰਭੂ) ਨੇ ਮਾਇਆ ਦੇ ਬੰਧਨ ਕਟ ਕੇ, ਆਪ ਸਾਨੂੰ **ਮੁਕਤ ਕਰ ਦਿਤਾ** ।
[ਵੇਖੋ, ੩੨੬]

**ਉਧਾਰਿਓ,** ਤਾਰ ਲਿਆ । ੩੫੩

**ਬਿਦਰੁ ਉਧਾਰਿਓ ਦਾਸਤ ਭਾਇ ॥**
**ਰੇ ਮਨ ਤੂ ਭੀ ਹਰਿ ਧਿਆਇ ॥ ੩ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

**ਭਾਵ :** ਦਾਸ ਭਾਵ ਦੀ ਭਗਤੀ ਕਾਰਣ ਕ੍ਰਿਸ਼ਨ ਜੀ ਨੇ ਬਿਦਰ ਨੂੰ **ਤਾਰ ਲਿਆ,** ਹੇ ਮਨ ! ਤੂੰ ਵੀ ਹਰੀ ਦੀ ਅਰਾਧਨਾ ਕਰ (ਜੋ ਤੇਰਾ ਉਧਾਰ ਕਰੇ) ।

**ਮਤਲਬ :** ਹਰੀ ਉਧਾਰ ਕਰਨ ਲਗਿਆਂ, ਉਚ ਨੀਚ ਜਾਂ ਜਾਤ ਭੇਦ ਦਾ ਖ਼ਿਆਲ ਨਹੀਂ ਕਰਦਾ, ਇਸ ਗੱਲ ਦਾ ਪ੍ਰਮਾਣ ਬਿਦਰ ਹੈ । ਮਹਾਂਭਾਰਤ ਵਿਚ ਕਥਾ ਹੈ ਕਿ ਦਾਸੀ ਦੀ ਕੁੱਖ ਤੋਂ ਜਨਮਿਆ, ਬਿਦਰ, ਕ੍ਰਿਸ਼ਨ ਜੀ ਦਾ ਭਗਤ ਸੀ । ਬਿਦਰ ਦੀ

ਮਾਤਾ ਚਾਹੇ ਦਾਸੀ ਸੀ, ਪਰ ਪਾਂਡੂ ਅਤੇ ਧ੍ਰਿਤਰਾਸ਼ਟਰ ਦਾ ਇਹ ਛੋਟਾ ਭਰਾ ਸੀ । ਬਿਦਰੁ ਦੀ ਸੰਖੇਪ ਜੀਵਨੀ ਲਈ ਵੇਖੋ, ਉਗ੍ਰਸੈਨ (੫੬) ।
[ਵੇਖੋ, ੩੨੬]

**ਉਧਾਰਿਓ,** ਪਾਰ ਕਰ ਦਿਤਾ । ੩੫੪

**ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ**
**ਕੁਲਹ ਸਮੂਹ ਉਧਾਰਿਓ ॥ ੧ ॥**

ਦੇਵ. ਮਹਲਾ ੫–੩੦, ਸਫ਼ਾ ੫੩੪

**ਭਾਵ :** ਵਿਸ਼ਿਆਂ ਦੇ ਸਮੁੰਦਰ ਨੂੰ ਆਪ ਤਰ ਲਿਆ ਅਤੇ ਸਾਰੀਆਂ ਕੁਲਾਂ ਨੂੰ **ਪਾਰ ਕਰ ਦਿਤਾ,** ਪ੍ਰਭੂ ਦੇ ਗੁਣ ਗਾ ਕੇ ।

**ਬਿਖੈ ਬਨੁ,** ਵਿਸ਼ਿਆਂ ਦੇ ਸਮੁੰਦਰ ।
**ਬਨੁ** (ਸੰਸ. ਵਨ ( ਵਨੰ ), ਜਲ)
[ਵੇਖੋ, ੩੨੬]

**ਉਧਾਰੀ,** ਉੱਧਾਰ ਕਰਨ ਹਾਰੇ, ਬਚਾਉਣ ਵਾਲੇ । ੩੫੫

**ਸੁਨਿ ਸੁੰਦਰਿ ਸਾਧੂ ਬਚਨ ਉਧਾਰੀ ॥**
**ਦੂਖ ਭੂਖ ਮਿਟੈ ਤੇਰੋ ਸਹਸਾ**
**ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥ ੧ ॥ ਰਹਾਉ ॥**

ਆਸਾ ਮਹਲਾ ੫–੨੮, ਸਫ਼ਾ ੩੭੭

**ਭਾਵ :** ਹੇ ਸੁੰਦਰੀ ! ਸਾਧੂ ਦੇ ਬਚਨ ਸੁਣ, ਇਹ **ਉੱਧਾਰ ਕਰਨ ਵਾਲੇ ਹਨ** (ਬਚਾਉਣ ਵਾਲੇ ਹਨ), ਇਨ੍ਹਾਂ ਬਚਨਾਂ ਨਾਲ ਤੇਰੇ ਦੁਖ ਭੁਖ ਤੇ ਸੰਸੇ ਮਿਟ ਜਾਣਗੇ; ਤੂੰ ਉਹ ਸੁਖ ਪਾਵੇਂਗੀ, ਜਿਸ ਸੁਖ ਦੀ, ਹੇ ਨਾਰੀ ! ਤੂੰ ਮਨ ਵਿਚ ਇੱਛਕ ਹੈਂ ।
[ਵੇਖੋ, ੩੨੬]

**ਉਧਾਰੁ,** ਬਚਾਉ, ਛੁਟਕਾਰਾ । ੩੫੬

**ਪਉੜੀ ॥ ... ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥**
**ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥ ੧੪ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੯

**ਭਾਵ :** ਉਹ ਪੈਰ ਅਤਿ ਪਵਿਤ੍ਰ ਹਨ ਜੋ ਪ੍ਰਭੂ ਦੇ ਰਸਤੇ ਉਤੇ ਟੁਰਦੇ ਹਨ, ਸੰਤਾਂ ਦੀ ਸੰਗਤ ਵਿਚ ਰਹਿ ਕੇ ਸਾਰੇ ਦੁੱਖਾਂ ਤੋਂ **ਛੁਟਕਾਰਾ** ਮਿਲ ਜਾਂਦਾ ਹੈ ।
[ਵੇਖੋ, ੩੨੬]

**ਉਧਾਰੁ,** ਮੁਕਤ । ੩੫੭

**ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥**
**ਕਹੁ ਨਾਨਕ ਤਿਸੁ ਗੁਰ ਬਲਿਹਾਰੀ**
**ਜਿਨਿ ਸਭ ਕਾ ਕੀਆ ਉਧਾਰੁ ॥ ੨ ॥**

ਗੂਜਰੀ ਮਹਲਾ ੫–੧੫, ਸਫ਼ਾ ੪੯੯

**ਭਾਵ :** ਵਰ ਨੂੰ ਮਿਲ ਕੇ ਇਸਤ੍ਰੀ ਨੇ ਖ਼ੁਸ਼ੀ ਦੇ ਗੀਤ ਗਾਏ ਅਤੇ ਠਾਕੁਰ ਦੀ ਉਸਤਤੀ ਰੂਪ ਧੁਨੀ ਕੀਤੀ । ਮੈਂ ਉਸ ਗੁਰੂ ਪਰ ਵਾਰਨੇ ਹਾਂ, ਜਿਸ ਨੇ ਸਭ ਨੂੰ **ਮੁਕਤ** ਕਰ ਦਿਤਾ ।

**ਵਰ,** ਪਤੀ, ਪਤੀ ਪਰਮੇਸ਼ਰ ।
[ਵੇਖੋ, ੩੨੬]

**ਉਧਾਰੇ,** ਪਾਰ ਲੰਘਾ ਦਿਤਾ । ੩੫੮

**ਕਰਿ ਕਿਰਪਾ ਪ੍ਰਗਟੇ ਗੋਪਾਲ ॥**
**ਲੜਿ ਲਾਇ ਉਧਾਰੇ ਦੀਨ ਦਇਆਲ ॥ ੨ ॥**

ਬਸੰਤੁ ਮਹਲਾ ੫–੧੫, ਸਫ਼ਾ ੧੧੮੪

**ਭਾਵ :** ਕਿਰਪਾ ਕਰਕੇ (ਸਾਡੇ ਹਿਰਦੇ ਵਿਚ) ਗੋਪਾਲ ਪਰਗਟ ਹੋਏ । ਉਸ ਦੀਨ ਦਇਆਲ ਨੇ ਆਪਣੇ ਲੜ ਲਾ ਕੇ ਸਾਨੂੰ (ਸੰਸਾਰ ਸਾਗਰ ਤੋਂ) **ਪਾਰ ਲੰਘਾ ਦਿਤਾ** ।
[ਵੇਖੋ, ੩੨੬]

**ਉਧਾਰੇ,** ਪਾਰ ਲੰਘਾ ਦੇਂਦਾ ਹੈ । ੩੫੯

**ਮ: ੩ ॥ ...**
**ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ**
**ਸੇਈ ਪੁਰਖ ਸੁਜਾਣ ॥**
**ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥ ... ॥ ੨ ॥**

ਸੋਰਠਿ (ਵਾਰ) ਮਹਲਾ ੪–੨, ਸਫ਼ਾ ੬੪੩

**ਭਾਵ :** ਜਿਨ੍ਹਾਂ ਨੂੰ ਸਤਿਗੁਰੂ ਜੀਉਂਦਿਆਂ ਮੋਇਆਂ ਨਹੀਂ ਭੁੱਲਦਾ, ਉਹੋ ਸਿਆਣੇ ਪੁਰਖ ਹਨ । ਉਹ ਆਪ ਵਾਹਿਗੁਰੂ (ਦੇ ਦਰ) ਕਬੂਲ ਪੈਂਦਾ ਹੈ ਅਤੇ ਆਪਣੀ ਕੁਲ (ਵੀ ਸੰਸਾਰ ਸਾਗਰ ਤੋਂ) **ਪਾਰ ਲੰਘਾ ਦੇਂਦਾ ਹੈ** ।

**ਜੀਵਦਿਆ,** ਐਸ਼ਵਰਜ ਦੀ ਹਾਲਤ ਵਿਚ ।
**ਮੁਇਆ,** ਖ਼ਸਤਾ ਹਾਲਤ ਵਿਚ, ਗਰੀਬੀ ਵੇਲੇ, ਮਰਨ ਵੇਲੇ ।
[ਵੇਖੋ, ੩੨੬]

**ਉਧਾਰੈ,** ਬਚਾ ਲੈਂਦਾ ਹੈ, ਤਾਰ ਲੈਂਦਾ ਹੈ । ੩੬੦

**ਸਾਧ ਕੈ ਸੰਗਿ ਸਭ ਕੁਲ ਉਧਾਰੈ ॥**
**ਸਾਧ ਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥ ... ॥ ੫ ॥**

ਗਉੜੀ (ਸੁਖ.) ਮ: ੫–੭, ਸਫ਼ਾ ੨੭੧

**ਭਾਵ :** ਸਾਧੂ ਦਾ ਸੰਗ ਕਰਕੇ (ਜੀਵ ਕੇਵਲ ਆਪ ਹੀ ਨਹੀਂ ਤਰਦਾ, ਉਹ) ਸਾਰੀ ਕੁਲ **ਤਾਰ ਲੈਂਦਾ ਹੈ** । (ਆਪਣੀ ਹੀ ਕੁਲ ਨਹੀਂ ਪਰ) ਸਾਧੂ ਦੇ ਸੰਗ (ਵਿਚ ਵਿਚਰਨ ਵਾਲਾ) ਸੱਜਣਾਂ, ਮਿੱਤਰਾਂ ਤੇ ਕੁਟੰਬ ਨੂੰ (ਸੰਸਾਰ ਸਾਗਰ ਤੋਂ) ਪਾਰ ਕਰ ਦੇਂਦਾ ਹੈ । [ਵੇਖੋ, ੩੨੬]

**ਉਧਾਰੈ,** ਕੱਢ ਲੈਂਦਾ ਹੈ । ੩੬੧

**ਭਗਤਿ ਵਛਲ ਪੁਰਖ ਪੂਰਨ ਮਨਹਿ ਚਿੰਦਿਆ ਪਾਈਐ ॥**
**ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ ॥...॥ ੨ ॥**

ਗਉੜੀ (ਛੰਤ) ਮਹਲਾ ੫–੩, ਸਫ਼ਾ ੨੪੮–੪੯[1]

**ਭਾਵ :** ਭਗਤ ਵਛਲ ਪੂਰਨ ਪੁਰਖ (ਪਰਮਾਤਮਾਂ) ਤੋਂ ਮਨ-ਮੰਗੀ ਮੁਰਾਦ ਪਾਈਦੀ ਹੈ । ਉਸੇ ਦੇ ਨਾਮ ਨੂੰ ਮਨ ਵਿਚ ਵਸਾ ਲਵੀਏ ਤਦ ਉਹ ਹਨੇਰੇ ਖੂਹ (ਸੰਸਾਰ) ਵਿਚੋਂ **ਕੱਢ ਲੈਂਦਾ ਹੈ** । [ਵੇਖੋ, ੩੨੬]

**ਉਧਾਰੋ,** ਉੱਧਾਰ, ਕਲਿਆਣ, ਮੁਕਤੀ । ੩੬੨

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ**
**ਪਿਤਰੀ ਹੋਇ ਉਧਾਰੋ ॥**
**ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ**
**ਜਾ ਕਾ ਅੰਤੁ ਨ ਪਾਰੋ ॥ ੧ ॥**

ਗੂਜਰੀ ਮਹਲਾ ੫–੪, ਸਫ਼ਾ ੪੯੬

**ਭਾਵ :** ਜਿਸ ਹਰੀ ਦਾ ਨਾ ਅੰਤ ਹੈ, ਨਾ ਪਾਰ, ਉਸ (ਦਾ ਨਾਮ) ਤੁਸੀਂ ਸਦਾ ਜਪੋ । ਉਸ ਨੂੰ ਸਿਮਰਦਿਆਂ ਸਾਰੇ ਪਾਪ ਨਾਸ਼ ਹੁੰਦੇ ਹਨ ਅਤੇ ਮਰ ਚੁਕੇ ਬਜ਼ੁਰਗਾਂ (ਵੱਡੇ ਵਡੇਰਿਆਂ) ਦਾ **ਉੱਧਾਰ** ਹੁੰਦਾ ਹੈ । [ਵੇਖੋ, ੩੨੬]

**ਉਧੌ,** ਸ੍ਰੀ ਕ੍ਰਿਸ਼ਨ ਦਾ ਭਗਤ । ੩੬੩

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯–੯੦

**ਭਾਵ :** ਗੁਰੂ ਨਾਨਕ ਨੇ ਰਾਜ ਜੋਗ ਮਾਣਿਆ, ਉਸ ਨੇ ਸਰਬਾਤਮ (ਹਰੀ) ਨੂੰ ਜਾਣਿਆ ਹੈ । **ਉਧੌ,** ਅਕ੍ਰੂਰ, ਬਿਦਰ ਵੀ ਉਸ ਦੇ ਗੁਣ ਗਾਉਂਦੇ ਹਨ । ਕਵੀ ਕਲ ਉਸੇ ਗੁਰੂ ਦੇ ਸੋਹਣੇ ਗੁਣ ਗਾਉਂਦਾ ਹੈ ।

**ਮਤਲਬ :** ਗੁਰੂ ਜੀ ਅਵਤਾਰ ਸ਼੍ਰੇਣੀ ਵਿਚੋਂ ਸਨ । ਉਧੌ, ਅਕ੍ਰੂਰ ਬਿਦਰ ਕ੍ਰਿਸ਼ਨ ਭਗਤ ਸਨ । ਉਹ ਅਵਤਾਰ-ਸਰੂਪ ਦੇ ਗੁਣ ਗਾਉਂਦੇ ਸਨ, ਏਸ ਕਰਕੇ ਉਹ ਗੁਰੂ ਨਾਨਕ ਦੇ ਹੀ ਗੁਣ ਗਾਉਂਦੇ ਸਨ । ਭੱਟਾਂ ਨੇ ਗੁਰੂ ਨਾਨਕ ਦੇ ਹਰ ਜੁਗ ਵਿਚ ਅਵਤਾਰ ਮੰਨੇ ਹਨ । ਦੁਆਪਰ ਵਿਚ ਗੁਰੂ ਨਾਨਕ ਨੂੰ ਕ੍ਰਿਸ਼ਨ ਦਾ ਅਵਤਾਰ ਕਿਹਾ ਹੈ । ਯਥਾ :—

**ਦੁਆਪੁਰਿ ਕ੍ਰਿਸਨ ਮੁਰਾਰਿ**
**ਕੰਸੁ ਕਿਰਤਾਰਥੁ ਕੀਓ ॥ ... ॥ ੭ ॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

ਕ੍ਰਿਸ਼ਨ ਦਾ ਅਵਤਾਰ ਹੋਣ ਦੇ ਨਾਤੇ ਗੁਰੂ ਨਾਨਕ ਉਸੇ ਉਸਤਤਿ ਦੇ ਅਧਿਕਾਰੀ ਹਨ ਜੋ ਕ੍ਰਿਸ਼ਨ ਭਗਤਾਂ ਨੇ ਆਪਣੇ ਅਵਤਾਰ ਦੀ ਕੀਤੀ । ਉਧੌ ਜੀ ਦੀ ਸੰਖੇਪ ਜੀਵਨੀ ਲਈ ਵੇਖੋ, ਉਧਉ (੩੨੫) ।
[**ਸੰਸ.** ਤ੍ਡ੍ਵ: (**ਉਧੱਵ:**), **ਪੰ.**, ਉਧਵ ।]

**ਉਨ,** ਉਨ ਕੈ ਸੰਗਿ, ਉਸ (ਜੀਵਾਤਮਾ) ਦੇ ਨਾਲ । ੩੬੪

**ਉਨ ਕੈ ਸੰਗਿ ਤੂ ਕਰਤੀ ਕੇਲ ॥**
**ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥ ... ॥ ੧ ॥**

ਆਸਾ ਮਹਲਾ ੫–੮੨, ਸਫ਼ਾ ੩੯੦

**ਭਾਵ :** ਹੇ ਦੇਹ ਤੂੰ **ਉਸ (ਆਤਮਾ) ਦੇ ਸੰਗ ਕਰਕੇ** ਕਈ ਮੌਜਾਂ ਮਾਣਦੀ ਸੈਂ, ਉਸ (ਆਤਮਾ) ਦੇ ਸੰਗ ਕਰਕੇ ਹੀ ਹਮਾ ਤੁਮਾ (ਹਰ ਪ੍ਰਕਾਰ ਦੇ ਮਨੁੱਖ) ਨਾਲ ਤੇਰਾ ਮੇਲ ਮਿਲਾਪ ਸੀ ।

**ਮਤਲਬ :** ਦੇਹ ਆਤਮਾ ਦੇ ਬਗ਼ੈਰ ਨਿਰੀ ਮਿੱਟੀ ਹੈ । ਪਰ ਅਸੀਂ ਆਤਮਾ ਨੂੰ ਭੁੱਲ ਜਾਂਦੇ ਹਾਂ ਅਤੇ ਦੇਹ ਨੂੰ ਹੀ ਸਭ ਕੁਛ ਸਮਝ ਬੈਠਦੇ ਹਾਂ ।

**ਉਨ੍,** ਉਹਨੂੰ, ਉਸ ਨੂੰ । ੩੬੫

**ਪਉੜੀ ॥ ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ ॥**
**ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ ॥.. ॥੧੯॥**

ਰਾਮ. (ਵਾਰ) ਮਹਲਾ ੫, ਸਫ਼ਾ ੯੬੫

**ਭਾਵ :** ਹਰੀ ਸੋਹਣਾ ਬਿਰਖ ਹੈ, ਉਸ ਨੂੰ ਫਲ ਪਏ ਹੋਏ ਹਨ। ਉਸ ਨੂੰ ਅੰਮ੍ਰਿਤ ਰਸ ਦਾ ਫਲ ਲੱਗਾ ਹੈ। **ਉਸ ਨੂੰ** ਮਿਲਣ ਲਈ ਮੇਰਾ ਮਨ ਲੋਚਦਾ ਹੈ। ਕਿਸ ਤਰ੍ਹਾਂ ਪ੍ਰਾਪਤ ਕਰਾਂ ?

**ਉਨ,** ਉਨ੍ਹਾਂ ਨੂੰ। ੩੬੬

**ਜਬ ਚਿਤਵਉ ਤਬ ਤੁਹਾਰੇ ॥**
**ਉਨ ਸਮ੍ਹਾਰਿ ਮੇਰਾ ਮਨੁ ਸਧਾਰੇ ॥ ੨ ॥**

ਦੇਵ. ਮਹਲਾ ੫–੨੫, ਸਫ਼ਾ ੫੩੩

**ਭਾਵ :** ਜਦ ਵੀ ਚਿਤਵਦਾ ਹਾਂ, ਤਾਂ ਤੁਹਾਡੇ ਗੁਣ ਹੀ ਚਿਤਵਦਾ ਹਾਂ **ਉਨ੍ਹਾਂ (ਗੁਣਾਂ) ਨੂੰ** ਯਾਦ ਕਰਕੇ ਮੇਰਾ ਮਨ ਅਧਾਰ ਵਿਚ ਰਹਿੰਦਾ ਹੈ।

**ਉਨ,** ਉਨ੍ਹਾਂ (ਸਾਕਤਾਂ) ਨੇ। ੩੬੭

**ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥**
**ਉਨ ਸਤਿਗੁਰ ਆਗੈ ਸੀਸੁ ਨ ਬੇਚਿਆ**
**ਓਇ ਆਵਹਿ ਜਾਹਿ ਅਭਾਗੇ ॥ ੪ ॥**

ਗਉੜੀ (ਪੂਰਬੀ) ਮਹਲਾ ੪–੬੨, ਸਫ਼ਾ ੧੭੨

**ਭਾਵ :** ਜੋ ਸਾਕਤ ਹਨ, ਹਿੰਸਕ ਹਨ, ਮਾਇਆਧਾਰੀ ਹਨ, ਉਨ੍ਹਾਂ ਨੂੰ ਜਮ (ਘੂਰ ਕੇ) ਦੇਖ ਰਹੇ ਹਨ। **ਉਨ੍ਹਾਂ** ਨੇ ਆਪਣਾ ਸੀਸ ਸਤਿਗੁਰ ਅਗੇ ਅਰਪਨ ਨਹੀਂ ਕੀਤਾ। ਉਹ ਅਭਾਗੇ ਆਉਂਦੇ ਹਨ ਅਤੇ ਅਭਾਗੇ ਚਲੇ ਜਾਂਦੇ ਹਨ।

**ਬਧਿਕ,** ਹਿੰਸਕ।

**ਜੋਹਨਿ ਲਾਗੇ,** ਤਾੜ ਰਹੇ ਹਨ, ਵੇਖ ਰਹੇ ਹਨ।

**ਉਨ ਸੰਗੁ,** ਉਨ੍ਹਾਂ ਦਾ ਸੰਗ, ਉਨ੍ਹਾਂ ਦਾ ਸਾਥ। ੩੬੮

**ਸਾਧ ਸਭਾ ਮਹਿ ਅਨਦ ਬਿਸ੍ਰਾਮ ॥**
**ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥ ੩ ॥**

ਧਨਾਸ. ਮਹਲਾ ੫–੨੩, ਸਫ਼ਾ ੬੭੬

**ਭਾਵ :** ਸਾਧ ਸੰਗਤ ਵਿਚ ਅਨੰਦ ਤੇ ਟਿਕਾਉ ਮਿਲਦਾ ਹੈ, **ਉਨ੍ਹਾਂ ਦਾ ਸੰਗ** ਉਸ ਨੂੰ ਮਿਲਦਾ ਹੈ, ਜਿਸ ਦੇ ਮੱਥੇ ਪਰ ਚੰਗੇ ਕਰਮਾਂ (ਦਾ ਲੇਖਾ ਲਿਖਿਆ ਹੁੰਦਾ ਹੈ)।

**ਕਰਾਮ,** **ਬਹੁ**. ਕਰਮਾਂ (ਦਾ)।

**ਉਨ ਤੇ,** ਉਨ੍ਹਾਂ (ਡਾਕੂਆਂ) ਤੋਂ। ੩੬੯

**ਉਨ ਤੇ ਰਾਖੈ ਬਾਪੁ ਨ ਮਾਈ ॥**
**ਉਨ ਤੇ ਰਾਖੈ ਮੀਤੁ ਨ ਭਾਈ ॥ ... ॥ ੩ ॥**

ਗਉੜੀ (ਗੁਆ.) ਮਹਲਾ ੫–੮੯, ਸਫ਼ਾ ੧੮੨

**ਭਾਵ : ਉਨ੍ਹਾਂ (ਕਾਮਾਦਿਕ ਡਾਕੂਆਂ) ਤੋਂ** ਨਾ ਮਾਂ ਬਚਾ ਸਕਦੀ ਹੈ, ਨਾ ਪਿਉ। ਉਨ੍ਹਾਂ ਤੋਂ ਨਾ ਮਿੱਤਰ ਰਖ ਸਕਦਾ ਹੈ ਨਾ ਭਰਾ।

**ਮਤਲਬ :** ਪ੍ਰਸੰਗ ਕਾਮ ਕ੍ਰੋਧ ਆਦਿਕ ਪੰਜ ਬਟਵਾਰਾਂ ਦਾ ਹੈ। ਯਥਾ :—

**ਮੁਸਨਹਾਰ ਪੰਚ ਬਟਵਾਰੇ ॥ ... ॥ ੨ ॥**

ਗਉੜੀ (ਗੁਆ.) ਮਹਲਾ ੫–੮੯, ਸਫ਼ਾ ੧੮੨

**ਬਟ,** ਰਸਤਾ।

ਬਟਵਾਰੇ ਦਾ ਅਰਥ ਹੈ : ਰਾਹਜ਼ਨ, ਧਾੜਵੀ, ਡਾਕੂ।

**ਉਨਹ,** ਉਨ੍ਹਾਂ ਨੂੰ। ੩੭੦

**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ**
**ਭਲ੍ਹ ਉਨਹ ਜੋ ਗਾਵੈ ॥ ... ॥ ੧ ॥**

ਸਵਈ. ਮਹਲੇ ੩ ਕੇ–੯੦; ਸਫ਼ਾ ੧੩੯੬

**ਭਾਵ :** ਇਹ ਭਲ੍ਹ ਕਵੀ, ਜੋ ਭੱਟ ਸੀ, ਦੀਆਂ ਕਹੀਆਂ ਤੁਕਾਂ ਹਨ। ਭਾਵ ਇਹ ਹੈ ਕਿ ਕਈ ਚੀਜ਼ਾਂ ਗਿਣੀਆਂ ਨਹੀਂ ਜਾ ਸਕਦੀਆਂ, ਪਰ ਉਹ ਕੋਈ ਵੀ ਗਿਣ ਸਕਦਾ ਹੈ, ਜੇਕਰ ਸ਼ਿਵਜੀ ਵਰਗੇ ਪੱਕੇ ਧਿਆਨ ਵਿਚ ਬੈਠ ਕੇ ਗਿਣਨ ਲਗੇ ਅਤੇ ਉਸ ਗਿਣਨ ਵਾਲੇ ਉਪਰ ਸਤਿਗੁਰੂ ਦੇ ਗਿਆਨ ਦੀ ਬਖ਼ਸ਼ਸ਼ ਹੋਵੇ। ਐਸ ਤਰ੍ਹਾਂ ਉਹ **ਉਨ੍ਹਾਂ ਨੂੰ** ਭਾਵੇਂ ਬਿਆਨ ਕਰ ਲਵੇ (ਪਰ ਗੁਰੂ ਅਮਰਦਾਸ ਦੇ ਗੁਣ ਜੋ ਹਨ ਉਹ ਬਿਆਨ ਅਤੇ ਉਪਮਾਂ ਤੋਂ ਬਾਹਰ ਹਨ)।

**ਮਤਲਬ :** ਪ੍ਰਸੰਗ ਗੁਰੂ ਅਮਰਦਾਸ ਜੀ ਦੇ ਗੁਣਾਂ ਦਾ ਹੈ। ਕਵੀ ਆਖਦਾ ਹੈ ਕਿ ਇਹ ਗੁਣ ਬੇਅੰਤ ਹਨ। ਇਨ੍ਹਾਂ ਦੀ ਗਿਣਤੀ ਕਰਨੀ ਬਹੁਤ ਮੁਸ਼ਕਿਲ ਗੱਲ ਹੈ। ਪਰ ਇਸ ਗਿਣਤੀ ਦੇ ਕੰਮ ਨੂੰ ਓਹੋ ਨਿਭਾ ਸਕਦਾ ਹੈ ਜਿਸ ਉਪਰ ਸਤਿਗੁਰ ਦੀ ਬਖ਼ਸ਼ਸ਼ ਹੋਵੇ ਅਤੇ ਉਹ ਐਸੀ ਦ੍ਰਿੜ੍ਹ ਸਮਾਧੀ ਵਿਚ ਬੈਠੇ ਜੈਸੇ ਕਿ ਸ਼ਿਵਜੀ ਦੀ ਧਿਆਨ ਸਮਾਧੀ ਹੁੰਦੀ ਸੀ। ਇਤਨਾ ਹੁੰਦਿਆਂ ਹੋਇਆਂ ਵੀ ਇਸ ਵਿਚ ਕਸਰ ਰਹਿ ਜਾਏਗੀ। ਕਿਉਂਕਿ ਗੁਰੂ ਦੇ ਗੁਣ ਬੇਅੰਤ ਹਨ ਤੇ ਨਿਰੂਪਮ ਹਨ।

**ਉਨਮਤ,** ਮਸਤ ਹੋਇਆ ਹੋਇਆ। ੩੭੧

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ**
**ਸਰੁ ਅਪਸਰੁ ਨ ਪਛਾਣਿਆ ॥**
**ਉਨਮਤ ਕਾਮਿ ਮਹਾ ਬਿਖੁ ਭੂਲੈ**
**ਪਾਪੁ ਪੁੰਨੁ ਨ ਪਛਾਨਿਆ ॥ ... ॥ ੩ ॥**

ਸ੍ਰੀਰਾਗ ਬੇਣੀ, ਸਫ਼ਾ ੯੩

**ਭਾਵ :** ਜਵਾਨੀ ਦੇ ਤੇਜ ਵਿਚ ਪਰ ਇਸਤ੍ਰੀ ਦਾ ਮੂੰਹ ਝਾਕਦਾ ਰਿਹਾ, ਚੰਗਾ ਮੰਦਾ ਨਾ ਪਛਾਣਿਆ । ਕਾਮ ਵਿਚ **ਮਸਤਿਆ ਹੋਇਆ**, ਭੁੱਲਿਆ ਰਿਹਾ ਕਿ ਕਾਮ ਵਿਚ ਕਿਤਨੀ ਕੁ ਮਹਾਂ ਬਿਖ ਹੈ ! ਪਾਪ ਪੁੰਨ ਦੀ ਪਛਾਣ ਨਾ ਕੀਤੀ ।

**ਤਰੁਣ ਤੇਜੁ,** ਜਵਾਨੀ ਦੇ ਜੋਸ਼ ਵਿਚ ।

**ਸਰੁ ਅਪਸਰੁ,** ਚੰਗਾ ਮੰਦਾ ।

[**ਸੰਸ.** उन्मत्त (**ਉਨ੍ਮੱਤ**), ਨਸ਼ੇ ਵਿਚ ਚੂਰ, ਪਾਗਲ, ਮਦਮਸਤ ।]

**ਉਨਮਤ ਮਾਨ** ਮਾਣ ਦੀ ਮਸਤੀ ਵਿਚ । ੩੭੨

**ਤ੍ਰਿਸਨਾ ਤ੍ਰਿਖਾ ਭੁਖ ਭ੍ਰਮਿ ਲਾਗੀ**
**ਹਿਰਦੈ ਨਾਹਿ ਬੀਚਾਰਿਓ ਰੇ ॥**
**ਉਨਮਤ ਮਾਨ ਹਿਰਿਓ ਮਨ ਮਾਹੀ**
**ਗੁਰ ਕਾ ਸਬਦੁ ਨ ਧਾਰਿਓ ਰੇ ॥ ੨ ॥**

ਗਉੜੀ (ਪੂਰਬੀ) ਕਬੀਰ–੫੬, ਸਫ਼ਾ ੩੩੫

**ਭਾਵ :** ਭਰਮ ਵਿਚ ਭੁੱਲੇ ਹੋਏ ਤੂੰ ਕਦੇ ਵੀ ਹਿਰਦੇ ਵਿਚ ਨਹੀਂ ਵਿਚਾਰਿਆ ਕਿ ਤ੍ਰਿਸ਼ਨਾ ਦੀ ਭੁੱਖ ਤ੍ਰੇਹ ਵਿਚ ਤੂੰ ਭਟਕ ਰਿਹਾ ਹੈਂ। ਤੂੰ ਆਪਣੇ **ਮਾਣ ਦੀ ਮਸਤੀ ਵਿਚ** ਠਗਿਆ ਗਿਆ ਹੈਂ ! ਤੇਰੇ ਹੰਕਾਰੇ ਹੋਏ ਮਨ ਨੇ ਕਦੇ ਗੁਰੂ ਦਾ ਸ਼ਬਦ ਧਾਰਨ ਨਹੀਂ ਕੀਤਾ ।
[ਵੇਖੋ, ੩੭੧]

**ਉਨਮਦ,** ਨਸ਼ਾ । ੩੭੩

**ਅਉਧੂ ਮੇਰਾ ਮਨੁ ਮਤਵਾਰਾ ॥**
**ਉਨਮਦ ਚਢਾ ਮਦਨ ਰਸੁ ਚਾਖਿਆ**
**ਤ੍ਰਿਭਵਨ ਭਇਆ ਉਜਿਆਰਾ ॥ ੧ ॥ ਰਹਾਉ ॥**

ਰਾਮ. ਕਬੀਰ–੨, ਸਫ਼ਾ ੯੬੯

**ਭਾਵ :** ਹੇ ਅਉਧੂ ! ਮੇਰਾ ਮਨ ਵੀ ਮਤਵਾਰਾ ਹੈ । **ਨਸ਼ਾ** ਚੜ੍ਹਿਆ ਹੋਇਆ ਹੈ, ਜਦ ਦਾ ਮੈਂ ਪ੍ਰੇਮ-ਰਸ ਚਖਿਆ ਹੈ । (ਤੇਰੇ ਮੇਰੇ ਨਸ਼ੇ ਵਿਚ ਏਹੋ ਫ਼ਰਕ ਹੈ ਕਿ ਮੈਨੂੰ ਮੇਰੇ ਨਸ਼ੇ ਨੇ ਬੇਹੋਸ਼ ਨਹੀਂ ਕੀਤਾ, ਸਗੋਂ ਹੋਸ਼ ਵਧਾ ਦਿਤੀ ਹੈ); ਤਿੰਨਾਂ ਲੋਕਾਂ ਦਾ ਚਾਨਣਾ ਹੋ ਗਿਆ ਹੈ ।

[**ਸੰਸ.** उन्मद : (**ਉਨ੍ਮਦः**), ਨਸ਼ਾ !]

**ਉਨਮਨ,** ਵਿਆਕੁਲ, ਘਬਰਾਇਆ ਹੋਇਆ, ਉਦਾਸ, ਉਨਮਨੀ ਮੁਦ੍ਰਾ, ਹਠਯੋਗ ਦੀ ਇਕ ਮੁਦ੍ਰਾ ਜਿਸ ਵਿਚ ਨੱਕ ਦੀ ਨੋਕ ਉਤੇ ਜਾਂ ਭਰਵੱਟਿਆਂ ਦੇ ਵਿਚਕਾਰ ਤਾੜੀ ਲਾਉਂਦੇ ਹਨ । ੩੭੪

ਗੁਰਮਤ ਵਿਚ ਇਹ ਸ਼ਬਦ ਜਿਸ ਸੰਬੰਧ ਵਿਚ ਵਰਤਿਆ ਗਿਆ ਹੈ, ਉਹ ਸੂਚਕ ਹੈ ਅੰਦਰ ਦੀ ਇਕ ਖ਼ਾਸ ਲਿਵਲੀਨ ਦਸ਼ਾ ਦਾ, ਯਥਾ :—

**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥**

ਗਉੜੀ ਰਵਿਦਾਸ–੧, ਸਫ਼ਾ ੩੪੬

ਮੰਥਜਾ ਪੋਥੀ ਵਿਚ ਉਨਮਨ ਬਾਬਤ ਲਿਖਿਆ ਹੈ ਕਿ ਇਹ ਪਦ "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨ ਦੀ ਉੱਚੀ ਅਵਸਥਾ ਲਈ ਵਰਤਿਆ ਹੈ, ਇਉਂ ਇਸ ਦੀ ਵਯੁਤਪਤੀ ਹੈ : [ਉਤ੍=ਉਨ੍= ਉੱਚਾ + ਮਨ=ਦਿਲ । ਦਿਲ ਦਾ ਉੱਚਾ ਹੋਣਾ, ਉਨਮਨ] ਉੱਚਾ ਮਨ ਰਹਿਣ ਦੀ ਦਸ਼ਾ, ਲਿਵ ਦੀ ਅਵਸਥਾ ਯਾ ਜਿਸ ਵੇਲੇ ਸਾਂਈਂ ਸਿਮਰਨ ਦੇ ਰਸ ਨਾਲ ਸੁਰਤ ਸੋਚ ਵਿਚਾਰ ਦੇ ਉਪਰ ਹਾਵੀ ਹੋ ਕੇ ਉੱਚੀ ਰਹਿੰਦੀ ਹੈ । ਜਦੋਂ 'ਆਪਾ' ਦ੍ਰਿਸ਼ਟਮਾਨ (ਹਾਲਤ ਮਫਊਲੀਅਤ) ਤੇ ਛਤੇ ਪਾ ਕੇ ਸਾਖੀ ਯਾ ਦ੍ਰਿਸ਼ਟਾਪਦ (ਹਾਲਤ ਫ਼ਾਇਲੀਅਤ) ਵਿਚ ਰਹਿਣ ਲੱਗ ਜਾਂਦਾ ਹੈ । ਆਸ ਅੰਦੇਸ਼ੇ ਤੋਂ ਮਨ ਉੱਚਾ ਰਹਿੰਦਾ ਹੈ, ਸਰੀਰ ਹਲਕਾ ਤੇ ਸੁਖੀ, ਟਿਕਿਆ ਤੇ ਸ਼ਾਂਤਿ ਪ੍ਰਤੀਤ ਕਰਦਾ ਹੈ ।"

(ਮੰਥਜਾ, ਸਫ਼ਾ ੭੫੦)

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਨਮਨ ਅਵਸਥਾ ਅੰਦਰ ਦੀ ਇਕ ਜਾਗ੍ਰਤ ਪ੍ਰਬੁੱਧ ਹਾਲਤ ਹੈ ਜਿਸ ਵਿਚ ਅਨੁਭਵ ਵਿਸ਼ਾਲ ਹੋ ਜਾਂਦਾ ਹੈ ਅਤੇ ਗਿਆਨ-ਕਪਾਟ ਖੁਲ੍ਹ ਜਾਂਦੇ ਹਨ । ਕਬੀਰ ਜੀ ਨੇ ਕਿਹਾ ਹੈ :—

**ਇਹੁ ਮਨੁ ਲੇ ਜਉ ਉਨਮਨਿ ਰਹੈ ॥**
**ਤਉ ਤੀਨਿ ਲੋਕ ਕੀ ਬਾਤੈ ਕਹੈ ॥ ੩੩ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੨

ਗੋਰਖ ਬਾਣੀ ਵਿਚ ਵੀ ਲਿਖਿਆ ਹੈ ।—

**ਅਹਨਿਸ ਮਨ ਲੈ ਉਨਮਨ ਰਹੈ ॥**
**ਰਾਮ ਕੀ ਛਾਂੜਿ ਅਗਮ ਕੀ ਕਹੈ ॥**

(ਸਬਦੀ, ੧੬)

ਇਸ ਦਾ ਮਤਲਬ ਹੈ ਕਿ ਜੋ ਯੋਗੀ ਹਮੇਸ਼ਾਂ ਮਨ ਨੂੰ 'ਲਯ' ਵਿਚ ਕਰਕੇ ਉਨਮਨ ਅਵਸਥਾ ਵਿਚ ਰਹਿੰਦਾ ਹੈ, ਉਹ ਯੋਗੀ ਸੰਸਾਰਕ ਜਾਣਕਾਰੀ ਦੀਆਂ ਗੱਲਾਂ ਛੱਡ ਕੇ ਅਗਮ ਦੀਆਂ ਗੱਲਾਂ ਕਹਿਣ

ਲਗਦਾ ਹੈ । 'ਗਮ' ਤੋਂ ਮਤਲਬ ਉਨ੍ਹਾਂ ਪਦਾਰਥਾਂ ਦਾ ਹੈ ਜਿਨ੍ਹਾਂ ਵਿਚ ਮਨੁੱਖੀ ਮਨ ਦੀ ਗੱਮਤਾ ਹੈ, ਅਗਮ ਵਿਚ 'ਪਹੁੰਚ' ਕੇਵਲ ਉਨਮਨ ਦੀ ਹੈ । ਗੋਰਖ ਦੀ ਤੁਕ, 'ਅਹਨਿਸ ਮਨ ਲੈ ਉਨਮਨ ਰਹੈ' ਵਿਚ 'ਲੈ' ਤੋਂ ਮਤਲਬ 'ਲਯ' ਹੈ ਜਿਸ ਦਾ ਅਰਥ ਹੈ ਵਿਲੀਣ ਹੋਣਾ, ਲਿਖਿਆ ਹੈ, 'ਮਨ ਕਾ ਲਯ ਨਾਦ ਕੇ ਆਸ਼੍ਰਿਤ ਹੈ ਅਰਥਾਤ ਨਾਦ ਮੇਂ ਮਨ ਕਾ ਲਯ ਹੋਤਾ ਹੈ ।'

(ਹਠਯੋਗ ਪ੍ਰਦੀਪਿਕਾ–੪–੨੯, ਜਯੋਤਸਨਾ ਟੀਕਾ)

ਮਨ ਦੇ ਵਿਲੀਣ ਹੋ ਜਾਣ ਦੇ ਬਾਅਦ ਉਨਮਨ ਅਵਸਥਾ ਪੈਦਾ ਹੁੰਦੀ ਹੈ । ਉਨਮਨੀ ਸ਼ਬਦ ਦੀ ਬਜਾਏ ਮਨੋਨ੍ਮਨੀ (**मनोन्मनी**) ਸ਼ਬਦ ਵੀ ਇਨ੍ਹਾਂ ਹੀ ਅਰਥਾਂ ਵਿਚ ਵਰਤਿਆ ਗਿਆ ਹੈ ।

(ਵੇਖੋ, ਹਠਯੋਗ ਪ੍ਰਦੀਪਿਕਾ–੨–੪੨)

ਇਹ ਉਨਮਨ ਅਵਸਥਾ ਕੀ ਹੈ ਅਤੇ ਕਿਸ ਤਰ੍ਹਾਂ ਪੈਦਾ ਹੋਵੇ ਇਸ ਲਈ ਮਤਭੇਦ ਹਨ । ਇਸ ਦੀ ਵਿਚਾਰ ਚੌਂਹ ਪੱਖਾਂ ਤੋਂ ਹੋ ਸਕਦੀ ਹੈ । ਇਕ ਪੱਖ ਤਾਂ ਗੁਰਮਤ ਦਾ ਹੈ ਜਿਸ ਦਾ ਵਰਣਨ ਹੇਠ ਦਿਤੀਆਂ ਤੁਕਾਂ ਵਿਚ (ਨੰਬਰ ੩੭੪ (ੳ) ਤੋਂ ੩੮੪ (ੳ) ਤਕ) ਹੈ । ਦੂਜਾ ਤਰੀਕਾ ਹਠਯੋਗ ਦਾ ਹੈ, ਤੀਜਾ ਤਰੀਕਾ ਲਯ ਯੋਗ ਦਾ ਹੈ, ਚੌਥਾ ਤਰੀਕਾ ਉਨ੍ਹਾਂ ਸੰਤਾਂ ਅਤੇ ਸੰਪ੍ਰਦਾਵਾਂ ਦਾ ਹੈ ਜੋ ਸ਼ਬਦ ਸੁਰਤ ਦੇ ਅਭਿਆਸੀ ਹਨ । ਪਿਛਲੇ ਤਿੰਨਾਂ ਤਰੀਕਿਆਂ ਨੂੰ ਸੰਖੇਪ ਰੂਪ ਵਿਚ ਵਰਣਨ ਕਰਨ ਨਾਲ ਗੁਰਮਤ ਦੇ ਪੱਖ ਵਿਚ ਆਈਆਂ ਤੁਕਾਂ ਵਧੇਰੇ ਸਪਸ਼ਟ ਹੋ ਜਾਣਗੀਆਂ । ਹਠਯੋਗ ਦਾ ਤਰੀਕਾ ਤਾਂ ਪ੍ਰਾਣਾਯਾਮ ਦਾ ਹੈ । ਇਸ ਨਾਲ ਪਵਨ ਨੂੰ ਸੁਖਮਨਾਂ ਨਾੜੀ ਵਿਚੋਂ ਉਪਰ ਨੂੰ ਚੜ੍ਹਾਇਆ ਜਾਂਦਾ ਹੈ, ਫਿਰ ਮਨ ਵਿਚ ਇਕ ਅਡੋਲਤਾ ਆ ਜਾਂਦੀ ਹੈ ਜਿਸ ਨੂੰ ਉਨਮਨੀ ਅਵਸਥਾ ਕਿਹਾ ਹੈ । ਇਸ ਬਾਰੇ ਸ਼ਾਂਡਿਲਯ ਉਪਨਿਸ਼ਦ ਵਿਚ ਲਿਖਿਆ ਹੈ, ਵਿਧਿ ਪੂਰਬਕ ਪ੍ਰਾਣਾਯਾਮ ਨਾਲ ਨਾੜੀ ਚਕ੍ਰ ਸੁਧ ਹੋ ਜਾਂਦੇ ਹਨ : ਪਵਨ ਤਦੋਂ ਸੁਖਮਨਾਂ ਦਾ ਮੂੰਹ ਖੋਲ੍ਹ ਕੇ ਉਸ ਵਿਚ ਸੁਖੈਨ ਪ੍ਰਵੇਸ਼ ਕਰ ਜਾਂਦੀ ਹੈ । ਏਸ ਮਧ ਰਸਤੇ ਵਿਚੋਂ ਪਵਨ ਦੇ ਸੰਚਾਰ ਕਰਨ ਨਾਲ ਮਨ ਵਿਚ ਸਥਿਰਤਾ ਪੈਦਾ ਹੋ ਜਾਂਦੀ ਹੈ । ਇਹ ਜੋ ਮਨ ਦਾ ਸਥਿਰ ਭਾਵ ਹੈ, ਏਹੋ ਹੀ ਮਨ ਦੀ ਉਨਮਨੀ ਅਵਸਥਾ ਹੈ :—

**यो मनःसुस्थिरो भावः**
**सैवावस्था मनोन्मनी ॥ १० ॥**

ਤੀਜਾ ਤਰੀਕਾ ਲਯਯੋਗ ਦਾ ਹੈ । ਇਸ ਵਿਚ ਹਠਯੋਗ ਤੋਂ ਥੋੜ੍ਹਾ ਫਰਕ ਪੈ ਜਾਂਦਾ ਹੈ । ਲਯ ਤੋਂ ਮਤਲਬ ਵਿਲੀਨ ਅਵਸਥਾ ਦਾ ਹੈ । ਇਹ ਵਿਲੀਨਤਾ ਨਾਦ ਤੋਂ ਪੈਦਾ ਹੁੰਦੀ ਹੈ । ਨਾਦ ਅੰਦਰ ਦੀ ਚੀਜ਼ ਹੈ । ਕੇਵਲ ਸੱਚੇ ਅਭਿਆਸੀ ਹੀ ਇਸ ਨੂੰ ਅੰਦਰ ਅਨੁਭਵ ਕਰ ਸਕਦੇ ਹਨ । ਨਾਦ ਵਿਚ ਚਿਤ ਇਕਾਗਰ ਹੋ ਜਾਂਦਾ ਹੈ, ਉਸੇ ਵਿਚ ਰਚ ਜਾਂਦਾ ਹੈ ਤੇ ਫਿਰ ਨਾਦ ਵਿਚ ਹੀ ਵਿਲੀਨ ਹੋ ਜਾਂਦਾ ਹੈ । ਇਸ ਤੋਂ ਅਗਲੀ ਅਵਸਥਾ ਉਨਮਨੀ ਅਵਸਥਾ ਹੈ । ਇਸ ਸੰਬੰਧੀ ਵਿਸਥਾਰ ਨਾਲ ਗ੍ਰੰਥਾਂ ਵਿਚ ਵਰਣਨ ਹਨ । ਨਾਦ ਬਿੰਦੁ ਉਪਨਿਸ਼ਦ ਵਿਚ ਦੱਸਿਆ ਹੈ ਕਿ ਪਹਿਲੇ ਤਾਂ ਯੋਗੀ ਨੂੰ ਆਪਣਾ ਮਨ 'ਨਾਦ' ਨਾਲ ਇਕਾਗਰ ਕਰਨਾ ਚਾਹੀਦਾ ਹੈ । ਜਦ ਚਿੱਤ ਨਾਦ ਵਿਚ ਲੀਨ ਹੋ ਜਾਂਦਾ ਹੈ, ਤਦ ਇਹ ਉਸ ਹਾਲਤ ਨੂੰ ਪਹੁੰਚ ਜਾਂਦਾ ਹੈ ਜੋ ਵਿਸ਼ਨੂੰ ਦਾ ਪਰਮ ਪਦ ਹੈ । ਇਸ ਤੋਂ ਅੱਗੇ ਹੋਰ ਦਸ਼ਾ ਹੈ । ਵਿਸ਼ਨੂੰ ਦੇ ਪਰਮ ਪਦ ਤਕ ਤਾਂ ਨਾਦ ਦੀ ਹੀ ਅਵਸਥਾ ਸੀ ਜੋ ਸ਼ਬਦ ਦੇ ਮੰਡਲ ਦੀ ਚੀਜ਼ ਹੈ । ਇਸ ਤੋਂ ਅਗਲੀ ਅਵਸਥਾ ਪਾਰਬ੍ਰਹਮ ਦਾ ਪਰਮਪਦ ਹੈ । ਇਹ ਨਾਦ ਜਾਂ ਸ਼ਬਦ ਤੋਂ ਪਰਲੀ ਹਾਲਤ ਹੈ । ਇਹ 'ਅਸ਼ਬਦ' ਅਵਸਥਾ ਹੈ । ਏਥੇ ਮਨ ਦੀ ਹਸਤੀ ਨਹੀਂ ਰਹਿੰਦੀ । ਮਨ ਉਤਨਾ ਚਿਰ ਹੀ ਰਹਿੰਦਾ ਹੈ ਜਿਤਨਾ ਚਿਰ ਨਾਦ ਹੈ । ਨਾਦ ਖ਼ਤਮ ਹੁੰਦਿਆਂ ਹੀ ਮਨ ਨਹੀਂ ਰਹਿੰਦਾ, ਉਨਮਨੀ ਅਵਸਥਾ ਪੈਦਾ ਹੋ ਜਾਂਦੀ ਹੈ ।

**निः शब्दं तत्परं ब्रह्म परमात्मा समीयते ॥**
**नादो यावन्मनस्तावन्नादान्तेऽपि मनोन्मनी ॥ ४८ ॥**
**( नाद बिन्दूपनिषत् )**

ਨਾਦ ਬਿੰਦੂ ਉਪਨਿਸ਼ਦ ਵਿਚ ਅਗੇ ਚਲ ਕੇ ਇਹ ਵੀ ਕਿਹਾ ਹੈ, ਕਿ ਇਹ ਮੁਕਤ ਅਵਸਥਾ ਹੈ । ਇਸ ਤੋਂ ਪਿਛੋਂ ਫੇਰ ਯੋਗੀ ਨੂੰ ਕੋਈ ਆਵਾਜ਼ ਨਹੀਂ ਸੁਣੀਂਦੀ । ਇਸ ਉਨਮਨੀ ਅਵਸਥਾ ਵਿਚ ਉਸ ਦੀ ਦੇਹ ਲੱਕੜ ਵਾਕੁਣ ਹੋ ਜਾਂਦੀ ਹੈ । ਨਾ ਸਰਦੀ-ਗਰਮੀ, ਨਾ ਸੁਖ-ਦੁਖ ਦਾ ਕੁਛ ਪਤਾ ਰਹਿੰਦਾ ਹੈ । ਯੋਗੀ ਦਾ ਚਿਤ ਤਿੰਨਾਂ ਅਵਸਥਾਵਾਂ ਤੋਂ ਉਪਰ ਸਮਾਧੀ ਵਿਚ ਟਿਕਿਆ ਹੁੰਦਾ ਹੈ । ਇਹ ਤਿੰਨ ਅਵਸਥਾਵਾਂ ਕਿਹੜੀਆਂ ਹਨ ਅਤੇ ਇਨ੍ਹਾਂ ਤੋਂ ਉਪਰਲੀ ਦਸ਼ਾ ਕੀ ਹੈ ?

ਵੇਦਾਂਤ ਪਰਿਭਾਸ਼ਾ ਵਿਚ ਤਿੰਨ ਅਵਸਥਾਵਾਂ ਇਹ ਗਿਣੀਆਂ ਹਨ, ਜਾਗ੍ਰਤ, ਸੁਪਨ, ਸੁਖੋਪਤੀ (ਮਾਡੂਕ ਉਪਨਿਸ਼ਦ, ੩, ੪, ੫) । ਫੇਰ ਚੌਥੀ ਅਵਸਥਾ ਦਸੀ ਹੈ (ਮਾਡੂਕ ਉਪਨਿਸ਼ਦ, ੧੨), ਜਿਸ ਨੂੰ ਤੁਰੀਆ ਅਵਸਥਾ ਕਿਹਾ ਜਾਂਦਾ ਹੈ । ਗੁਰਮਤ ਵਿਚ 'ਤੁਰੀਆ' ਦੀ ਵਰਤੋਂ ਦਾ ਦਾਇਰਾ ਹੋਰ ਵਡੇਰਾ ਹੈ । ਇਸ ਦਾ ਸੰਬੰਧ ਕੇਵਲ ਅਵਸਥਾ ਭੇਦ ਨਾਲ ਹੀ ਨਹੀਂ ਗੁਣ ਭੇਦ ਨਾਲ ਵੀ ਹੈ । ਮਤਲਬ ਇਹ ਹੈ ਕਿ ਗੁਰਮਤ ਵਿਚ 'ਤੁਰੀਆ' ਸ਼ਬਦ ਅਵਸਥਾ ਨਾਲ ਵੀ ਵਰਤਿਆ ਜਾਂਦਾ ਹੈ ਜੈਸਾ ਕਿ ਜਾਗ੍ਰਤ, ਸੁਪਨ, ਸੁਖੋਪਤੀ, ਤੁਰੀਆ, ਪਰ ਨਾਲ ਹੀ ਇਹ ਮਾਇਆ ਦੇ ਤਿੰਨ ਗੁਣਾਂ ਦੇ ਵਿਸ਼ਯ ਸੰਬੰਧ ਵਿਚ ਚੌਥੇ ਗੁਣ ਦੀ ਦਸ਼ਾ ਵਿਚ ਵੀ ਵਰਤਿਆ ਜਾਂਦਾ ਹੈ । ਯਥਾ :

**ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ**
**ਗੁਣੁ ਹੈ ਗੁਰਮੁਖਿ ਲਹੀਆ ॥ ... ॥ ੭ ॥**

ਬਿਲਾ. (ਅਸਟ.) ਮਹਲਾ ੪–੪, ਸਫ਼ਾ ੮੩੩

ਸਾਧਾਰਨ ਰੂਪ ਵਿਚ 'ਤੁਰੀਆ ਅਵਸਥਾ', 'ਗਿਆਨ ਅਵਸਥਾ' ਨੂੰ ਕਿਹਾ ਜਾਂਦਾ ਹੈ । ਇਸ ਤਰ੍ਹਾਂ ਉਨਮਨ ਦੇ ਅਰਥ, ਗਿਆਨ, ਚੇਤਨਾ, ਆਤਮਾ ਆਦਿਕ ਬਣ ਜਾਂਦੇ ਹਨ । ਉਨਮਨ ਸ਼ਬਦ ਨੂੰ 'ਆਤਮ' ਅਰਥਾਂ ਵਿਚ ਸਮਝਣ ਲਈ ਵੇਖੋ : ਉਨਮਨਿ (੩੮੨)।

ਉਨਮਨ ਅਵਸਥਾ ਦੀ ਸ਼ੀਘਰ ਪ੍ਰਾਪਤੀ ਵਾਸਤੇ ਭਰਵੱਟਿਆਂ ਦੇ ਮਧ ਜੋ ਧਿਆਨ ਅਸਥਾਨ ਹੈ ਉਸ ਉਪਰ ਸਾਧਨਾ ਸੰਬੰਧੀ ਆਦੇਸ਼ ਹੈ । (ਹਠਯੋਗ ਪ੍ਰਦੀਪਿਕਾ, ੪—੮੦) ।

ਲਯ ਯੋਗ ਵਿਚ ਅਤੇ ਸੰਤ ਸੰਪ੍ਰਦਾਵਾਂ ਵਿਚ ਵੀ ਇਸੇ ਧਿਆਨ ਅਸਥਾਨ ਉਪਰ ਜ਼ੋਰ ਹੈ ।

ਭਰਵੱਟਿਆਂ ਨੂੰ ਜਾਂ ਉਨ੍ਹਾਂ ਦੇ ਮਧ ਅਸਥਾਨ ਨੂੰ ਭ੍ਰਿਕੁਟੀ (**भृकुटी**) ਕਹਿੰਦੇ ਹਨ, ਇਸੇ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਤ੍ਰਿਕੁਟੀ ਕਿਹਾ ਹੈ, ਯਥਾ :—

**ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ... ॥ ੧ ॥**

ਆਸਾ ਮਹਲਾ ੫-੯੬, ਸਫ਼ਾ ੩੯੪

ਸੰਤ ਭਾਸ਼ਾ ਵਿਚ ਵੀ ਭ੍ਰਿਕੁਟੀ ਦੇ ਬਜਾਏ ਤ੍ਰਿਕੁਟੀ ਸ਼ਬਦ ਹੀ ਪ੍ਰਚਲਤ ਹੈ ।

ਅਸੀਂ ਤਿੰਨ ਤਰੀਕਿਆਂ ਦਾ ਜ਼ਿਕਰ ਕਰ ਅਏ ਹਾਂ । ਚੌਥਾ ਤਰੀਕਾ ਸ਼ਬਦ ਸੁਰਤ ਦਾ ਹੈ । ਸ਼ਬਦ-ਬ੍ਰਹਮ ਦੇ ਨਿਰਮਲ ਸਰੂਪ-ਚੇਤਨ ਵਿਚੋਂ ਸੁਰਤ ਦੀ ਧਾਰ ਹੇਠਾਂ ਨੂੰ ਉਤਰਦੀ ਹੈ । ਹੇਠਾਂ ਉਤਰਦੀ ਉਤਰਦੀ ਇਹ ਸਥੂਲ ਹੁੰਦੀ ਜਾਂਦੀ ਹੈ । ਤ੍ਰਿਕੁਟੀ ਤਕ ਤਾਂ ਇਹ ਕਾਫੀ ਪਵਿੱਤ੍ਰ ਰਹਿੰਦੀ ਹੈ । ਤ੍ਰਿਕੁਟੀ ਤੋਂ ਹੇਠਾਂ ਮਾਇਆ ਦਾ ਦੇਸ਼ ਹੈ । ਏਥੋਂ ਹੇਠਾਂ ਸੁਰਤ ਮੋਟੀ ਹੋ ਜਾਂਦੀ ਹੈ । ਸੁਰਤ ਕੋਸ਼ਿਸ਼ ਕਰਦੀ ਹੈ ਕਿ ਇਹ ਮੁੜ ਉਪਰ ਨੂੰ ਉਠੇ, ਅਤੇ ਸ਼ਬਦ ਬ੍ਰਹਮ ਵਿਚ ਲੀਨ ਹੋ ਜਾਵੇ । ਤ੍ਰਿਕੁਟੀ ਤਕ ਪਹੁੰਚਣ ਲਈ ਤਾਂ ਇਸ ਨੂੰ ਸਾਧਨ ਕਰਨੇ ਪੈਂਦੇ ਹਨ । ਪਰ ਤ੍ਰਿਕੁਟੀ ਵਿਚ ਪਹੁੰਚਦਿਆਂ ਹੀ ਇਸ ਨੂੰ ਨਾਦ ਦਾ ਅਨੁਭਵ ਹੁੰਦਾ ਹੈ । ਇਹ ਓਹੋ ਜਗ੍ਹਾ ਹੈ ਜੋ ਉਨਮਨੀ ਅਵਸਥਾ ਦਾ ਧਿਆਨ ਕੇਂਦਰ ਹੈ। ਤ੍ਰਿਕੁਟੀ ਤਕ ਪੁਜੀ ਹੋਈ ਸੁਰਤ ਦੀ ਅਗਲੀ ਗਤੀ ਪੰਛੀ ਦੀ ਉਡਾਰੀ ਵਾਕੁਣ ਗਗਨ ਮੰਡਲ ਦਾ ਮੌਜ ਮੇਲਾ ਹੈ ।

ਅਸੀਂ ਉਪਰ ਕਿਹਾ ਹੈ ਕਿ ਸ਼ਬਦ-ਬ੍ਰਹਮ ਦੇ ਨਿਰਮਲ ਚੇਤਨ-ਸਰੂਪ ਵਿਚੋਂ ਸੁਰਤ ਦੀ ਧਾਰ ਹੇਠਾਂ ਨੂੰ ਉਤਰਦੀ ਹੈ, ਜੋ ਮੁੜ ਉਤਾਹਾਂ ਨੂੰ ਵਾਪਸ ਜਾਣ ਲਈ ਉਤਾਵਲੀ ਰਹਿੰਦੀ ਹੈ । ਇਸ ਨੂੰ ਸਮਝਣ ਲਈ ਇਕ ਦ੍ਰਿਸ਼ਟਾਂਤ ਦੇਂਦੇ ਹਨ । ਇਕ ਖ਼ਾਸ ਪੰਛੀ ਹੁੰਦਾ ਹੈ ਜੋ ਗਗਨ ਵਿਚ ਹੀ ਰਹਿੰਦਾ ਹੈ, ਜ਼ਮੀਨ ਉਪਰ ਕਦੇ ਨਹੀਂ ਉਤਰਦਾ । ਇਸ ਨੂੰ 'ਅਲਲ' ਪੰਛੀ ਕਹਿੰਦੇ ਹਨ । ਪਰ ਜਦ ਇਹ ਅੰਡਾ ਦੇਂਦਾ ਹੈ ਤਦ ਵੀ ਅਸਮਾਨ ਵਿਚ ਹੀ ਦੇਂਦਾ ਹੈ, ਜੋ ਹੇਠਾਂ ਗਿਰਦਾ ਹੈ । ਪਰ ਜ਼ਮੀਨ ਉਪਰ ਸਪਰਸ਼ ਕਰਨ ਤੋਂ ਪਹਿਲੇ ਹੀ ਇਹ ਅੰਡਾ ਸਿਕ ਜਾਂਦਾ ਹੈ, ਫਟ ਜਾਂਦਾ ਹੈ ਅਤੇ ਇਸ ਵਿਚੋਂ ਬੋਟ ਨਿਕਲ ਕੇ ਗਗਨ ਵਲ ਉਪਰ ਉੱਡ ਜਾਂਦਾ ਹੈ । ਕਿਹਾ ਹੈ :—

**ਅਲਲ ਪੱਛ ਇਕ ਰਹੇ ਗਗਨ ਮੇਂ ਅੰਡਾ ਦੇਵੇ ॥**
**ਬੱਚਾ ਸੁਰਤਿ ਸਮ੍ਹਾਰ ਉਲਟਿ ਕੇ ਫਿਰ ਘਰ ਲੇਵੇ ॥**

ਪਲਟੂ ਸਾਹਿਬ ਕੀ ਬਾਨੀ (ਭਾਗ ੧), ੫੮, ੧੪੯

ਸੁਰਤ ਨੇ ਉਪਰ ਹੀ ਜਾਣਾ ਹੈ । ਜੀਵ, ਸੁਰਤ ਰੂਪ ਹੈ ਜੋ ਬ੍ਰਹਮ ਦੀ ਧਾਰ ਦੀ ਸ਼ਕਲ ਵਿਚ ਉਪਰੋਂ ਹੇਠਾਂ ਉਤਰੀ ਹੈ ਇਸ ਦੀ ਗਤੀ ਉਪਰ ਵਲ ਹੀ ਹੈ । ਇਸ ਵਿਚ ਤ੍ਰਿਕੁਟੀ ਜੋ ਉਨਮਨੀ ਅਵਸਥਾ ਦਾ ਧਿਆਨ-ਕੇਂਦਰ ਹੈ, ਇਕ ਭਾਰੀ ਨੁਕਤਾ ਹੈ । ਇਸ ਵਿਸ਼ਯ ਦੀ ਵਧੇਰੀ ਵਿਚਾਰ ਲਈ ਵੇਖੋ, '**ਸੁਰਤ**' ।

[**ਸੰਸ.** **उन्मनस्** (**ਉਨ੍ਮਨਸ੍**), ਵਿਆਕੁਲ, ਘਬਰਾਇਆ ਹੋਇਆ, ਉਦਾਸ, **उन्मनी** (**ਉਨ੍ਮਨੀ**), ਹਠਯੋਗ ਦੀਆਂ ਪੰਜ ਮੁਦ੍ਰਾਂ ਵਿਚੋਂ ਇਕ, ਜਿਸ ਵਿਚ ਨੱਕ ਦੀ ਨੋਕ ਉਤੇ ਯਾ ਭਰਵੱਟਿਆਂ ਦੇ ਵਿਚਕਾਰ ਤਾੜੀ ਲਾਉਂਦੇ ਹਨ ।]

## ਉਨਮਨ, ਉਨਮਨ ਅਵਸਥਾ । ੩੭੪ (ੳ)

**ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥**
**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥**

ਗਉੜੀ ਰਵਿਦਾਸ-੧, ਸਫ਼ਾ ੩੪੬

**ਭਾਵ :** ਮੱਥੇ ਉਪਰ ਪੂਰਬਲੇ ਜਨਮ ਦੇ ਲਿਖੇ ਭਾਗਾਂ ਨਾਲ ਪਰਮ ਪਾਰਸ ਰੂਪ ਗੁਰੂ ਨੂੰ ਭੇਟਿਆ ਜਾਂਦਾ ਹੈ, ਉਸ ਨਾਲ ਬੱਜਰ ਕਪਾਟ ਖੁਲ੍ਹ ਜਾਂਦੇ ਹਨ । ਫੇਰ ਆਪਣੇ ਹਿਰਦੇ ਦੇ ਅੰਦਰ ਹੀ ਮਨ ਉਸ ਅਵਸਥਾ ਵਿਚ ਟਿਕ ਜਾਂਦਾ ਹੈ, ਜਿਸ ਨੂੰ **ਉਨਮਨ ਅਵਸਥਾ** ਕਿਹਾ ਹੈ । (ਵਿਸਥਾਰ ਲਈ ਵੇਖੋ, ੩੭੪)
[ਵੇਖੋ, ੩੭੪]

## ਉਨਮਨਿ, ਉੱਚੀ ਅਵਸਥਾ ਵਿਚ, ਤੁਰੀਆ ਅਵਸਥਾ ਵਿਚ । ੩੭੫

**ਪਵਨ ਪਤਿ ਉਨਮਨਿ ਰਹਨੁ ਖਰਾ ॥**
**ਨਹੀ ਮਿਰਤੁ ਨ ਜਨਮੁ ਜਰਾ ॥ ੧ ॥ ਰਹਾਉ ॥**

ਰਾਮ. ਕਬੀਰ-੧, ਸਫ਼ਾ ੯੭੨

**ਭਾਵ :** ਮਨ **ਤੁਰੀਆ ਅਵਸਥਾ ਵਿਚ** ਖਰਾ ਟਿਕ ਜਾਂਦਾ ਹੈ, ਉਥੇ ਨਾ ਮੌਤ ਹੈ, ਨਾ ਜਨਮ ਹੈ, ਨਾ ਬੁਢੇਪਾ ਹੈ । (ਵਿਸਥਾਰ ਲਈ ਵੇਖੋ, ੩੭੪)

**ਪਵਨ ਪਤਿ,** ਮਨ । ਪ੍ਰਚਲਤ ਅਰਥ ਏਹੋ ਹਨ । ਹਠਯੋਗ ਪ੍ਰਦੀਪਿਕਾ ਦਾ ਕਹਿਣਾ ਹੈ :— ਇੰਦ੍ਰੀਆਂ ਦਾ ਪਤੀ ਮਨ ਹੈ, ਮਨ ਦਾ ਪਤੀ ਪਵਨ ਹੈ, ਪਵਨ ਦਾ ਪਤੀ ਲਯ ਹੈ ਅਤੇ ਲਯ ਦਾ ਪਤੀ ਅਰਥਾਤ ਲਯ ਨੂੰ ਆਸਰਾ ਦੇਣ ਵਾਲਾ ਨਾਦ ਹੈ । (੪-੨੯) ਲਯ ਤੋਂ ਮੁਰਾਦ ਮਨ ਦਾ ਲਯ ਹੈ, ਇਸ ਕਰਕੇ ਪਵਨਪਤਿ ਦਾ ਅਰਥ 'ਮਨ' ਹੀ ਪ੍ਰਚਲਤ ਹੈ ।
[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ,
ਤੁਰੀਆ ਅਵਸਥਾ ਵਿਚ,
ਉਨਮਨ ਅਵਸਥਾ ਵਿਚ । ੩੭੬

**ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ**
**ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥ ... ॥ ੨ ॥**

ਜੈਤ. ਮਹਲਾ ੪-੪, ਸਫ਼ਾ ੬੯੭

**ਭਾਵ :** ਵੱਡੇ ਧੰਨ ਭਾਗ ਹਨ, ਸਾਧੂ ਗੁਰੂ ਮਿਲ ਗਿਆ ਹੈ, ਉਸ ਨੂੰ ਮਿਲ ਕੇ ਲਿਵ **ਉਨਮਨ ਅਵਸਥਾ ਵਿਚ** ਲਗ ਗਈ ਹੈ । (ਵਿਸਥਾਰ ਲਈ ਵੇਖੋ, ੩੭੪)
[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ,
ਤੁਰੀਆ ਅਵਸਥਾ ਵਿਚ,
ਉਨਮਨ ਅਵਸਥਾ ਵਿਚ । ੩੭੭

**ਇਹੁ ਮਨੁ ਲੇ ਜਉ ਉਨਮਨਿ ਰਹੈ ॥**
**ਤਉ ਤੀਨਿ ਲੋਕ ਕੀ ਬਾਤੈ ਕਹੈ ॥ ੩੩ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੨

**ਭਾਵ :** ਮਨ ਨੂੰ ਵਿਲੀਣ ਕਰਕੇ ਜੋ **ਉਨਮਨ ਅਵਸਥਾ ਵਿਚ** ਪਹੁੰਚ ਜਾਵੇ, (ਤਦ ਉਸ ਦਾ ਗਿਆਨ ਵਿਆਪਕ ਹੋ ਜਾਂਦਾ ਹੈ) ਤਾਂ ਉਹ ਤਿੰਨਾਂ ਲੋਕਾਂ ਦੀਆਂ ਗੱਲਾਂ ਦੱਸਣ ਲਗ ਜਾਂਦਾ ਹੈ । (ਵਿਸਥਾਰ ਲਈ ਵੇਖੋ, ੩੭੪)

**ਲੇ,** ਲਯ, ਵਿਲੀਣ ਕਰਨਾ ।

[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ । ੩੭੮

**ਮ: ੩ ॥ ... ਅਨਹਦ ਧੁਨੀ ਸਦ ਵਜਦੇ**
**ਉਨਮਨਿ ਹਰਿ ਲਿਵਲਾਇ ॥ ... ॥ ੨ ॥**

ਸਿਰੀ. (ਵਾਰ) ਮਹਲਾ ੪-੨੧, ਸਫ਼ਾ ੯੧

**ਭਾਵ :** ਉਸ ਦੇ ਅੰਦਰ ਅਨਹਦ ਧੁਨੀ ਸਦਾ ਵਜਦੀ ਹੈ। ਹਰੀ ਵਿਚ ਲਿਵ ਲਾ ਕੇ ਉਹ **ਉਨਮਨ ਅਵਸਥਾ ਵਿਚ** ਰਹਿੰਦਾ ਹੈ । (ਵਿਸਥਾਰ ਲਈ ਵੇਖੋ, ੩੭੪)
[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ । ੩੭੯

**ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥**
**ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥ ... ॥ ੧੩ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਭਾਵ :** ਪ੍ਰਸੰਗ ਰਾਜ ਜੋਗ ਦਾ ਹੈ । ਜਨਕ ਜੋਗੀ ਵੀ ਸੀ ਅਤੇ ਰਾਜਾ ਵੀ ਸੀ, ਹੁਣ ਦਸ ਰਹੇ ਹਨ ਕਿ ਕੋਈ ਵੀ ਜਨਕ (ਰਾਜਾ ਜੋਗੀ) ਹੋ ਸਕਦਾ ਹੈ । ਕਿਹਾ ਹੈ ਕਿ ਜਨਕ **ਉਹੋ ਹੈ** ਜਿਸ ਨੇ ਜਾਣ ਲਿਆ ਹੈ ਅਤੇ ਆਪਣੇ ਰੱਥ (ਬਿਰਤੀ) ਨੂੰ **ਉਨਮਨ ਵਿਚ** ਟਿਕਾ ਦਿਤਾ ਹੈ । ਸਤ ਅਤੇ ਸੰਤੋਖ ਦਾ ਇਕੱਠਾ ਵਿਹਾਰ ਕੀਤਾ ਹੈ, ਭੁੱਖੇ ਮਨ ਨੂੰ ਤ੍ਰਿਪਤ ਕਰ ਦਿਤਾ ਹੈ। (ਵਿਸਥਾਰ ਲਈ ਵੇਖੋ, ੩੭੪)

**ਰਥੁ,** ਸਰੀਰ, ਸੂਖਮ ਸਰੀਰ, ਅੰਤਹਕਰਣ, ਮਨ ਦੀ ਬਿਰਤੀ ।
[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ । ੩੮੦

**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥ ... ॥ ੧ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਇਹ ਗੁਰੂ ਅੰਗਦ ਦੇਵ ਜੀ ਪ੍ਰਤੀ ਹੈ । ਕਲਸਹਾਰ ਭੱਟ ਨੇ ਕਿਹਾ ਹੈ : ਤੂੰ ਸਮ ਦ੍ਰਿਸ਼ਟੀ ਦੀ ਖੇਡ ਖੇਡ ਰਿਹਾ ਹੈਂ । ਤੂੰ ਆਪਣੀ ਬਿਰਤੀ ਨੂੰ **ਉਨਮਨ ਅਵਸਥਾ ਵਿਚ** ਟਿਕਾ ਦਿਤਾ ਹੈ, ਤੇਰੀ ਲਿਵ ਟਿਕ ਗਈ ਹੈ ਨਿਰੰਕਾਰ ਵਿਚ । ਤੇਰੇ ਦਰ ਤੇ ਢਹਿ ਕੇ ਜਗ ਜਿਤ ਲਿਆ ਹੈ । (ਵਿਸਥਾਰ ਲਈ ਵੇਖੋ, ੩੭੪)
**ਰਥੁ,** ਬਿਰਤੀ ।
[ਵੇਖੋ, ੩੭੪]

**ਉਨਮਨਿ,** ਉੱਚੀ ਅਵਸਥਾ ਵਿਚ । ੩੮੧

**ਉਨਮਨਿ ਮਨੂਆ ਸੁੰਨਿ ਸਮਾਨਾ**
**ਦੁਬਿਧਾ ਦੁਰਮਤਿ ਭਾਗੀ ॥**
**ਕਹੁ ਕਬੀਰ ਅਨਭਉ ਇਕੁ ਦੇਖਿਆ**
**ਰਾਮ ਨਾਮਿ ਲਿਵ ਲਾਗੀ ॥ ੪ ॥**

ਗਉੜੀ (ਬੈਰਾਗ.) ਕਬੀਰ-੪੬, ਸਫ਼ਾ ੩੩੩

**ਭਾਵ :** ਮਨ **ਉਨਮਨ ਅਵਸਥਾ ਵਿਚ** ਪਹੁੰਚ ਕੇ ਸੁੰਨ ਵਿਚ ਸਮਾ ਗਿਆ (ਅਫੁਰ ਹੋ ਗਿਆ, ਨਾਦ ਤੋਂ ਉਪਰ ਹੋ ਗਿਆ, ਨਿਰੰਕਾਰ ਵਿਚ ਸਮਾ ਗਿਆ), ਐਸੇ ਲੀਨ ਹੋਏ ਮਨ ਦੀ ਦੁਬਿਧਾ ਅਤੇ ਕੁਬੁੱਧੀ ਦੋਵੇਂ ਆਪਣੇ ਆਪ ਦੂਰ ਹੋ ਗਈਆਂ। ਰਾਮ ਨਾਮ ਵਿਚ ਲਿਵ ਲਗੀ ਰਹੀ ਅਤੇ ਇਹ ਸਾਰੀ ਚੀਜ਼ ਆਖ਼ਿਰ ਇਕ ਪ੍ਰਤੱਖ ਦਰਸ਼ਨ ਵਿਚ ਪਲਟ ਗਈ। (ਵਿਸਥਾਰ ਲਈ ਵੇਖੋ, ੩੭੪)

**ਅਨਭਉ ਇਕੁ ਦੇਖਿਆ,** ਜੋ ਚੀਜ਼ ਮਨ ਬਾਣੀ ਤੋਂ ਪਰੇ ਸੀ ਉਹ ਅਨੁਭਵ ਵਿਚ ਆ ਗਈ, ਪ੍ਰਤੱਖ ਦਰਸ਼ਨ ਵਿਚ ਦਿਸ ਪਈ। [ਵੇਖੋ, ੩੭੪]

## ਉਨਮਨਿ, ਆਤਮ। ੩੮੨

**ਸਲੋਕ ਮ: ੧ ॥ ...**
**ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥**
**ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥...॥੧॥**

ਸੂਹੀ (ਵਾਰ) ਮਹਲਾ ੩–੧੦, ਸਫ਼ਾ ੭੮੮

**ਭਾਵ :** ਹੇ ਮਾਲਕ ਤੂੰ ਸਾਰੀ ਸ੍ਰਿਸ਼ਟੀ ਨੂੰ ਰਚ ਕੇ ਉਸ ਦੇ ਵਿਚ ਆਸਰਾ ਰੂਪ ਆਪ ਖੜਾ ਹੈਂ, (ਦਰ ਅਸਲ) ਆਪਣੇ ਆਪ ਹੀ ਤੂੰ ਸਭ ਕੁਝ ਹੈਂ, (ਪਰ ਇਹ ਭੇਦ ਉਸ ਗੁਰਮੁਖ ਨੂੰ ਖੁਲ੍ਹਦਾ ਹੈ), ਜਿਸ ਗੁਰਮੁਖ ਦੀ ਸੇਵਾ ਥਾਂਇ ਪੈਂਦੀ ਹੈ ਅਤੇ ਜਿਸ ਨੇ **ਆਤਮ** ਤੱਤ ਨੂੰ ਸਾਖਿਆਤ ਕਰਨ ਦੀ ਸਾਧਨ ਕਮਾਈ ਕੀਤੀ ਹੈ। (ਵਿਸਥਾਰ ਲਈ ਵੇਖੋ, ੩੭੪)
[ਵੇਖੋ, ੩੭੪]

## ਉਨਮਨਿ, ਲਿਵ, ਮਨੋਬਿਰਤੀ ਉੱਚੀ ਹੋ ਕੇ। ੩੮੩

**ਰਸਕਿ ਰਸਕਿ ਗੁਨ ਗਾਵਹ ਗੁਰਮਤਿ**
**ਲਿਵ ਉਨਮਨਿ ਨਾਮਿ ਲਗਾਨ ॥**
**ਅੰਮ੍ਰਿਤੁ ਰਸੁ ਪੀਆ ਗੁਰ ਸਬਦੀ**
**ਹਮ ਨਾਮ ਵਿਟਹੁ ਕੁਰਬਾਨ ॥ ੧ ॥**

ਪ੍ਰਭਾਤੀ (ਬਿਭਾਸ.) ਮਹਲਾ ੪–੧, ਸਫ਼ਾ ੧੩੩੫

**ਭਾਵ :** ਗੁਰੂ ਦੀ ਸਿੱਖਿਆ ਅਨੁਸਾਰ ਪ੍ਰੇਮ ਨਾਲ ਸੁਆਦ ਲੈ ਲੈ ਕੇ (ਹਰੀ ਦੇ) ਗੁਣ ਗਾਉਂਦੇ ਹਾਂ, ਜਿਸ ਨਾਲ ਸਾਡੀ ਇਕ ਰਸ **ਮਨੋਬਿਰਤੀ ਉੱਚੀ ਹੋ ਕੇ** ਨਾਮ ਵਿਚ ਲਗ ਰਹੀ ਹੈ। ਗੁਰੂ ਦੇ ਸ਼ਬਦ (ਦੇ ਅਭਿਆਸ) ਨਾਲ ਅੰਮ੍ਰਿਤ ਪੀਤਾ ਹੈ । ਅਸੀਂ ਨਾਮ ਤੋਂ ਸਦਕੇ ਹਾਂ। (ਵਿਸਥਾਰ ਲਈ ਵੇਖੋ, ੩੭੪)
[ਵੇਖੋ, ੩੭੪]

## ਉਨਮਨਿ, ਉਨਮਨ ਅਵਸਥਾ। ੩੮੪

**ਪੰਚ ਜਨਾ ਗੁਰਿ ਵਸਗਤਿ ਆਣੇ**
**ਤਉ ਉਨਮਨਿ ਨਾਮਿ ਲਗਾਨੀ ॥ ... ॥ ੪ ॥**

ਸਾਰੰਗ ਮਹਲਾ ੪–੫, ਸਫ਼ਾ ੧੨੦੦

**ਭਾਵ :** ਗੁਰੂ ਦੀ ਮਿਹਰ ਸਦਕਾ ਪੰਜ ਵਿਕਾਰ ਵਸ ਵਿਚ ਆ ਗਏ ਉਸੇ ਦੀ ਮਿਹਰ ਸਦਕਾ ਨਾਮ ਵਿਚ ਲਿਵ ਲਗ ਗਈ ਅਤੇ **ਉਨਮਨ ਅਵਸਥਾ** ਪੈਦਾ ਹੋ ਗਈ। (ਵਿਸਥਾਰ ਲਈ ਵੇਖੋ, ੩੭੪)
**ਪੰਚ ਜਨਾ,** ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ।
[ਵੇਖੋ, ੩੭੪]

## ਉਨਮਨਿ, ਉਨਮਨ ਅਵਸਥਾ। ੩੮੪ (ੳ)

**ਪਉੜੀ ॥ ... ਹਿਰਦੈ ਕਵਲੁ ਪ੍ਰਗਾਸੁ**
**ਉਨਮਨਿ ਲਿਵ ਲਾਈਆ ॥**
**ਜੇ ਕੋ ਕਰੇ ਉਸ ਦੀ ਰੀਸ**
**ਸਿਰਿ ਛਾਈ ਪਾਈਆ ॥ ... ॥ ੩੪ ॥**

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੫੦

**ਭਾਵ :** ਮਨ ਲਿਵਲੀਨ ਹੋ ਗਿਆ, **ਉਨਮਨ ਅਵਸਥਾ** ਪੈਦਾ ਹੋ ਗਈ, ਹਿਰਦੇ ਦਾ ਕਮਲ ਫੁੱਲ ਖਿੜ ਪਇਆ । ਜੇਕਰ ਕੋਈ ਮਨੁੱਖ ਇਸ ਦੀ ਰੀਸ ਕਰੇ ਤਾਂ ਉਸ ਦੇ ਸਿਰ ਖੇਹ ਪੈਂਦੀ ਹੈ।

**ਮਤਲਬ :** ਇਹ ਤੁਕਾਂ ਗੁਰਮਤ ਦੇ ਸਿਧਾਂਤ ਦੀਆਂ ਪ੍ਰਗਟਾਊ ਹਨ। ਜਿਸ ਵੇਲੇ ਮਨ ਲਯ ਹੋ ਗਿਆ ਹੈ ਉਸ ਵੇਲੇ ਹਿਰਦੇ ਦਾ ਕਮਲ ਪੂਰਣ ਖਿੜਾਉ ਵਿਚ ਹੈ । ਅੰਤਹਕਰਣ ਦਾ ਇਕ ਹਿੱਸਾ ਬੰਦ ਹੋ ਰਿਹਾ ਹੈ, ਦੂਜਾ ਖੁਲ੍ਹ ਰਿਹਾ ਹੈ । ਸਪਸ਼ਟ ਹੈ ਕਿ ਇਹ ਹਾਲਤ ਕੇਵਲ ਯੋਗ ਸਾਧਨਾ ਦੇ ਆਸਰੇ ਨਹੀਂ ਪਰੰਤੂ ਇਹ ਭਾਉ ਭਗਤੀ ਦੀ ਪ੍ਰੇਮ ਸਾਧਨਾ ਦਾ ਸਫਲ ਅੰਗ ਹੈ। ਇਸ ਦੀ ਰੀਸ ਕੋਈ ਯੋਗੀ ਨਹੀਂ ਕਰ ਸਕਦਾ। ਇਸ ਵਿਚ ਚੜ੍ਹਦੀ ਕਲਾ ਦਾ ਖੇੜਾ ਹੈ। (ਵਿਸਥਾਰ ਲਈ ਵੇਖੋ, ੩੭੪)।

**ਸਿਰਿ ਛਾਈ ਪਾਈਆ,** ਇਸ਼ਾਰਾ ਉਨ੍ਹਾਂ ਯੋਗੀਆਂ ਵਲ ਹੈ ਜੋ ਲੋਕਾਂ ਨੂੰ ਭਰਮਾਉਣ ਲਈ ਕਪਾਲ ਆਸਣ ਲਗਾਉਂਦੇ ਹਨ। ਇਸ ਨਾਲ ਸਿਰ ਜ਼ਮੀਨ (ਛਾਈ) ਉਤੇ ਲਾਉਣਾ ਪੈਂਦਾ ਹੈ ਤੇ ਲੱਤਾਂ ਉਪਰ ਕਰਨੀਆਂ ਪੈਂਦੀਆਂ ਹਨ।
[ਵੇਖੋ, ੩੭੪]

## ਉਨਮਾਦ, ਝੱਲ। ੩੮੫

**ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥**
**ਕਾਮ ਕ੍ਰੋਧ ਮਿਟਹਿ ਉਨਮਾਦ ॥ ... ॥ ੩ ॥**

ਗੋਂਡ ਮਹਲਾ ੫–੧੬, ਸਫ਼ਾ ੮੬੭

**ਭਾਵ :** ਗੁਰੂ ਦੀ ਕ੍ਰਿਪਾ ਦੁਆਰਾ ਜਿਹੜਾ ਹਰਿ ਗੁਣ ਗਾਵੇ, ਉਸ ਦਾ ਕਾਮ ਕ੍ਰੋਧ ਆਦਿਕ ਅਤੇ ਹੋਰ ਮਨ ਦੇ **ਝੱਲ (ਪਾਗਲਪਨ)** ਮਿੱਟ ਜਾਂਦੇ ਹਨ ।

[**ਸੰਸ.** उन्मादः (**ਉਨ੍ਮਾਦ:**), ਪਾਗਲਪਨ ।]

**ਉਨਮਾਨ,** ਮਾਪ, ਅੰਦਾਜ਼ਾ । ੩੮੬

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥**

ਸਲੋਕ ਕਬੀਰ, ਸਫ਼ਾ ੧੩੭੦

**ਭਾਵ :** (ਹਰੀ ਦੇ) ਚਰਨ ਕਮਲਾਂ (ਨਾਲ ਜੁੜੇ ਰਹਿਣ) **ਦੀ ਮੌਜ** ਦਾ **ਅੰਦਾਜ਼ਾ** ਕਿਵੇਂ ਕੀਤਾ ਜਾ ਸਕਦਾ ਹੈ ? (ਇਹ ਸੁਆਦ ਅਕਥਨੀਯ ਹੈ, ਤਾਂ ਤੇ) ਕਹਿਣੇ ਨੂੰ ਸੋਭਾ ਨਹੀਂ ਦੇਂਦਾ, ਇਸ ਦਾ ਸਬੂਤ ਇਸ ਦੇ ਦੇਖਣ ਵਿਚ ਹੈ ।

**ਪਰਵਾਨੁ,** ਪ੍ਰਮਾਣ, ਸਬੂਤ ।

[**ਸੰਸ.** उन्मानम् ( **ਉਨ੍ਮਾਨਮ੍** ), ਤੋਲਨਾ, ਮਾਪਨਾ, ਕੀਮਤ, ਮੁੱਲ, ਮਾਪ ।]

**ਉਨਮਾਨਿਅਉ,** ਮਨ ਪ੍ਰਫੁਲਤ ਹੋਇਆ ਹੋਇਆ ਹੈ, ਮਨ ਨੂੰ ਉੱਚਾ ਕੀਤਾ ਹੋਇਆ ਹੈ । ੩੮੭

**ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥**
**ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜਾਯਉ ॥...॥ ੨ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** ਇਹ ਤੁਕਾਂ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਤੀ ਹਨ, ਕਿਹਾ ਹੈ :

ਤੂੰ ਵਡਭਾਗੀ ਹੈਂ, ਤੂੰ **ਮਨ ਨੂੰ ਉੱਚਾ ਕੀਤਾ ਹੋਇਆ ਹੈ,** ਤੂੰ ਆਪਣੇ ਮਾਣਕ ਵਰਗੇ ਸੁੱਚੇ ਮਨ ਨੂੰ ਸੰਤੋਖ ਵਿਚ ਇਸਥਿਤ ਕੀਤਾ ਹੋਇਆ ਹੈ । ਗੁਰੂ (ਰਾਮ ਦਾਸ) ਨੇ ਤੇਰੇ ਹਿਰਦੇ ਵਿਚ ਨਾਮ ਨੂੰ ਦ੍ਰਿੜ੍ਹ ਕੀਤਾ ਹੋਇਆ ਹੈ ।
[ਵੇਖੋ, ੩੭੪]

**ਉਨਮਾਨੁ,** ਪਰਮ ਪਦ । ੩੮੮

**ਤੇ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥ ... ॥ ੪ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਇਹ ਤੁਕ ਗੁਰੂ ਅੰਗਦ ਦੇਵ ਜੀ ਪ੍ਰਤੀ ਹੈ, ਕਿਹਾ ਹੈ :

ਤੂੰ ਹਜ਼ਰਤ (ਨਾਨਕ) ਕੋਲੋਂ ਮਾਨ ਪਾਇਆ ਹੈ । ਤੂੰ ਪਰਵਾਨ ਗੁਰੂ ਦੀ ਸੇਵਾ ਕੀਤੀ ਹੈ, ਜਿਸ ਗੁਰੂ ਨੇ ਮਨ ਦੇ ਭਿਆਨਕ ਅਜ਼ਦਹਾ (ਸੱਪ) ਨੂੰ ਕਾਬੂ ਕਰਕੇ **ਪਰਮ ਪਦ** ਪਾ ਲਿਆ ਹੈ ।
[ਵੇਖੋ, ੩੭੪]

**ਉਨਵਿ,** ਝੁਕ ਝੁਕ ਕੇ । ੩੮੯

**ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ ॥**
**ਘਣ ਉਨਵਿ ਵੁਠੇ ਜਲ ਥਲ**
**ਪੂਰਿਆ ਮਕਰੰਦ ਜੀਉ ॥ ... ॥ ੪ ॥**

ਰਾਮ. (ਰੁਤੀ) ਮਹਲਾ ੫, ਸਫ਼ਾ ੯੨੮

**ਭਾਵ :** ਹੇ ਸਖੀ ! ਸਾਵਣ ਭਾਦੋਂ ਵਿਚ ਬਰਖਾ ਰੁੱਤ ਅਨੰਦ ਵਾਲੀ ਹੈ । ਬੱਦਲ **ਝੁਕ ਝੁਕ ਕੇ** ਵਸਦੇ ਹਨ । ਜਲ ਥਲ ਪਾਣੀ ਨਾਲ ਭਰ ਜਾਂਦੇ ਹਨ ।

**ਮਤਲਬ :** ਇਹ ਤੁਕਾਂ ਸਾਵਣ ਭਾਦੋਂ ਰੁੱਤ ਦੇ ਪਰਥਾਇ ਹਨ । ਜਲ ਥਲ ਪਾਣੀ ਨਾਲ ਭਰ ਜਾਂਦੇ ਹਨ, ਸਾਰੇ ਵਾਯੂ ਮੰਡਲ ਵਿਚ ਵੀ ਤਰਾਵਤ ਪਸਰ ਜਾਂਦੀ ਹੈ । ਜਿਸ ਤਰ੍ਹਾਂ ਇਹ ਪਾਣੀ ਦਾ ਤਤ ਹਰ ਸੂਖਮ ਅਤੇ ਅਸਥੂਲ ਥਾਂ ਵਿਚ ਪ੍ਰਵੇਸ਼ ਕਰ ਜਾਂਦਾ ਹੈ ਏਸੇ ਤਰ੍ਹਾਂ ਪਰਮਾਤਮਾ ਦੀ ਵਿਆਪਕਤਾ ਹੈ । ਉਹ ਸਾਰੇ ਥਾਨਾਂ ਅਤੇ ਥਾਨੰਤਰਾਂ ਵਿਚ ਸਦਾ ਪਰੀਪੂਰਣ ਰਹਿੰਦਾ ਹੈ ।

**ਮਕਰੰਦ,** ਰਸ=ਜਲ ।

[**ਹਿੰਦੀ,** उनवना (**ਉਨਵਨਾ**) ਝੁਕਣਾ, ਨਿਊਂਣਾ,
**ਸੰਸ.** √ नम् ( √ **ਨਮ੍** ) ਝੁਕਣਾ ।]

**ਉਨਵਿ,** ਹੇਠਾਂ ਵਲ ਝੁਕ ਕੇ । ੩੯੦

**ਉਨਵਿ ਘਨ ਛਾਏ ਬਰਸੁ ਸੁਭਾਏ**
**ਮਨਿ ਤਨਿ ਪ੍ਰੇਮੁ ਸੁਖਾਵੈ ॥ ... ॥ ੪ ॥**

ਤੁਖਾਰੀ (ਬਾਰਹ.) ਮਹਲਾ ੧–੧, ਸਫ਼ਾ ੧੧੦੭

**ਭਾਵ : ਹੇਠਾਂ ਵਲ ਝੁਕ ਕੇ** ਛਾਏ ਬੱਦਲ (ਤੂੰ) ਵਰ੍ਹ ਪੈ, (ਹੇ ਤਰੁਠ ਰਹੇ ਸਤਿਗੁਰੂ ! ਮਿਹਰਾਂ ਦਾ ਮੀਂਹ ਵਸਾਓ), ਜਿਸ ਨਾਲ ਮਨ ਵਿਚ, ਤਨ ਵਿਚ ਵਾਹਿਗੁਰੂ ਪ੍ਰੇਮ ਵਸ ਕੇ ਸੁਖ ਦੇਵੇ ।
[ਵੇਖੋ, ੩੮੯]

**ਉਨਵੈ,** ਝੁਕਦਾ ਹੈ । ੩੯੧

**ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ**
**ਜਿਉ ਦੇਖੈ ਸਸਿ ਕਮਲੇ ॥**
**ਉਨਵੈ ਘਨੁ ਘਨ ਘਨਿਹਰੁ ਗਰਜੈ**
**ਮਨਿ ਬਿਗਸੈ ਮੋਰ ਮੁਰਲੇ ॥ ੩ ॥**

ਨਟ. ਮਹਲਾ ੪–੨, ਸਫ਼ਾ ੯੭੫

**ਭਾਵ :** ਹਰੀ ਦੇ ਸੰਤਾਂ ਨੇ ਮੇਰੇ ਮਨ ਵਿਚ ਪ੍ਰੀਤ ਲਗਾ ਦਿਤੀ ਹੈ, (ਮੇਰਾ ਮਨ ਐਸੇ ਚਾਉ ਵਿਚ ਰਹਿੰਦਾ ਹੈ), ਜਿਸ ਤਰ੍ਹਾਂ ਚੰਦ੍ਰਮਾਂ ਨੂੰ ਦੇਖ ਕੇ ਕੁਮਦਨੀ ਖਿੜਦੀ ਹੈ, ਜਾਂ ਜਿਸ ਤਰ੍ਹਾਂ ਮੋਰਾਂ ਦੇ ਬੱਚੇ ਮਨ ਵਿਚ ਖ਼ੁਸ਼ ਹੁੰਦੇ ਹਨ, ਜਦ ਘਣਾ ਬੱਦਲ **ਝੁਕਦਾ ਹੈ** ਜਾਂ ਜਿਸ ਵੇਲੇ ਬੱਦਲ ਗਰਜਦਾ ਹੈ ।

[ਵੇਖੋ, ੩੮੯]

**ਉਨਾ,** ਉਨ੍ਹਾਂ ਨੂੰ । ੩੯੨

**ਮ: ੧ ॥ ... ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥**
**ਉਨਾ ਭਿ ਆਵਹਿ ਓਈ ਸਾਦ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੬, ਸਫ਼ਾ ੪੭੧

**ਭਾਵ :** ਇਹ ਤੁਕਾਂ ਮੁਸਲਮਾਨ ਹਾਕਮਾਂ ਦੇ ਹਿੰਦੂ ਅਹਿਲਕਾਰਾਂ ਪਰਥਾਇ ਹਨ । ਅਹਿਲਕਾਰ ਸਜਾਤੀ ਹਿੰਦੂਆਂ ਪਰ ਜ਼ੁਲਮ ਕਰਦੇ ਸਨ, ਕਿਹਾ ਹੈ :

ਉਨ੍ਹਾਂ (ਹਿੰਦੂ ਅਹਿਲਕਾਰਾਂ ਦੇ) ਘਰਾਂ ਵਿਚ ਬ੍ਰਾਹਮਣ ਬ੍ਰਹਮ ਭੋਜ ਪਰ ਨਾਦ ਪੂਰਦੇ ਹਨ । **ਉਨ੍ਹਾਂ** (ਬ੍ਰਾਹਮਣਾਂ) ਨੂੰ ਵੀ ਭੋਜਨ ਤੋਂ ਉਹੋ ਜਿਹਾ ਸੁਆਦ ਆਵੇਗਾ (ਜੈਸੀ ਕਿ ਖਵਾਉਣ ਵਾਲੇ ਦੀ ਰੁਚੀ ਹੈ ।)

**ਮਤਲਬ :** ਐਸੇ ਹਿੰਦੂ ਅਹਿਲਕਾਰਾਂ ਦਾ ਕੀਤਾ ਬ੍ਰਹਮ ਭੋਜ ਸਤੋਗੁਣੀ ਪ੍ਰਭਾਵ ਵਾਲਾ ਨਹੀਂ ਹੋਵੇਗਾ, ਪਰ ਤਾਮਸੀ ਅਸਰ ਪੈਦਾ ਕਰੇਗਾ ।

**ਉਨ੍ਾ,** ਉਨ੍ਹਾਂ । ੩੯੨ (ੳ)

**ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥**
**ਹਮ ਛੂਟੇ ਅਬ ਉਨ੍ਾ ਤੇ ਓਇ ਹਮ ਤੇ ਛੂਟੇ ॥ ੧ ॥ ਰਹਾਉ ॥**

ਆਸਾ (ਕਾਫੀ) ਮਹਲਾ ੫–੧੧੯, ਸਫ਼ਾ ੪੦੦

**ਭਾਵ :** ਉਹ ਵਿਖਾਂਦ ਪੈਦਾ ਕਰਨ ਵਾਲੇ ਦੋਖੀ, ਗੁਰੂ ਦੀ ਮਿਹਰ ਨਾਲ, ਹਟ ਗਏ ਹਨ, ਅਸੀਂ ਹੁਣ **ਉਨ੍ਹਾਂ** ਤੋਂ ਛੁਟ ਗਏ ਹਾਂ ਅਤੇ ਉਨ੍ਹਾਂ ਸਾਨੂੰ ਛਡ ਦਿਤਾ, (ਉਨ੍ਹਾਂ ਪਰਤਾ ਕੇ ਦੇਖ ਲਿਆ ਹੈ ਕਿ ਅਸੀਂ ਹੁਣ ਉਨ੍ਹਾਂ ਦੇ ਕਾਬੂ ਵਿਚ ਨਹੀਂ) ।

**ਮਤਲਬ :** ਵਿਸ਼ਯ ਵਿਕਾਰਾਂ ਦੇ ਜਨਮਾਂਤਰਾਂ ਦੇ ਸੰਸਕਾਰ ਜੋ ਮਨ ਵਿਚ ਦੁਬਿਧਾ ਪੈਦਾ ਕਰਦੇ ਸਨ ਸਾਰੇ ਸ਼ਮਨ ਹੋ ਗਏ ਹਨ । ਇਹ ਛੁਟਕਾਰਾ ਗੁਰੂ ਦੀ ਮਿਹਰ ਦਾ ਸਦਕਾ ਹੋਇਆ ਹੈ ।

**ਉਨਿ,** (ਉਨਿ) ਉਸ ਨੇ । ੩੯੩

**ਸੋ ਗਿਆਨੀ ਸੋ ਬੈਸਨੋ ਪੜ੍ਹਿਆ**
**ਜਿਸੁ ਕਰੀ ਕ੍ਰਿਪਾ ਭਗਵਾਨ ॥**
**ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ**
**ਉਧਰਿਆ ਸਗਲ ਬਿਸ੍ਵਾਨ ॥ ੪ ॥**

ਸਾਰੰਗ ਮਹਲਾ ੫–੨, ਸਫ਼ਾ ੧੨੦੩

**ਭਾਵ :** ਜਿਸ ਉਪਰ ਭਗਵਾਨ ਦੀ ਕ੍ਰਿਪਾ ਹੈ, ਉਹੋ ਹੀ ਗਿਆਨੀ ਹੈ, ਉਹੋ ਹੀ ਪੜ੍ਹਿਆ ਹੋਇਆ ਵੈਸ਼ਨੋਂ ਹੈ । **ਉਸ ਨੇ** ਸਤਿਗੁਰੂ ਦੀ ਸੇਵਾ ਤੋਂ ਪਰਮ ਪਦ ਪ੍ਰਾਪਤ ਕੀਤਾ ਹੈ । **ਉਸ ਦੇ** ਜ਼ਰੀਏ ਸਾਰਾ ਜਗਤ ਉਧਰ ਜਾਂਦਾ ਹੈ ।

**ਬਿਸ੍ਵਾਨ,** ਜਗਤ ।

**ਉਨਿ,** ਉਸ ਨੇ । ੩੯੪

**ਕਰਤ ਕਰਤ ਇਵਹੀ ਬਿਰਧਾਨੋ ਹਾਰਿਓ**
**ਉਕਤੇ ਤਨੁ ਖੀਨ ਸੂਆ ॥**
**ਜਿਉ ਮੋਹਿਓ ਉਨਿ ਮੋਹਨੀ ਬਾਲਾ**
**ਉਸ ਤੇ ਘਟੈ ਨਾਹੀ ਰੁਚ ਚਸੂਆ ॥ ੩ ॥**

ਗਉੜੀ ਮਹਲਾ ੫–੧੨੭, ਸਫ਼ਾ ੨੦੬

**ਭਾਵ :** ਬੁਢਾਪੇ ਦੀ ਬੇਬਸੀ ਦੀ ਦਸ਼ਾ ਬਾਬਤ ਕਿਹਾ ਹੈ :— ਸੰਸਾਰਕ ਕੰਮ ਕਰਦਿਆਂ ਕਰਦਿਆਂ ਹੀ ਬੁਢੇਪਾ ਆ ਗਿਆ । ਬੋਲਣ ਦੀ ਸ਼ਕਤੀ ਨਾਸ਼ ਹੋ ਗਈ, ਤਨ ਖੀਣ ਹੋ ਗਿਆ । ਪਰ ਤਦ ਵੀ ਉਹ ਸ਼ੌਕ ਜ਼ਰਾ ਜਿਤਨਾ ਵੀ ਨਾ ਘਟਿਆ ਜਿਹਾ ਕੁ ਜਵਾਨੀ ਵੇਲੇ ਮੋਹਨੀ ਬਾਲਾ ਨੇ ਆਪਣੇ ਮੋਹ ਵਿਚ ਠਗਿਆ ਸੀ ।

**ਮੋਹਨੀ,** ਮੋਹਣ ਵਾਲੀ ਮਾਇਆ ।

**ਬਾਲਾ,** ਅਬਲਾ, ਇਸਤ੍ਰੀ ।

**ਉਨਿ,** ਉਸ ਨੂੰ । ੩੯੫

**ਬਿਨੁ ਜਲ ਪ੍ਰਾਨ ਤਜੇ ਹੈ ਮੀਨਾ**
**ਜਿਨਿ ਜਲ ਸਿਉ ਹੇਤੁ ਬਢਾਇਓ ॥**
**ਕਮਲ ਹੇਤਿ ਬਿਨਸਿਓ ਹੈ ਭਵਰਾ**
**ਉਨਿ ਮਾਰਗੁ ਨਿਕਸਿ ਨ ਪਾਇਓ ॥ ੧ ॥**

ਧਨਾਸ. ਮਹਲਾ ੫–੨, ਸਫ਼ਾ ੬੭੦

**ਭਾਵ :** ਪਾਣੀ ਬਗ਼ੈਰ ਮੱਛੀ ਪ੍ਰਾਣ ਤਿਆਗ ਦੇਂਦੀ ਹੈ, ਇਤਨਾ ਉਸ ਨੇ ਜਲ ਨਾਲ ਹਿਤ ਵਧਾਇਆ ਹੋਇਆ ਹੈ। ਕਮਲ ਫੁੱਲ ਦੇ ਪਿਆਰ ਵਿਚ ਭੌਰਾ ਬਿਨਸ ਜਾਂਦਾ ਹੈ, (ਕਿਉਂਕਿ ਬੰਦ ਕਮਲ ਵਿਚੋਂ) **ਉਸ ਨੂੰ** ਬਾਹਰ ਨਿਕਲਣ ਦਾ ਰਸਤਾ ਨਹੀਂ ਲੱਭਦਾ।

**ਉਨਿ,** ਉਸ (ਮਾਇਆ) ਨੇ। ੩੯੬

**ਮਾਇ ਬਾਪ ਪੂਤ ਹਿਤ ਭ੍ਰਾਤਾ**
**ਉਨਿ ਘਰਿ ਘਰਿ ਮੇਲਿਓ ਦੂਆ ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ**
**ਸਗਲੇ ਲਰਿ ਲਰਿ ਮੂਆ ॥ ੩ ॥**

ਧਨਾਸ. ਮਹਲਾ ੫–੧੧, ਸਫ਼ਾ ੬੭੩

**ਭਾਵ :** ਮਾਇਆ ਕਿਸੇ ਕੋਲ ਵਧ ਹੈ ਕਿਸੇ ਕੋਲ ਘਟ, ਏਸ ਵਾਧ ਘਾਟ ਪਿਛੇ ਸਾਰੇ ਆਪਸ ਵਿਚ ਲੜਦੇ ਮਰਦੇ ਹਨ। **ਉਸ (ਮਾਇਆ) ਨੇ** ਹਰ ਘਰ ਵਿਚ ਦਵੈਤ ਭਾਵ ਪਾ ਰਖਿਆ ਹੈ, ਮਾਂ, ਪਿਓ, ਪੁੱਤਰ, ਮਿੱਤਰ, ਭਰਾ ਸਭ ਇਕ ਦੂਜੇ ਤੋਂ ਓਪਰੇ ਹਨ।

**ਉਨਿ,** ਉਸ (ਗੁਰੂ) ਨੇ। ੩੯੭

**ਬਹਤਰਿ ਘਰ ਇਕੁ ਪੁਰਖੁ ਸਮਾਇਆ**
**ਉਨਿ ਦੀਆ ਨਾਮੁ ਲਿਖਾਈ ॥ ... ॥ ੩ ॥**

ਸੂਹੀ (ਲਲਿਤ) ਕਬੀਰ–੫, ਸਫ਼ਾ ੭੯੩

**ਭਾਵ :** ਬਹਤਰ ਨਾੜੀਆਂ ਵਾਲੇ ਸਰੀਰ ਵਿਚ ਜੋ ਕਰਤਾ ਪੁਰਖ ਸਮਾਇਆ ਹੋਇਆ ਹੈ **ਉਸ ਨੇ** ਮੇਰੇ ਹਿਸਾਬ ਵਿਚ ਰਕਮ ਲਿਖਾ ਦਿਤੀ।

**ਮਤਲਬ :** ਮੇਰੇ ਅੰਦਰ ਜੋ ਪਰਮਾਤਮਾ ਵਸਦਾ ਹੈ, ਉਸ ਨੇ ਮੇਰੇ ਕਰਮਾਂ ਦੇ ਹਿਸਾਬ ਵਿਚ ਰਕਮ ਜਮ੍ਹਾਂ ਕਰਾ ਦਿਤੀ, ਜਿਸ ਦਾ ਫਲ ਇਹ ਹੋਇਆ ਕਿ ਜਦ ਅੰਤ ਵੇਲੇ ਦਰਗਾਹ ਵਿਚ ਲੇਖਾ ਗਿਣਿਆ ਗਿਆ ਤਾਂ ਕੋਈ ਬਾਕੀ ਨਾ ਨਿਕਲੀ :

**"ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨਾ ਕਾਈ ॥"**

**ਨਾਮੁ,** ਨਾਂਵਾਂ, ਰਕਮ, ਜਮ੍ਹਾਂ ਦੀ ਰਕਮ।

**ਬਹਤਰਿ,** ਧਿਆਨ ਬਿੰਦੂ ਉਪਨਿਸ਼ਦ ਵਿਚ ਲਿਖਿਆ ਹੈ :— ਕਿ ਸਰੀਰ ਵਿਚ ਬਹਤਰ ਹਜ਼ਾਰ ਨਾੜੀਆਂ ਹਨ, ਇਨ੍ਹਾਂ ਵਿਚੋਂ ਬਹਤਰ ਜ਼ਿਆਦਾ ਮਸ਼ਹੂਰ ਹਨ, ਇਨ੍ਹਾਂ ਬਹਤਰਾਂ ਵਿਚੋਂ ਫੇਰ ਦਸ ਨਾੜੀਆਂ ਪਰਧਾਨ ਹਨ ਜਿਨ੍ਹਾਂ ਵਿਚ ਪ੍ਰਾਣਾਂ ਦਾ ਪਰਵਾਹ ਚਲਦਾ ਹੈ। (ध्यानबिन्दूपनिषत्, ५१-५२)

**ਉਨਿ ਚਾਨਣਿ,** ਉਸ ਚਾਨਣ ਨਾਲ। ੩੯੮

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ੧ ॥**

ਆਸਾ ਮਹਲਾ ੧–੩੨, ਸਫ਼ਾ ੩੫੮

**ਭਾਵ :** ਦੀਵਾ ਮੇਰਾ ਇਕ ਪ੍ਰਭੂ ਦਾ ਨਾਮ ਹੈ। ਉਸ ਵਿਚ ਦੁਖ ਰੂਪੀ ਤੇਲ ਪਾਇਆ ਹੋਇਆ ਹੈ। ਦੀਵੇ ਦੇ **ਉਸ ਚਾਨਣ ਨਾਲ** ਦੁਖ ਰੂਪੀ ਤੇਲ ਸੁੱਕ ਗਿਆ, ਜਮ ਨਾਲ ਮੇਲ ਮੁੱਕ ਗਿਆ (ਮੌਤ ਦਾ ਡਰ ਹਟ ਗਿਆ)।

**ਮਤਲਬ :** ਮਰਨ ਵਾਲੇ ਲਈ ਦੀਵਾ ਵੱਟੀ ਕਰਦੇ ਹਨ। ਇਸ ਗੱਲ ਦੀ ਵਿਰੋਧਤਾ ਹੈ, ਜਿਸ ਕੋਲ ਨਾਮ ਦਾ ਦੀਵਾ ਹੈ, ਉਸ ਦਾ ਅਗਲਾ ਮਾਰਗ ਰੋਸ਼ਨ ਹੁੰਦਾ ਹੈ, ਪਾਪ ਸੜ ਜਾਂਦੇ ਹਨ। ਜਮ ਦਾ ਡਰ ਨਹੀਂ ਰਹਿੰਦਾ।

ਇਸ਼ਾਰਾ ਇਸ ਗੱਲ ਵਲ ਵੀ ਹੈ ਕਿ ਜੀਵਨ ਵੇਲੇ ਜੋ ਦੁਖ ਪ੍ਰਾਪਤ ਹੁੰਦੇ ਹਨ ਉਨ੍ਹਾਂ ਦੀ ਕੀ ਵਿਵਸਥਾ ਹੈ। ਦੁਖ ਇਕ ਆਵੱਸ਼ਯਕ ਅੰਸ਼ ਹੈ ਜੀਵਨ ਦਾ। ਸੰਸਾਰੀ ਲੋਕ ਇਸ ਦੁਖ ਦੇ ਕਾਰਨ ਬੜੇ ਕਸ਼ਟ ਵਿਚ ਰਹਿੰਦੇ ਹਨ, ਪਰ ਜਿਨ੍ਹਾਂ ਦੇ ਅੰਦਰ ਪਰਮਾਰਥਕ ਰੁਚੀ ਹੈ ਉਨ੍ਹਾਂ ਦਾ ਰਵੱਯਾ ਹੋਰ ਹੋ ਜਾਂਦਾ ਹੈ। ਜਿਸ ਤਰ੍ਹਾਂ ਜਗਦੇ ਦੀਵੇ ਲਈ ਤੇਲ ਦਾ ਹੋਣਾ ਜ਼ਰੂਰੀ ਹੈ ਇਸੇ ਪ੍ਰਕਾਰ ਉਹ ਦੁਖ ਨੂੰ ਸਮਝਦੇ ਹਨ। ਜਿਤਨਾ ਦੁਖ ਵਧਦਾ ਹੈ ਉਤਨਾ ਉਨ੍ਹਾਂ ਦੇ ਅੰਦਰ ਨਾਮ ਦੀ ਦ੍ਰਿੜ੍ਹਤਾ ਵਧਦੀ ਹੈ। ਜਿਤਨਾ ਅੰਦਰ ਨਾਮ ਦਾ ਪ੍ਰਕਾਸ਼ ਹੁੰਦਾ ਹੈ ਉਤਨਾ ਹੀ ਕਸ਼ਟ ਘਟ ਪ੍ਰਤੀਤ ਹੁੰਦਾ ਹੈ। ਐਉਂ ਲਗਦਾ ਹੈ ਜਿਵੇਂ ਨਾਮ ਦੇ ਦੀਵੇ ਨੂੰ ਜਗਦਿਆਂ ਰਖਣ ਲਈ ਦੁੱਖ ਦਾ ਤੇਲ ਇਕ ਜ਼ਰੂਰੀ ਅੰਸ਼ ਹੈ।

**ਉਪਹਾਸ,** ਮਸ਼ਕਰੀਆਂ।

**ਉਪਹਾਸ ਕਹੋ,** ਹੱਸ ਹੱਸ (ਮਸ਼ਕਰੀਆਂ ਕਰ) ਕੇ ਆਖਦੀ ਹੈ। ੩੯੯

**ਕੁਆਰ ਕੰਨਿਆ ਜੈਸੇ ਸੰਗਿ ਸਹੇਰੀ**
**ਪ੍ਰਿਅ ਬਚਨ ਉਪਹਾਸ ਕਹੋ ॥**
**ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ**
**ਤਬ ਮੁਖੁ ਕਾਜਿ ਲਜੋ ॥ ੧ ॥**

ਸਾਰੰਗ ਮਹਲਾ ੫–੩, ਸਫ਼ਾ ੧੨੦੩

**ਭਾਵ :** ਕੁਆਰੀ ਕੰਨਿਆ ਜਿਸ ਤਰ੍ਹਾਂ ਆਪਣੀਆਂ ਸਹੇਲੀਆਂ ਨਾਲ ਆਪਣੇ ਪ੍ਰੀਤਮ ਦੀਆਂ ਗੱਲਾਂ **ਹੱਸ ਹੱਸ ਕੇ ਮਖ਼ੌਲ ਨਾਲ ਕਰਦੀ ਹੈ,**

ਪਰ ਜਦੋਂ ਉਹ ਭਲਾ ਲੋਕ ਘਰ ਵਿਚ ਆ ਜਾਏ ਤਾਂ ਮੂੰਹ ਸ਼ਰਮ ਨਾਲ ਕੱਜ ਲੈਂਦੀ ਹੈ।

**ਸੁਰਿਜਨੁ,** ਭਲਾ ਲੋਕ।

[**ਸੰਸ.** उपहासः (**ਉਪਹਾਸ:**), ਹੰਸੀ, ਠੱਠਾ, ਮਜ਼ਾਕ।]

**ਉਪਕੰਠਿ,** ਹੱਦ ਉਤੇ, ਕਿਨਾਰੇ ਉਤੇ, ਕੰਢੇ ਉਤੇ। ੪੦੦

**ਨਦੀ ਉਪਕੰਠਿ ਜੈਸੇ ਘਰੁ ਤਰਵਰੁ**
**ਸਰਪਨਿ ਘਰੁ ਘਰ ਮਾਹੀ ॥**
**ਉਲਟੀ ਨਦੀ ਕਹਾਂ ਘਰੁ ਤਰਵਰੁ**
**ਸਰਪਨਿ ਡਸੈ ਦੂਜਾ ਮਨ ਮਾਂਹੀ ॥ ੫ ॥**

ਮਲਾਰ (ਅਸਟ.) ਮਹਲਾ ੧–੨, ਸਫ਼ਾ ੧੨੭੪

**ਭਾਵ :** ਜਿਵੇਂ ਨਦੀ ਦੇ **ਕੰਢੇ ਉਤੇ** ਘਰ ਹੋਵੇ ਜਾਂ ਕੋਈ ਬੂਟਾ ਹੋਵੇ ਤਾਂ ਜਦ ਕਦੀ ਨਦੀ ਆਪਣਾ ਵੇਗ ਮੋੜਦੀ ਹੈ ਤਾਂ ਨਾ ਉਹ ਘਰ ਰਹਿ ਸਕਦਾ ਹੈ ਨਾ ਬੂਟਾ। ਜੇਕਰ ਕਿਸੇ ਘਰ ਵਿਚ ਸੱਪਣੀ ਦਾ ਘਰ ਹੋਵੇ ਤਾਂ ਸੱਪਣੀ ਘਰ ਵਾਲਿਆਂ ਨੂੰ (ਕਦੀ ਨ ਕਦੀ) ਡੰਗ ਮਾਰ ਦਿੰਦੀ ਹੈ। ਇਸੇ ਤਰ੍ਹਾਂ ਮਨੁੱਖ ਦੇ ਮਨ ਵਿਚ (ਪ੍ਰਭੂ ਤੋਂ ਛੁੱਟ) ਕੋਈ ਦੂਜਾ (ਭਾਵ, ਮਾਇਆ) ਹੈ, ਉਸ ਦਾ ਹਾਲ ਵੀ ਨਦੀ ਉਤੇ ਉਸਰੇ ਘਰ ਅਤੇ ਰੁੱਖ ਵਾਂਗ ਹੋਵੇਗਾ। ਮਾਇਆ ਦੀ ਸਰਪਣੀ ਤਾਂ ਉਸ ਨੂੰ ਜ਼ਰੂਰ ਡੰਗ ਮਾਰ ਦੇਵੇਗੀ।

[**ਸੰਸ.** उप (ਨੇੜੇ) + कण्ठं (ਗਰਦਨ), (**ਉਪ + ਕਣ੍ਠੰ**), उपकण्ठम् ( **ਉਪਕਣ੍ਠਮ੍** ), ਪਿੰਡ ਦੀ ਹੱਦ ਦੇ ਨੇੜੇ ਦਾ ਸਥਾਨ।]

**ਉਪਕਰੇ,** ਸਹਾਇਤਾ ਕਰਦੇ। ੪੦੧

**ਮ: ੩ ॥ ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥**
**ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥**
**ਜਿਨ ਕਾਰਣਿ ਗੁਰੂ ਵਿਸਾਰਿਆ**
**ਸੇ ਨ ਉਪਕਰੇ ਅੰਤੀਵਾਰ ॥ ... ॥ ੨ ॥**

ਵਡ. (ਵਾਰ) ਮਹਲਾ ੪–੨੧, ਸਫਾ ੫੯੪

**ਭਾਵ :** ਜਿਸ ਨੇ ਸਤਿਗੁਰੂ ਨਹੀਂ ਸੇਵਿਆ ਉਹ ਮੂਰਖ ਅੰਧ ਗਵਾਰ ਹੈ। ਉਹ ਦ੍ਵੈਤ ਭਾਵ ਵਿਚ ਵਿਚਰਦਾ ਰਿਹਾ ਜਿਸ ਨਾਲ ਬਹੁਤ ਦੁੱਖ ਲੱਗਾ। ਉਹ ਸੜ ਰਿਹਾ, ਪੁਕਾਰ ਰਿਹਾ ਹੈ। ਜਿਨ੍ਹਾਂ ਕਾਰਣਾਂ ਕਰਕੇ ਗੁਰੂ ਵਿਸਾਰਿਆ ਰਖਿਆ, ਉਹ ਅੰਤ ਵੇਲੇ **ਸਹਾਇਤਾ ਕਰਦੇ** ਪ੍ਰਤੀਤ ਨਹੀਂ ਹੁੰਦੇ।

[**ਸੰਸ.** उपकरणम् ( **ਉਪਕਰਣਮ੍** ), ਸਹਾਇਤਾ।]

**ਉਪਕਰੈ,** **ਉਪਕਰੈ ਦੂਖਿ ਸੁਖਾਸਾ,** ਦੁੱਖ ਸੁਖ ਵੇਲੇ ਸਹਾਇਤਾ ਕਰਦਾ ਹੈ। ੪੦੨

**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**
**ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ**
**ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥ ੩ ॥**

ਗੋਂਡ ਮਹਲਾ ੪–੨, ਸਫਾ ੮੬੦

**ਭਾਵ :** ਜਿਸ ਦਿਨ ਉਨ੍ਹਾਂ (ਸੰਸਾਰੀਆਂ ਮਿੱਤਰਾਂ ਸੰਬੰਧੀਆਂ) ਦਾ ਮਤਲਬ (ਤੇਰੇ ਕੋਲੋਂ) ਨਹੀਂ ਨਿਕਲੇਗਾ, ਉਸ ਦਿਨ ਤੋਂ, ਉਹ ਤੇਰੇ ਨੇੜੇ ਨਹੀਂ ਢੁਕਣਗੇ, ਹੇ ਮੇਰੇ ਮਨ! ਆਪਣੇ ਹਰੀ, ਜਿਹੜਾ **ਦੁੱਖ ਸੁਖ ਵੇਲੇ ਸਹਾਇਤਾ ਕਰਦਾ ਹੈ,** ਦੀ ਦਿਨ ਰਾਤ ਸੇਵਾ ਕਰ। [ਵੇਖੋ, ੪੦੧]

**ਉਪਕਾਰ,** ਉਪਕਾਰ। ੪੦੨ (ੳ)

**ਅਲਹ ਲਹਉ ਤਉ ਕਿਆ ਕਹਉ**
**ਕਹਉ ਤ ਕੋ ਉਪਕਾਰ ॥**
**ਬਟਕ ਬੀਜ ਮਹਿ ਰਵਿ ਰਹਿਓ**
**ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ** : (ਜੇ ਮੈਂ) ਅੱਲਾ ਨੂੰ ਲਖ ਲਵਾਂ ਤਾਂ ਕੀਹ ਕਰਕੇ ਦੱਸਾਂ (ਭਾਵ ਉਹ ਕਥਨੀ ਵਿਚ ਆ ਨਹੀਂ ਸਕਦਾ, ਜੇ) ਕਹਾਂ ਤਾਂ ਕੀਹ **ਉਪਕਾਰ** ਹੋਊ, (ਕਿਉਂਕਿ ਕਹਿਣੇ ਮਾਤ੍ਰ ਨਾਲ ਕੋਈ ਲੱਖਤਾ ਵਿਚ ਨਹੀਂ ਆਉਂਦਾ, ਸੁਣ ਕੇ ਕਮਾਈ ਕਰਕੇ ਲੱਖਤਾ ਪ੍ਰਾਪਤ ਹੁੰਦੀ ਹੈ। ਮਿਸਾਲ ਦੇ ਤੌਰ ਤੇ ਫੁਰਮਾਉਂਦੇ ਹਨ ਕਿ ਉਹ ਅਵਿਨਾਸ਼ੀ), ਜਿਸ ਦਾ ਵਿਸਥਾਰ (ਫੈਲਾਉ) ਤਿੰਨਾਂ ਲੋਕਾਂ ਵਿਚ ਹੈ (ਭਾਵ ਜੋ ਬ੍ਰਹਮੰਡ ਵਿਚ ਵਿਆਪਕ ਹੈ ਇਤਨਾ ਵਿਸ਼ਾਲ ਪ੍ਰਭੂ ਹਰ ਹਿਰਦੇ ਵਿਚ, ਹਰ ਜ਼ੱਰੇ ਵਿਚ) ਰਵ ਰਿਹਾ ਹੈ (ਜੀਕੂੰ) ਬੋੜ੍ਹ ਦੇ ਬੀਜ (ਬੀਜ) ਵਿਚ ਸਾਰਾ ਬੋੜ੍ਹ (ਕਿਸੇ ਸੂਖਮ ਰੂਪ ਵਿਚ) ਹੁੰਦਾ ਹੈ।

(**ਸੰਥਜਾ,** ਸਫ਼ਾ ੨੧੩੩)

[**ਸੰਸ.** उपकारः (**ਉਪਕਾਰ:**), ਉਪਕਾਰ।]

**ਉਪਕਾਰੀ,** ਸਹਾਇਕ। ੪੦੩

**ਮਾਧਉ ਸਤ ਸੰਗਤਿ ਸਰਨਿ ਤੁਮ੍ਾਰੀ ॥**
**ਹਮ ਅਉਗਨ ਤੁਮ੍ ਉਪਕਾਰੀ ॥ ੧ ॥ ਰਹਾਉ ॥**

ਆਸਾ ਰਵਿਦਾਸ–੩, ਸਫਾ ੪੮੬

**ਭਾਵ :** ਹੇ ਮਾਧੋ ! ਤੇਰੀ ਸਤਿਸੰਗਤ ਦੀ ਸ਼ਰਣ ਕਾਰਣ (ਮੇਰੇ ਵਿਚ ਤਬਦੀਲੀ ਆਈ ਹੈ)। ਮੈਂ ਔਗੁਣਹਾਰ ਹਾਂ, ਪਰ ਤੂੰ **ਸਹਾਇਕ** ਹੈਂ (ਜੋ ਦੂਸਰੇ ਦਾ ਭਲਾ ਕਰਦਾ ਹੈਂ)।

**ਮਤਲਬ :** ਰਵਿਦਾਸ ਜੀ ਆਪਣੇ ਆਪ ਨੂੰ ਅਰਿੰਡ ਕਹਿ ਰਹੇ ਹਨ, ਮਾਧੋ ਨੂੰ ਚੰਦਨ। ਏਸ ਸੰਗ ਨਾਲ ਅਰਿੰਡ ਵੀ ਖ਼ੁਸ਼ਬੋ ਨਾਲ ਭਰ ਜਾਂਦਾ ਹੈ।

[**ਸੰਸ.** उपकारिन् (**ਉਪਕਾਰਿਨ੍**), ਸਹਾਇਕ, ਮਦਦਗਾਰ।]

**ਉਪਜਹਿ,** ਉਗਦੇ ਹਨ, ਚਲਣ ਲਗ ਜਾਂਦੇ ਹਨ। ੪੦੪

**ਗੁਰਮੁਖਿ ਜੀਅ ਪ੍ਰਾਨ ਉਪਜਹਿ**
**ਗੁਰਮੁਖਿ ਸਿਵ ਘਰਿ ਜਾਈਐ ॥ ... ॥ ੪ ॥**

ਪ੍ਰਭਾਤੀ (ਬਿਭਾਸ.) ਮਹਲਾ ੧–੬, ਸਫਾ ੧੩੨੯

**ਭਾਵ :** ਗੁਰਮੁਖ **ਦੇ** ਦੁਆਰਾ (ਰੂਹਾਨੀ ਤੌਰ ਤੇ ਮੁਰਦਾ) ਜੀਵਾਂ ਵਿਚ ਫੇਰ (ਉੱਚੇ ਜੀਵਨ ਦੇ) ਪ੍ਰਾਣ **ਚਲਣ ਲਗ ਜਾਂਦੇ ਹਨ,** ਗੁਰਮੁਖ ਦੀ (ਬਖਸ਼ਿਸ਼ ਦੀ) ਰਾਹੀਂ ਕਲਿਆਣ ਰੂਪ ਘਰ ਵਿਚ ਜਾਈਦਾ ਹੈ।

**ਸਿਵ ਘਰਿ,** ਕਲਿਆਣ ਰੂਪ ਘਰ ਵਿਚ।

[**ਸੰਸ.** उपजन: (**ਉਪਜਨ:**), ਉਗਣਾ, ਵਧਣਾ।]

**ਉਪਜੰਪਿ,** ਉਦੈ ਦੇ ਸਮੇਂ, ਸੂਰਜ ਦੇ ਉਪਜਣ ਨਾਲ, ਤੜਕੇ ਸਵੇਰੇ। ੪੦੫

**ਰਾਮਿ ਨਾਮਿ ਚਿਤੁ ਰਾਪੈ ਜਾਕਾ ॥**
**ਉਪਜੰਪਿ ਦਰਸਨੁ ਕੀਜੈ ਤਾਕਾ ॥ ੧ ॥**

ਗਉੜੀ (ਅਸਟ.) ਮਹਲਾ ੧–੧੬, ਸਫਾ ੨੨੮

**ਭਾਵ : ਤੜਕੇ ਸਵੇਰੇ ਹੀ** ਉਸ (ਗੁਰਮੁਖ) ਦਾ ਦਰਸ਼ਨ ਕਰੋ ਜਿਸ ਦਾ ਚਿਤ ਰਾਮ ਨਾਮ ਵਿਚ ਰਚਿਆ ਹੋਇਆ ਹੈ।

**ਰਾਪੈ,** ਰਚਿਆ ਹੋਇਆ ਹੈ।

[**ਸੰਸ.** उप (**ਉਪ**), ਨੇੜੇ + √ जन् (√ **ਜਨ੍**), ਪ੍ਰਗਟ ਹੋਣਾ। उपजन: (**ਉਪਜਨ:**), ਉਠਨਾ, ਪੈਦਾਇਸ਼।]

**ਉਪਜੰਪਿ,** ਗੁਪਤ ਮੰਤ੍ਰ। ੪੦੬

**ਜਪਿ ਮਨ ਰਾਮ ਨਾਮੁ ਅਰਧਾਂਭਾ ॥**
**ਉਪਜੰਪਿ ਉਪਾਇ ਨ ਪਾਈਐ ਕਤਹੂ**
**ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ.) ਮਹਲਾ ੪–੬, ਸਫਾ ੧੩੩੭

**ਭਾਵ :** ਹੇ ਮਨ ਅਰਾਧਨਾ ਯੋਗ ਹਰੀ ਦੇ ਰਾਮ ਨਾਮ ਨੂੰ ਜਪ, ਕਿਸੇ **ਗੁਪਤ ਮੰਤ੍ਰ** ਦੇ ਉਪਾਏ ਨਾਲ ਉਹ ਪ੍ਰਾਪਤ ਨਹੀਂ ਹੁੰਦਾ। ਪ੍ਰਭੂ ਦੀ ਪ੍ਰਾਪਤੀ ਪੂਰੇ ਗੁਰੂ ਤੋਂ ਹੁੰਦੀ ਹੈ।

**ਮਤਲਬ :** ਤੰਤ੍ਰ ਮੰਤ੍ਰ ਦੇ ਗੁਪਤ ਸਾਧਨਾਂ ਤੋਂ ਵਰਜਿਆ ਹੈ।

[**ਸੰਸ.** उपजाप: (**ਉਪਜਾਪ:**), ਹੌਲੀ ਜਿਹੀ ਕੰਨ ਵਿਚ ਕੁਝ ਕਹਿ ਕੇ ਦੂਜੀ ਧਿਰ ਦੇ ਵਿਰੁਧ ਵਰਗਲਾਉਣਾ, ਚੁੱਪ ਚਾਪ ਕੰਨ ਵਿਚ ਕੁਝ ਕਹਿਣਾ।]

**ਉਪਜਾਈ,** ਪੈਦਾ ਕੀਤੀ। ੪੦੬ (ੳ)

**ਜਗ ਝੂਠੇ ਕਉ ਸਾਚੁ ਜਾਨ ਕੈ ਤਾ ਸਿਉ ਰੁਚ ਉਪਜਾਈ ॥**
**ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥**

ਟੋਡੀ ਮਹਲਾ ੯–੩੧, ਸਫਾ ੭੧੮

**ਭਾਵ :** (ਮਨਮੁਖਾਂ ਨੇ) ਝੂਠੇ ਜਗ ਨੂੰ ਸਚ ਮੰਨ ਕੇ ਇਸ ਨਾਲ ਪ੍ਰੀਤ **ਪੈਦਾ ਕੀਤੀ**। ਦੀਨ ਬੰਧੂ ਵਾਹਿਗੁਰੂ ਨੂੰ ਜੋ ਸਦਾ ਨਾਲ ਹੈ ਅਤੇ ਸਹਾਈ ਹੈ, ਕਦੇ ਨਹੀਂ ਯਾਦ ਕੀਤਾ।

[ਵੇਖੋ, ੪੦੭]

**ਉਪਜਾਵੈ,** ਪੈਦਾ ਕਰਦਾ ਹੈ। ੪੦੬ (ਅ)

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**
**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥**

ਗਉੜੀ ਮਹਲਾ ੯–੬, ਸਫਾ ੨੨੦

**ਭਾਵ :** ਮਾਨੁੱਖਾ ਦੇਹ (ਵਰਗੀ) ਦੁਰਲਭ (ਵਸਤੂ) ਪਾ ਕੇ (ਆਪਣਾ) ਜਨਮ ਬਿਰਥਾ ਬਿਤਾ ਰਿਹਾ ਹੈ, (ਸਗੋਂ ਇਹ) ਮਾਇਆ ਦੇ ਮੋਹ ਦਾ ਅਤਿ ਦੁਖਦਾਈ (ਜੋ) ਬਨ ਹੈ, ਉਸ ਨਾਲ ਪ੍ਰੀਤੀ **ਪੈਦਾ ਕਰਦਾ** (ਰਹਿੰਦਾ) **ਹੈ**।

**(ਸੰਥਯਾ, ਸਫਾ ੧੩੬੭)**

[ਵੇਖੋ, ੪੦੭]

**ਉਪਜਿ,** ਉਤਪੰਨ, ਪੈਦਾ ।

**ਉਪਜਿ ਖਰੀ ਭਈ,** ਉੱਠ ਖੜੋਤੀ ਹੈ,
(ਸਰੀਰ ਵਿਚ) ਪੈਦਾ ਹੋ ਗਈ ਹੈ । ੪੦੭

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥**
**ਐਸੀ ਬੇਦਨ ਉਪਜਿ ਖਰੀ ਭਈ ਵਾਕਾ ਅਉਖਧੁ ਨਾਹੀ ॥੨॥**

ਸੋਰਠਿ ਭੀਖਨ–੧, ਸਫ਼ਾ ੬੫੯

**ਭਾਵ :** ਇਹ ਤੁਕਾਂ ਬੁੱਢੇ ਪ੍ਰਤੀ ਹਨ ਜੋ ਮਰਨ ਪ੍ਰਯੰਤ ਮੋਹ ਮਾਇਆ ਵਿਚ ਫਸਿਆ ਰਹਿੰਦਾ ਹੈ, ਕਿਹਾ ਹੈ :

ਹਮੇਸ਼ਾਂ ਸਿਰ ਦਰਦ ਰਹਿੰਦੀ ਹੈ, ਸਰੀਰ ਵਿਚ ਜਲਨ ਹੈ, ਕਲੇਜੇ ਵਿਚ ਪੀੜ ਹੈ, ਇਨ੍ਹਾਂ ਲੱਛਣਾਂ ਵਾਲੀ ਐਸੀ ਬੀਮਾਰੀ **ਉੱਠ ਖੜੋਤੀ ਹੈ** ਜਿਸ ਦਾ ਦਾਰੂ ਕੋਈ ਨਹੀਂ ।

[ਸੰਸ. उत्पन्न (**ਉਤ੍ਪੰਨ**), उत् + √ पद् (**ਉਤ੍ + √ ਪਦ੍**), ਪ੍ਰਾ. उप्पज्ज, ਉਤਪੰਨ ਹੋਣਾ ।]

**ਉਪਜਿ,** ਪੈਦਾ ਕੀਤਾ । ੪੦੮

**ਕਰਮੁ ਧਰਮੁ ਕਿਛੁ ਉਪਜਿ ਨ ਆਇਓ**
**ਨਹ ਉਪਜੀ ਨਿਰਮਲ ਕਰਣੀ ॥**
**ਛਾਡਿ ਸਿਆਨਪ ਸੰਜਮ ਨਾਨਕ**
**ਲਾਗੋ ਗੁਰ ਕੀ ਚਰਣੀ ॥ ੨ ॥**

ਦੇਵ. ਮਹਲਾ ੫–੯, ਸਫ਼ਾ ੫੩੦

**ਭਾਵ :** ਵਿਧਿ ਪੂਰਵਕ ਕੀਤੇ ਹੋਏ ਕਰਮ ਧਰਮ ਨੇ ਕੁਛ (ਫਲ) ਨਾ **ਪੈਦਾ ਕੀਤਾ,** ਨਾ ਹੀ ਕੋਈ ਨਿਰਮਲ ਕਰਨੀ ਪੈਦਾ ਹੋਈ । ਆਪਣੀਆਂ ਸਿਆਣਪਾਂ ਅਤੇ (ਧਰਮ ਸ਼ਾਸਤ੍ਰ ਦੇ ਦੱਸੇ) ਸੰਜਮ ਛੱਡ ਕੇ (ਇਕ) ਗੁਰੂ ਦੀ ਚਰਨੀਂ ਲਗ ਪਿਆ ਹਾਂ ।
[ਵੇਖੋ, ੪੦੭]

**ਉਪਜਿਓ,** ਪੈਦਾ ਹੋਇਆ । ੪੦੯

**ਮਾਝ ਮਹਲਾ ੫ ਘਰੁ ੨ ॥ ...**
**ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥**

ਮਾਝ (ਅਸਟ.) ਮਹਲਾ ੧–੩੮, ਸਫ਼ਾ ੧੩੨

**ਭਾਵ :** ਮਨ ਵਿਚ ਕਦੇ ਮੂਲੋਂ ਹੀ ਮੰਦਾ ਖਿਆਲ ਨਾ **ਪੈਦਾ ਹੋਇਆ,** ਸੱਚੀ ਕਾਰ ਵਿਚ ਲਗ ਕੇ ਤਰ ਗਏ ਹਨ ।

**ਮਤਲਬ :** ਸੱਚੀ ਕਾਰ ਵਿਚ ਪਰਵਿਰਤ ਹੋ ਜਾਣ ਦਾ ਫਲ ਇਹ ਹੋਇਆ ਕਿ ਮਨ ਕਾਬੂ ਵਿਚ ਆ ਗਿਆ । ਮਨ ਦੇ ਸੰਕਲਪ ਵਿਕਲਪ ਅਤੇ ਮੰਦ ਵਾਸ਼ਨਾ ਰੁਕ ਗਈਆਂ ।
[ਵੇਖੋ, ੪੦੭]

**ਉਪਜਿਓ,** ਪੈਦਾ ਹੋਇਆ, ਉਤਪੰਨ ਹੋਇਆ । ੪੧੦

**ਸਲੋਕੁ ਮ: ੩ ॥**
**ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥**
**ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ**
**ਅੰਤਰਿ ਨ ਉਪਜਿਓ ਚਾਉ ॥ ... ॥ ੧ ॥**

ਸੋਰਠਿ (ਵਾਰ) ਮਹਲੇ ੪ ਕੀ–੨੩, ਸਫ਼ਾ ੬੫੧

**ਵੇਖੋ, ਉਥਾਰੈ (੨੪੪)**

[ਵੇਖੋ, ੪੦੭]

**ਉਪਜਿਓ,** ਪ੍ਰਗਟ ਹੋਇਆ, ਉਤਪੰਨ ਹੋਇਆ । ੪੧੧

**ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ**
**ਪਸੁ ਜਿਉ ਉਦਰੁ ਭਰਉ ॥**
**ਕਹੁ ਨਾਨਕ ਪ੍ਰਭ ਬਿਰਦੁ ਪਛਾਨਉ**
**ਤਬ ਹਉ ਪਤਿਤ ਤਰਉ ॥ ੨ ॥**

ਧਨਾਸ. ਮਹਲਾ ੯–੯੩, ਸਫ਼ਾ ੬੮੫

**ਵੇਖੋ, ਉਦਰੁ (੨੮੧)**

[ਵੇਖੋ, ੪੦੭]

**ਉਪਜਿਅੜਾ,** ਪੈਦਾ ਹੋਇਆ (ਸੀ) । ੪੧੨

**ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥**
**ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥...॥੪॥**

ਬਿਹਾਗ. ਮਹਲਾ ੫–੫, ਸਫ਼ਾ ੫੪੫

**ਭਾਵ :** ਮਨ ਅਤੇ ਤਨ ਗ਼ਲਤਾਨ (ਮਹਿਵ) ਹੋ ਗਏ, ਕੁਛ ਦੱਸਿਆ ਨਹੀਂ ਜਾ ਸਕਦਾ । ਜਿਸ (ਵਾਹਿਗੁਰੂ ਤੋਂ) **ਪੈਦਾ ਹੋਇਆ ਸੀ,** ਉਸ ਨੇ ਆਪਣੇ ਵਿਚ ਸਮਾ ਲਿਆ ।
[ਵੇਖੋ, ੪੦੭]

**ਉਪਜਿਆ,** ਪੈਦਾ ਹੋਇਆ, ਉਤਪੰਨ ਹੋਇਆ । ੪੧੩

**ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ**
**ਇਕੁ ਹਰਿ ਬਲਿਰਾਮ ਜੀਉ ॥**
**ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ**
**ਭਿੰਨ ਕਰਿ ਬਲਿਰਾਮ ਜੀਉ ॥ ... ॥ ੪ ॥**

ਸੂਹੀ (ਛੰਤ) ਮਹਲਾ ੫–੨, ਸ਼ਫ਼ਾ ੭੭੮

**ਭਾਵ :** ਤੱਤ ਗਿਆਨ **ਪੈਦਾ ਹੋ ਗਿਆ,** (ਮਲੂਮ ਹੋ ਗਿਆ ਕਿ) ਸਾਹੁਰੇ ਪੇਕੇ (ਦੋਨਾਂ ਲੋਕਾਂ ਵਿਚ) ਇਕੋ ਹਰੀ ਹੈ । ਬ੍ਰਹਮ ਵਿਚ ਬ੍ਰਹਮ (ਜੀਵ ਤੱਤ) ਮਿਲ ਗਿਆ ਹੈ, ਕੋਈ ਇਨ੍ਹਾਂ ਨੂੰ ਭਿੰਨ ਨਹੀਂ ਕਰ ਸਕਦਾ ।
[ਵੇਖੋ, ੪੦੭]

**ਉਪਜੀ,** ਉਤਪੰਨ ਹੋ ਰਹੀ ਹੈ । ੪੧੩ (ੳ)

**ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥**
**ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ**
**ਚਿਤੁ ਲਾਇਆ ਪਰ ਨਾਰੀ ॥ ... ॥ ੬ ॥**

ਮਾਰੂ (ਅਸਟ.) ਮਹਲਾ ੧–੭, ਸਫ਼ਾ ੧੦੧੩

**ਭਾਵ :** ਹਥ ਵਿਚ ਕਮੰਡਲ ਹੈ, ਤਨ ਤੇ ਗੋਦੜੀ ਹੈ । ਪਰ ਮਨ ਵਿਚ ਭਾਰੀ ਤ੍ਰਿਸ਼ਨਾ **ਉਤਪੰਨ ਹੋ ਰਹੀ ਹੈ** । (ਇਸੇ ਤਰ੍ਹਾਂ) ਘਰ ਦੀ ਇਸਤ੍ਰੀ ਨੂੰ ਤਜ ਦਿਤਾ ਹੈ, ਪਰ ਕਾਮ-ਵਾਸ਼ਨਾ ਦੇ ਅਧੀਨ ਹੋ ਕੇ ਪਰਾਈ ਇਸਤ੍ਰੀ ਨਾਲ ਚਿਤ ਲਾਇਆ ਹੈ ।

**ਮਤਲਬ :** ਸਾਧੂ ਵੇਸ ਧਾਰਨ ਕਰ ਲੈਣ ਨਾਲ ਅੰਦਰ ਦਾ ਸੁਧਾਰ ਨਹੀਂ ਹੁੰਦਾ । ਮਨ ਦੀ ਤ੍ਰਿਸ਼ਨਾ ਕਾਬੂ ਨਹੀਂ ਆਉਂਦੀ । ਗ੍ਰਿਹਸਤ ਤਿਆਗਣ ਨਾਲ ਕਾਮ ਚੇਸ਼ਟਾ ਖ਼ਤਮ ਨਹੀਂ ਹੁੰਦੀ । ਉਪਦੇਸ਼ ਇਸ ਗੱਲ ਦਾ ਹੈ ਕਿ ਜੋਰ ਜਬਰ ਦੇ ਤਿਆਗ ਨਾਲ ਅੰਦਰ ਦੀ ਹਿਰਸ ਹੋਰ ਪ੍ਰਬਲ ਹੋ ਜਾਂਦੀ ਹੈ । ਇਸ ਲਈ ਕੋਈ ਐਸਾ ਤਰੀਕਾ ਵਰਤੋਂ ਵਿਚ ਲਿਆਉਣਾ ਚਾਹੀਦਾ ਹੈ, ਜਿਸ ਨਾਲ ਨਿਤ ਪ੍ਰਤੀ ਦੇ ਸਹਜ ਸਾਧਨ ਨਾਲ ਮਨ ਵਿਚ ਪਰਮਾਤਮਾ ਲਈ ਪ੍ਰੇਮ ਪੈਦਾ ਹੋਵੇ ਅਤੇ ਵਿਸ਼ਿਆਂ ਵਲੋਂ ਦਰਜੇ ਬਦਰਜੇ ਉਪਰਾਮਤਾ ਵਧਦੀ ਜਾਵੇ ।

[ਵੇਖੋ, ੪੦੭]

**ਉਪਜੈ,** ਉਪਜਦਾ ਹੈ, ਪੈਦਾ ਹੁੰਦਾ ਹੈ । ੪੧੪

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ**
**ਕਿਤੁ ਕਿਤੁ ਦੁਖਿ ਬਿਨਸਿ ਜਾਈ ॥**
**ਹਉਮੈ ਵਿਚਿ ਜਗੁ ਉਪਜੈ ਪੁਰਖਾ**
**ਨਾਮਿ ਵਿਸਰਿਐ ਦੁਖੁ ਪਾਈ ॥ ... ॥ ੬੮ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੬

**ਭਾਵ :** ਹੇ ਪੁਰਖ, ਕਿਸ ਪ੍ਰਕਾਰ ਜਗ **ਪੈਦਾ ਹੁੰਦਾ ਹੈ** ? ਕਿਸ ਪ੍ਰਕਾਰ ਦੁੱਖ ਵਿਚ ਇਹ ਜਗਤ ਰਹਿੰਦਾ ਹੈ ? ਕਿਸ ਪ੍ਰਕਾਰ ਇਹ ਦੁੱਖ ਨਵਿਰਤ ਹੁੰਦਾ ਹੈ ? ਹੇ ਪੁਰਖ (ਸੁਣ !) ਹਉਮੈ ਵਿਚ ਜਗ ਪੈਦਾ ਹੁੰਦਾ ਹੈ, ਜੇ ਨਾਮ ਵਿਸਰ ਜਾਏ ਤਾਂ ਦੁੱਖ ਪਾਉਂਦਾ ਹੈ ।

[ਵੇਖੋ, ੪੦੭]

**ਉਪਜੈ,** ਪੈਦਾ ਹੁੰਦਾ ਹੈ । ੪੧੫

**ਉਪਜੈ ਨਿਪਜੈ ਨਿਪਜਿ ਸਮਾਈ ॥**
**ਨੈਨਹ ਦੇਖਤ ਇਹੁ ਜਗੁ ਜਾਈ ॥ ੧ ॥**

ਗਉੜੀ ਕਬੀਰ–੧੧, ਸਫ਼ਾ ੩੨੫

**ਭਾਵ :** ਇਹ ਜਗਤ **ਪੈਦਾ ਹੁੰਦਾ ਹੈ,** ਵਧਦਾ ਹੈ, ਫੇਰ ਸਮਾਪਤ ਹੋ ਜਾਂਦਾ ਹੈ । ਅੱਖੀਂ ਦੇਖਦਿਆਂ, ਇਹ ਜਗਤ (ਏਸ ਤਰ੍ਹਾਂ) ਟੁਰਿਆ ਜਾ ਰਿਹਾ ਹੈ ।

[ਵੇਖੋ, ੪੦੭]

**ਉਪਜੈ,** ਪੈਦਾ ਹੁੰਦੀ ਹੈ । ੪੧੬

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸੀ**
**ਤਉ ਸਦਾ ਸਹਜਿ ਲਿਵ ਲੀਣਾ ॥ ੩ ॥**

ਆਸਾ ਕਬੀਰ–੧, ਸਫ਼ਾ ੪੭੫

**ਵੇਖੋ, ਉਦੈ (੩੧੭)**

[ਵੇਖੋ, ੪੦੭]

**ਉਪਜੈ,** ਪੈਦਾ ਹੁੰਦਾ ਹੈ । ੪੧੭

**ਖੋਜੀ ਉਪਜੈ ਬਾਦੀ ਬਿਨਸੈ ... ॥ ੩ ॥**

ਮਲਾਰ ਮਹਲਾ ੧–੩, ਸਫ਼ਾ ੧੨੫੫

**ਭਾਵ :** ਜੋ ਸੱਚ ਦਾ ਖੋਜੀ ਹੈ, ਉਸ ਦੀ ਖੋਜ ਉਸ ਨੂੰ ਮਾਇਆ ਦੇ ਭਰਮ ਵਿਚੋਂ ਕੱਢ ਦੇਂਦੀ ਹੈ, ਉਹ ਨਵੇਂ ਗਿਆਨ ਦੇ ਜੀਵਨ ਵਿਚ **ਪੈਦਾ ਹੁੰਦਾ ਹੈ** । ਜੋ ਬਾਦੀ (ਝਗੜਾਲੂ ਹੈ), ਉਹ ਮਾਇਕ ਝਗੜਿਆਂ ਵਿਚ ਹੀ ਮਰ ਜਾਂਦਾ ਹੈ ।

**ਨੋਟ :** ਇਸ ਤੁਕ ਦੀ ਵਿਸਥਾਰ ਨਾਲ ਵਿਆਖਿਆ ਲਈ ਵੇਖੋ, **"ਮੈਨਾ"** ਲਿਖਤ ਡਾਕਟਰ ਬਲਬੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ਜਿਲਦ ੬੯, ਅੰਕ ੧, ਮਿਤੀ ੧੬-੧੧-੧੯੬੭ ।

[ਵੇਖੋ, ੪੦੭]

**ਉਪਜੈ,** **ਉਪਜੈ ਚਾਉ,**
ਚਾਅ ਚੜ੍ਹ ਜਾਂਦਾ ਹੈ । ੪੧੮

**ਸਲੋਕ ਮ: ੨ ॥**
**... ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ**
**ਮਨਿਮੁਖਿ ਸਚਾ ਨਾਉ ॥ ... ॥ ੧ ॥**

ਮਾਝ (ਵਾਰ) ਮਹਲਾ ੧–੧੮, ਸਫ਼ਾ ੧੪੬

**ਭਾਵ :** ਜਾਗੀ ਸੁਰਤ ਵਾਲਿਆਂ ਦੇ ਮਨ ਵਿਚ, ਚੌਥੇ ਪਹਿਰ ਪ੍ਰਭਾਤ ਵੇਲੇ **ਚਾਅ ਚੜ੍ਹ ਜਾਂਦਾ ਹੈ** । ਉਨ੍ਹਾਂ ਦੀ ਦਰਿਆਵਾਂ ਨਾਲ ਦੋਸਤੀ ਹੁੰਦੀ ਹੈ, ਜਿਥੇ ਉਹ ਮਨ ਨਾਲ ਅਤੇ ਮੂੰਹ ਨਾਲ ਸੱਚਾ ਨਾਉਂ ਜਪਦੇ ਹਨ ।

**ਨੋਟ :** ਪੁਰਾਤਨ ਗੁਰਸਿੱਖਾਂ ਦੀ ਇਹ ਅੰਮ੍ਰਿਤ ਵੇਲੇ ਦੀ ਮਰਯਾਦਾ ਸੀ । ਉਸ ਸਮੇਂ ਇਸ਼ਨਾਨ ਕਰਨ ਲਈ ਦਰਿਆ (ਨਦੀ) ਤੇ ਜਾਣਾ ਪੈਂਦਾ ਸੀ । ਅਜ ਕਲ ਵਰਗੀਆਂ ਸਹੂਲਤਾਂ ਨਹੀਂ ਸਨ । ਆਮ ਕਰਕੇ ਵਸੋਂ ਦਰਿਆਵਾਂ ਦੇ ਕੰਢੇ ਹੁੰਦੀ ਸੀ । ਭਾਈ ਗੁਰਦਾਸ ਜੀ ਨੇ ਇਸ ਆਸ਼ੇ ਨੂੰ ਇਉਂ ਦਰਸਾਇਆ ਹੈ :

**ਅੰਮ੍ਰਿਤ ਵੇਲੇ ਉੱਠ ਕੇ ਜਾਇ ਅੰਦਰ ਦਰਯਾਇ ਨ੍ਹਵੰਦੇ ॥**
**ਸਹਜ ਸਮਾਧ'ਅਗਾਧ ਵਿਚ ਇਕ ਮਨ ਹੋ ਗੁਰ ਜਾਪ ਜਪੰਦੇ ॥**

(ਵਾਰ, ੬-੩)

[ਵੇਖੋ, ੪੦੭]

**ਉਪਠੀ,** ਉਲਟੀ, ਪੁੱਠੀ । ੪੧੯

**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ ਭਿਖ ਨ ਪਾਇਦਾ ॥ ੧੬ ॥**

ਆਸਾ (ਵਾਰ) ਮਹਲਾ ੧, ਸਫ਼ਾ ੪੭੨

**ਭਾਵ :** ਹਰੀ ਜੇ **ਪੁੱਠੀ** ਨਜ਼ਰ ਕਰੇ ਤਾਂ ਸੁਲਤਾਨਾਂ ਨੂੰ ਘਾਹੀ ਬਣਾ ਦੇਂਦਾ ਹੈ (ਫੇਰ ਕਦੇ ਘਾਹੀ ਤੋਂ ਐਸਾ ਮੰਗਤਾ ਵੀ ਬਣਾ ਦੇਂਦਾ ਹੈ, ਜਿਸ ਨੂੰ ਦਰ) ਦਰ ਮੰਗਦਿਆਂ ਵੀ ਭਿੱਛਿਆ ਨਹੀਂ ਮਿਲਦੀ ।

[**ਸੰਸ.** पृष्ठम् (**ਪ੍ਰਿਸ਼੍ਠਮ੍**), **ਪ੍ਰਾ.** पिट्ठ (**ਪਿਟ੍ਠ**), ਪਿੱਠ, ਪਿਛਲਾ ਹਿੱਸਾ, ਪਿਛਾੜੀ । **ਫ਼ਾ.** پشت (**ਪੁਸ਼੍ਤ**), ਪਿੱਠ ।
**ਪੰ.** ਉਪਠੀ, ਉਲਟੀ, ਪੁੱਠੀ ।]

**ਉਪਤਿਸਟਤੇ,** ਨੇੜੇ ਆਉਂਦੇ ਹਨ । ੪੨੦

**ਸਹਣ ਸੀਲ ਸੰਤੰ ਸਮ ਮਿਤ੍ਰਸ੍ ਦੁਰਜਨਹ ॥**
**ਨਾਨਕ ਭੋਜਨ ਅਨਿਕ ਪ੍ਰਕਾਰੇਣ**
**ਨਿੰਦਕ ਆਵਧ ਹੋਇ ਉਪਤਿਸਟਤੇ ॥ ੨੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੬

**ਭਾਵ :** ਸੰਤ ਸਹਿਨਸ਼ੀਲ ਹੁੰਦੇ ਹਨ, ਮਿੱਤਰ ਅਤੇ ਦੁਰਜਨ, ਉਨ੍ਹਾਂ ਨੂੰ ਇਕ ਸਮਾਨ ਹੁੰਦੇ ਹਨ । ਮਿੱਤਰ ਤਾਂ ਅਨੇਕ ਪ੍ਰਕਾਰ ਦੇ ਭੋਜਨ ਲੈ ਕੇ, ਪਰ ਨਿੰਦਕ ਸ਼ਸਤ੍ਰ ਲੈ ਕੇ ਸੰਤਾਂ ਦੇ **ਨੇੜੇ ਆਉਂਦੇ ਹਨ** । (ਦੋਨਾਂ ਹਾਲਤਾਂ ਵਿਚ ਸੰਤਾਂ ਦਾ ਵਰਤਾਉ ਸਹਿਨਸ਼ੀਲਤਾ ਵਾਲਾ ਹੁੰਦਾ ਹੈ) ।

[**ਸੰਸ.** उपतिष्ठति (**ਉਪਤਿਸ਼੍ਠਤਿ**), ਨੇੜੇ ਆਉਂਦਾ ਹੈ, **उपतिष्ठति, उप + तिष्ठति, √ स्था** ।]

**ਉਪਦ੍ਰਹ,** ਬਹੁਤ ਮਾੜੇ ਕਰਮ । ੪੨੧

**ਸਾਧ ਜਨਾ ਕੇ ਪੂਜੇ ਪੈਰ ॥**
**ਮਿਟੇ ਉਪਦ੍ਰਹ ਮਨ ਤੇ ਬੈਰ ॥ ੨ ॥**

ਆਸਾ ਮਹਲਾ ੫-੯੮, ਸਫ਼ਾ ੩੯੫

**ਭਾਵ :** (ਜਦ ਦੇ) ਸਾਧੂ ਜਨਾਂ ਦੇ ਚਰਨ ਪੂਜੇ ਹਨ, **ਬਹੁਤ ਮਾੜੇ ਕਰਮਾਂ** ਦੇ ਕਰਨੋਂ (ਰੁਕ ਗਏ ਹਾਂ ਤੇ) ਮਨ ਤੋਂ ਵੈਰ ਭਾਵ ਮਿਟ ਗਏ ਹਨ ।

[**ਸੰਸ.** उपद्रवः (**ਉਪਦ੍ਰਵ:**), ਮੁਸੀਬਤ, ਸੰਕਟ, ਕਸ਼ਟ ।]

**ਉਪਦੇਸ,** ਧਾਰਮਿਕ ਸਿੱਖਿਆ, ( ਗੁਰਮੰਤ੍ਰ ) ਉਪਦੇਸ਼, ਨਾਮ ਉਪਦੇਸ਼ । ੪੨੨

**ਸਤਿ ਬਚਨ ਸਾਧੂ ਉਪਦੇਸ ॥**
**ਸਤਿ ਤੇ ਜਨ ਜਾਕੈ ਰਿਦੈ ਪ੍ਰਵੇਸ ॥ ... ॥ ੭ ॥**

ਗਉੜੀ (ਸੁਖ.) ਮ: ੫-੧੬, ਸਫ਼ਾ ੨੮੪

**ਭਾਵ :** ਸਾਧੂ ਦੇ ਬਚਨ ਵੀ ਸੱਤ ਹਨ, ਉਸ ਦਾ **ਉਪਦੇਸ਼** ਵੀ ਸੱਤ ਹੈ । ਉਹ ਮਨੁੱਖ ਵੀ ਸੱਤ ਹਨ, ਜਿਨ੍ਹਾਂ ਦੇ ਹਿਰਦੇ ਵਿਚ (ਸਾਧੂ ਦੇ ਬਚਨ ਅਤੇ ਉਪਦੇਸ਼) ਪ੍ਰਵੇਸ਼ ਕਰਦੇ ਹਨ ।

[**ਸੰਸ.** उपदेशः (**ਉਪਦੇਸ਼:**), ਸਿੱਖਿਆ, ਨਸੀਹਤ, ਗੁਰਮੰਤ੍ਰ ।]

**ਉਪਦੇਸ,** ਧਾਰਮਿਕ ਸਿੱਖਿਆ, ਗੁਰ ਮੰਤ੍ਰ । ੪੨੩

**ਉਧਰਹਿ ਆਪਿ ਤਰੈ ਸੰਸਾਰੁ ॥**
**ਰਾਮ ਨਾਮ ਜਪਿ ਏਕੰਕਾਰੁ ॥**
**ਆਪਿ ਕਮਾਉ ਅਵਰਾ ਉਪਦੇਸ ॥ ... ॥ ੩ ॥**

ਗਉੜੀ (ਗੁਆ.) ਮਹਲਾ ੫-੯੭, ਸਫ਼ਾ ੧੮੫

**ਭਾਵ :** ਇਕੋ ਇਕ ਵਿਆਪਕ ਵਾਹਿਗੁਰੂ ਦਾ ਨਾਮ ਜਪ । (ਇਹਦੇ ਨਾਲ ਨ ਕੇਵਲ) ਤੂੰ ਤਰੇਂਗਾ (ਪਰ ਤੇਰੇ ਨਾਲ) ਸੰਸਾਰ ਵੀ ਤਰੇਗਾ । ਆਪ ਨਾਮ ਦੀ ਕਮਾਈ ਕਰ ਅਤੇ ਦੂਜਿਆਂ ਨੂੰ ਵੀ ਇਸੇ ਦਾ **ਉਪਦੇਸ਼** ਦੇ ।

[ਵੇਖੋ, ੪੨੨]

**ਉਪਦੇਸ,** ਧਾਰਮਿਕ ਸਿੱਖਿਆ, ਗੁਰ ਮੰਤਰ । ੪੨੪

**ਉਪਦੇਸ ਗੁਰੁ ਮਮ ਪੁਨਹਿ ਨ ਗਰਭੰ ਬਿਖੁ**
**ਤਜਿ ਅੰਮ੍ਰਿਤੁ ਪੀਆਇਆ ॥ ੮ ॥**

ਗੂਜਰੀ (ਅਸਟ.) ਮਹਲਾ ੧-੧, ਸਫ਼ਾ ੫੦੩

**ਭਾਵ :** ਮੈਨੂੰ ਗੁਰੂ ਦਾ **ਉਪਦੇਸ਼** ਜੋ ਮਿਲਿਆ ਹੈ, (ਉਸ ਦੀ ਕਮਾਈ ਦੀ ਬਰਕਤ ਨਾਲ), ਹੁਣ ਮੇਰਾ ਫੇਰ ਜਨਮ ਨਹੀਂ ਹੋਣਾ। (ਉਸ ਉਪਦੇਸ਼ ਨੇ ਮੇਰੀ ਵਿਸ਼ੇ ਰੂਪੀ) ਜ਼ਹਿਰ ਛੁਡੱਾ ਦਿਤੀ ਅਤੇ ਅੰਮ੍ਰਿਤ ਪਿਲਾ ਦਿਤਾ।
[ਵੇਖੋ, ੪੨੨]

**ਉਪਦੇਸ,** ਉਪਦੇਸ਼ ਦੇਣ ਵਾਲੇ। ੪੨੫

**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥**
**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ... ॥ ੩੫ ॥**

ਜਪੁਜੀ, ਸਫ਼ਾ ੭

**ਭਾਵ :** ਜਪੁਜੀ ਵਿਚ ਗਿਆਨ ਖੰਡ ਦਾ ਵਿਸ਼ਾ ਚਲ ਰਿਹਾ ਹੈ : ਕਿਤਨੀਆਂ (ਧਰਮ) ਕਰਮ ਕਮਾਉਣ ਦੀਆਂ ਧਰਤੀਆਂ ਹਨ, ਕਿਤਨੇ ਸੁਮੇਰ (ਵਰਗੇ ਪਹਾੜ) ਅਤੇ ਧ੍ਰੂਅ (ਵਰਗਿਆਂ ਨੂੰ) **ਉਪਦੇਸ਼** (ਦੇਣ ਵਾਲੇ ਹਨ) । ਕਿਤਨੇ ਇੰਦ੍ਰ ਕਿਤਨੇ ਚੰਦ, ਕਿਤਨੇ ਸੂਰਜ, ਕਿਤਨੇ ਮੰਡਲ (ਤੇ ਕਿਤਨੇ) ਦੇਸ ਹਨ।
[ਵੇਖੋ, ੪੨੨]

**ਉਪਦੇਸੜਾ,** ਉਪਦੇਸ਼। ੪੨੬

**ਸੋਈ ਦਸਿ ਉਪਦੇਸੜਾ ਮੇਰਾ ਮਨੁ**
**ਅਨਤ ਨ ਕਾਹੂ ਜਾਇ ਜੀਉ ॥**
**ਇਹੁ ਮਨੁ ਤੈਕੂੰ ਡੇਵਸਾ ਮੈ**
**ਮਾਰਗੁ ਦੇਹੁ ਬਤਾਇ ਜੀਉ ॥ ... ॥ ੩ ॥**

ਸੂਹੀ (ਗੁਣਵੰਤੀ) ਮਹਲਾ ੫–੩, ਸਫ਼ਾ ੭੬੩

**ਭਾਵ :** ਮੈਨੂੰ ਉਹ **ਉਪਦੇਸ਼** ਦੱਸੋ, ਜਿਸ ਨਾਲ ਮੇਰਾ ਮਨ ਹੋਰ ਕਿਤੇ ਨਾ ਜਾਵੇ। ਇਹ ਮਨ, ਮੈਂ ਉਸ ਨੂੰ ਦੇ ਦੇਸਾਂ, ਜੋ ਮੈਨੂੰ ਐਸਾ ਰਸਤਾ ਦੱਸੇ, (ਜਿਸ ਨਾਲ ਮਨ ਦੀ ਭਟਕਣਾ ਮੁੱਕ ਜਾਵੇ)।

**ਡੇਵਸਾ,** ਦੇਸਾਂ।
[ਵੇਖੋ, ੪੨੨]

**ਉਪਦੇਸਿ,** ਉਪਦੇਸ਼ ਰਾਹੀਂ। ੪੨੭

**ਸੋ ਮੁਲਾਂ ਜੋ ਮਨ ਸਿਉ ਲਰੈ ॥**
**ਗੁਰ ਉਪਦੇਸਿ ਕਾਲ ਸਿਉ ਜੁਰੈ ॥ ... ॥ ੧ ॥**

ਭੈਰਉ ਕਬੀਰ–੧੧, ਸਫ਼ਾ ੧੧੫੯

**ਭਾਵ :** ਮੁੱਲਾਂ ਉਹ ਹੈ, ਜੋ ਮਨ ਨਾਲ ਲੜਾਈ ਕਰਦਾ ਹੈ, (ਮਨ ਦੇ ਵਿਕਾਰਾਂ ਨੂੰ ਜਿਤਨ ਲਈ ਤੱਤਪਰ ਰਹਿੰਦਾ ਹੈ), ਗੁਰੂ ਦੇ **ਉਪਦੇਸ਼ ਰਾਹੀਂ**, (ਉਸ ਉਪਦੇਸ਼ ਦੇ ਅਮਲ ਦੇ ਤੁਫ਼ੈਲ), ਮੌਤ ਦਾ ਮੁਕਾਬਲਾ ਕਰਦਾ ਹੈ।
[ਵੇਖੋ, ੪੨੨]

**ਉਪਦੇਸਿਆ,** ਉਪਦੇਸ਼ ਦਿਤਾ, ਸਿੱਖਿਆ ਦਿਤੀ। ੪੨੮

**ਸਲੋਕੁ ॥ ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥**
**ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥ ੧ ॥**

ਗਉੜੀ (ਬਾਵਨ.) ਮਹਲਾ ੫–੧੫, ਸਫ਼ਾ ੨੫੩

**ਭਾਵ :** ਲੋਕ ਪਰਲੋਕ ਦੇ ਮਿੱਤਰ (ਪ੍ਰਭੂ), ਮੇਰੇ ਮਨ ਤੇ ਤਨ ਦੇ ਅੰਦਰ ਵਸ ਰਹੇ ਹਨ। ਪੂਰੇ ਗੁਰੂ ਨੇ **ਉਪਦੇਸ਼ ਦਿਤਾ** ਕਿ ਉਸ ਨੂੰ ਨਿਤ ਜਪਣਾ ਚਾਹੀਦਾ ਹੈ।
[ਵੇਖੋ, ੪੨੨]

**ਉਪਦੇਸਿਆ,** ਉਪਦੇਸ਼ ਦਿਤਾ। ੪੨੯

**ਸਲੋਕੁ ॥ ...**
**ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧ ਸੰਗਿ ॥ ੧ ॥**

ਗਉੜੀ (ਬਾਵਨ.) ਮਹਲਾ ੫–੩੬, ਸਫ਼ਾ ੨੫੭

**ਭਾਵ :** ਪੂਰੇ ਗੁਰੂ ਨੇ **ਉਪਦੇਸ਼ ਦਿਤਾ** ਕਿ ਸਾਧੂ ਦੇ ਸੰਗ, (ਜੋ ਨਾਮ ਜਪਦੇ ਹਨ, ਉਨ੍ਹਾਂ ਲਈ) ਨਰਕ ਨਹੀਂ।
[ਵੇਖੋ, ੪੨੨]

**ਉਪਦੇਸਿਐ,** ਉਪਦੇਸ਼ ਦਿਤੇ ਜਾਣ ਨਾਲ। ੪੩੦

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥**
**ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥ ੧ ॥**

ਸਿਰੀ. ਮਹਲਾ ੫–੮੬, ਸਫ਼ਾ ੪੮

**ਭਾਵ :** ਮੈਂ ਆਪਣੇ ਪ੍ਰਭੂ ਦੀ ਸ਼ਰਣੀ ਪੈ ਗਿਆ, ਗੁਰੂ ਕਿਰਪਾਲ ਹੋ ਗਿਆ। ਸਤਿਗੁਰ ਦੇ **ਉਪਦੇਸ਼ ਦਿਤੇ ਜਾਣ ਕਾਰਨ** ਸਾਰੇ ਝੰਝਟ ਬਿਨਸ ਗਏ। ਮੇਰਾ ਅੰਦਰਲਾ, ਰਾਮ ਨਾਮ ਵਿਚ **ਲਗ** ਗਿਆ। ਉਸ ਦੀ ਅੰਮ੍ਰਿਤ ਭਰੀ (ਮਿਹਰ ਦੀ) ਨਜ਼ਰ ਨੇ **ਨਿਹਾਲ** ਕਰ ਦਿਤਾ।
[ਵੇਖੋ, ੪੨੨]

**ਉਪਦੇਸੀ,** ਉਪਦੇਸ਼ ਦੇਣ ਵਾਲੇ, ਉਪਦੇਸ਼ਕ । ੪੩੧

**ਗਿਆਨੀ ਧਿਆਨੀ ਬਹੁ ਉਪਦੇਸੀ**
**ਇਹੁ ਜਗੁ ਸਗਲੋ ਧੰਧਾ ॥**
**ਕਹਿ ਕਬੀਰ ਇਕ ਰਾਮ ਨਾਮ ਬਿਨੁ**
**ਇਆ ਜਗੁ ਮਾਇਆ ਅੰਧਾ ॥ ੨ ॥**

ਗਉੜੀ (ਪੂਰਬੀ) ਕਬੀਰ–੬੭, ਸਫ਼ਾ ੩੩੮

**ਭਾਵ :** ਗਿਆਨੀ ਧਿਆਨੀ ਅਤੇ ਹੋਰ ਬਹੁਤ **ਉਪਦੇਸ਼ਕ,** ਬਾਕੀ ਦੇ ਸਾਰੇ ਹੋਰ ਸੰਸਾਰੀਆਂ ਵਾਕਣ ਸੁਆਰਥ ਦੇ ਧੰਧੇ ਵਿਚ, ਕਾਰ ਕਰ ਰਹੇ ਹਨ । ਇਕ ਰਾਮ ਨਾਮ (ਦੇ ਪ੍ਰਕਾਸ਼) ਤੋਂ ਬਿਨਾਂ ਇਹ ਜਗ ਮਾਇਆ ਕਰਕੇ ਅੰਧਾ ਹੈ, (ਅਗਿਆਨ ਅੰਧੇਰੇ ਵਿਚ ਹੈ) ।
[ਵੇਖੋ, ੪੨੨]

**ਉਪਦੇਸੁ,** ਉਪਦੇਸ਼ । ੪੩੨

**ਪੂਰੇ ਗੁਰ ਕਾ ਸੁਨਿ ਉਪਦੇਸੁ ॥**
**ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥ ... ॥ ੧ ॥**

ਗਉੜੀ (ਸੁਖ.) ਮ: ੫–੨੪, ਸਫ਼ਾ ੨੯੫

**ਭਾਵ :** ਪੂਰੇ ਗੁਰੂ ਦਾ **ਉਪਦੇਸ਼** ਸੁਣ ਕੇ ਪਾਰਬ੍ਰਹਮ ਨੂੰ ਆਪਣੇ ਨੇੜੇ ਪਰਤੀਤ ਕਰ ।

**ਮਤਲਬ :** ਐਸੇ ਉਪਦੇਸ਼ ਦੁਆਰਾ ਦੈਵੀ ਨਿਕਟਤਾ ਦਾ ਅਨੁਭਵ ਹੋ ਜਾਏਗਾ ।
[ਵੇਖੋ, ੪੨੨]

**ਉਪਦੇਸੇਨਿ,** ਉਪਦੇਸ਼ ਦੇਂਦੇ ਹਨ । ੪੩੩

**ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥**
**ਸੇ ਵਡਭਾਗੀ ਜਿ ਓਨਾ ਮਿਲਿ ਰਹੇ**
**ਅਨੰਦਿਨੁ ਨਾਮੁ ਲਏਨਿ ॥ ੯ ॥**

ਸੂਹੀ ਮਹਲਾ ੩–੩, ਸਫ਼ਾ ੭੫੫

**ਭਾਵ :** ਓਹ ਗੁਰਮੁਖ ਉਪਕਾਰੀ ਹਨ, ਗੁਣਾਂ ਨੂੰ ਹੀ ਇਕੱਠਿਆਂ ਕਰਦੇ ਹਨ, ਕਿਸੇ ਦੇ ਔਗੁਣ ਗ੍ਰਹਿਣ ਨਹੀਂ ਕਰਦੇ । ਇਹੋ ਹੀ ਹੋਰਨਾਂ ਨੂੰ **ਉਪਦੇਸ਼ ਦੇਂਦੇ ਹਨ ।** ਓਹ ਵਡਭਾਗੀ ਹਨ ਜੋ ਉਨ੍ਹਾਂ ਨੂੰ ਮਿਲ ਕੇ ਰਹਿੰਦੇ ਹਨ ਅਤੇ ਦਿਨ ਰਾਤ ਨਾਮ ਜਪਦੇ ਹਨ ।
[ਵੇਖੋ, ੪੨੨]

**ਉਪਦੇਸੈ,** ਉਪਦੇਸ਼ ਦੇਂਦਾ ਹੈ । ੪੩੪

**ਸਲੋਕੁ ॥ ... ਗੁਰਦੇਵ ਦਾਤਾ ਹਰਿਨਾਮੁ ਉਪਦੇਸੈ**
**ਗੁਰਦੇਵ ਮੰਤੁ ਨਿਰੋਧਰਾ ॥ ... ॥ ੧ ॥**

ਗਉੜੀ (ਬਾਵਨ.) ਮਹਲਾ ੫–੧, ਸਫ਼ਾ ੨੫੦

**ਭਾਵ :** ਗੁਰਦੇਵ ਸਾਡਾ ਦਾਤਾ ਹੈ, (ਜਿਸ ਦੀ ਦਾਤ ਇਹ ਹੈ ਕਿ) ਉਹ ਹਰਿਨਾਮ ਦਾ **ਉਪਦੇਸ਼ ਦੇਂਦਾ ਹੈ ।** ਗੁਰਦੇਵ ਦਾ ਨਾਮ ਐਸਾ ਮੰਤਰ ਹੈ ਕਿ ਇਹ ਨਿਰੋਧਰ ਹੈ, (ਇਸ ਦਾ ਅਸਰ ਕੋਈ ਹਟਾ ਨਹੀਂ ਸਕਦਾ, ਇਸ ਨੂੰ ਕੋਈ ਨਿਰੁਧ ਨਹੀਂ ਕਰ ਸਕਦਾ, ਇਸ ਨੂੰ ਕੋਈ ਰੋਕ ਨਹੀਂ ਸਕਦਾ, ਇਸ ਦੇ ਅਸਰ ਨੂੰ ਕੋਈ ਜ਼ਾਇਆ ਨਹੀਂ ਕਰ ਸਕਦਾ) ।
[ਵੇਖੋ, ੪੨੨]

**ਉਪਦੇਸੈ,** ਉਪਦੇਸ਼ ਦੇਂਦਾ ਹੈ । ੪੩੫

**ਅਵਰ ਉਪਦੇਸੈ ਆਪਿ ਨ ਬੂਝੈ ॥**
**ਐਸਾ ਬ੍ਰਾਹਮਣੁ ਕਹੀ ਨ ਸੀਝੈ ॥ ੩ ॥**

ਆਸਾ ਮਹਲਾ ੫–੮, ਸਫ਼ਾ ੩੭੨

**ਭਾਵ :** ਹੋਰਨਾਂ ਨੂੰ **ਉਪਦੇਸ਼ ਦੇਂਦਾ ਹੈ,** ਆਪਣਾ ਕਿਹਾ ਆਪ ਨਹੀਂ ਬੁਝਦਾ । (ਆਪਣੇ ਕਥਨ ਕੀਤੇ ਗਿਆਨ ਦੀ ਬੂਝ ਨਹੀਂ ਰਖਦਾ), ਐਸਾ ਬ੍ਰਾਹਮਣ ਕਿਤੇ ਵੀ ਸਫ਼ਲ ਨਹੀਂ ਹੁੰਦਾ ।
[ਵੇਖੋ, ੪੨੨]

**ਉਪੰਨਾ,** ਪ੍ਰਗਟ ਹੋਇਆ ਹੈ । ੪੩੬

**ਆਪੇ ਆਪੁ ਉਪਾਇ ਉਪੰਨਾ ॥**
**ਸਭ ਮਹਿ ਵਰਤੈ ਏਕੁ ਪਰਛੰਨਾ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੩–੮, ਸਫ਼ਾ ੧੦੫੧

**ਭਾਵ :** ਹਰੀ ਅਪਣੇ ਆਪ ਨੂੰ ਪੈਦਾ ਕਰਕੇ **ਪ੍ਰਗਟ ਹੋਇਆ ।** ਸਾਰਿਆਂ ਵਿਚ, ਉਹ ਲੁਕਿਆ ਹੋਇਆ, ਇਕੋ ਆਪ ਹੀ ਵਰਤ ਰਿਹਾ ਹੈ ।

[**ਸੰਸ.** उत्पन्न (**ਉਤ੍ਪੰਨ**), **ਪ੍ਰਾ.** उप्पण्ण (**ਉੱਪੱਣ**), ਜੰਮਿਆ ਹੋਇਆ, ਪੈਦਾ ਹੋਇਆ ਹੋਇਆ ।]

**ਉਪੰਨਿਆ,** ਪੈਦਾ ਹੋਇਆ, ਉਪਜਿਆ । ੪੩੭

**ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥**
**ਆਪਣਾ ਕੀਤਾ ਆਪਿ ਆਪਿ ਵਰੰਨਿਆ ॥ ... ॥ ੨੦ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੬੫

**ਭਾਵ :** ਸਭ ਕੁਛ ਉਹ ਆਪੇ ਹੀ ਆਪ ਹੈ। ਆਪਣੇ **ਆਪ ਤੋਂ** ਹੀ ਉਹ **ਪੈਦਾ ਹੋਇਆ** ਹੈ । ਇਹ ਕੀਤਾ ਹੋਇਆ ਉਸ ਦਾ ਆਪਣਾ ਆਪਾ ਹੈ, ਆਪ ਹੀ ਆਪਣੇ ਆਪ ਨੂੰ ਰੰਗ ਰਿਹਾ ਹੈ (ਨਿਰਗੁਣ ਤੋਂ ਸਰਗੁਣ ਹੋ ਰਿਹਾ ਹੈ)।

**ਵਰੰਨਿਆ,** ਰੰਗ ਰੂਪ ਧਾਰਨ ਕਰ ਰਿਹਾ ਹੈ।

[ਵੇਖੋ, ੪੩੬]

**ਉਪੰਨੀ,** ਉਤਪੰਨ ਹੋਈ, ਪੈਦਾ ਹੋਈ, ਉਪਜੀ । ੪੩੮

**ਮ: ੧ ॥ ਪਹਿਲੈ ਪਿਆਰਿ ਲਗਾ ਥਣ ਦੁਧਿ ॥**
**ਦੂਜੈ ਮਾਇ ਬਾਪ ਕੀ ਸੁਧਿ ॥**
**ਤੀਜੈ ਭਯਾ ਭਾਭੀ ਬੇਬ ॥**
**ਚਉਥੈ ਪਿਆਰਿ ਉਪੰਨੀ ਖੇਡ ॥ ... ॥ ੨ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੭

**ਭਾਵ :** ਬਚਪਨ ਦੀਆਂ ਚਾਰ ਅਵਸਥਾਵਾਂ ਦਾ ਜ਼ਿਕਰ ਹੈ। ਕਿਹਾ ਹੈ : ਪਹਿਲੀ ਅਵਸਥਾ ਵਿਚ ਪਿਆਰ, ਥਣਾਂ ਦੇ ਦੁੱਧ ਵਿਚ ਲਗਦਾ ਹੈ । ਦੂਜੀ ਅਵਸਥਾ ਵਿਚ ਮਾਂ ਬਾਪ ਦੀ ਸੁੱਧ ਆਉਂਦੀ ਹੈ । ਤੀਜੀ ਅਵਸਥਾ ਵਿਚ ਭਰਾ, ਭਰਜਾਈ ਅਤੇ ਭੈਣ ਦੀ ਸੁੱਧ ਆਉਂਦੀ ਹੈ। ਚੌਥੀ ਅਵਸਥਾ ਵਿਚ ਖੇਡ ਦੀ ਸੁੱਧ **ਉਪਜੀ** ਅਤੇ ਉਸ ਦੇ ਪਿਆਰ ਵਿਚ ਲੱਗਾ।

[ਵੇਖੋ, ੪੩੬]

**ਉਪਮਾ,** ਤਸ਼ਬੀਹ, ਤੁਲਨਾ । ੪੩੯

**ਕਉਨ ਉਪਮਾ ਦੇਉ ਕਵਨ ਬਡਾਈ ॥**
**ਪੂਰਨ ਪੂਰਿ ਰਹਿਓ ਸ੍ਰਬ ਠਾਈ ॥**
**ਪੂਰਨ ਮਨਮੋਹਨ ਘਟ ਘਟ ਸੋਹਨ**
**ਜਬ ਖਿੰਚੈ ਤਬ ਛਾਈ ॥ ... ॥ ੨ ॥**

ਸਾਰਗ (ਛੰਤ) ਮਹਲਾ ੫–੧, ਸਫ਼ਾ ੧੨੩੬

**ਭਾਵ :** ਮੈਂ ਉਸ ਦੀ **ਤੁਲਨਾ** ਕਿਸ ਨਾਲ ਕਰਾਂ ? ਉਸ ਦਾ ਵੱਡਾਪਨ ਕੈਸੇ ਦੱਸਾਂ ? ਉਹ ਤਾਂ ਸਾਰੀਆਂ ਥਾਵਾਂ ਉਤੇ ਪਰੀਪੂਰਨ ਹੈ, ਉਹ ਪੂਰਨ ਮਨਮੋਹਨ ਹੈ, ਹਰ ਘਟ (ਸਰੀਰ) ਨੂੰ ਸੋਹਣਾ ਬਣਾਉਣਹਾਰਾ ਹੈ। ਜਦੋਂ ਉਹ ਆਪਣੀ ਸੱਤਿਆ ਨੂੰ, ਕਿਸੇ ਵੀ ਸਰੀਰ ਵਿਚੋਂ, ਖਿਚ ਲਵੇ ਤਦ ਪਿਛੇ ਛਾਈ ਰਹਿੰਦੀ ਹੈ (ਕੁਛ ਨਹੀਂ ਰਹਿੰਦਾ)।

[**ਸੰਸ. ਤਪਸਾ (ਉਪਮਾ)**, ਤੁਲਨਾ, ਤਸ਼ਬੀਹ, ਬਰਾਬਰੀ, ਉਪਮਾ ਅਲੰਕਾਰ।]

**ਉਪਮਾ,** ਮਹਿਮਾ, ਸਿਫ਼ਤ ਸਲਾਹ, ਗੁਣ ਕੀਰਤੀ, ਵਡਿਆਈ । ੪੪੦

**ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥**
**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥**

ਗਉੜੀ (ਬੈਰਾਗ.) ਮਹਲਾ ੧–੧੭, ਸਫ਼ਾ ੨੨੮

**ਭਾਵ :** ਜੀਵ ਅਪਣੀ ਕਿਰਤ (ਕਰਮਾਂ) ਕਰਕੇ ਹੇਠਾਂ ਉਤਾਹਾਂ ਧੱਕੇ ਖਾਂਦਾ ਹੈ, ਇਸ ਦਾ ਕਾਰਣ ਗਿਆਨ ਦਾ ਘਾਟਾ ਹੈ। ਅਗਿਆਨ ਅੰਧੇਰਾ ਜਗਦੀਸ਼ ਦੀ **ਗੁਣ ਕੀਰਤੀ** ਦੇ ਬਿਨਾਂ ਨਹੀਂ ਹੱਟਦਾ ।

[ਵੇਖੋ, ੪੩੯]

**ਉਪਮਾ,** ਵਡਿਆਈ । ੪੪੧

**ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥**
**ਤਜਿ ਆਨ ਸਰਣਿ ਗਹੀ ॥ ੧ ॥ ਰਹਾਉ ॥**

ਬਿਲਾ. (ਅਸਟ.) ਮਹਲਾ ੫–੧, ਸਫ਼ਾ ੮੩੭

**ਭਾਵ :** ਮੇਰੇ ਪ੍ਰਭੂ ਦੀ **ਵਡਿਆਈ** ਕਹੀ ਨਹੀਂ ਜਾ ਸਕਦੀ। ਮੈਂ ਹੋਰ ਉਪਾਉ ਛੱਡ ਕੇ ਉਸ ਦੀ ਸ਼ਰਣ ਪਕੜ ਲਈ ਹੈ।

[ਵੇਖੋ, ੪੩੯]

**ਉਪਮਾ,** ਵਡਿਆਈ । ੪੪੨

**ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥**
**ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥ ੨ ॥**

ਸਾਰਗ (ਅਸਟ.) ਮਹਲਾ ੫–੧, ਸਫ਼ਾ ੧੨੩੫

**ਭਾਵ :** ਹੇ ਸੰਤੋ ! ਉਸ ਸੱਚੇ ਪਾਤਸ਼ਾਹ ਦੀ **ਵਡਿਆਈ** ਸੁਣੋ, ਜੋ ਵੀ ਉਸ ਦੀ ਉਪਮਾ ਕਰਦੇ ਹਨ, ਉਹ ਉਸ ਨੂੰ ਪ੍ਰਾਪਤ ਹੋ ਜਾਂਦੇ ਹਨ। ਉਸ ਦੀਆਂ ਖ਼ੂਬੀਆਂ ਬੇਸ਼ੁਮਾਰ ਹਨ। ਉਹ ਵੱਡਾ ਸ਼ਾਹ ਹੈ, ਦਾਤਾਰ ਹੈ, ਉੱਚਿਆਂ ਤੋਂ ਉੱਚਾ ਹੈ।

[ਵੇਖੋ, ੪੩੯]

**ਉਪਮਾ,** ਉਪਮਾ । ੪੪੩

**ਹਰਿ ਜਨ ਸੇਵਕ ਸੇ ਹਰਿ ਤਾਰੇ**
**ਹਮ ਨਿਰਗੁਨ ਰਾਖੁ ਉਪਮਾ ॥**
**ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ**
**ਹਰਿ ਜਪੀਐ ਵਡੇ ਕਰੰਮਾ ॥ ੨ ॥**

ਬਿਲਾ. ਮਹਲਾ ੪–੨, ਸਫ਼ਾ ੭੯੯

**ਭਾਵ :** ਜਿਹੜੇ ਹਰੀ ਦੇ ਸੇਵਕ ਹਨ, ਉਹ ਹਰੀ ਨੇ ਤਾਰ ਲਏ। ਅਸਾਂ ਗੁਣਹੀਨਾਂ ਨੂੰ ਬਚਾ ਲੈ, ਇਸ ਵਿਚ ਤੇਰੀ **ਉਪਮਾ ਹੈ** (ਵਡਿਆਈ ਹੈ)। ਮੇਰੇ ਠਾਕੁਰ ! ਤੇਰੇ ਬਿਨਾਂ ਹੋਰ ਕੋਈ (ਤਾਰਨ ਹਾਰ) ਨਹੀਂ। ਵੱਡੇ ਭਾਗਾਂ ਨਾਲ ਤੂੰ ਜਪਿਆ ਜਾਂਦਾ ਹੈਂ।
[ਵੇਖੋ, ੪੩੯]

**ਉਪਰਜਤੇ,** ਉਪਜਦੀ, ਪੈਦਾ ਹੁੰਦੀ। ੪੪੪

**ਹੇ ਕਲਿ ਮੂਲ ਕ੍ਰੋਧੰ**
**ਕਦੰਚ ਕਰੁਣਾ ਨ ਉਪਰਜਤੇ ॥ ... ॥ ੪੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** ਹੇ ਝਗੜੇ ਦੇ ਮੂਲ, ਕ੍ਰੋਧ ! (ਤੇਰੇ ਅੰਦਰ) ਕਦੀ ਵੀ ਦਇਆ ਨਹੀਂ **ਉਪਜਦੀ**।

[**ਸੰਸ.** उपार्जनम् ( **ਉਪਾਰ੍ਜਨਮ੍** ) ਕਮਾਉਣਾ, ਪ੍ਰਾਪਤ ਕਰਨਾ, ਲਾਭ ਉਠਾਉਣਾ, ਪੈਦਾਇਸ਼।]

**ਉਪਰਜਾ,** ਪੈਦਾ ਕੀਤਾ। ੪੪੫

**ਆਪਨ ਆਪ ਆਪ ਹੀ ਅਚਰਜਾ ॥**
**ਨਾਨਕ ਆਪਨ ਰੂਪ ਆਪ ਹੀ ਉਪਰਜਾ ॥ ੩ ॥**

ਗਉੜੀ (ਸੁਖ.) ਮ: ੫-੨੧, ਸਫ਼ਾ ੨੯੧

**ਭਾਵ :** ਨਿਰਗੁਣ ਅਵਸਥਾ ਵਿਚ ਉਹ ਆਪਣੇ ਆਪ ਵਿਚ ਹੀ ਸਮਾਇਆ ਹੋਇਆ ਸੀ। ਕਿਸੇ ਅਚਰਜ ਕੌਤਕ ਨਾਲ ਉਸ ਨੇ ਆਪਣਾ ਸਰਗੁਣ ਰੂਪ ਆਪ ਹੀ **ਪੈਦਾ ਕੀਤਾ**।
[ਵੇਖੋ, ੪੪੪]

**ਉਪਰਿ,** ਉਤੇ। ੪੪੬

**ਮ: ੧ ॥ ... ਦੇ ਕੈ ਚਉਕਾ ਕਢੀ ਕਾਰ ॥**
**ਉਪਰਿ ਆਇ ਬੈਠੇ ਕੂੜਿਆਰ ॥ ... ॥ ੨ ॥**

ਆਸਾ (ਵਾਰ) ਮਹਲਾ ੧-੧੬, ਸਫ਼ਾ ੪੭੨

**ਭਾਵ :** ਚੌਂਕਾ ਦੇ ਕੇ ਲੀਕ ਕੱਢਦੇ ਹਨ (ਰਸੋਈ ਪਕਾਉਣ ਲਈ, ਤਾਂ ਕਿ ਉਸ ਚੌਂਕੇ ਦੀ ਹੱਦ ਵਿਚ ਕੋਈ ਨ ਆਵੇ) ਪਰ ਉਸ ਚੌਂਕੇ **ਉਤੇ** ਆ ਕੇ ਬੈਠਦੇ ਹਨ ਕੂੜੇ ਲੋਕ।

**ਮਤਲਬ :** ਚੌਂਕਾ ਤਾਂ ਸੁੱਚ ਦੇ ਖਿਆਲ ਤੋਂ ਬਣਾਇਆ ਹੈ, ਪਰ ਚੌਂਕੇ ਵਾਲੇ, ਆਪ ਮਨ ਕਰਕੇ, ਝੂਠੇ ਹਨ, ਸੁੱਚੇ ਨਹੀਂ।

[**ਸੰਸ.** उपरि (**ਉਪਰਿ**), ਉਪਰ, ਉਤੇ।]

**ਉਪਰਿ,** ਅਨੁਸਾਰ। ੪੪੭

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥ ੩ ॥**

ਗਉੜੀ (ਬੈਰਾਗ.) ਮਹਲਾ ੧-੧੮, ਸਫ਼ਾ ੧੫੭

**ਭਾਵ :** ਸਭ ਕੋਈ ਆਪਣੀ ਖ਼ਾਹਿਸ਼ ਮੁਤਾਬਿਕ ਲੈਣਾ ਚਾਹੁੰਦਾ ਹੈ, ਪਰ ਜੇ ਇਹ ਕੁਛ ਮਿਲ ਜਾਏ ਤਾਂ ਸਭ ਕੋਈ ਭਾਗਾਂ ਵਾਲਾ ਹੋ ਜਾਏ, ਪਰ ਗੱਲ ਕਰਮਾਂ **ਅਨੁਸਾਰ** ਨਿਬੜਦੀ ਹੈ।
[ਵੇਖੋ, ੪੪੬]

**ਉਪਰੀਆ,** ਉਖੇੜ ਦਿਤਾ ਹੈ, ਨਾਸ਼ ਕਰ ਦਿਤਾ ਹੈ। ੪੪੮

**ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥**
**ਅਨਿਕ ਉਪਰੀਆ ॥ ੧ ॥**

ਬਿਹਾਗ. ਮਹਲਾ ੫-੧, ਸਫ਼ਾ ੫੩੭

**ਭਾਵ :** ਕਾਮ ਆਦਿਕ ਦੀ ਸੰਗਤ (ਇਉਂ ਹੈ ਜਿਵੇਂ) ਸੱਪਾਂ ਨਾਲ ਵਾਸਾ (ਹੋਵੇ)। ਅਨੇਕਾਂ (ਜੀਵਾਂ ਨੂੰ ਇਨ੍ਹਾਂ ਦੂਤਾਂ ਨੇ) **ਨਸ਼ਟ ਕਰ ਸੁੱਟਿਆ ਹੈ**।

**ਉਪਰੀਆ** ਦੇ ਅਰਥ **ਉਪਾਉ ਕੀਤੇ** ਵੀ ਕਰਦੇ ਹਨ।

[**ਸੰਸ.** उत्पाटनं (**ਉਤ੍ਪਾਟਨੰ**), ਉਖੇੜਨਾ।]

**ਉਪਰੇ,** ਉਪਰ ਵਲ। ੪੪੯

**ਸਲੋਕ ॥ ... ਮੁਖੁ ਤਲੇ ਪੈਰ ਉਪਰੇ**
**ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ**
**ਉਧਰਹਿ ਜਿਸ ਦੈ ਨਾਇ ॥ ੨ ॥**

ਜੈਤ. (ਵਾਰ) ਮਹਲਾ ੫-੨, ਸਫ਼ਾ ੭੦੬

ਵੇਖੋ, **ਉਧਰਹਿ (੩੩੦)**

[ਵੇਖੋ, ੪੪੬]

**ਉਪਾਉ,** ਇਲਾਜ, ਤਦਬੀਰ, ਸਾਧਨ, ਜੁਗਤ। ੪੫੦

**ਅਬ ਮੈ ਕਉਨੁ ਉਪਾਉ ਕਰਉ ॥**
**ਜਿਹ ਬਿਧਿ ਮਨ ਕੋ ਸੰਸਾ ਚੂਕੈ**
**ਭਉਨਿਧਿ ਪਾਰ ਪਰਉ ॥ ੧ ॥ ਰਹਾਉ ॥**

ਧਨਾਸ. ਮਹਲਾ ੯-੯੩, ਸਫ਼ਾ ੬੮੫

**ਭਾਵ :** ਹੁਣ ਮੈਂ ਕਿਹੜੀ **ਜੁਗਤ** ਕਰਾਂ ? ਜਿਸ ਬਿਧੀ ਨਾਲ ਮਨ ਦਾ ਸੰਸਾ ਦੂਰ ਹੋ ਜਾਵੇ ਅਤੇ ਸੰਸਾਰ ਸਾਗਰ ਤੋਂ ਪਾਰ ਹੋ ਜਾਵਾਂ।

[**ਸੰਸ.** उपाय: (**ਉਪਾਯਃ**), ਜਤਨ।]

**ਉਪਾਉ,** ਸਾਧਨ। ੪੫੧

**ਨਾਮ ਪ੍ਰਭੂ ਕੇ ਜੋ ਰੰਗਿ ਰਾਤੇ**
**ਕਲਿ ਮਹਿ ਸੁਖੀਏ ਸੇ ਗਨੀ ॥ ੩ ॥**
**ਅਵਰੁ ਉਪਾਉ ਨ ਕੋਈ ਸੂਝੈ**
**ਨਾਨਕ ਤਰੀਐ ਗੁਰ ਬਚਨੀ ॥ ੪ ॥**

ਬਸੰਤੁ (ਹਿੰਡੋਲ) ਮਹਲਾ ੫–੨੧, **ਸਫ਼ਾ ੧੧੮੬**

**ਭਾਵ :** ਕਲਿਜੁਗ ਵਿਚ ਕੌਣ ਸੁਖੀ ਹੈ ? ਕਿਹਾ ਹੈ : ਕਲਿਜੁਗ ਵਿਚ (ਕੇਵਲ) ਓਹੋ ਸੁਖੀ ਹੈ, ਜੋ ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ ਹੈ । ਓਹੋ ਗਨੀ (ਰਜਿਆ ਪੁੱਜਿਆ) ਹੈ। ਕਲਿਜੁਗ ਵਿਚ ਕੋਈ **ਸਾਧਨ,** ਜੋ ਕਾਰਗਰ ਹੋਵੇ, ਨਹੀਂ ਸੁੱਝਦਾ, ਗੁਰੂ ਦੇ ਬਚਨਾਂ ਦੁਆਰਾ ਹੀ ਤਰੀਦਾ ਹੈ।

[ਵੇਖੋ, ੪੫੦]

**ਉਪਾਇ,** ਉਤਪੰਨ ਕਰਕੇ, ਪੈਦਾ ਕਰਕੇ। ੪੫੨

**ਪਉਣੁ ਉਪਾਇ ਧਰੀ ਸਭ ਧਰਤੀ**
**ਜਲ ਅਗਨੀ ਕਾ ਬੰਧੁ ਕੀਆ ॥ ... ॥ ੧ ॥**

ਆਸਾ ਮਹਲਾ ੧–੭, **ਸਫ਼ਾ ੩੫੦**

**ਭਾਵ :** ਤੂੰ ਹੀ ਪਉਣ **ਪੈਦਾ ਕਰਕੇ** ਸਾਰੀ ਧਰਤੀ ਸਥਾਪਨ ਕਰਕੇ, ਤੂੰ ਹੀ ਜਲ ਥਲ ਅਗਨੀ ਪੈਦਾ ਕਰਕੇ, ਇਨ੍ਹਾਂ ਨੂੰ ਐਸਾ ਬਣਾ ਦਿਤਾ ਕਿ ਇਹ ਯੋਗ ਸੰਜਮ ਪ੍ਰਬੰਧ ਵਿਚ ਚਲਦੇ ਰਹਿਣ।

[**ਸੰਸ.** उपज (**ਉਪਜ**), ਵਧਿਆ ਹੋਇਆ।]

**ਉਪਾਇ,** ਪੈਦਾ ਕਰਕੇ। ੪੫੩

**ਸਲੋਕ ਮ: ੫ ॥ ...**
**ਅੰਨੁ ਪਾਣੀ ਮੁਚੁ ਉਪਾਇ**
**ਦੁਖ ਦਾਲਦੁ ਭੰਨਿ ਤਰੁ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪–੩੬, **ਸਫ਼ਾ ੧੨੫੧**

**ਭਾਵ :** ਤੂੰ ਹੀ ਅੰਨ ਪਾਣੀ ਬਹੁਤ **ਪੈਦਾ ਕਰਕੇ** ਐਸੀ ਹਾਲਤ ਪੈਦਾ ਕਰ ਦਿਤੀ ਕਿ ਦੁਖ ਦਲਿੱਦਰ ਭਜ ਗਏ।

[ਵੇਖੋ, ੪੫੨]

**ਉਪਾਇ,** ਪੈਦਾ ਕਰਕੇ। ੪੫੪

**ਪਉੜੀ ॥ ਨਾਨਕ ਜੀਅ ਉਪਾਇ ਕੈ**
**ਲਿਖਿ ਨਾਵੈ ਧਰਮੁ ਬਹਾਲਿਆ ॥**
**ਓਥੈ ਸਚੇ ਹੀ ਸਚਿ ਨਿਬੜੈ**
**ਚੁਣਿ ਵਖਿ ਕਢੇ ਜਜਮਾਲਿਆ ॥ ... ॥ ੨ ॥**

ਆਸਾ (ਵਾਰ) ਮਹਲਾ ੧, **ਸਫ਼ਾ ੪੬੩**

**ਭਾਵ :** ਵਾਹਿਗੁਰੂ ਨੇ ਜੀਵ **ਪੈਦਾ ਕਰਕੇ,** ਉਨ੍ਹਾਂ ਦੇ ਕਰਮਾਂ ਦੇ ਲੇਖੇ ਲਿਖਣ ਨੂੰ ਧਰਮਰਾਜ ਬਿਠਾ ਰਖਿਆ ਹੈ । ਉਥੇ ਸੱਚ ਦੁਆਰਾ ਹੀ ਸੱਚ ਦਾ ਨਿਰਣਾ ਹੋ ਜਾਂਦਾ ਹੈ, ਕਸਰਾਂ ਵਾਲੇ ਵਖਰੇ ਕੱਢ ਦਿਤੇ ਜਾਂਦੇ ਹਨ।

**ਨਾਵੈ,** ਲੇਖੇ । **ਨਿਬੜੈ,** ਨਿਰਣਾ ਹੋ ਜਾਂਦਾ **ਹੈ**।
**ਜਜਮਾਲਿਆ,** ਕਸਰਾਂ ਵਾਲੇ ।

[ਵੇਖੋ, ੪੫੨]

**ਉਪਾਇ,** ਜਤਨ ਦੁਆਰਾ, ਜੁਗਤੀ ਦੁਆਰਾ। ੪੫੫

**ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥**
**ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥ ੪ ॥**

ਗਉੜੀ ਪੂਰਬੀ (ਕਰ.) ਮਹਲਾ ੪–੧, **ਸਫ਼ਾ ੨੩੪**

**ਭਾਵ :** ਮੇਰੇ ਪਿਆਰੇ ਪ੍ਰਦੇਸੀ ਮਨ ! ਹਿਰਦੇ ਵਿਚ ਹੀ ਪ੍ਰਭੂ ਦੀ ਭਾਲ ਕਰ। ਹੋਰ ਕਿਸੇ **ਜਤਨ ਨਾਲ** ਨਹੀਂ ਲਭਦਾ, ਗੁਰੂ ਹਿਰਦੇ ਵਿਚ ਹਰੀ ਵਿਖਾ ਦੇਂਦਾ ਹੈ।

**ਕਰਹਲਾ,** ਊਂਠ, ਮੁਰਾਦ ਹੈ ਪ੍ਰਦੇਸੀ।

[ਵੇਖੋ, ੪੫੦]

**ਉਪਾਇਓ,** ਉਪਾਉ, ਜਤਨ, ਦੌੜ ਭੱਜ। ੪੫੬

**ਕੁਸਮ ਰੰਗ ਸੰਗ ਰਸਿ ਰਚਿਆ**
**ਬਿਖਿਆ ਏਕ ਉਪਾਇਓ ॥**
**ਲੋਭ ਸੁਨੈ ਮਨਿ ਸੁਖੁ ਕਰਿ ਮਾਨੈ**
**ਬੇਗਿ ਤਹਾ ਉਠਿ ਧਾਇਓ ॥ ੧ ॥**

ਦੇਵ. ਮਹਲਾ ੫–੧੫, **ਸਫ਼ਾ ੫੩੧**

**ਭਾਵ :** ਤੂੰ ਕੁਸਮ ਰੰਗ (ਕੱਚੇ ਰੰਗ) ਦੇ ਰਸ ਵਿਚ ਰਚਿਆ ਹੋਇਆ ਕੇਵਲ ਵਿਸ਼ਿਆਂ ਦੇ ਇਕੋ **ਜਤਨ** ਵਿਚ ਰਹਿੰਦਾ ਹੈਂ। ਜਿਥੇ ਕੋਈ ਗਲ ਲਾਲਚ ਦੀ ਸੁਣੇਂ, ਉਸ ਨਾਲ ਮਨ ਵਿਚ ਖ਼ੁਸ਼ ਹੋ ਕੇ (ਉਤਸ਼ਾਹਤ ਹੋ ਕੇ) ਛੇਤੀ ਉੱਠ ਧਾਉਂਦਾ ਹੈਂ।

[ਵੇਖੋ, ੪੫੦]

**ਉਪਾਇਓਨੁ,** ਉਪਜਾਇਆ । ੪੫੭

**ਮ: ੫ ॥ ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥**
**ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ ॥...॥੨॥**

ਸਾਰੰਗ (ਵਾਰ) ਮਹਲਾ ੪–੩੬, ਸਫ਼ਾ ੧੨੫੧

**ਭਾਵ :** (ਜਦੋਂ) ਕਰਤਾਰ ਨੇ ਹੁਕਮ ਕੀਤਾ, ਸੁਹਾਵਣੇ ਬੱਦਲ ਵਸ ਪਏ । (ਇਉਂ ਵਾਹਿਗੁਰੂ ਨੇ) ਬਾਹਲਾ ਰਿਜਕ **ਉਪਜਾਇਆ** ਅਤੇ ਸੰਸਾਰ ਵਿਚ ਠੰਢ ਪੈ ਗਈ ।
ਸੰਪ੍ਰਦਾਈ ਅੰਤਰੀਵ ਅਰਥ — ਗੁਰੂ ਰੂਪ ਬੱਦਲਾਂ ਨੇ ਵਸ ਕੇ ਗੁਣਾਂ ਰੂਪੀ ਰਿਜਕ ਪੈਦਾ ਕੀਤਾ ।
[ਵੇਖੋ, ੪੫੨]

**ਉਪਾਇਆ,** ਪੈਦਾ ਕੀਤਾ, ਉਤਪੰਨ ਕੀਤਾ । ੪੫੮

**ਹਉਮੈ ਮਮਤਾ ਲੋਭ ਬਿਨਾਸਨੁ ॥**
**ਨਉ ਦਰ ਮੁਕਤੇ ਦਸਵੈ ਆਸਨੁ ॥**
**ਊਪਰਿ ਪਰੇ ਪਰੇ ਅਪਰੰਪਰੁ**
**ਜਿਨਿ ਆਪੇ ਆਪੁ ਉਪਾਇਆ ॥ ੨ ॥**

ਮਾਰੂ (ਸੋਲਹੇ) ਮਹਲਾ ੧–੨੦, ਸਫ਼ਾ ੧੦੪੦

**ਭਾਵ :** ਨਾਮ ਦੁਆਰਾ ਹਉਮੈ, ਮਮਤਾ ਅਤੇ ਲੋਭ ਦਾ ਨਾਸ ਹੁੰਦਾ ਹੈ, ਸਰੀਰ ਦੇ ਨੌਂ ਦਰਵਾਜਿਆਂ ਰਾਹੀਂ ਫਸਾਉਣ ਵਾਲੇ ਵਿਸ਼ਿਆਂ ਤੋਂ ਛੁਟਕਾਰਾ ਪਾ ਲਈਦਾ ਹੈ । ਉਪਰ ਦਸਵੇਂ ਦੁਆਰ, ਜਿਥੇ ਅਪਰੰਪਰ ਪਰਮਾਤਮਾ ਦਾ ਆਸਣ ਹੈ (ਜਾ ਪੁਜੀਦਾ ਹੈ) । ਉਹ ਪਰੇ ਤੋਂ ਪਰੇ ਪਰਮਾਤਮਾ, ਆਪਣੇ ਆਪ ਨੂੰ, ਆਪਣੇ ਆਪ ਤੋਂ ਹੀ, **ਉਤਪੰਨ ਕਰਦਾ ਹੈ** ।
[ਵੇਖੋ, ੪੫੨]

**ਉਪਾਇਆ,** ਕੋਸ਼ਿਸ਼ਾਂ ਨਾਲ । ੪੫੯

**ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥ ... ॥ ੪ ॥**

ਬਿਲਾ. ਮਹਲਾ ੫–੧, ਸਫ਼ਾ ੮੦੧

**ਭਾਵ :** (ਹਰਿਨਾਮ) ਅਮੋਲਕ ਹੀਰਾ ਹੈ, (ਆਪਣੀ) **ਕੋਸ਼ਿਸ਼ਾਂ ਨਾਲ** ਨਹੀਂ ਮਿਲਦਾ (ਗੁਰੂ ਮਿਹਰ ਨਾਲ ਮਿਲ ਸਕਦਾ ਹੈ) ।
[ਵੇਖੋ, ੪੫੦]

**ਉਪਾਇਆ,** ਉਪਾਉ । ੪੬੦

**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥ ੧ ॥**

ਆਸਾ ਮਹਲਾ ੫–੫, ਸਫ਼ਾ ੩੭੧

**ਭਾਵ :** ਤੀਜੀ ਸਲਾਹ ਕਿਸੇ ਨੇ ਇਹ ਦਿਤੀ ਕਿ ਕੁਛ **ਉਪਾਉ** ਕਰੋ । ਪਰ ਮੈਂ ਸਾਰੀਆਂ ਸਲਾਹਵਾਂ ਛੱਡ ਕੇ, ਹੇ ਪ੍ਰਭੂ ! ਕੇਵਲ ਤੈਨੂੰ ਹੀ ਧਿਆਇਆ ।

**ਨੋਟ :** ਮੁਗ਼ਲ ਹਾਕਮ ਸੁਲਹੀ ਖ਼ਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਦੁਖੀ ਕਰਨ ਲਈ ਯਤਨ ਅਰੰਭੇ । ਇਸ ਸਮਾਚਾਰ ਦੀ ਸੂਚਨਾ ਮਿਲਣ ਤੇ ਸਿੱਖ ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ । ਸਭ ਨੇ ਆਪੋ ਆਪਣੇ ਮਤੇ ਗੁਰੂ ਜੀ ਪਾਸ ਪੇਸ਼ ਕੀਤੇ । ਗੁਰੂ ਜੀ ਸਭ ਦੀਆਂ ਸਲਾਹਾਂ ਤਿਆਗ ਕੇ ਪ੍ਰਭੂ ਧਿਆਨ ਵਿਚ ਜੁਟ ਗਏ । ਕੁਝ ਸਮੇਂ ਪਿਛੋਂ ਸੁਲਹੀ ਖ਼ਾਂ ਦੀ ਮੌਤ ਹੋਣ ਕਾਰਨ ਇਹ ਸੰਕਟ ਟਲ ਗਿਆ । ਉਪਰਲੀਆਂ ਤੁਕਾਂ ਵਿਚ ਇਸ਼ਾਰਾ ਇਸ ਘਟਨਾ ਵਲ ਹੈ ।
[ਵੇਖੋ, ੪੫੦]

**ਉਪਾਇਦਾ,** ਪੈਦਾ ਕਰਦਾ ਹੈ । ੪੬੧

**ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥**
**ਹਰਿ ਆਪੇ ਭਰਮਿ ਭੁਲਾਇਦਾ**
**ਹਰਿ ਆਪੇ ਹੀ ਮਤਿ ਦੇਇ ॥ ... ॥ ੪ ॥**

ਸਿਰੀ. (ਵਣਜਾਰਾ) ਮਹਲਾ ੪, ਸਫ਼ਾ ੮੨

**ਭਾਵ :** ਹਰੀ ਆਪ ਹੀ ਸੰਸਾਰ **ਪੈਦਾ ਕਰਦਾ ਹੈ,** ਆਪ ਹੀ ਦੇਂਦਾ ਲੈਂਦਾ ਹੈ, ਆਪੇ ਹੀ ਜੀਵ ਨੂੰ ਮੋਹ ਮਾਇਆ ਦੇ ਭਰਮ ਵਿਚ ਭੁਲਾਉਂਦਾ ਹੈ ਅਤੇ ਆਪੇ ਹੀ ਫੇਰ ਗਿਆਨ ਦੇਂਦਾ ਹੈ ।
[ਵੇਖੋ, ੪੫੨]

**ਉਪਾਈ,** ਪੈਦਾ ਕੀਤੀ । ੪੬੨

**ਮ: ੩ ॥ ਜਿਨਿ ਉਪਾਈ ਮੇਦਨੀ ਸੋਈ ਸਾਰ ਕਰੇਇ ॥**
**ਏਕੋ ਸਿਮਰਹੁ ਭਾਇਰਹੁ**
**ਤਿਸੁ ਬਿਨੁ ਅਵਰੁ ਨ ਕੋਇ ॥ ... ॥ ੨ ॥**

ਮਾਰੂ (ਵਾਰ) ਮਹਲਾ ੩–੧੭, ਸਫ਼ਾ ੧੦੯੨

**ਭਾਵ :** ਜਿਸ ਨੇ ਇਹ ਧਰਤੀ (ਸ੍ਰਿਸ਼ਟੀ) **ਪੈਦਾ ਕੀਤੀ ਹੈ,** ਉਹੋ ਸਾਰਿਆਂ ਦੀ ਸਾਰ ਲੈਂਦਾ ਹੈ । ਭਾਈਓ ! ਉਸੇ ਇਕ ਨੂੰ ਸਿਮਰੋ, ਉਸ ਬਗ਼ੈਰ ਹੋਰ ਕੋਈ (ਸਾਰ ਲੈਣ ਵਾਲਾ) ਨਹੀਂ ।
[ਵੇਖੋ, ੪੫੨]

**ਉਪਾਈਅਨੁ,** (ਸਾਰੀ ਸ੍ਰਿਸ਼ਟੀ) ਉਸ ਨੇ ਪੈਦਾ ਕੀਤੀ ਹੈ । ੪੬੩

**ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥**
**ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥**
**ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥...॥੪॥**

ਵਡ. (ਛੰਤ) ਮਹਲਾ ੧–੧, ਸਫ਼ਾ ੫੬੬

**ਭਾਵ :** ਸਾਰੀ ਰਚਨਾ ਉਸੇ ਨੇ **ਪੈਦਾ ਕੀਤੀ ਹੈ,** ਆਪੇ ਨਦਰ ਕਰਦਾ ਹੈ। ਦੁੱਖ ਕੋਈ ਨਹੀਂ ਮੰਗਦਾ, ਸਭ ਸੁਖ ਮੰਗਦੇ ਹਨ (ਪਰ ਮੰਗਣ ਨਾਲ ਕੁਛ ਨਹੀਂ ਬਣਦਾ । ਬਿਨਾਂ ਸ਼ੱਕ) ਕੋਈ ਕਿਤਨਾ ਹੀ ਸੁਖ ਮੰਗ ਮੰਗ ਕੇ ਪਰਤਾ ਲਵੇ, ਹੁੰਦਾ ਉਹੀ ਹੈ, ਜੋ ਮਾਲਕ ਨੂੰ ਭਾਉਂਦਾ ਹੈ।
[ਵੇਖੋ, ੪੫੨]

**ਉਪਾਈਐ,** ਪੈਦਾ ਕੀਤੀ ਹੈ । ੪੬੩ (ੳ)

**ਪਉੜੀ ॥ ... ਤੂੰ ਜਾਣਹਿ ਜਿਨਿ ਉਪਾਈਐ**
**ਸਭੁ ਖੇਲੁ ਤੁਮਾਤੀ ॥**
**ਇਕਿ ਆਵਹਿ ਇਕਿ ਜਾਹਿ ਉਠਿ**
**ਬਿਨੁ ਨਾਵੈ ਮਰਿ ਜਾਤੀ ॥ ... ॥ ੧ ॥**

ਮਾਝ (ਵਾਰ) ਮਹਲਾ ੧, ਸਫ਼ਾ ੧੩੮

**ਭਾਵ** : ਤੂੰ ਹੀ ਜਿਸ ਨੇ (ਇਹ ਸ੍ਰਿਸ਼ਟੀ) **ਪੈਦਾ ਕੀਤੀ ਹੈ** ਜਾਣਦਾ ਹੈਂ (ਕਿ ਕਿਉਂ ? ਅਸੀਂ ਤਾਂ ਇਤਨਾ ਸਮਝਦੇ ਹਾਂ ਕਿ ਇਹ) ਸਾਰਾ ਆਪ ਦਾ ਖੇਲ ਹੈ। (ਪਰ ਖੇਲ ਵਿਚ ਇਹ ਗਲ ਦਿੱਸ ਰਹੀ ਹੈ ਕਿ) ਇਕ ਜੰਮ ਰਹੇ ਹਨ, ਇਕ ਮਰ ਰਹੇ ਹਨ; ਨਾਮ ਤੋਂ ਹੀਨ ਜੋ ਮਰਨ (ਜੰਮਣ) ਵਿਚ ਰਹਿੰਦੇ ਹਨ। (ਪਰ ਜੋ ਨਾਮ ਜਪ ਕੇ ਗੁਰਮੁਖ ਹੋਏ ਹਨ ਸੋ ਹਰੀ ਦੇ ਪ੍ਰੇਮ ਵਿਚ ਰਤੇ ਹੋਏ ਆਨੰਦ ਦੇ ਨਾਲ ਗੂੜ੍ਹੇ ਰੰਗ ਵਿਚ ਰੰਗੇ ਹੋਏ ਰਹਿੰਦੇ ਹਨ।)

**(ਸੰਥਜਾ,** ਸਫ਼ਾ ੯੫੭)

[ਵੇਖੋ, ੪੫੨]

**ਉਪਾਏ,** ਪੈਦਾ ਕਰਦਾ ਹੈ, ਉਤਪੰਨ ਕਰਦਾ ਹੈ। ੪੬੪

**ਗੁਰੁ ਭਰਮੁ ਚੁਕਾਏ ਅਕਥੁ ਕਹਾਏ**
**ਸਚ ਮਹਿ ਸਾਚੁ ਸਮਾਣਾ ॥**
**ਆਪਿ ਉਪਾਏ ਆਪਿ ਸਮਾਏ**
**ਹੁਕਮੀ ਹੁਕਮੁ ਪਛਾਣਾ ॥ ... ॥ ੨ ॥**

ਧਨਾਸ. (ਛੰਤ) ਮਹਲਾ ੧–੨, ਸਫ਼ਾ ੬੮੯

**ਭਾਵ :** ਗੁਰੂ ਭਰਮ ਦੂਰ ਕਰਦਾ ਹੈ, ਅਕਥ ਪ੍ਰਭੂ ਦੀ ਗੁਣ ਕੀਰਤੀ ਵਿਚ ਪਰਵਿਰਤ ਕਰਾ ਦੇਂਦਾ ਹੈ, (ਫੇਰ ਸਚੇ ਨਾਮ ਦੁਆਰਾ) ਸੱਚਾ (ਬਣਾ ਕੇ) ਸੱਚ ਸਰੂਪ ਵਿਚ ਲੀਨ ਕਰ ਦੇਂਦਾ ਹੈ । ਆਪ ਹੀ ਸਭ ਨੂੰ **ਪੈਦਾ ਕਰਦਾ ਹੈ** ਅਤੇ ਆਪਣੇ ਵਿਚ ਸਭ ਨੂੰ ਲੀਨ ਕਰ ਲੈਂਦਾ ਹੈ (ਪਰ ਇਸ ਖੇਡ ਦੀ ਪੂਰੀ ਸਮਝ ਤਦ ਆਉਂਦੀ ਹੈ ਜੇ ਮੈਂ ਇਸ ਅਰਦਾਸ ਵਿਚ ਰਵ੍ਹਾਂ ਕਿ ਮੈਂ) ਉਸ ਹੁਕਮ ਦੇਣ ਵਾਲੇ ਦੇ ਹੁਕਮ ਨੂੰ ਪਛਾਣਾਂ।
[ਵੇਖੋ, ੪੫੨]

**ਉਪਾਏ,** ਪੈਦਾ ਕੀਤੇ ਹਨ । ੪੬੫

**ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥**
**ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਦੂਰਿ ॥ ੧ ॥**

ਸਿਰੀ. ਮਹਲਾ ੩–੬੨, ਸਫ਼ਾ ੩੮

**ਭਾਵ :** ਉਸ ਨੇ ਸਾਰੇ ਜੀਵ ਆਪ **ਪੈਦਾ ਕੀਤੇ ਹਨ** । ਆਪ ਹੀ ਸਭ ਦੀ ਸਾਰ ਲੈਂਦਾ ਹੈ, ਕਿਸੇ ਦੇ ਉਹ ਨੇੜੇ ਹੁੰਦਾ ਹੈ ਅਤੇ ਕਿਸੇ ਦੇ ਦੂਰ। ਜਿਸ ਨੇ ਆਪਣੇ ਮਾਲਕ ਨੂੰ ਨੇੜੇ ਸਮਝਿਆ, (ਅੰਗ ਸੰਗ ਜਾਣਿਆ), ਉਹ ਹਜ਼ੂਰੀ ਵਿਚ ਸੁਖ ਮਾਣਦੀ ਹੈ।
[ਵੇਖੋ, ੪੫੨]

**ਉਪਾਏ,** ਰਚਦਾ ਹੈ । ੪੬੬

**ਆਪਿ ਉਪਾਏ ਆਪਿ ਖਪਾਏ ॥**
**ਆਪੇ ਸਿਰਿ ਸਿਰਿ ਧੰਧੈ ਲਾਏ ॥ ... ॥ ੨ ॥**

ਮਾਰੂ (ਸੋਲਹੇ) ਮਹਲਾ ੧–੧, ਸਫ਼ਾ ੧੦੨੦

**ਭਾਵ :** ਆਪ ਹੀ (ਵਾਹਿਗੁਰੂ) **ਰਚਦਾ ਹੈ,** ਆਪ ਹੀ ਖੈ ਕਰਦਾ ਹੈ ਅਤੇ ਆਪ ਹੀ (ਰਚਨਾ ਨੂੰ ਚਲਾਉਂਦਾ ਹੈ), ਹਰੇਕ ਨੂੰ ਵਖੋ ਵਖਰੇ ਕੰਮਾਂ ਵਿਚ ਲਾਉਂਦਾ ਹੈ।

**ਖਪਾਏ,** ਖੈ ਕਰਦਾ ਹੈ, ਨਸ਼ਟ ਕਰਦਾ ਹੈ।
[ਵੇਖੋ, ੪੫੨]

**ਉਪਾਸ,** ਉਪਾਸਨਾ ਕਰ, ਧਿਆਨ ਕਰ, ਸੇਵਾ ਕਰ । ੪੬੭

**ਮਨ ਚਰਣਾਰਬਿੰਦ ਉਪਾਸ ॥**
**ਕਲਿ ਕਲੇਸ ਮਿਟੰਤ ਸਿਮਰਣਿ**
**ਕਾਟਿ ਜਮਦੂਤ ਫਾਸ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੩੧, ਸਫ਼ਾ ੫੦੨

**ਭਾਵ :** ਹੇ ਮਨ! ਵਾਹਿਗੁਰੂ ਦੇ ਚਰਨ ਕੰਵਲਾਂ ਦਾ **ਧਿਆਨ ਕਰ,** ਉਸ ਦੇ ਸਿਮਰਣ ਨਾਲ ਕਲ ਕਲੇਸ਼ ਮਿਟ ਜਾਂਦੇ ਹਨ ਅਤੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

[**ਸੰਸ.** उप + √ आस् ( **ਉਪ + √ ਆਸ੍** ), उपासनम् ( **ਉਪਾਸਨਮ੍** ), ਸੇਵਾ, ਹਾਜ਼ਰੀ, ਅਰਾਧਨਾ।]

**ਉਪਾਹਾ,** ਉਤਪੰਨ ਕਰਦਾ ਹੈਂ । ੪੬੮

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥**
**ਪਿਛੋ ਦੇ ਤੈਂ ਜੰਤੁ ਉਪਾਹਾ ॥ ... ॥ ੬ ॥**

ਮਾਝ (ਅਸਟ.) ਮਹਲਾ ੫–੩੫, ਸਫ਼ਾ ੧੩੦

**ਭਾਵ :** (ਹੇ ਪ੍ਰਭੂ ! ਜੀਵ ਪੈਦਾ ਕਰਨ ਤੋਂ) ਪਹਿਲੇ ਤੂੰ ਰਿਜ਼ਕ ਪਹੁੰਚਾਂਦਾ ਹੈਂ, ਫੇਰ ਤੂੰ ਜੀਵ **ਉਤਪੰਨ ਕਰਦਾ ਹੈਂ** ।
[ਵੇਖੋ, ੪੫੨]

**ਉਪਾਹਾ,** ਉਤਪੰਨ ਕੀਤਾ । ੪੬੯

**ਜਿਨਹਿ ਉਪਾਹਾ ਤਿਨਹਿ ਬਿਨਾਹਾ ॥**
**ਰੰਗ ਰਸਾ ਜੈਸੇ ਸੁਪਨਾਹਾ ॥ ... ॥ ੪ ॥**

ਆਸਾ ਮਹਲਾ ੫–੮੬, ਸਫ਼ਾ ੩੯੨

**ਭਾਵ** : ਜਿਸ ਨੇ **ਉਤਪੰਨ ਕੀਤਾ**, ਉਸੇ ਨੇ ਨਾਸ਼ ਕਰ ਦਿਤਾ, (ਤਦ ਪਤਾ ਲੱਗਾ ਕਿ ਜੀਵਨ ਦੇ) ਰੰਗ ਰਸ ਸੁਪਨੇ ਵਾਂਗੂੰ ਸੱਤਿਆਹੀਨ ਹਨ ।
[ਵੇਖੋ, ੪੫੨]

**ਉਪਾਤੀ,** ਉਤਪੰਨ ਕੀਤੀ, ਪੈਦਾ ਕੀਤੀ । ੪੭੦

**ਪਉੜੀ ॥**
**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥...॥ ੧ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੮

**ਭਾਵ** : ਤੂੰ ਕਰਤਾ ਪੁਰਖ ਹੈਂ, ਤੂੰ ਅਗੰਮ ਹੈਂ, ਤੂੰ ਆਪ ਸ੍ਰਿਸ਼ਟੀ **ਪੈਦਾ ਕੀਤੀ** ਹੈ, ਫੇਰ ਬਹੁਤ ਬਿਧੀਆਂ ਅਤੇ ਅਨੇਕ ਭਾਂਤ ਦੇ ਰੰਗਾਂ ਵਿਚ ਇਸ ਦੀ ਰੰਗ ਬਰੰਗੀ ਬਨਾਵਟ ਪੈਦਾ ਕੀਤੀ ।
[ਵੇਖੋ, ੪੫੨]

**ਉਪਾਧਿ,** ਵਿਕਾਰ । ੪੭੧

**ਗੁਰ ਬਚਨਾਤਿ ਕਮਾਤ ਕ੍ਰਿਪਾ ਤੇ**
**ਬਹੁਰਿ ਨ ਕਤਹੂ ਧਾਇਓ ॥**
**ਰਹਤ ਉਪਾਧਿ ਸਮਾਧਿ ਸੁਖ ਆਸਨ**
**ਭਗਤਿ ਵਛਲੁ ਗ੍ਰਿਹਿ ਪਾਇਓ ॥ ੧ ॥**

ਸਾਰਗ ਮਹਲਾ ੫–੫੩, ਸਫ਼ਾ ੧੨੧੪–੧੫

**ਭਾਵ** : ਗੁਰੂ ਦੇ ਬਚਨਾਂ ਦੀ ਕਮਾਈ ਦਾ ਸਦਕਾ ਅਤੇ ਉਸ ਦੀ ਮਿਹਰ ਨਾਲ ਮੇਰਾ ਮਨ ਕਿਸੇ ਪਾਸੇ ਨਹੀਂ ਦੌੜਦਾ । ਇਹ **ਵਿਕਾਰ** ਤੋਂ ਰਹਿਤ ਹੋ ਗਿਆ ਹੈ, ਇਹ ਸਮਾਧੀ ਦੇ ਸੁਖ ਆਸਨ ਵਿਚ ਟਿਕ ਗਿਆ ਹੈ । ਭਗਤ ਵਛਲ ਪ੍ਰਭੂ ਨੂੰ ਮੈਂ ਘਰ ਵਿਚ ਹੀ, ਪ੍ਰਾਪਤ ਕਰ ਲਿਆ ਹੈ ।

**[ਸੰਸ. ਤਧਾਖਿ: (ਉਪਾਧਿ:),** ਛਲ, ਧੋਖਾ, ਭੁਲੇਵਾ, ਵਿਕਾਰ ।]

**ਉਪਾਧਿ,** ਵਿਕਾਰ । ੪੭੨

**ਸੁਣਿ ਸਖੀਏ ਇਹ ਭਲੀ ਬਿਨੰਤੀ**
**ਏਹੁ ਮਤਾਂਤੁ ਪਕਾਈਐ ॥**
**ਸਹਜਿ ਸੁਭਾਇ ਉਪਾਧਿ ਰਹਤ ਹੋਇ**
**ਗੀਤ ਗੋਵਿੰਦਹਿ ਗਾਈਐ ॥ ... ॥ ੨ ॥**

ਗਉੜੀ (ਛੰਤ) ਮਹਲਾ ੫–੧੧, ਸਫ਼ਾ ੨੪੯

**ਭਾਵ** : ਹੇ ਸਖੀ ! ਇਹ ਨੇਕ ਸਲਾਹ ਸੁਣ, ਅਸੀਂ ਇਹ ਮਤਾ ਪਕਾਈਏ, ਕਿ **ਵਿਕਾਰ** ਰਹਿਤ ਹੋ ਕੇ ਸਹਿਜ ਸੁਭਾ ਹਰੀ ਦੇ ਗੀਤ ਗਾਈਏ ।
[ਵੇਖੋ, ੪੭੧]

**ਉਪਾਧਿ,** ਉਪਾਧਿ । ੪੭੩

**ਸਹਜ ਸਮਾਧਿ ਉਪਾਧਿ ਰਹਤ ਫੁਨਿ**
**ਬਡੈ ਭਾਗਿ ਲਿਵ ਲਾਗੀ ॥**
**ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ**
**ਜਨਮ ਮਰਨ ਭੈ ਭਾਗੀ ॥ ੩ ॥**

ਸੋਰਠਿ ਰਵਿਦਾਸ–੪, ਸਫ਼ਾ ੬੫੮

**ਭਾਵ** : ਜੋ ਨਾਮ ਪ੍ਰਗਾਸ ਹਿਰਦੇ ਵਿਚ ਧਾਰਨ ਕਰਦੇ ਹਨ, ਉਨ੍ਹਾਂ ਦਾ ਜਨਮ ਮਰਨ ਦਾ ਭੈ ਨਸ ਜਾਂਦਾ ਹੈ । ਉਨ੍ਹਾਂ ਦੇ ਭਾਗ ਵੱਡੇ ਹਨ ਜਿਨ੍ਹਾਂ ਦੀ ਲਿਵ ਲਗ ਜਾਂਦੀ ਹੈ । ਕਿਉਂਕਿ ਫੇਰ ਉਹ **ਉਪਾਧਿ** ਰਹਿਤ ਸਮਾਧਿ (ਨਿਰਵਿਕਲਪ ਸਮਾਧਿ) ਵਿਚ ਟਿਕੇ ਰਹਿੰਦੇ ਹਨ ।

**ਨੋਟ** : ਉਪਾਧਿ ਰਹਿਤ ਸਮਾਧਿ ਦਾ ਇਸ਼ਾਰਾ **ਹਠਯੋਗ ਪ੍ਰਦੀਪਿਕਾ** ਵਿਚ ਹੈ । ਚੌਥੇ ਉਪਦੇਸ਼ ਦੇ ਦੂਜੇ ਸਲੋਕ ਦੀ **ਜਯੋਤਸਨਾ** ਬ੍ਰਿਤੀ ਵਿਚ ਇਕ ਵਿਸ਼ੇਸ਼ ਸਮਾਧੀ ਦਾ ਜ਼ਿਕਰ ਹੈ ਅਤੇ ਦਸਿਆ ਹੈ ਕਿ ਕਿਸ ਤਰ੍ਹਾਂ ਉਪਾਧੀ ਰੂਪ ਸੰਸਕਾਰਾਂ ਦੀ ਪੂਰਣ ਨਵਿਰਤੀ ਹੋਣ ਉਪਰ ਮਨ ਸਮਾਧੀ ਵਿਚ ਲੀਣ ਹੋ ਜਾਂਦਾ ਹੈ ।
[ਵੇਖੋ, ੪੭੧]

**ਉਪਾਧਿ,** ਵਿਕਾਰ । ੪੭੪

**ਤਨ ਮਹਿ ਹੋਤੀ ਕੋਟਿ ਉਪਾਧਿ ॥**
**ਉਲਟਿ ਭਈ ਸੁਖ ਸਹਜਿ ਸਮਾਧਿ ॥ ... ॥ ੨ ॥**

ਗਉੜੀ ਕਬੀਰ–੧੭, ਸਫ਼ਾ ੩੨੭

**ਭਾਵ** : ਸਰੀਰ ਅੰਦਰ ਤਾਂ ਕਰੋੜਾਂ **ਵਿਕਾਰ** ਸਨ । ਪਰ ਹੁਣ ਗੱਲ ਉਲਟ ਗਈ ਹੈ, ਤੇ ਸਹਿਜ ਸੁਖ ਸਮਾਧਿ ਦੀ ਅਵਸਥਾ ਬਣ ਗਈ ਹੈ ।
[ਵੇਖੋ, ੪੭੧]

**ਉਪਾਧਿ,** ਉਪਰਲੇ ਤਾਪ, ਉਪੱਦਰ, ਬਿਪਤਾ । ੪੭੫

**ਪਉੜੀ ॥**
**... ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੇ ਤਾਪ ॥**
**ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥ ... ॥ ੩ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੭

**ਭਾਵ** : ਮਾਇਆ ਦੇ ਰਸਾਂ ਵਿਚ ਫਸੇ ਹੋਏ ਮਨੁੱਖ ਦੇ ਕਦੇ ਆਧਿ ਬਿਆਧਿ **ਉਪਾਧਿ** ਆਦਿਕ ਤਾਪ ਨਹੀਂ ਟੁੱਟਦੇ, ਪਾਰਬ੍ਰਹਮ ਪੂਰਾ ਮਾਲਕ ਹੈ (ਉਸ ਪਾਸ ਹਰ ਦੁਖ ਦਾ ਇਲਾਜ ਹੈ) ਉਸ ਦੇ ਪਰਤਾਪ ਨੂੰ ਨਹੀਂ ਬੁਝਦੇ, ਇਸ ਕਰਕੇ (ਤਿੰਨ) ਤਾਪ ਕਦੇ ਨਹੀਂ ਟੁਟਦੇ ।

ਤਿੰਨ ਪ੍ਰਕਾਰ ਦੇ ਤਾਪ ਹਨ :

( i ) **ਆਧਿ,** ਮਾਨਸਿਕ ਤਾਪ ।
( ii ) **ਬਿਆਧਿ,** ਸਰੀਰਕ ਤਾਪ ।
( iii ) **ਉਪਾਧਿ,** ਉਪਰਲੇ ਤਾਪ (ਬਿਪਤਾ) ।

**ਨੋਟ** : **ਤਾਪ,** ਹਿੰਦੂ ਸ਼ਾਸਤਰਾਂ ਅਨੁਸਾਰ ਤਾਪ ਤਿੰਨ ਪਰਕਾਰ ਦੇ ਹਨ :

(੧) **ਆਧਿਦੈਵਿਕ,** ਉਹ ਤਾਪ (ਦੁਖ) ਜੋ ਦੇਵਤਿਆਂ ਆਦਿ ਵਲੋਂ ਪ੍ਰਕੋਪ ਦੁਆਰਾ ਹੁੰਦੇ ਹਨ ।
(੨) **ਆਧਿਭੌਤਿਕ,** ਪੰਜਾਂ ਤਤਾਂ ਦੇ ਵਾਧ ਘਾਟ ਤੋਂ ਉਪਜੇ ਸਰੀਰਕ ਰੋਗ (ਸੰਤਾਪ) ।
(੩) **ਆਧਿਆਤਮਿਕ,** ਮਾਨਸਿਕ ਰੋਗ । ਦੁਬਿਧਾ ਵਿਚ ਫਸੇ ਮਨ ਤੋਂ ਉਤਪੰਨ ਹੋਏ ਤਾਪ ।

ਜ਼ਿਆਦਾ ਤਰ ਰੋਗ ਦੋ ਪ੍ਰਕਾਰ ਦੇ ਵਾਪਰਦੇ ਹਨ ਯਥਾ ਸਰੀਰਕ ਅਤੇ ਮਾਨਸਿਕ । ਸਰੀਰਕ ਰੋਗ ਤਾਂ ਦਵਾ, ਦਾਰੂ ਨਾਲ ਠੀਕ ਹੋ ਜਾਂਦੇ ਹਨ, ਪਰ ਮਾਨਸਿਕ ਰੋਗ ਬਹੁਤ ਭਿਆਨਕ ਹਨ । ਵਧੇਰੇ ਕਰਕੇ ਲੋਕ ਮਾਨਸਿਕ ਰੋਗਾਂ ਵਿਚ ਗ੍ਰਸਤ ਹਨ । ਇਨ੍ਹਾਂ ਦਾ ਇਲਾਜ ਮਨ ਦਾ ਟਿਕਾਉ ਹੈ । ਮਨ ਨੂੰ ਟਿਕਾਣ ਲਈ ਕੋਈ ਦ੍ਰਿੜ੍ਹ ਸਹਾਰਾ ਚਾਹੀਦਾ ਹੈ । ਸਭ ਤੋਂ ਉੱਤਮ ਸਹਾਰਾ ਪ੍ਰਭੂ ਦੇ ਨਾਮ ਦਾ ਹੈ । ਨਾਮ ਸਿਮਰਣ ਸਭ ਤਾਪਾਂ ਲਈ ਉਚਿਤ ਦਵਾਈ ਮੰਨੀ ਗਈ ਹੈ । ਗੁਰਵਾਕ ਹੈ :

**ਸਰਬ ਰੋਗ ਕਾ ਅਉਖਦੁ ਨਾਮੁ ॥ ... ॥ ੫ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੪

[**ਸੰਸ.** आपद् ( **ਆਪਦ੍** ), ਬਿਪਤਾ, ਦੁਖ ।]

**ਉਪਾਧਿ,** ਦੁੱਖ । ੪੭੬

**ਰੇ ਚਿਤ ਚਰਣ ਕਮਲ ਅਰਾਧਿ ॥**
**ਸਰਬ ਸੂਖ ਕਲਿਆਣ ਪਾਵਹਿ**
**ਮਿਟੈ ਸਗਲ ਉਪਾਧਿ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੨੭, ਸਫ਼ਾ ੫੦੧

**ਭਾਵ** : ਹੇ ਚਿਤ ! (ਵਾਹਿਗੁਰੂ ਦੇ) ਚਰਨ ਕਮਲਾਂ ਦਾ ਧਿਆਨ ਧਰ । ਸਾਰੇ ਸੁਖ ਅਤੇ ਕਲਿਆਣ ਪ੍ਰਾਪਤ ਕਰੇਂਗਾ, ਤੇਰੇ ਸਾਰੇ (ਜਨਮ ਮਰਨ ਆਦਿ ਦੇ) **ਦੁਖ** ਦੂਰ ਹੋ ਜਾਣਗੇ ।
[ਵੇਖੋ, ੪੭੫]

**ਉਪਾਧਿ,** ਭਰਮ । ੪੭੭

**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ**
**ਕੀਨੀ ਵਡਭਾਗੀ ਹਰਿ ਜਪਨਾ ॥ ... ॥ ੨ ॥**

ਧਨਾਸ. ਮਹਲਾ ੪–੧੨, ਸਫ਼ਾ ੬੭੦

**ਭਾਵ** : ਜਿਸ ਹਿਰਦੇ ਵਿਚ ਹਰੀ ਸਿਮਰਨ ਹੁੰਦਾ ਹੈ, ਉਥੋਂ ਸਭ **ਭਰਮ** ਚਲੇ ਜਾਂਦੇ ਹਨ । ਪਰ ਹਰੀ ਸਿਮਰਨ ਵੱਡੇ ਭਾਗਾਂ ਨਾਲ ਹੀ ਹੋ ਸਕਦਾ ਹੈ ।
[ਵੇਖੋ, ੪੭੧]

**ਉਪਾਧੇ,** ਬਿਪਤਾ । ੪੭੮

**ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਤਉ ਗੁਰ ਮਿਲਿ ਸਭ ਸੁਖ ਲਾਧੇ ॥**
**ਕਹੁ ਨਾਨਕ ਦਿਨੁ ਰੈਨਿ ਧਿਆਵਉ**
**ਮਾਰਿ ਕਾਢੀ ਸਗਲ ਉਪਾਧੇ ॥ ੪ ॥**

ਆਸਾ ਮਹਲਾ ੫–੧੨੬, ਸਫ਼ਾ ੪੦੩

**ਭਾਵ** : ਜਦੋਂ ਦੀਨ ਦੁੱਖ ਭੰਜਨ (ਵਾਹਿਗੁਰੂ) ਮਿਹਰਵਾਨ ਹੋ ਗਿਆ ਤਾਂ ਗੁਰੂ ਮਿਲ ਪਿਆ । ਗੁਰੂ ਨੂੰ ਮਿਲ ਕੇ ਸਾਰੇ ਸੁਖ ਪ੍ਰਾਪਤ ਹੋ ਗਏ । (ਗੁਰੂ ਬਖ਼ਸ਼ੇ ਨਾਮ ਨਾਲ) ਦਿਨ ਰਾਤ (ਵਾਹਿਗੁਰੂ) ਦਾ ਧਿਆਨ ਧਰਦਾ ਹਾਂ, ਜਿਸ ਨੇ ਸਾਰੀ **ਬਿਪਤਾ** ਮਾਰ ਕੇ ਕੱਢ ਦਿਤੀ ਹੈ ।
[ਵੇਖੋ, ੪੭੫]

**ਉਪਾਮ,** ਪੈਦਾ ਕੀਤੀ ਹੋਈ ਸ੍ਰਿਸ਼ਟੀ । ੪੭੮ (ੳ)

**ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ**
**ਸਭ ਗਾਵਤ ਜੇਤ ਉਪਾਮ ॥**
**ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ**
**ਤੇ ਸੰਤ ਭਲੇ ਹਰਿ ਰਾਮ ॥ ੨ ॥**

ਬੈਰਾੜੀ ਮਹਲਾ ੪–੧, ਸਫ਼ਾ ੭੧੯

**ਭਾਵ** : ਦੇਵਤੇ, ਨਰ, ਗਣ ਅਤੇ ਗੰਧ੍ਰਵ ਉਸ ਪ੍ਰਭੂ ਦਾ ਜਸ ਗਾਂਦੇ ਹਨ। (ਇਥੇ ਹੀ ਬਸ ਨਹੀਂ ਸਗੋਂ) ਸਭ **ਪੈਦਾ ਕੀਤੀ ਹੋਈ ਸ੍ਰਿਸ਼ਟੀ** ਵੀ ਉਸ ਦੇ ਗੁਣ ਗਾਂਦੀ ਹੈ। ਪ੍ਰਭੂ ਜਿਨ੍ਹਾਂ ਮਨੁੱਖਾਂ ਤੇ ਕਿਰਪਾ ਕਰਦਾ ਹੈ ਉਹ ਭਲੇ ਜੀਵਨ ਵਾਲੇ ਸੰਤ ਬਣ ਜਾਂਦੇ ਹਨ।
[ਵੇਖੋ, ੪੦੭]

**ਉਪਾਯਉ,** ਪੈਦਾ ਕਰਨਾ, ਪੈਦਾਇਸ਼। ੪੭੮ (ਅ)

**ਤੀਨਿ ਭਵਨ ਭਰਪੂਰਿ ਰਹਿਓ ਸੋਈ**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**
**ਆਪੁਨ ਆਪੁ ਆਪ ਹੀ ਉਪਾਯਉ ॥ ... ॥ ੧ ॥**

ਸਵਈ. ਮਹਲੇ ੪ ਕੇ–੫੪, ਸਫ਼ਾ ੧੪੦੫

**ਭਾਵ** : ਉਹ ਪ੍ਰਭੂ ਤਿੰਨਾਂ ਲੋਕਾਂ ਵਿਚ ਭਰਪੂਰ ਹੈ। ਉਸ ਨੇ ਆਪਣੇ ਵਰਗਾ ਇਸ ਜਗਤ ਵਿਚ ਕੋਈ ਨਹੀਂ ਪੈਦਾ ਕੀਤਾ। ਉਹ ਆਪਣੀ **ਪੈਦਾਇਸ਼** ਆਪਣੇ ਆਪ ਤੋਂ ਕਰਦਾ ਹੈ।
[ਵੇਖੋ, ੪੦੭]

**ਉਪਾਯਉ,** ਪੈਦਾ ਕੀਤਾ। ੪੭੮ (ੲ)

**ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥**
**ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥ ... ॥ ੧ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ** : ਕਲ ਭੱਟ ਗੁਰੂ ਅਰਜਨ ਦੇਵ ਜੀ ਦਾ ਜਸ ਗਾਉਂਦਾ ਹੈ : ਭਗਤੀ ਅਤੇ ਜੋਗ ਨੂੰ ਆਪ ਨੇ ਜਿਤ ਲਿਆ ਹੈ। ਹਰੀ ਨੇ ਆਪ ਨੂੰ ਜਨਕ ਤੁਲ **ਪੈਦਾ ਕੀਤਾ** ਹੈ। ਹਰੀ ਨੇ ਆਪ ਦੀ ਰਸਨਾ ਤੇ ਬੈਠ ਕੇ ਆਪ ਤੋਂ ਸ਼ਬਦ ਗੁਰੂ (ਗੁਰਬਾਣੀ) ਪ੍ਰਗਟ ਕਰਾਈ।

**ਮਤਲਬ** : ਭਗਤੀ ਅਤੇ ਜੋਗ ਦੋਨਾਂ ਉਪਰ ਆਪ ਦਾ ਪੂਰਣ ਅਧਿਕਾਰ ਹੈ। ਆਪ ਜਨਕ ਰਾਜੇ ਦੀ ਤਰ੍ਹਾਂ ਬ੍ਰਹਮ ਗਿਆਨੀ ਹੋ। ਆਪ ਦੀ ਬਾਣੀ ਵਿਚ ਗਿਆਨ ਦਾ ਪ੍ਰਕਾਸ਼ ਹੈ।
[ਵੇਖੋ, ੪੦੭]

**ਉਪਾਰਜਨਾ,** ਪ੍ਰਾਪਤੀ। ੪੭੯

**ਫਲਗੁਣਿ ਅਨੰਦ ਉਪਾਰਜਨਾ**
**ਹਰਿ ਸਜਣ ਪ੍ਰਗਟੇ ਆਇ ॥ ... ॥ ੧੩ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੬

**ਭਾਵ :** ਫਲਗੁਣ (ਫੱਗਣ) ਮਹੀਨੇ ਦੇ ਪਰਥਾਇ ਕਹਿ ਰਹੇ ਹਨ : ਜਿਨ੍ਹਾਂ ਦੇ ਹਿਰਦੇ ਵਿਚ ਹਰੀ ਰੂਪ ਸੱਜਣ ਪ੍ਰਗਟ ਹੁੰਦਾ ਹੈ, ਉਨ੍ਹਾਂ ਨੂੰ ਅਨੰਦ ਦੀ **ਪ੍ਰਾਪਤੀ** ਹੁੰਦੀ ਹੈ।

[**ਸੰਸ.** उपार्जनम् ( **ਉਪਾਰ੍ਜਨਮ੍** ), ਕਮਾਉਣਾ, ਪ੍ਰਾਪਤ ਕਰਨਾ, ਲਾਭ ਉਠਾਉਣਾ, ਪੈਦਾਇਸ਼।]

**ਉਪਾਰਜਨਾ,** ਉਤਪਤੀ, ਸ੍ਰਿਸ਼ਟੀ, ਜਗਤ। ੪੮੦

**ਸਿਮਰੈ ਧਰਤੀ ਅਰੁ ਆਕਾਸਾ ॥**
**ਸਿਮਰਹਿ ਚੰਦ ਸੂਰਜ ਗੁਣ ਤਾਸਾ ॥**
**ਪਉਣ ਪਾਣੀ ਬੈਸੰਤਰ ਸਿਮਰਹਿ**
**ਸਿਮਰੈ ਸਗਲ ਉਪਾਰਜਨਾ ॥ ੧ ॥**

ਮਾਰੂ (ਸੋਲਹੇ) ਮਹਲਾ ੫–੧, ਸਫ਼ਾ ੧੦੭੮–੭੯

**ਭਾਵ :** (ਪ੍ਰਭੂ ਨੂੰ) ਧਰਤੀ ਅਰ ਆਕਾਸ਼ ਸਿਮਰ ਰਹੇ ਹਨ। ਉਸ ਗੁਣਾਂ ਦੇ ਖ਼ਜ਼ਾਨੇ ਨੂੰ ਚੰਦ ਅਤੇ ਸੂਰਜ ਸਿਮਰ ਰਹੇ ਹਨ, ਪੌਣ, ਪਾਣੀ ਅਤੇ ਅੱਗ ਸਿਮਰ ਰਹੇ ਹਨ ਅਤੇ ਸਿਮਰ ਰਹੀ ਹੈ (ਉਸ ਪ੍ਰਭੂ ਦੀ) ਰਚੀ ਹੋਈ ਸਾਰੀ **ਸ੍ਰਿਸ਼ਟੀ**।

**ਗੁਣ ਤਾਸਾ,** ਗੁਣਾਂ ਦਾ ਖਜ਼ਾਨਾ (ਪ੍ਰਭੂ)।
[ਵੇਖੋ, ੪੭੯]

**ਉਪਾਰਜਨਾ,** ਸ੍ਰਿਸ਼ਟੀ। ੪੮੧

**ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਤਾਰ ॥ ੧ ॥**

ਮਾਲੀ ਗਉੜਾ ਮਹਲਾ ੫–੭, ਸਫ਼ਾ ੯੮੮

**ਭਾਵ :** ਜਿਤਨੀ ਵੀ **ਸ੍ਰਿਸ਼ਟੀ** ਉਸ ਨੇ ਪੈਦਾ ਕੀਤੀ ਹੈ, ਉਸ ਸਾਰੀ ਨੂੰ ਉਹ ਦਾਤਾਰ ਦਾਨ ਦੇਂਦਾ ਹੈ।

**ਨੋਟ :** ਕਿਸੇ ਬੀੜ ਵਿਚ "ਦਤਾਰ" ਦੀ ਥਾਂ "ਦਾਤਾਰ" ਵੀ ਹੈ।
[ਵੇਖੋ, ੪੭੯]

**ਉਪਾਰਜਨਾ,** ਉਤਪਤੀਆਂ, ਸ੍ਰਿਸ਼ਟੀਆਂ। ੪੮੨

**ਕੋਟਿ ਉਪਾਰਜਨਾ ਤੇਰੈ ਅੰਗਿ ॥**
**ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥**

ਭੈਰਉ (ਅਸਟ.) ਮਹਲਾ ੫–੫, ਸਫ਼ਾ ੧੧੫੬

**ਭਾਵ :** ਕਰੋੜਾਂ **ਸ੍ਰਿਸ਼ਟੀਆਂ** ਤੇਰੇ ਅੰਗ (ਸਰੀਰ) ਵਿਚ ਸਮਾ ਰਹੀਆਂ ਹਨ, ਕਰੋੜਾਂ ਹੀ ਭਗਤ ਤੇਰੇ ਸੰਗ ਵਸਦੇ ਹਨ।
[ਵੇਖੋ, ੪੭੯]

**ਉਪਾਰਜਨਾ,** ਸ੍ਰਿਸ਼ਟੀ । ੪੮੩

**ਪਉੜੀ ॥**
**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥...॥ ੧ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੮

**ਵੇਖੋ, ਉਪਾਤੀ (੪੭੦)**

[ਵੇਖੋ, ੪੭੯]

**ਉਪਾਰਾ,** ਉਤਪੰਨ ਕਰਦਾ ਹੈ । ੪੮੪

**ਊਚ ਤੇ ਊਚ ਤਾ ਕਾ ਦਰਬਾਰਾ ॥**
**ਕਈ ਜੰਤ ਬਿਨਾਹਿ ਉਪਾਰਾ ॥ ੩ ॥**

ਸੂਹੀ ਮਹਲਾ ੫–੧੬, ਸਫ਼ਾ ੭੪੦

**ਭਾਵ :** ਉਸ ਦਾ ਦਰਬਾਰ ਉੱਚੇ ਤੋਂ ਉੱਚਾ ਹੈ। ਕਈ ਜੀਵ ਜੰਤ ਉਹ ਵਿਨਾਸ਼ ਕਰਦਾ ਹੈ ਅਤੇ ਫੇਰ **ਪੈਦਾ ਵੀ ਕਰਦਾ ਹੈ।**

[**ਸੰਸ.** उत्पादन **(ਉਤ੍ਪਾਦਨ),**
**ਪ੍ਰਾ.** उप्पाड **(ਉੱਪਾਡ),** ਉਤਪੰਨ ਕਰਨਾ ।]

**ਉਪਾਰੀਐ,** ਪੈਦਾ ਕੀਤੀ ਹੈ । ੪੮੫

**ਪਉੜੀ ॥ ... ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ ॥**
**ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥ ... ॥ ੧ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੮

**ਭਾਵ :** ਇਹ ਰਚਨਾ ਤੇਰੀ ਧਾਰੀ ਹੋਈ ਹੈ, (ਤੇਰੇ ਆਧਾਰ ਹੈ)। ਇਹ ਕੂੜੀ ਹੈ, ਪਰ ਜਾਪਦੀ ਕੂੜੀ ਨਹੀਂ । ਜਿਤਨੀ ਵੀ ਤੂੰ **ਪੈਦਾ ਕੀਤੀ ਹੈ** ਸਭ ਨੂੰ, ਹੇ ਦਾਤਾਰ ! ਤੂੰ (ਦਾਤਾਂ) ਦੇਂਦਾ ਹੈਂ ।
[ਵੇਖੋ, ੪੮੪]

**ਉਪਾਵ,** ਜਤਨ, ਸਾਧਨ, ਜੁਗਤ । ੪੮੬

**ਉਪਾਵ ਛੋਡਿ ਗਹੁ ਤਿਸ ਕੀ ਓਟ ॥**
**ਨਿਮਖ ਮਾਹਿ ਹੋਵੈ ਤੇਰੀ ਛੋਟਿ ॥ ੩ ॥**

ਗਉੜੀ (ਗੁਆ.) ਮਹਲਾ ੫–੭੩, ਸਫ਼ਾ ੧੭੭

**ਭਾਵ :** ਛੱਡ ਦੇ **ਸਾਧਨ,** ਪਕੜ ਲੈ ਉਸ ਦੀ ਓਟ, ਨਿਮਖ ਵਿਚ ਤੇਰੀ ਮੁਕਤੀ ਹੋ ਜਾਵੇਗੀ ।
**ਗਹੁ,** ਪਕੜ ।
[ਵੇਖੋ, ੪੫੦]

**ਉਪਾਵਹਿ,** ਪੈਦਾ ਕਰਦਾ ਹੈਂ । ੪੮੬ (ੳ)

**ਆਪਿ ਉਪਾਵਹਿ ਆਪਿ ਖਪਾਵਹਿ ਤੁਧੁ**
**ਲੇਪੁ ਨਹੀ ਇਕੁ ਤਿਲੁ ਰੰਗਾ ॥ ੧੫ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਭਾਵ :** ਤੂੰ ਆਪ ਹੀ **ਪੈਦਾ ਕਰਦਾ ਹੈਂ** ਅਤੇ ਆਪ ਹੀ ਨਾਸ ਕਰਦਾ ਹੈਂ । ਫਿਰ ਵੀ ਤੂੰ ਐਸਾ ਨਿਰਲੇਪ ਵਰਤਦਾ ਹੈਂ ਕਿ ਜ਼ਰਾ ਜਿਤਨਾ ਵੀ ਤੈਨੂੰ ਦਾਗ਼ ਨਹੀਂ ਲਗਦਾ ।
**ਰੰਗਾ,** ਦਾਗ਼, ਧੱਬਾ ।
[ਵੇਖੋ, ੪੯੦]

**ਉਪਾਵਣਹਾਰ,** ਪੈਦਾ ਕਰਨ ਵਾਲਾ । ੪੮੭

**ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥**
**ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ... ॥ ੪ ॥**

ਗੂਜਰੀ (ਵਾਰ) ਮਹਲਾ ੫–ਪਉੜੀ ੪, ਸਫ਼ਾ ੫੧੮–੧੯

**ਭਾਵ :** ਆਪ ਹੀ **ਪੈਦਾ ਕਰਨ ਵਾਲਾ** ਹੈ ਅਤੇ ਆਪ ਹੀ ਨਾਸ਼ ਕਰਨ ਵਾਲਾ ਹੈ । ਉਹ ਜਾਣਨਹਾਰ ਸਭ ਕੁਛ ਜਾਣਦਾ ਹੈ, (ਸਭ ਦਿਲਾਂ ਦੇ ਅੰਦਰ ਦੀ) ਬੁਝ ਕੇ ਫ਼ੈਸਲਾ ਕਰਦਾ ਹੈ ।
[ਵੇਖੋ, ੪੯੦]

**ਉਪਾਵਣਹਾਰਿਆ,** ਹੇ ਸਿਰਜਣਹਾਰ, ਹੇ ਦੁਨੀਆਂ ਦੇ ਪੈਦਾ ਕਰਨ ਵਾਲੇ । ੪੮੮

**ਪਉੜੀ ॥ ...**
**ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥**
**ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪, ਸਫ਼ਾ ੬੪੨

**ਭਾਵ :** ਹੇ ਕਰਤਾ ਪੁਰਖ ! ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈਂ । ਅਤੇ ਆਪ ਹੀ (ਉਨ੍ਹਾਂ ਦਾਤਾਂ ਨੂੰ) ਭੋਗਣ ਵਾਲਾ ਹੈਂ । ਹੇ ਦੁਨੀਆਂ ਦੇ **ਪੈਦਾ ਕਰਨ ਵਾਲੇ !** ਸਭ ਤੇਰਾ ਹੁਕਮ ਵਰਤ ਰਿਹਾ ਹੈ ।
[ਵੇਖੋ, ੪੯੦]

**ਉਪਾਵਣਹਾਰੈ,** ਪੈਦਾ ਕਰਨ ਵਾਲੇ ਨੇ, ਆਪ ਕਰਤਾਰ ਨੇ । ੪੮੯

**ਮ: ੪ ॥ ... ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ**
**ਸੋ ਆਪਿ ਉਪਾਵਣਹਾਰੈ ਮਾਰਿਆ ॥**
**ਏਹ ਗਲ ਹੋਵੈ ਹਰਿ ਦਰਗਹ ਸਚੇ ਕੀ**
**ਜਨ ਨਾਨਕ ਅਗਮੁ ਵੀਚਾਰਿਆ ॥ ੨ ॥**

ਗਉੜੀ (ਵਾਰ) ਮਹਲਾ ੪–੨੧, ਸਫ਼ਾ ੩੧੨

**ਭਾਵ :** ਜੋ ਪੂਰੇ ਸਤਿਗੁਰੂ ਦਾ ਮੰਦਾ ਸੋਚੇ, ਉਸ ਨੂੰ **ਆਪ ਕਰਤਾਰ** ਮਾਰਦਾ ਹੈ । ਇਹ ਹੋਣੀ ਸਚੇ ਹਰੀ ਦੀ ਦਰਗਾਹ ਵਿਚ ਹੁੰਦੀ ਹੈ, ਨਾਨਕ ਦਾਸ ਨੇ ਇਹ ਅਗੰਮ ਦੀ ਗੱਲ (ਜਿਸ ਦੇ ਜਾਣਨ ਦੀ ਹਰੇਕ ਨੂੰ ਰਸਾਈ ਨਹੀਂ) ਵੀਚਾਰ ਕੇ ਦਸੀ ।
[ਵੇਖੋ, ੪੯੦]

**ਉਪਾਵਣੀ,** ਸਾਜਨਾ ਕੀਤੀ ਹੈ । ੪੮੯ (ੳ)

**ਪਉੜੀ ॥ ਤੂੰ ਥਾਨ ਥਨੰਤਰਿ ਭਰਪੂਰੁ ਹਹਿ**
**ਕਰਤੇ ਸਭ ਤੇਰੀ ਬਣਤ ਬਣਾਵਣੀ ॥**
**ਰੰਗ ਪਰੰਗ ਸਿਸਟਿ ਸਭ ਸਾਜੀ**
**ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥ ... ॥ ੩ ॥**

ਕਾਨੜਾ (ਵਾਰ) ਮਹਲਾ ੪, ਸਫ਼ਾ ੧੩੧੪

**ਭਾਵ** : ਹੇ ਕਰਤਾਰ, ਸਾਰੀ ਸ੍ਰਿਸ਼ਟੀ ਤੇਰੀ ਬਣਾਈ ਹੋਈ ਬਣਤਰ ਹੈ । (ਤੂੰ ਕੈਸੀ) ਰੰਗ ਬਰੰਗੀ ਸ੍ਰਿਸ਼ਟੀ ਸਾਜੀ ਹੈ ਅਤੇ ਕੈਸੀ ਕਈ ਪ੍ਰਕਾਰ ਦੀ ਭਾਂਤ ਭਾਂਤ ਦੀ **ਸਾਜਨਾ ਕੀਤੀ ਹੈ** । ਐਸੀ ਸਾਜਨਾ ਕਰਕੇ ਤੂੰ ਫੇਰ ਸਾਰੀਆਂ ਥਾਵਾਂ ਵਿਚ ਪਰੀਪੂਰਣ ਹੈਂ ।
[ਵੇਖੋ, ੪੯੦]

**ਉਪਾਵਨ,** ਉਪਜਾਣ ਵਾਲਾ, ਪੈਦਾ ਕਰਨ ਵਾਲਾ । ੪੯੦

**ਆਪਿ ਉਪਾਵਨ ਆਪਿ ਸਧਰਨਾ ॥**
**ਆਪਿ ਕਰਾਵਨ ਦੋਸੁ ਨ ਲੈਨਾ ॥ ੧ ॥**

ਬਿਲਾ. ਮਹਲਾ ੫–੭, ਸਫ਼ਾ ੮੦੩

**ਭਾਵ :** ਉਹ ਆਪ ਹੀ **ਪੈਦਾ ਕਰਨ ਵਾਲਾ** ਹੈ, ਆਪ ਹੀ ਆਧਾਰ ਦੇਣ ਵਾਲਾ ਹੈ । ਆਪ ਹੀ ਕਰਾਵਨ ਵਾਲਾ ਹੈ । ਪਰ ਉਹ ਆਪ ਦੋਸ਼ ਤੋਂ ਨਿਰਲੇਪ ਰਹਿੰਦਾ ਹੈ (ਮਨੁੱਖ ਜੋ ਕੰਮ ਕਰਦਾ ਹੈ, ਚਾਹੇ ਕਰਵਾਉਂਦਾ ਉਹੀ ਹੈ, ਪਰ ਉਹ ਹੁੰਦੇ ਹਨ ਮਨੁੱਖ ਦੇ ਕਰਮਾਂ ਅਨੁਸਾਰ ਇਸ ਲਈ ਜ਼ਿੰਮੇਵਾਰੀ ਤੋਂ ਉਪਜਿਆ ਦੋਸ਼ ਮਨੁੱਖ ਉਪਰ ਹੀ ਰਹਿੰਦਾ ਹੈ ।)
[ਸੰਸ. उत्पादनम् ( **ਉਤ੍ਪਾਦਨਮ੍** ), ਜਨਮ ਦੇਣਾ,
ਪ੍ਰਾ. उप्पायण (**ਉੱਪਾਯਣ**), ਪੈਦਾ ਕਰਨਾ ।]

**ਉਪਾਵਾ,** ਉਪਾਵਾਂ, ਜਤਨਾਂ । ੪੯੧

**ਸਲੋਕੁ ਮ: ੩ ॥**
**ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥**
**ਸਭਨਾ ਉਪਾਵਾ ਸਿਰਿ ਉਪਾਉ ਹੈ**
**ਹਰਿਨਾਮੁ ਪਰਾਪਤਿ ਹੋਇ ॥ ... ॥ ੧ ॥**

ਗੂਜਰੀ (ਵਾਰ) ਮਹਲਾ ੩–੯, ਸਫ਼ਾ ੫੧੧

**ਭਾਵ :** ਜੋ ਆਪਣੇ ਸਤਿਗੁਰੂ ਨੂੰ ਸੇਂਵਦਾ ਹੈ, ਉਸ ਨੂੰ ਸਾਰੇ ਪੂਜਦੇ ਹਨ । ਸਾਰੇ **ਉਪਾਵਾਂ** (ਜਤਨਾਂ) ਵਿਚੋਂ ਸ਼ਰੋਮਣੀ **ਉਪਾਉ** ਇਹੋ ਹੈ, ਜਿਸ ਨਾਲ ਹਰਿਨਾਮ ਪ੍ਰਾਪਤ ਹੋਵੇ ।
[ਵੇਖੋ, ੪੫੦]

**ਉਪਾਵੀ,** ਉਪਾਵਾਂ ਰਾਹੀਂ, ਵਸੀਲਿਆਂ ਨਾਲ । ੪੯੨

**ਅਨਿਕ ਉਪਾਵੀ ਰੋਗੁ ਨ ਜਾਇ ॥**
**ਰੋਗੁ ਮਿਟੈ ਹਰਿ ਅਵਖਧੁ ਲਾਇ ॥ ... ॥ ੨ ॥**

ਗਉੜੀ (ਸੁਖ.) ਮ: ੫–੧੯, ਸਫ਼ਾ ੨੮੮

**ਭਾਵ :** ਅਨੇਕਾਂ **ਉਪਾਵਾਂ ਨਾਲ** ਰੋਗ ਨਹੀਂ ਜਾਂਦਾ । ਰੋਗ ਮਿਟ ਜਾਂਦਾ ਹੈ ਹਰਿਨਾਮ ਰੂਪੀ ਦਵਾਈ ਲਾ ਕੇ ।
[ਵੇਖੋ, ੪੫੦]

**ਉਪਾੜਾ,** ਉਖੇੜਿਆ । ੪੯੨ (ੳ)

**ਸਾਧ ਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥**
**ਬਿਨਵੰਤਿ ਨਾਨਕ ਸਰਣਿ ਸੁਆਮੀ**
**ਬਹੁੜਿ ਜਮਿ ਨ ਉਪਾੜਾ ॥ ੪ ॥**

ਆਸਾ (ਛੰਤ) ਮਹਲਾ ੫–੧੨, ਸਫ਼ਾ ੪੬੧

**ਭਾਵ** : ਸਾਧ ਸੰਗਤ ਦੁਆਰਾ ਨਾਮ ਦੇ ਪਿਆਰ ਨਾਲ (ਅਸਾਂ ਕਾਮਾਦਿਕਾਂ ਦਾ) ਜੰਗ, ਜੋ ਵੱਡਾ ਅਖਾੜਾ (ਸੀ), ਜਿੱਤ ਲਿਆ ਹੈ । ਬਿਨੈ ਕਰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜੋ) ਮਾਲਕ (ਵਾਹਿਗੁਰੂ) ਦੀ ਸ਼ਰਣ ਵਿਚ ਪੈ ਗਿਆ ਹੈ (ਉਸ ਨੂੰ) ਯਮ ਨੇ ਫੇਰ (ਕਦੇ) ਨਹੀਂ **ਉਖੇੜਿਆ** (ਭਾਵ ਦੁੱਖ ਨਹੀਂ ਦਿਤਾ) ।
[**ਸੰਥਯਾ**, ਸਫ਼ਾ ੨੮੨੪)
[ਵੇਖੋ, ੪੯੩]

**ਉਪਾੜਿ,** ਪਾੜ ਕੇ, ਫਾੜ ਕੇ । ੪੯੩

**ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥**
**ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥...॥੪॥**

ਭੈਰਉ ਮਹਲਾ ੩–੨੦, ਸਫ਼ਾ ੧੧੩੩

**ਭਾਵ :** ਇਹ ਤੁਕਾਂ ਪ੍ਰਹਿਲਾਦ ਭਗਤ ਬਾਰੇ ਹਨ, ਜਦ ਉਸ ਨੂੰ ਪੁੱਛਿਆ ਗਿਆ ਕਿ :

ਕਿੱਥੇ ਹੈ ਤੇਰਾ ਹਰੀ ਜੋ ਤੈਨੂੰ ਬਚਾ ਲਵੇ ? ਉਸੇ ਖਿਨ ਵਿਚ ਭਿਆਨਕ ਰੂਪ ਧਾਰ ਕੇ (ਨਰ ਸਿੰਘ ਅਵਤਾਰ) ਥੰਮ੍ਹ **ਫਾੜ ਕੇ** ਨਿਕਲ ਆਇਆ ।
[ਸੰਸ. उत् + पाटनं (**ਉਤ੍ + ਪਾਟਨੰ**), ਉਖੇੜਨਾ,
ਪ੍ਰਾ. उप्पाड (**ਉੱਪਾਡ**), ਹਿੰਦੀ, उपाटना (**ਉਪਾਟਨਾ**), ਉਖਾੜਨਾ ।]

**ਉਪਾੜੀ,** ਪੱਟ ਲਈ ਹੈ । ੪੯੩ (ੳ)

**ਸੰਤਾ ਸੇਤੀ ਰੰਗੁ ਨ ਲਾਏ ॥**
**ਸਾਕਤ ਸੰਗਿ ਵਿਕਰਮ ਕਮਾਏ ॥**
**ਦੁਲਭ ਦੇਹ ਖੋਈ ਅਗਿਆਨੀ**
**ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥**

ਮਾਝ ਮਹਲਾ ੫–੩੭, ਸਫ਼ਾ ੧੦੫

**ਭਾਵ** : (ਜੋ) ਸੰਤਾਂ ਨਾਲ ਪ੍ਰੇਮ ਨਾ ਕਰੇ (ਤੇ) ਸਾਕਤਾਂ ਨਾਲ (ਮਿਲ ਕੇ) ਖੋਟੇ ਕਰਮ ਕਰੇ, ਉਸ ਅਗਿਆਨੀ ਨੇ (ਅਪਣੀ) ਦੁਰਲਭ ਦੇਹ ਗੁਆ ਲਈ ਹੈ ਤੇ ਅਪਣੀ ਜੜ੍ਹ ਆਪ ਹੀ **ਪੱਟ ਲਈ ਹੈ** ।

**(ਸੰਥਯਾ, ਸਫ਼ਾ ੮੨੧)**

[ਵੇਖੋ, ੪੯੩]

**ਉਪਾੜੀਲੇ,** ਉਜਾੜ ਦਿਤਾ । ੪੯੪

**ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ... ॥...॥੫॥**

ਧਨਾਸ. ਤ੍ਰਿਲੋਚਨ–੧, ਸਫ਼ਾ ੬੯੫

**ਭਾਵ :** ਹਨੂਮਾਨ ਨੇ ਲੰਕਾ ਗੜ ਸਾੜ ਦਿਤਾ, ਰਾਵਣ ਦਾ ਬਾਗ **ਉਜਾੜ ਦਿਤਾ** ।

[ਵੇਖੋ, ੪੯੩]

**ਉਪੇਤਾਣਾ,** **ਪਗ ਉਪੇਤਾਣਾ,** ਪੈਰੋਂ ਵਾਹਣਾ, ਪੈਰੋਂ ਨੰਗਾ । ੪੯੫

**ਮ: ੧ ॥ ...**
**ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥ ... ॥ ੨ ॥**

ਆਸਾ (ਵਾਰ) ਮਹਲਾ ੧–੯, ਸਫ਼ਾ ੪੬੭

**ਭਾਵ : ਬਿਨਾਂ ਜੁੱਤੀ ਦੇ (ਨੰਗੇ ਪੈਰ)**, ਜੋ ਚਲ ਰਿਹਾ ਹੈ ਅਤੇ ਜੋ ਤਕਲੀਫ ਇਸ ਤਰ੍ਹਾਂ ਹੋ ਰਹੀ ਹੈ, ਉਸ ਦੀ ਆਪਣੀ ਕੀਤੀ ਕਮਾਈ ਦਾ ਫਲ ਹੈ ।

**ਮਤਲਬ :** ਕਈ ਸਾਧੂ ਜੁੱਤੀ ਨਹੀਂ ਪਾਉਂਦੇ, ਨੰਗੇ ਪੈਰੀਂ ਚਲਣ ਦਾ ਉਨ੍ਹਾਂ ਦਾ ਵਰਤ ਹੁੰਦਾ ਹੈ । ਇਸ ਦੇ ਫਲਸਰੂਪ, ਉਹ ਕਸ਼ਟ ਭੋਗਦੇ ਹਨ ।

[ਸੰਸ. ਪਾਦਤ੍ਰ: **(ਪਾਦਤ੍ਰ:)**, ਪੈਰਾਂ ਦੀ ਰੱਖਿਆ ਕਰਨ ਵਾਲੀ ਸ਼ੈਅ, ਜੁੱਤੀ ਆਦਿ ।
ਪਗ ਉਪੇਤਾਣਾ, ਉਪੇ + ਪਗ + ਤਾਣਾ, ਬਿਨਾਂ ਪਗ ਤ੍ਰਾਣ ਦੇ, ਬਿਨਾਂ ਜੁੱਤੀ ਦੇ, ਪੈਰੋਂ ਵਾਹਣਾ ।]

**ਉਬਟ,** ਬਿਖੜਾ ਰਾਹ, ਉਲਟਾ ਰਾਹ । ੪੯੬

**ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥**
**ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥**

ਕੇਦਾਰਾ ਕਬੀਰ–੩, ਸਫ਼ਾ ੧੧੨੩–੨੪

**ਭਾਵ :** ਅਭੈ ਪਦ ਪ੍ਰਾਪਤ ਹੋ ਗਿਆ, ਤਿੰਨੇ ਤਾਪ (ਆਧਿਭੌਤਿਕ, ਆਧਿਦੈਵਿਕ ਅਤੇ ਆਧਿਆਤਮਿਕ) ਦੂਰ ਹੋ ਗਏ । ਕਬੀਰ ਜੀ ਵਿਚਾਰ ਕੇ ਇਹ ਗੱਲ ਕਹਿ ਰਹੇ ਹਨ, (ਕਿ ਸੰਸਾਰ ਦੀ ਬੱਧੀ ਹੋਈ ਮਰਯਾਦਾ ਤੋਂ) **ਉਲਟੇ ਰਾਹ** ਚਲ ਕੇ ਇਹ (ਪਰਮ) ਪਦ ਪ੍ਰਾਪਤ ਹੋਇਆ ਹੈ । ਇਸ ਦਾ ਅਨੰਦ ਕੈਸਾ ਹੈ ? ਜੈਸੇ 'ਖੋਂਦ ਖੁਮਾਰੀ' (ਸ਼ਹਿਦ ਵਰਗੇ ਮਿੱਠੇ ਰਸ ਤੋਂ ਬਣੀ ਹੋਈ ਨਸ਼ੀਲੀ ਸ਼ਰਾਬ ਦਾ) ।

**ਉਬਟ,** ਦੇ ਅਰਥ **ਹਿੰਦੀ ਵਿਸ਼੍ਵ ਕੋਸ਼** ਵਿਚ 'ਕੁਮਾਰਗ' ਅਤੇ 'ਬੁਰੀ ਰਾਹ' ਦਰਜ ਹਨ, ਨਾਲ ਹੀ ਕਿਹਾ ਹੈ ਕਿ ਇਹ 'ਪੁਰਾਣੀ ਹਿੰਦੀ' ਦਾ ਸ਼ਬਦ ਹੈ । **ਹਿੰਦੀ ਸ਼ਬਦ ਸਾਗਰ** ਅਨੁਸਾਰ ਉਬਟ ਸੰਸਕ੍ਰਿਤ ਦੇ ਸ਼ਬਦ ਤਦ੍ਵਾਟ **(ਉਦ੍ਵਾਟ)** ਤੋਂ ਬਣਿਆ ਦਰਸਾਇਆ ਗਿਆ ਹੈ, ਅਤੇ ਇਸ ਦੇ ਅਰਥ ਹਨ 'ਵਿਕਟ ਮਾਰਗ' ।

**ਖੋਂਦ ਖੁਮਾਰੀ** ਦੇ ਅਰਥਾਂ ਵਿਚ ਕਾਫ਼ੀ ਮਤਭੇਦ ਹੈ ।

(੧) ਸੰਪ੍ਰਦਾ ਅਨੁਸਾਰ ਖੋਂਦ ਦੇ ਅਰਥ 'ਪਿਆਲਾ' ਹਨ ।

(੨) ਪੰਡਿਤ ਤਾਰਾ ਸਿੰਘ ਨਰੋਤਮ **(ਬਾਣੀ ਭਗਤਾਂ ਸਟੀਕ,** ਪੰਨਾ ੨੬੦) ਨੇ ਇਸ ਪ੍ਰਕਾਰ ਅਰਥ ਕੀਤੇ ਹਨ, "ਖੋਂਦ ਹਿੰਦੀ ਕੋਸ ਮੈ ਔਝੜ ਕਾ ਨਾਮ ਹੈ ਸੰਸਕ੍ਰਿਤ ਮੈ ਚੂਰਣ ਕਾ ॥" ਯਾਂਤੇ ਕਬੀਰ ਕਹੇ ਹਮ ਉਬਟ ਚਲੰਤੇ, ਔਝੜ ਜਾਤਯੋਂ ਨੇ ਗੁਰੋਂ ਕੀ ਦਯਾ ਸੇ ਅਬ ਯਹ ਪਦ ਪਾਯਾ ਹੈ ॥ ਇਸ ਸਮੇ ਸੇ ਪਹਲੇ ਹਮ ਭੀ ਐਸੇ ਥੇ ॥ ਜੈਸੇ ਖੋਂਦ, ਔਝੜ ਮੈ ਫਿਰੇ ਹੈਂ ਪੁਰਖ ਖੁਮਾਰੀ, ਬਾਹਰ ਕੀ ਮਦਰਾ ਕੇ ਅਮਲ ਸੇ ॥ ਵਾ ਗੁਰੂ ਕ੍ਰਿਪਾ ਸੈਂ ਹਠਯੋਗ ਸੀਖ ਕੇ ਉਬਟ ਚਲੰਤੇ, ਊਪਰ ਦਸਮ ਦ੍ਵਾਰ ਮੈ ਚਲਨ ਸਮੇ ਐਸਾ ਮਸਤ ਕਰਨੇ ਵਾਲਾ ਬ੍ਰਹਮਾਨੰਦ ਮਦ ਰੂਪ ਪਦ ਪਾਯਾ ਹੈ ॥ ਜੈਸੇ ਅਪਨੇ ਅਮਲ ਕੀ ਖ਼ੁਮਾਰੀ ਸੈਂ ਖੋਂਦ, ਅਮਲ ਵਾਲੀ ਧਤੂਰੇ ਆਦਿਕ ਵਸਤੂਯੋਂ ਕਾ ਚੂਰਣ ਮਸਤ ਕਰ ਦੇਵੇ ਹੈ ।"

(੩) **ਸ੍ਰੀ ਗੁਰੂ ਗ੍ਰੰਥ ਕੋਸ਼** (ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ) ਵਿਚ ਅਰਥ ਇਸ ਪ੍ਰਕਾਰ ਹਨ, "ਕੰਮੋਂ ਹਟਾ ਕੇ ਪਸ਼ੂ ਨੂੰ ਕਿੱਲੇ ਬੰਨ ਕੇ ਛੋਲੀਆ ਆਦਿ ਤਾਕਤ ਵਾਲੇ ਭੋਜਨ ਖਵਾਉਣੇ, ਇਸ ਨੂੰ ਖੋਦੇ ਪਾਉਣਾ ਕਹਿੰਦੇ ਹਨ । ਐਸਾ ਪਸ਼ੂ ਜਦ

ਖੋਦੋਂ ਕਢੋ ਤਦ ਬੜਾ ਮਸਤ ਅਰ ਤਕੜਾ ਹੁੰਦਾ ਹੈ। ਯਥਾ : "ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ" ਭਾਵ ਸੰਸਾਰ ਤੋਂ ਉਲਟ ਕੇ (ਉਲਟੇ ਰਸਤੇ ਚਲ ਕੇ) ਜੀਵਨ ਮੁਕਤੀ ਪਾ ਲਈ ਉਹ ਕੈਸੀ ਹੈ ਜੈਸੀ ਖੋਦ ਦੀ ਮਸਤੀ ਹੁੰਦੀ ਹੈ, ਤਤ ਇਹ ਕਿ ਬ੍ਰਹਮਾਨੰਦ ਵਿਖੇ ਮਗਨ ਹੋਏ।"

(੪) ਫ਼ਾਰਸੀ ਵਿਚ ਸ਼ਬਦ **'ਖ਼ੀਦ'** خوید ਹੈ। ਖ਼ੀਦ ਦੇ ਅਰਥ ਹਨ, ਜੌਂ ਜਾਂ ਕਣਕ ਦਾ ਸਬਜ਼ ਬੂਟਾ ਜਿਸ ਵਿਚੋਂ ਅਜੇ ਤਕ ਬਾਲੀ ਨਾ ਨਿਕਲੀ ਹੋਵੇ।

(੫) **ਟੀਕਾ ਫ਼ਰੀਦ ਕੋਟ** (ਜਿਲਦ ੪, ਪੰਨਾ ੭੬) ਵਿਚ ਇਸ ਦੇ ਅਰਥ ਇਹ ਹਨ, "ਜੈਸੇ ਮਦਿਕਾ (ਖੋਦ) ਪਯਾਲਾ ਪੀਣੇ ਤੇ ਪੁਰਸ ਕੋ ਖੁਮਾਰੀ ਚੜਤੀ ਹੈ ਵਾ ਜੈਸੇ (ਖੋਦ) ਸੂੰਘੇ ਕੋ ਧਰਤੀ ਸੂੰਘਨੇ ਸੇ ਖੁਮਾਰੀ ਚੜਤੀ ਹੈ ਭਾਵ ਖਾਰਾ ਮੀਠਾ ਜਲੁ ਪ੍ਰਤੀਤ ਹੋ ਜਾਤਾ ਹੈ ਤੈਸੇ ਹੀ ਵਹੁ ਪੁਰਸ ਬ੍ਰਹਮਾਨੰਦ ਮੈਂ ਅੰਮ੍ਰਿਤ ਕਰ ਮਸਤ ਹੂਆ ਹੈ ਉਪਦੇਸ ਕਰਤੇ ਹੈਂ।"

(੬) ਭਾਈ ਜੋਧ ਸਿੰਘ **(ਭਗਤ ਬਾਣੀ ਸਟੀਕ,** ਪੰਨਾ ੨੮੫) ਨੇ ਅਰਥ ਇਸ ਪ੍ਰਕਾਰ ਕੀਤੇ ਹਨ :
"ਖ਼ੁਦੀ ਬੱਧੇ ਪਸੂ ਵਾਂਗ ਮਸਤੀ ਰਹਿੰਦੀ ਹੈ।"

(੭) ਮਰਹਠੀ ਭਾਸ਼ਾ ਵਿਚ ਖੋਂਦ **(खोंद)** ਸ਼ਬਦ ਦੇ ਅਰਥ ਬੈਲ ਦੇ ਮੋਢੇ ਉਤੇ ਉਭਰਿਆ ਹੋਇਆ ਡਿੱਲਾ (**Hump**) ਹਨ।

(੮) ਪ੍ਰਾਕ੍ਰਿਤ ਵਿਚ ਸ਼ਬਦ ਹੈ ਖੋਦ੍ਦ **(खोद्द)** ਜਿਸ ਦਾ ਅਰਥ ਹੈ ਸ਼ਹਿਦ। ਇਹ ਸੰਸਕ੍ਰਿਤ ਸ਼ਬਦ **(क्षौद्र)** ਤੋਂ ਬਣਿਆ ਹੈ, ਅਰਥ ਹਨ ਮਧੁ, ਸ਼ਹਿਦ ਆਦਿਕ। ਇਸ ਤਰ੍ਹਾਂ 'ਖੋਂਦ' ਦੇ ਅਰਥ **ਮਿੱਠਾ ਰਸ** ਇਥੇ ਠੀਕ ਢੁਕਦੇ ਹਨ।

[**ਸਿੰਧੀ,** اُبتو **(ਉਬਤਵ), ਪੁਰਾਣੀ ਹਿੰਦੀ, ਤਕਟ (ਉਬਟ),** ਕੁਮਾਰਗ, ਵਿਕਟ ਮਾਰਗ।]

**ਉਬਰ,** ਬਚਾਉ। ੪੯੭

> **ਯਾ ਉਬਰਨ ਧਾਰੈ ਸਭੁ ਕੋਊ ॥**
> **ਉਆਹਿ ਜਪੇ ਬਿਨੁ ਉਬਰ ਨ ਹੋਊ ॥ ... ॥ ੪੩ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੯

**ਵੇਖੋ, ਉਆਹਿ (੧੨)**

[**ਸੰਸ.** उद्धरणम् **( ਉਦਰਣਮ੍ ),** ਮੁਕਤ ਕਰਨਾ, **ਪ੍ਰਾ.** उद्धर, ਕੱਢਣਾ, ਬਚਾਉਣਾ।]

**ਉਬਰਹਿ,** ਬਚ ਜਾਣਾ। ੪੯੮

> **ਸਲੋਕ ਮ: ੩ ॥ ...**
> **ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥**
> **ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ**
> **ਨਾਹਿ ਤ ਬਧੇ ਦੁਖ ਸਹਾਹਿ ॥ ੧ ॥**

ਵਡ. (ਵਾਰ) ਮਹਲਾ ੪–੧੩, ਸਫ਼ਾ ੫੯੧

**ਭਾਵ :** ਨਿਤ ਧੰਦਿਆਂ ਵਿਚ ਫਸੇ ਹੋਏ ਨੂੰ ਸੁਪਨੇ ਵਿਚ ਵੀ ਸੁਖ ਨਹੀਂ ਮਿਲ ਸਕਦਾ। ਸੁੱਤਿਆਂ ਵੀ ਉਸ ਦੀ ਨੀਂਦ ਚਿੰਤਾ ਦੇ ਸੁਪਨਿਆਂ ਨਾਲ ਗ੍ਰਸਤ ਹੁੰਦੀ ਹੈ। ਜੇ ਐਸੇ ਬੰਦੇ ਗੁਰਮੁਖ ਹੋ ਜਾਣ ਤਾਂ ਸੰਸਾਰਕ ਦੁੱਖਾਂ ਤੋਂ **ਬਚ ਜਾਣ,** ਨਹੀਂ ਤਾਂ ਬੱਧੇ ਹੋਏ ਦੁਖ ਸਹਿੰਦੇ ਰਹਿਣਗੇ।
[ਵੇਖੋ, ੪੯੭]

**ਉਬਰਤ,** ਬਚ ਜਾਂਦਾ ਹੈ, ਮੁਕਤ ਹੁੰਦਾ ਹੈ। ੪੯੯

> **ਉਬਰਤ ਰਾਜਾ ਰਾਮ ਕੀ ਸਰਣੀ ॥**
> **ਸਰਬ ਲੋਕ ਮਾਇਆ ਕੇ ਮੰਡਲ**
> **ਗਿਰਿ ਗਿਰਿ ਪਰਤੇ ਧਰਣੀ ॥ ੧ ॥ ਰਹਾਉ ॥**

ਗਉੜੀ (ਮਾਲਾ) ਮਹਲਾ ੫–੧੬੨, ਸਫ਼ਾ ੨੧੫

**ਭਾਵ :** ਰਾਜਾ ਰਾਮ (ਵਾਹਿਗੁਰੂ) ਦੀ ਸ਼ਰਣ ਪਇਆ ਹੀ (ਮਨੁੱਖ) **ਮੁਕਤ ਹੁੰਦਾ ਹੈ।** (ਇਹ ਮੁਕਤੀ ਅਸਲ ਛੁਟਕਾਰਾ ਹੈ, ਜਿਥੋਂ ਫੇਰ ਜਨਮ ਨਹੀਂ ਹੁੰਦਾ, ਹੋਰ ਮੁਕਤੀਆਂ ਜੋ ਪੁੰਨ ਕਰਮਾਂ ਕਰਕੇ ਮਿਲਦੀਆਂ ਹਨ, ਜੈਸੇ ਸਵੱਰਗ ਜਾਂ ਬ੍ਰਹਮਲੋਕ, ਸ਼ਿਵਲੋਕ, ਆਦਿਕ ਇਹ) ਸਾਰੇ ਲੋਕ ਮਾਇਆ ਦੇ ਮੰਡਲ (ਅੰਧਕਾਰ ਹੇਠ) ਹਨ। ਇਨ੍ਹਾਂ ਅਸਥਾਨਾਂ ਤੋਂ ਮਨੁੱਖ ਮੁੜ ਧਰਤੀ ਉਪਰ ਗਿਰਦੇ ਹਨ।
[ਵੇਖੋ, ੪੯੭]

**ਉਬਰਨ,** ਬਚਾਉ। ੫੦੦

> **ਯਾ ਉਬਰਨ ਧਾਰੈ ਸਭੁ ਕੋਊ ॥**
> **ਉਆਹਿ ਜਪੇ ਬਿਨੁ ਉਬਰ ਨ ਹੋਊ ॥ ... ॥ ੪੩ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੯

**ਵੇਖੋ, ਉਆਹਿ (੧੨)**

[ਵੇਖੋ, ੪੯੭]

**ਉਬਰਿਓ,** ਬਚਿਆ । ੫੦੧

**ਸਗਲ ਸੰਸਾਰੁ ਇਹੈ ਬਿਧਿ ਬਿਆਪਿਓ**
**ਸੋ ਉਬਰਿਓ ਜਿਸੁ ਗੁਰੁ ਪੂਰਾ ॥**
**ਕਹੁ ਨਾਨਕ ਭਵ ਸਾਗਰੁ ਤਰਿਓ**
**ਭਏ ਪੁਨੀਤ ਸਰੀਰਾ ॥ ੪ ॥**

ਆਸਾ ਮਹਲਾ ੫–੧੨੭, ਸਫ਼ਾ ੪੦੩

**ਭਾਵ :** ਸਾਰਾ ਸੰਸਾਰ ਇਸੇ ਤਰ੍ਹਾਂ ਫਸਿਆ ਪਇਆ ਹੈ । ਓਹੋ ਇਸ ਫਸੌਤੀ ਤੋਂ **ਬਚਿਆ** ਹੈ, ਜਿਸ ਨੂੰ ਪੂਰਾ ਗੁਰੂ ਮਿਲ ਪਿਆ ਹੈ, ਓਹੋ ਇਸ ਭਵਸਾਗਰ ਤੋਂ ਤਰਿਆ ਹੈ । ਐਸੇ ਲੋਕਾਂ ਦੇ ਸਰੀਰ ਵੀ ਪਵਿੱਤ੍ਰ ਹੋ ਜਾਂਦੇ ਹਨ ।
[ਵੇਖੋ, ੪੯੭]

**ਉਬਰੀ,** ਬਚ ਗਈ । ੫੦੨

**ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥**
**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥...॥ ੧ ॥**

ਸਿਰੀ. ਮਹਲਾ ੧–੧੧, ਸਫ਼ਾ ੧੮

**ਭਾਵ :** ਚੰਗੀ ਗੱਲ ਹੋਈ ਮੈਂ **ਬਚ ਗਈ** । ਅੰਤਹਕਰਣ ਵਿਚੋਂ ਹਉਮੈ ਮਰ ਗਈ । ਦੂਤ ਮੇਰੀ ਸੇਵਾ ਵਿਚ ਮੁੜ ਲਗ ਪਏ ਹਨ । (ਪਿਛੇ ਇਹ ਦੂਤ, ਕਾਮ ਕ੍ਰੋਧ ਆਦਿਕ ਮੈਨੂੰ ਖ਼ੁਆਰ ਕਰਦੇ ਸਨ, ਹੁਣ ਮੇਰੇ ਅਧੀਨ ਹੋ ਗਏ ਹਨ । ਇਹ ਗੱਲ ਕਿਵੇਂ ਹੋਈ ?) ਸਤਿਗੁਰੂ ਉਪਰ ਭਰੋਸਾ ਰੱਖਣ ਨਾਲ ।
[ਵੇਖੋ, ੪੯੭]

**ਉਬਰੇ,** ਬਚ ਰਹੇ ਹਨ ਭਾਵ ਜਿਉਂਦੇ ਹਨ । ੫੦੩

**ਅਗਲੇ ਮੁਏ ਸਿ ਪਾਛੈ ਪਰੇ ॥**
**ਜੋ ਉਬਰੇ ਸੇ ਬੰਧਿ ਲਕੁ ਖਰੇ ॥ ... ॥ ੧ ॥**

ਗਉੜੀ (ਗੁਆ.) ਮਹਲਾ ੫–੭੮, ਸਫ਼ਾ ੧੭੮

**ਭਾਵ :** ਪਹਿਲੇ ਮਨੁੱਖ ਮਰ ਗਏ, ਉਹ ਹੁਣ ਪਿਛੇ ਪੈ ਗਏ, (ਉਹ ਕਿਸੇ ਗਿਣਤੀ ਵਿਚ ਨਹੀਂ ਰਹੇ) । ਜੋ **ਜਿਉਂਦੇ ਹਨ,** ਉਹ ਲੱਕ ਬੰਨ੍ਹ ਕੇ ਖੜੋ ਗਏ ਹਨ ।

**ਮਤਲਬ :** ਜੋ ਮਰ ਗਏ ਹਨ ਉਹ ਮਾਇਆ ਇਕੱਠੀ ਕਰਨ ਦੇ ਆਹਰਾਂ ਵਿਚ ਫਸੇ ਮਰ ਗਏ ਹਨ । ਜੋ ਜਿਉਂਦੇ ਹਨ ਉਹ ਪਿਛਲੇ ਮੋਇਆਂ ਤੋਂ ਕੋਈ ਸਿੱਖਿਆ ਧਾਰਨ ਨਹੀਂ ਕਰ ਰਹੇ । ਹਰ ਕੋਈ ਆਪਣੇ ਆਪ ਨੂੰ ਵੱਡਾ ਬਣਾਉਣ ਦਾ ਸਿਰ ਤੋੜ ਜਤਨ ਕਰ ਰਿਹਾ ਹੈ, ਹਾਲਾਂ ਕਿ ਇਹ ਗੱਲ ਦੇਖਣ ਵਿਚ ਆ ਰਹੀ ਹੈ ਕਿ ਵਡੇ ਤੋਂ ਵੱਡਾ ਆਦਮੀ ਵੀ ਮਰਦਿਆਂ ਸਾਰ ਭੁਲਾ ਦਿਤਾ ਜਾਂਦਾ ਹੈ ।
[ਵੇਖੋ, ੪੯੭]

**ਉਬਰੇ,** ਬਚ ਗਏ, ਜੀਉ ਉਠੇ । ੫੦੪

**ਹਰਿ ਦਰਗਹ ਢੋਈ ਨਾ ਲਹਹਿ ਮੇਰੀ ਜਿੰਦੁੜੀਏ**
**ਜੋ ਮਨਮੁਖ ਪਾਪਿ ਲੁਭਾਣੇ ਰਾਮ ॥**
**ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ**
**ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥ ੧ ॥**

ਬਿਹਾਗ. (ਛੰਤ) ਮਹਲਾ ੪–੫, ਸਫ਼ਾ ੫੪੦

**ਭਾਵ :** ਹਰੀ ਦੀ ਦਰਗਾਹ ਵਿਚ ਉਨ੍ਹਾਂ ਨੂੰ ਕੋਈ ਸਹਾਰਾ ਨਹੀਂ ਜੋ ਪਾਪਾਂ ਵਿਚ ਲੁਭਾਏ ਮਨੁੱਖ ਹਨ । ਜੋ ਗੁਰੂ ਨੂੰ ਮਿਲ ਕੇ **ਜੀਉ ਉਠੇ** ਹਨ, ਉਹ ਹਰੀ ਨੂੰ ਜਪ ਕੇ ਹਰਿਨਾਮ ਵਿਚ ਲੀਨ ਹੋ ਗਏ ਹਨ ।
[ਵੇਖੋ, ੪੯੭]

**ਉਬਰੇ,** ਬਚ ਗਏ । ੫੦੫

**ਸਲੋਕੁ ॥**
**ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥**
**ਨਾਨਕ ਉਬਰੇ ਜਪਿ ਹਰੀ ਸਾਧ ਸੰਗਿ ਸਨਬੰਧ ॥ ੧ ॥**

ਗਉੜੀ (ਬਾਵਨ.) ਮਹਲਾ ੫–੩੦, ਸਫ਼ਾ ੨੫੯

**ਭਾਵ :** ਜਦ ਧਰਮਰਾਜ ਦੇ (ਹੁਕਮ ਨਾਲ) ਇਸ ਸਰੀਰ ਨੂੰ ਢਾਹੁਣ ਲਗੇ ਤਾਂ ਕਿਸੇ ਨੇ ਵੀ (ਉਨ੍ਹਾਂ ਜਮਦੂਤਾਂ ਨੂੰ) ਹਟਕ ਨ ਪਾਈ । (ਪਰ ਜੋ ਗੁਰਮੁਖ ਸਨ) ਉਹ ਹਰੀ ਨੂੰ ਜਪ ਕੇ ਸਾਧ ਸੰਗਤ ਦੇ ਸੰਬੰਧ ਕਰਕੇ **ਬਚ ਗਏ** ।
[ਵੇਖੋ, ੪੯੭]

**ਉਬਰੇ,** ਬਚ ਗਏ । ੫੦੬

**ਹਰਿਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ**
**ਧੁਰਿ ਭਾਗ ਵਡੇ ਹਰਿ ਪਾਇਆ ਰਾਮ ॥**
**ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ**
**ਗੁਰ ਖੇਵਟ ਸਬਦਿ ਤਰਾਇਆ ਰਾਮ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੪–੨, ਸਫ਼ਾ ੫੩੯

**ਭਾਵ :** ਹਰੀ ਦੇ ਸੇਵਕ, ਮਾਲਕ ਵਿਚ ਲਿਵ ਲਗੀ ਰਹਿਣ ਕਾਰਣ, **ਬਚ ਗਏ** । ਉਨ੍ਹਾਂ ਦੇ ਭਾਗ ਧੁਰੋਂ ਵੱਡੇ ਸਨ ਕਿ ਉਨ੍ਹਾਂ ਨੂੰ ਹਰੀ ਪ੍ਰਾਪਤ ਹੋ ਗਿਆ । ਹਰੀ ਨਾਮ ਇਕ ਜਹਾਜ਼ ਹੈ, ਗੁਰੂ ਉਸ ਦਾ ਮਲਾਹ ਹੈ । ਸ਼ਬਦ (ਦੇ ਚੱਪੂ) ਨਾਲ ਉਸ ਨੇ ਸਭ ਨੂੰ ਤਾਰ ਦਿਤਾ ।
[ਵੇਖੋ, ੪੯੭]

**ਉਬਰੇ,** ਬਚ ਗਏ, ਬਚੇ (ਹਨ)। ੫੦੭

**ਬਿਖੁ ਬਿਖਿਆ ਪਸਰੀ ਅਤਿ ਘਨੀ ॥**
**ਉਬਰੇ ਜਪਿ ਜਪਿ ਹਰਿ ਗੁਨੀ ॥ ੨ ॥**

ਗਉੜੀ (ਚੇਤੀ) ਮਹਲਾ ੫–੧੪੦, ਸਫ਼ਾ ੨੧੦

**ਭਾਵ :** ਵਿਸ਼ਿਆਂ ਦੀ ਘਣੀ ਜ਼ਹਿਰ ਬਹੁਤ ਫੈਲ ਗਈ ਹੈ। ਉਹੋ **ਬਚੇ ਹਨ** ਜਿਨ੍ਹਾਂ ਨੇ ਹਰੀ ਨੂੰ ਜਪਿਆ ਹੈ ਅਤੇ ਜੋ ਹਰੀ ਦੇ ਗੁਣ ਗਾਉਣ ਵਾਲੇ ਹਨ।
[ਵੇਖੋ, ੪੯੭]

**ਉਬਰੇ,** ਤਰ ਜਾਂਦੇ ਹਨ। ੫੦੮

**ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥**
**ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥ ੪ ॥**

ਗਉੜੀ (ਮਾਝ) ਮਹਲਾ ੫–੧੭੧, ਸਫ਼ਾ ੨੧੮

**ਭਾਵ :** ਗੋਪਾਲ ਦਾ ਜਸ ਕਰਨਾ ਜੀਵਨ ਰੂਪ ਹੈ। ਏਹੋ ਸੰਤਾਂ ਦੀ ਰਾਸ (ਸਰਮਾਇਆ) ਹੈ। ਨਾਮ ਜਪ ਕੇ **ਤਰ ਜਾਂਦੇ ਹਨ,** ਸਚੇ ਦਰ ਉਤੇ ਉਨ੍ਹਾਂ ਨੂੰ ਸ਼ਾਬਾਸ਼ ਮਿਲਦੀ ਹੈ।
[ਦੇਖੋ, ੪੯੭]

**ਉਬਰੇ,** ਬਚ ਗਏ। ੫੦੯

**ਗੁਰਮੁਖਿ ਉਬਰੇ ਹਰਿ ਸਰਣਾਈ ॥**
**ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥ ... ॥ ੨ ॥**

ਧਨਾਸ. ਮਹਲਾ ੩–੪, ਸਫ਼ਾ ੬੬੪

**ਭਾਵ :** ਗੁਰਮੁਖ ਪਰਮੇਸ਼ਰ ਦੀ ਸ਼ਰਣੀ ਪੈ ਕੇ (ਦ੍ਵੈਤ ਤੋਂ) **ਬਚ ਗਏ**। (ਕਿਸ ਤਰ੍ਹਾਂ ਬਚੇ?) ਰਾਮ ਨਾਮ ਵਿਚ ਰਚ ਕੇ, ਭਗਤੀ ਪੱਕੀ ਕਰਕੇ।
[ਵੇਖੋ, ੪੯੭]

**ਉਬਰੇ,** ਡੁਬਣੋਂ ਬਚ ਜਾਂਦੇ ਹਨ। ੫੧੦

**ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥**
**ਤੇਰੀ ਟੇਕ ਭਰਵਾਸਾ ਤੁਮ੍ਹਰਾ**
**ਜਪਿ ਨਾਮੁ ਤੁਮ੍ਹਾਰਾ ਉਧਰੇ ॥ ੧ ॥ ਰਹਾਉ ॥**

ਸੂਹੀ ਮਹਲਾ ੫–੫੨, ਸਫ਼ਾ ੭੪੮

**ਭਾਵ :** ਮੇਰੇ ਰਾਮ ਰਾਇ (ਪ੍ਰਭੂ)! ਤੂੰ ਜਿਨ੍ਹਾਂ ਦੇ ਚੇਤੇ ਆਉਂਦਾ ਹੈਂ ਉਹ **ਡੁਬਣੋਂ ਬਚ ਜਾਂਦੇ ਹਨ**। ਤੇਰਾ ਨਾਮ ਜਪ ਕੇ ਉਹ ਮੁਕਤ ਹੋਏ ਹਨ (ਇਸੇ ਵਾਸਤੇ) ਮੈਂ ਤੇਰੀ ਓਟ ਲਈ ਹੈ ਅਤੇ ਤੇਰੇ ਪਰ ਭਰੋਸਾ ਰਖਿਆ ਹੈ।
[ਵੇਖੋ, ੪੯੭]

**ਉਬਰੇ,** ਬਚੇ ਗਾ। ੫੧੧

**ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ**
**ਹਉਮੈ ਧਾਤੁ ਸੰਸਾਰੇ ॥**
**ਜੋ ਆਇਆ ਸੋ ਸਭੁ ਕੋ ਜਾਸੀ**
**ਉਬਰੇ ਗੁਰ ਵੀਚਾਰੇ ॥ ... ॥ ੨ ॥**

ਗਉੜੀ (ਛੰਤ) ਮਹਲਾ ੩–੪, ਸਫ਼ਾ ੨੪੬

**ਭਾਵ :** ਲੋਭੀ ਮਨੁੱਖ ਮ੍ਰਿਗ ਤ੍ਰਿਸ਼ਨਾ ਦੇ ਜਲ ਵਿਚ, ਬਿਨ ਪਾਣੀ, ਡੁੱਬ ਮਰਦੇ ਹਨ। ਐਸੇ ਪਾਣੀ ਵਿਚ ਤਰਨ ਦੀ ਗਤੀ ਕਿਸੇ ਨੇ ਨਹੀਂ ਜਾਣੀ। ਸੰਸਾਰ ਵਿਚ ਹਉਮੈਂ ਦੇ ਕਾਰਣ ਧਾਂਵਦੇ ਫਿਰਦੇ ਹਨ। ਜੋ ਆਇਆ ਹੈ, ਸੋ ਸਭ ਕੋਈ ਜਾਏਗਾ। **ਬਚੇ ਗਾ** ਓਹੀ, ਜੋ ਗੁਰ-ਉਪਦੇਸ਼ ਵੀਚਾਰੇ ਗਾ।
[ਵੇਖੋ, ੪੯੭]

**ਉਬਰੇ,** ਬਚ ਜਾਏਂ। ੫੧੨

**ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥**
**ਸਦਾ ਕੀਰਤਿ ਕਰਿ ਨਾਨਕ**
**ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥ ੪ ॥**

ਆਸਾ ਮਹਲਾ ੫–੧੨੩, ਸਫ਼ਾ ੪੦੨

**ਭਾਵ :** ਹੇ ਮੇਰੇ ਮਨ, (ਸਭ ਕੁਛ ਲੇਖੇ ਵਿਚ ਹੈ)। ਲੇਖੇ ਵਿਚ ਚਲਣਾ ਹੈ, ਲੇਖੇ ਵਿਚ ਬੈਠਣਾ ਹੈ, ਜੋ ਸਾਹ ਲੈਂਦਾ ਹੈਂ, ਉਹ ਵੀ ਲੇਖੇ ਵਿਚ ਹੈ। (ਸੰਸਾਰਿਕ ਕੰਮ ਸਭ ਲੇਖੇ ਵਿਚ ਹਨ, ਕੇਵਲ ਮੁਕਤੀ ਦਾ ਮਾਰਗ ਕਿਸੇ ਗਿਣੇ ਮਿਥੇ ਲੇਖੇ ਵਿਚ ਨਹੀਂ, ਉਸ ਲਈ ਤੂੰ) ਸਤਿਗੁਰੂ ਦੇ ਚਰਣਾਂ ਦੀ ਓਟ ਲੈ ਕੇ ਕੀਰਤਿ ਕਰ ਤਾਂ ਤੂੰ **ਬਚ ਜਾਏਂ**।
[ਵੇਖੋ, ੪੯੭]

**ਉਬਰੇ,** ਬਚ ਗਏ। ੫੧੩

**ਗੁਰਿ ਰਾਖੇ ਸੇ ਉਬਰੇ**
**ਸਬਦਿ ਰਤੇ ਮਨ ਮਾਹਿ ਜੀਉ ॥ ੨ ॥**

ਸੂਹੀ ਮਹਲਾ ੧–੨, ਸਫ਼ਾ ੭੫੧

**ਉਭਿ,** **ਉਭਿ ਸੁਕ**, ਜੋ (ਬੂਟਾ) ਖੜੇ ਖੜੇ ਹੀ ਸੁੱਕ ਗਿਆ ਹੋਵੇ, ਰੁੰਡ ਮੁੰਡ । ੫੨੮

**ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ**
**ਮਿਲਿ ਸਾਧੂ ਸੰਗਿ ਹਰੀਜੈ ॥ ... ॥ ੩ ॥**

ਕਲਿ. (ਅਸਟ.) ਮਹਲਾ ੪–੬, ਸਫ਼ਾ ੧੩੨੬

**ਭਾਵ :** (ਭੁੱਲਾਂ ਵਿਚ) ਭਟਕਦੇ ਮਨੁੱਖ ਸੁੱਕ ਜਾਂਦੇ ਹਨ, (ਰਸ–ਵਿਹੀਣ ਹੋ ਜਾਂਦੇ ਹਨ।) ਮਨੁੱਖ ਇਸ ਤਰ੍ਹਾਂ ਬੇਮਲੂਮੇ ਸੁੱਕਦੇ ਹਨ, ਜਿਸ ਤਰ੍ਹਾਂ ਕਈ **ਸੁੱਕੇ ਖੜੋਤੇ** ਦਰਖ਼ਤ ਹੁੰਦੇ ਹਨ, ਜੋ ਡਿਗੇ ਨਹੀਂ, ਖੜੋਤੇ ਹਨ ਪਰ ਹਨ ਸੁੱਕੇ । ਐਸੇ ਦਰਖ਼ਤ ਤਾਂ ਮੁੜ ਹਰੇ ਨਹੀਂ ਹੁੰਦੇ, ਪਰ ਸੁੱਕੇ ਮਨੁੱਖ ਸੰਤਾਂ ਦੀ ਸੰਗਤ ਵਿਚ ਮਿਲ ਕੇ ਹਰੇ ਹੋ ਜਾਂਦੇ ਹਨ ।
[ਵੇਖੋ, ੫੨੬]

**ਉਭੇ,** ਖੜੋਤੇ, ਖੜੇ । ੫੨੯

**ਸੰਪਉ ਸੰਚੀ ਭਏ ਵਿਕਾਰ ॥**
**ਹਰਖ ਸੋਕ ਉਭੇ ਦਰਵਾਰਿ ॥ ... ॥ ੫ ॥**

ਗਉੜੀ ਗੁਆ. (ਅਸਟ.) ਮਹਲਾ ੧–੩, ਸਫ਼ਾ ੨੨੨

**ਭਾਵ :** ਮਾਇਆ ਜਮ੍ਹਾ ਕੀਤੀ, ਇਸ ਨਾਲ ਕਈ ਕਿਸਮ ਦੇ ਵਿਕਾਰਾਂ ਵਿਚ ਫਸ ਗਏ, (ਅੰਤ ਕੀ ਹੋਇਆ ? ਕਿ ਸ਼ਾਂਤੀ ਜਾਂਦੀ ਰਹੀ), ਹਰਖ ਅਤੇ ਸੋਗ (ਚਿੰਤਾ ਆਦਿਕ) ਬੂਹੇ ਉਤੇ **ਖੜੇ** ਰਹਿਣ ਲਗੇ, (ਸੁੱਖ ਸੁਆਦ ਦਾ ਕੋਈ ਸਮਾਂ ਨ ਰਿਹਾ) ।
[ਵੇਖੋ, ੫੨੬]

**ਉਭੇ ਸਾਸ,** ਉੱਚੇ ਉੱਚੇ ਸਾਸ, ਔਖੇ ਸਾਹ । ੫੩੦

**ਸਲੋਕੁ ਮ: ੩ ॥ ...**
**ਦੁਖੁ ਲਾਗਾ ਬਹੁ ਅਤਿ ਘਣਾ**
**ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥**
**ਲੋਕਾ ਵਿਚਿ ਮੁਹੁ ਕਾਲਾ ਹੋਆ**
**ਅੰਦਰਿ ਉਭੇ ਸਾਸ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੩, ਸਫ਼ਾ ੬੪੩

**ਭਾਵ :** ਬਹੁਤ ਭਾਰੀ ਦੁੱਖ ਲੱਗਾ, ਪੁੱਤਰ, ਵਹੁਟੀ ਕੋਈ ਨਾਲ ਨਹੀਂ ਜਾਂਦਾ, ਲੋਕਾਂ ਵਿਚ ਮੂੰਹ ਕਾਲਾ ਹੋਇਆ, (ਬਾਹਰ ਜਾਣ ਜੋਗਾ ਨਹੀਂ), ਅੰਦਰ (ਬੈਠ ਕੇ) **ਔਖੇ ਸਾਹ** ਲੈਂਦਾ ਹੈ ।
[ਵੇਖੋ, ੫੨੬]

**ਉਭੇ ਸਾਹ,** ਖਿਚਵੇਂ ਸਾਹ, ਔਖੇ ਸਾਹ । ੫੩੧

**ਮ: ੧ ॥ ... ਨਾਵੈ ਧਉਲੇ ਉਭੇ ਸਾਹ ॥**
**ਦਸਵੈ ਦਧਾ ਹੋਆ ਸੁਆਹ ॥ ... ॥ ੨ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੭

**ਭਾਵ :** (ਜਨਮ ਤੋਂ ਲੈ ਕੇ ਮਰਨ ਪਰਯੰਤ ਕੁਲ ਦਸ ਅਵਸਥਾ ਗਿਣੀਆਂ ਹਨ ।) ਨਾਵੀਂ ਅਵਸਥਾ ਬਾਬਤ ਕਹਿੰਦੇ ਹਨ ਕਿ ਕੇਸ ਚਿੱਟੇ ਹੋ ਜਾਂਦੇ ਹਨ ਅਤੇ **ਸਾਹ ਵੀ ਔਖੇ** ਆਉਂਦੇ ਹਨ । ਦਸਵੀਂ ਅਵਸਥਾ ਉਹ ਹੈ ਜਿਸ ਵੇਲੇ, ਮਨੁੱਖ ਸੜ ਕੇ ਸੁਆਹ ਹੋ ਜਾਂਦਾ ਹੈ ।
[ਵੇਖੋ, ੫੨੬]

**ਉਮਕਾਈ,** ਵਿਆਕੁਲ ਹੁੰਦਾ ਹੈ, ਉਛਲਦਾ ਹੈ, ਉਤਾਵਲਾ ਹੋ ਕੇ ਵਿਆਕੁਲ ਹੁੰਦਾ ਹੈ । ੫੩੨

**ਕੈਸੇ ਕਹਉ ਮੋਹਿ ਜੀਅ ਬੇਦਨਾਈ ॥**
**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ**
**ਮਨੁ ਨ ਰਹੈ ਬਹੁ ਬਿਧਿ ਉਮਕਾਈ ॥ ੧ ॥ ਰਹਾਉ ॥**

ਸਾਰਗ ਮਹਲਾ ੫–੧੫, ਸਫ਼ਾ ੧੨੦੬–੦੭

**ਭਾਵ :** ਮੈਂ ਕਿਸ ਤਰ੍ਹਾਂ ਆਪਣੇ ਜੀਅ ਦੀ ਪੀੜਾ ਨੂੰ ਦਸਾਂ ? ਮਨੋਹਰ ਪਿਆਰੇ ਦੀ ਪ੍ਰੀਤ ਹੈ । ਉਸ ਦੇ ਦਰਸ਼ਨ ਦੀ ਪਿਆਸ ਹੈ । ਮਨ ਨਹੀਂ ਰਹਿੰਦਾ (ਧੀਰਜ ਨਹੀਂ ਧਰਦਾ), ਅਨੇਕਾਂ ਪ੍ਰਕਾਰ ਨਾਲ **ਉਤਾਵਲਾ ਹੋ ਕੇ ਵਿਆਕੁਲ ਹੁੰਦਾ ਹੈ** ।

[**ਸੰਸ.** ਉਦ੍ + √ ਮਜ੍ਜ੍, ਉਪਰ ਚਲਨਾ,
**ਹਿੰਦੀ, ਤਸੰਗ (ਉਮੰਗ),** ਉਛਾਲ, ਲਹਿਰ,
ਪੰ. ਉਮਾਹੁਣਾ, ਹੇਠੋਂ ਉਛਲ ਕੇ ਨਿਕਲਣਾ (ਜਿਵੇਂ ਪਾਣੀ) ।]

**ਉਮਕਿਓ,** ਉਮੰਗ ਵਿਚ ਆਇਆ ਹੈ, ਉਮੰਗ ਨਾਲ ਭਰ ਗਿਆ ਹੈ । ੫੩੩

**ਉਮਕਿਓ ਹੀਉ ਮਿਲਨ ਪ੍ਰਭ ਤਾਈ ॥**
**ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥ ... ॥ ੧ ॥**

ਸੂਹੀ ਮਹਲਾ ੫–੫, ਸਫ਼ਾ ੭੩੭

**ਭਾਵ :** ਮੇਰਾ ਹਿਰਦਾ ਪ੍ਰਭੂ ਨੂੰ ਮਿਲਣ ਵਾਸਤੇ **ਉਮੰਗ ਨਾਲ ਭਰ ਗਿਆ ਹੈ** । ਪ੍ਰੀਤਮ ਦੀ ਜਗ੍ਹਾ ਨੂੰ ਦੇਖਣ ਲਈ ਖੋਜਦਾ ਫਿਰਦਾ ਹੈ ।
[ਵੇਖੋ, ੫੩੨]

**ਉਮਕਿਤ,** ਉਛਲ ਕੇ, ਉਮਾਹ ਵਿਚ । ੫੩੪

**ਮਨੁ ਘਨੈ ਭ੍ਰਮੈ ਬਨੈ ॥**
**ਉਮਕਿਤ ਰਸਿ ਚਾਲੈ ॥**
**ਪ੍ਰਭ ਮਿਲਬੇ ਕੀ ਚਾਹ ॥ ੧ ॥ ਰਹਾਉ ॥**

ਮਲਾਰ (ਪੜ.) ਮਹਲਾ ੫–੨੪, ਸਫ਼ਾ ੧੨੭੨

**ਭਾਵ :** ਮਨ ਘਣੇ ਬਨ ਵਿਚ (ਸੰਸਾਰਕ ਗੁੰਝਲਾਂ ਵਿਚ) ਭਟਕਦਾ ਰਹਿੰਦਾ ਹੈ, ਪਰ ਜਦੋਂ ਪ੍ਰਭੂ ਮਿਲਣ ਦੀ ਚਾਹ ਪੈਦਾ ਹੁੰਦੀ ਹੈ, (ਤਦ ਸਾਰੀਆਂ ਉਲਝਨਾਂ ਭੁੱਲ ਜਾਂਦੀਆਂ ਹਨ) ਤਾਂ ਪ੍ਰੇਮ ਰਸ ਵਿਚ ਭਰਿਆ ਹੋਇਆ **ਉਮਾਹ ਵਿਚ** ਟੁਰਦਾ ਹੈ ।
[ਵੇਖੋ, ੫੩੨]

**ਉਮੰਗ,** ਤਾਂਘ, ਇੱਛਾ । ੫੩੫

**ਏਕ ਦਿਵਸ ਮਨ ਭਈ ਉਮੰਗ ॥**
**ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥**
**ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥**

ਬਸੰਤੁ ਰਾਮਾਨੰਦ–੧, ਸਫ਼ਾ ੧੧੯੫

**ਭਾਵ :** ਇਕ ਦਿਨ ਮੇਰੇ ਮਨ ਵਿਚ **ਤਾਂਘ** ਉਠੀ ਅਤੇ ਮੈਂ **ਪੂਜਨ** ਲਈ ਟੁਰ ਪਈ ਮੰਦਰ ਵਲ, ਨਾਲ ਲਈਆਂ ਬਹੁਤ ਸੁਗੰਧੀਆਂ, ਘਸਿਆ ਹੋਇਆ ਚੰਦਨ ਅਤੇ ਅਤਰ, ਪਰ ਗੁਰੂ ਨੇ ਉਸ ਬ੍ਰਹਮ ਨੂੰ ਮੇਰੇ ਮਨ ਵਿਚ ਹੀ ਦਿਖਾ ਦਿਤਾ ।
[ਵੇਖੋ, ੫੩੨]

**ਉਮਗਿ,** ਉਮੰਗ ਵਿਚ, ਤਾਂਘ ਵਿਚ । ੫੩੬

**ਐਸੀ ਕਉਨ ਬਿਧੇ ਦਰਸਨ ਪਰਸਨਾ ॥ ੧ ॥ ਰਹਾਉ ॥**
**ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ ॥ ੧ ॥**

ਕਾਨੜਾ ਮਹਲਾ ੫–੩੫, ਸਫ਼ਾ ੧੩੦੫

**ਭਾਵ :** ਐਸੀ ਕਉਣ ਵਿਧੀ ਹੈ ? ਜਿਸ ਨਾਲ ਪ੍ਰਭੂ ਦਾ ਦਰਸ਼ਨ ਹੋ ਜਾਏ, ਅਤੇ ਉਸ ਦਾ ਸਪਰਸ਼ ਪ੍ਰਾਪਤ ਹੋਵੇ । ਮੈਂ ਹਿਰਦੇ ਦੀ **ਤਾਂਘ ਵਿਚ** ਉਸ ਦੇ ਦਰਸ਼ਨ ਲਈ ਤਰਸ ਰਿਹਾ ਹਾਂ, ਜੋ ਸਭ ਦੀਆਂ ਆਸਾਂ ਅਤੇ ਇੱਛਾਵਾਂ ਨੂੰ ਸਵਲ ਕਰਨ ਵਾਲੀ ਮੂਰਤ ਹੈ ।
[ਵੇਖੋ, ੫੩੨]

**ਉਮਤਿ,** ਸਿੱਖੀ-ਸੇਵਕੀ, ਸੰਗਤ । ੫੩੭ ●

**ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥**
**ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥...॥੩॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੭

**ਭਾਵ :** ਇਹ ਤੁਕਾਂ ਗੁਰੂ ਅੰਗਦ ਦੇਵ ਜੀ ਪ੍ਰਥਾਇ ਹਨ ।

ਉਸ ਦੇ ਦਰ ਉਤੇ **ਸੰਗਤ** ਖੜੀ ਸੇਵਾ ਕਰ ਰਹੀ ਹੈ, ਇਸ ਸੇਵਾ ਨਾਲ ਸੰਗਤ ਦਾ ਮਨ ਆਪਣੇ ਅਹੰਕਾਰ ਤੋਂ ਸਾਫ਼ ਹੋ ਰਿਹਾ ਹੈ, ਜਿਸ ਤਰ੍ਹਾਂ ਸਿਕਲ ਕਰਨ ਨਾਲ ਜੰਗਾਲੀ ਹੋਈ ਧਾਤ ਸਾਫ਼ ਹੋ ਜਾਂਦੀ ਹੈ । ਆਪਣੇ ਖ਼ਸਮ ਦੇ ਦਰ ਉਤੋਂ ਦਰਵੇਸ਼ (ਗੁਰੂ ਅੰਗਦ) ਨੇ ਉਹ ਨਾਮ ਦੀ ਰੰਗਣ ਪ੍ਰਾਪਤ ਕੀਤੀ, ਜਿਸ ਦੀ ਪ੍ਰੇਮ-ਲਾਲੀ ਹਿਰਦੇ ਵਿਚ ਸਦਾ ਬਣੀ ਹੈ ।

[ਅ. اُمّت (**ਉੱਮਤ**), ਇਕ ਮਤਅਵਲੰਬੀਆਂ ਦੀ ਸਾਰੀ ਜਮਾਤ, ਸਿੱਖੀ-ਸੇਵਕੀ, ਧਾਰਮਿਕ ਭਾਈਚਾਰਾ, ਮਿੱਲਤ, ਹਮ ਮਜ਼ਹਬ ।]

**ਉਮਤਿ,** ਖ਼ਲਕਤ, ਸ੍ਰਿਸ਼ਟੀ । ੫੩੮

**ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥**
**ਸਭ ਉਮਤਿ ਆਵਣ ਜਾਵਣੀ**
**ਆਪੇ ਹੀ ਨਵਾ ਨਿਰੋਆ ॥ ... ॥ ੮ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਭਾਵ :** ਉਹ ਪਰਮਾਤਮਾ ਆਪੇ ਹੀ ਪੱਟੀ ਹੈ, ਆਪ ਹੀ ਕਲਮ ਹੈ, ਆਪ ਹੀ ਲਿਖਣ ਵਾਲਾ ਹੈ । **ਖ਼ਲਕਤ** ਆਉਂਦੀ ਜਾਂਦੀ ਰਹਿੰਦੀ ਹੈ । ਪਰ ਉਹ ਆਪ ਨਵਾਂ ਨਰੋਆ ਹੈ (ਬਿਲਕੁਲ ਤੰਦਰੁਸਤ ਅਤੇ ਅਰੋਗ, ਜਿਸ ਦੀ ਸਿਹਤ ਨੂੰ ਕੋਈ ਖ਼ਤਰਾ ਨਹੀਂ) ।
[ਵੇਖੋ, ੫੩੭]

**ਉਮਤਿ,** ਸੰਗਤ । ੫੩੯

**ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥**
**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿਕਿਓਨੁ ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੭

**ਭਾਵ :** (ਗੁਰੂ ਨਾਨਕ ਦੀ) ਜੋਤ (ਲਹਿਣਾ ਜੀ ਦੀ) ਜੋਤ ਵਿਚ ਸਮਾ ਗਈ । (ਇਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਆਪਣੇ) ਆਪ ਨੂੰ, ਆਪਣੇ ਹੀ ਸਰੂਪ (ਲਹਿਣੇ) ਨਾਲ, ਮੇਲ ਦਿਤਾ । ਸਾਰੀ **ਸੰਗਤ** ਵੇਖੋ ਜੋ ਕੁਝ ਉਸ ਨੇ ਕੀਤਾ, ਸਿੱਖਾਂ ਅਤੇ ਪੁੱਤ੍ਰਾਂ ਦੀ ਚੰਗੀ ਘੋਖ ਪੜਤਾਲ ਕਰਕੇ, ਜਦੋਂ ਉਸ (ਗੁਰੂ ਨਾਨਕ) ਨੇ ਨਿਤਾਰਾ ਕੀਤਾ, ਤਾਂ ਲਹਿਣਾ ਜੀ ਨੂੰ ਉਸ ਨੇ ਆਪਣਾ ਜਾਨਸ਼ੀਨ ਥਾਪਿਆ ।
[ਵੇਖੋ, ੫੩੭]

**ਉਮਰ,** ਆਯੂ, ਜ਼ਿੰਦਗੀ । ੫੪੦

**ਮਹਲਾ ੫ ॥**
**ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥ ੯੩ ॥**
ਸਲੋਕ ਫਰੀਦ, ਸਫ਼ਾ ੧੩੮੨

**ਭਾਵ :** ਸੋਹਣੀ ਦੇਹ (ਅਰੋਗ ਸਰੀਰ) ਹੋਵੇ ਤਾਂ **ਜ਼ਿੰਦਗੀ** ਸੁਖਾਲੀ ਹੁੰਦੀ ਹੈ, ਪਰ ਐਸੇ ਵਿਰਲੇ ਹੀ ਪਾਈਦੇ ਹਨ, (ਜਿਨ੍ਹਾਂ ਨੂੰ ਤੰਦਰੁਸਤੀ ਵੇਲੇ) ਪਿਆਰੇ ਪ੍ਰਭੂ ਨਾਲ ਪ੍ਰੇਮ ਹੋਵੇ, (ਦੁੱਖ ਵੇਲੇ ਹੀ ਰੱਬ ਯਾਦ ਆਉਂਦਾ ਹੈ) ।
[ਵੇਖੋ, ੨]

**ਉਮਰਥਲ,** ਨਾਜ਼ਕ ਮਰਮ ਸਥਾਨ, ਨਾਜ਼ਕ ਹਿਰਦਾ, ਪ੍ਰੇਮ ਵਿਚ ਉਮਕਿਆ ਹੋਇਆ ਹਿਰਦਾ । ੫੪੧

**ਸਲੋਕ ਮ: ੪ ॥**
**ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥**
**ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ**
**ਸਦ ਘੁਮਿ ਘੋਲੀਆ ॥ ... ॥ ੧ ॥**
ਗਉੜੀ (ਵਾਰ) ਮਹਲਾ ੪–੧੯, ਸਫ਼ਾ ੩੧੧

**ਭਾਵ :** ਜਿਨ੍ਹਾਂ ਦੇ ਅੰਦਰ ਕੋਈ **ਨਾਜ਼ਕ ਮਰਮ ਸਥਾਨ** ਹੁੰਦਾ ਹੈ, ਉਨ੍ਹਾਂ ਨੂੰ ਹੀ ਉਸ ਦੇ ਦਰਦ ਦਾ ਪਤਾ ਹੁੰਦਾ ਹੈ । ਏਸ ਤਰ੍ਹਾਂ ਉਹੋ ਜਾਣਦੇ ਹਨ, ਹਰੀ ਦੇ ਵਿਛੋੜੇ ਦੀ ਪੀੜ ਨੂੰ, ਜਿਨ੍ਹਾਂ ਨੂੰ ਉਹ ਦਰਦ ਵਿਆਪ ਰਿਹਾ ਹੈ । ਮੈਂ ਐਸੀ ਬਿਰਹੋਂ ਦੀ ਪੀੜਾ ਵਾਲਿਆਂ ਤੋਂ ਵਾਰੀ ਘੋਲੀ ਜਾਵਾਂ ।

ਸੰਪ੍ਰਦਾ ਵਿਚ ਉਮਰਥਲ ਦਾ ਭਾਵ "ਅੰਦਰ ਦਾ ਫੋੜਾ" ਲਿਆ ਗਿਆ ਹੈ ।

[**ਸੰਸ. ਸਸੰਜ੍ ( ਮਰ੍ਮਨ੍ ),** ਸਰੀਰ ਦਾ ਉਹ ਨਾਜ਼ਕ ਭਾਗ ਜਿਥੇ ਚੋਟ ਲਗਣ ਨਾਲ ਬਹੁਤੀ ਪੀੜ ਹੁੰਦੀ ਹੈ ਜਾਂ ਇਕ ਦਮ ਮੌਤ ਹੋ ਜਾਂਦੀ ਹੈ ।
**ਸਸੰਸਥਲਮ੍ ( ਮਰ੍ਮਸ੍ਥਲਮ੍ ),** ਸਰੀਰ ਦੀ ਨਾਜ਼ਕ ਜਗ੍ਹਾ ।]

**ਉਮਰਾਵ,** ਉਮਰਾਵ । ੫੪੧ (ੳ)

**ਪਉੜੀ ॥**
**ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ**
**ਹਹਿ ਤਿਤਨੇ ਸਭਿ ਹਰਿ ਕੇ ਕੀਏ ॥ ... ॥ ੬ ॥**
ਬਿਲਾ. (ਵਾਰ) ਮਹਲਾ ੪, ਸਫ਼ਾ ੮੫੧

**ਭਾਵ** : ਜਿਤਨੇ ਵੀ ਪਾਤਸ਼ਾਹ, ਸ਼ਾਹ, ਰਾਜੇ, ਖਾਨ, **ਉਮਰਾਵ,** ਅਤੇ ਸਿਕਦਾਰ ਹਨ ਸਭ ਹਰੀ ਦੇ ਹੀ ਪੈਦਾ ਕੀਤੇ ਹੋਏ ਹਨ ।

**ਉਮਰਾਵ,** ਅਮੀਰ ਦਾ ਬਹੁਵਚਨ । ਵਿਸਥਾਰ ਲਈ ਵੇਖੋ (੫੪੨) ।
**ਸਿਕਦਾਰ,** "ਸ਼ਿਕਦਾਰ" ਸ਼ਬਦ ਤੁਗ਼ਲਕਾਂ ਦੇ ਵੇਲੇ ਹਿੰਦ ਵਿਚ ਪਰਚਲਤ ਸੀ (ਜ਼ਿਆ-ਉੱਦ-ਦੀਨ ਬਰਨੀ, **ਤਾਰੀਖ-ਏ-ਫ਼ੀਰੋਜ਼ਸ਼ਾਹੀ,** ਪੰਨਾ ੪੭੯, ਸ਼ਮਸ ਸੀਰਾਜ ਅਫੀਫ, **ਤਾਰੀਖ-ਏ-ਫ਼ੀਰੋਜ਼ਸ਼ਾਹੀ,** ਪੰਨਾ ੨੭੨) । ਇਹ ਇਕ ਪਰਗਨੇ (ਜਾਂ ਜ਼ਿਲੇ) ਦੇ ਮਾਲ ਅਫ਼ਸਰ ਦੀ ਪਦਵੀ ਹੁੰਦੀ ਸੀ । "ਸ਼ਿਕ" ਲਫਜ਼ ਦੇ ਅਰਥ ਹਨ "ਇਲਾਕਾ" । ਉਤਨੇ ਕੁ ਇਲਾਕੇ ਨੂੰ ਜੋ ਇਕ ਜ਼ਿਲੇ ਜਾਂ ਪਰਗਨੇ ਦੇ ਬਰਾਬਰ ਹੁੰਦਾ ਸੀ, 'ਸ਼ਿਕ' ਕਿਹਾ ਜਾਂਦਾ ਸੀ ।

ਸਮੇਂ ਨਾਲ "ਸ਼ਿਕਦਾਰ" ਦੇ ਅਧਿਕਾਰ ਹੌਲੇ ਹੌਲੇ ਵਧ ਗਏ ਸ਼ੇਰਸ਼ਾਹ ਸੂਰੀ ਦੇ ਵੇਲੇ (ਵੇਖੋ, ਅੱਬਾਸ ਖ਼ਾਨ ਸਰਵਾਨੀ, **ਤਾਰੀਖ-ਏ-ਸ਼ੇਰਸ਼ਾਹੀ**) ਹੋਰ ਅਧਿਕਾਰਾਂ ਤੋਂ ਇਲਾਵਾ ਫ਼ੌਜੀ ਅਧਿਕਾਰ ਵੀ ਨਾਲ ਸ਼ਾਮਿਲ ਕੀਤੇ ਗਏ । ਸ਼ਾਹੀ ਫ਼ਰਮਾਨਾਂ ਦੀ ਤਾਮੀਲ ਕਰਾਉਣੀ ਵੀ "ਸ਼ਿਕਦਾਰ" ਦੇ ਜ਼ਿੰਮੇ ਸੀ । ਮਾਮਲਾ ਉਗ੍ਰਾਹੁਣ ਵਿਚ ਵੀ ਇਸ ਦੀ ਆਪਣੀ ਵਖਰੀ ਜ਼ਿੰਮੇਵਾਰੀ ਵੀ ਸੀ, ਨਾਲ ਹੀ "ਆਮਿਲ" ਨੂੰ ਏਸ ਗੱਲ ਵਿਚ ਮਦਦ ਦੇਣੀ ਵੀ ਇਸੇ ਦੇ ਜ਼ਿੰਮੇ ਸੀ । "ਆਮਿਲ" ਉਸ ਵੇਲੇ ਇਲਾਕੇ ਦੀ ਦੀਵਾਨੀ ਅਮਲਦਾਰੀ ਦਾ ਹਾਕਮ ਹੁੰਦਾ ਸੀ । ਅਕਬਰ ਦੇ ਵੇਲੇ "ਸ਼ਿਕਦਾਰ" ਦਾ ਰੁਤਬਾ ਜ਼ਰਾ ਹੋਰ ਹੇਠਾਂ ਹੋ ਜਾਂਦਾ ਹੈ । ਇਸ ਦੀ ਹੈਸੀਅਤ ਸਹਾਇਕ ਮਾਲ ਅਫ਼ਸਰ ਦੀ ਰਹਿ ਜਾਂਦੀ ਹੈ । ਜੋ ਇਕ "ਕਰੋੜੀ" ਦੇ ਹੇਠ ਕੰਮ ਕਰਦਾ ਹੈ । "ਕਰੋੜੀ" ਤੋਂ ਮੁਰਾਦ ਉਸ "ਆਮਿਲ" ਦੀ ਹੁੰਦੀ ਸੀ ਜਿਸ ਦੇ ਅਧੀਨ ਇਤਨੀ ਜ਼ਮੀਨ ਹੁੰਦੀ ਸੀ ਜਿਸ ਦਾ ਮਹਿਸੂਲ ਇਕ ਕਰੋੜ ਦਾਮ ਹੁੰਦਾ ਸੀ । ਕਰੋੜ ਦਾਮ, ਰੁਪਏ ਦੇ ਲਿਹਾਜ਼ ਨਾਲ, ਕੋਈ ਢਾਈ ਲੱਖ ਰੁਪਏ ਦੀ ਹੈਸੀਅਤ ਦਾ ਹੁੰਦਾ ਸੀ । "ਸ਼ਿਕਦਾਰ", "ਕਰੋੜੀ" ਦੇ ਅਧੀਨ ਆਪਣੇ ਪਰਗਨੇ ਵਿਚ ਲਗਾਨਾਂ ਨੂੰ ਮੁਕੱਰਰ ਕਰਨ ਵਾਲਾ ਅਤੇ ਨਾਲ ਹੀ ਮਾਲਖ਼ਾਨੇ ਦਾ ਖ਼ਜ਼ਾਨਚੀ ਹੁੰਦਾ ਸੀ, ਅਠਾਰ੍ਹਵੀਂ ਸਦੀ ਵਿਚ 'ਸ਼ਿਕਦਾਰ' ਦੇ ਅਰਥ ਕੇਵਲ ਇਕ ਨੀਵੇਂ ਦਰਜੇ ਦੇ ਮਾਲ ਅਫ਼ਸਰ ਦੇ ਰਹਿ ਜਾਂਦੇ ਹਨ । ਅਜ ਕਲ੍ਹ ਇਹ ਸ਼ਬਦ ਵਰਤੋਂ ਵਿਚ ਨਹੀਂ ਹੈ ।

ਗੁਰੂ ਨਾਨਕ ਸਾਹਿਬ ਦੇ ਵਕਤ "ਸ਼ਿਕਦਾਰ" ਦੀ ਹੈਸੀਅਤ ਲਗ ਭਗ ਇਕ ਡਿਪਟੀ ਕਮਿਸ਼ਨਰ ਵਰਗੀ ਸੀ । ਉਨ੍ਹਾਂ ਦੇ ਲਾਗਲੇ ਸਮੇਂ ਵਿਚ ਹੀ ਬਹਿਲੋਲ ਲੋਦੀ ਨੇ ਹਰ ਪਰਗਨੇ ਵਿਚ ਇਕ ਇਕ "ਸ਼ਿਕਦਾਰ" ਮੁਕੱਰਰ ਕੀਤਾ ਸੀ । (ਨਿਜ਼ਾਮ-ਉੱਦ-ਦੀਨ, **ਤਬਕਾਤ-ਏ-ਅਕਬਰੀ**) । ਬਾਬਰ ਨੇ ਵੀ ਦਿੱਲੀ ਵਿਖੇ ਇਕ "ਸ਼ਿਕਦਾਰ" ਨਿਯੁਕਤ ਕੀਤਾ ਸੀ । (***Memoirs*, p.** 476) ।
[ਵੇਖੋ, ੫੪੨]

**ਉਮਰਾਵਹੁ,** ਹਾਕਮ । ੫੪੨

**ਉਮਰਾਵਹੁ ਆਗੈ ਝੇਰਾ ॥**
**ਮਿਲਿ ਰਾਜਨ ਰਾਮ ਨਿਬੇਰਾ ॥ ੧ ॥**

ਸੋਰਠਿ ਮਹਲਾ ੫–੫੧, ਸਫ਼ਾ ੬੨੧

**ਭਾਵ :** (ਸਰਕਾਰੀ) **ਹਾਕਮ** ਵੀ ਮੇਰਾ ਝਗੜਾ ਨਹੀਂ ਮੁਕਾ ਸਕੇ । ਕੇਵਲ ਰਾਜਾ ਰਾਮ (ਪ੍ਰਭੂ) ਨੂੰ ਮਿਲ ਕੇ ਮੇਰਾ ਨਿਬੇੜਾ ਹੋਇਆ (ਮੇਰੇ ਸੰਸੇ ਕੋਈ ਛੋਟੇ ਮੋਟੇ ਪੀਰ ਪੈਗ਼ੰਬਰ ਦੇਵੀ ਦੇਵਤੇ ਆਦਿਕ ਨਹੀਂ ਮੁਕਾ ਸਕੇ), ਕੇਵਲ ਵਾਹਿਗੁਰੂ ਤੋਂ ਸ਼ਾਂਤੀ ਪ੍ਰਾਪਤ ਹੋਈ ।

[ਅ. امرا ਅਮੀਰ ਦਾ ਬਹੁਵਚਨ ਉਮਰਾਅ, ਅਮੀਰ, ਹਾਕਮ, ਰਈਸ ।

**ਅਮੀਰ,** ਮੁਸਲਮਾਨੀ ਰਾਜ ਸਮੇਂ ਦੀ ਪ੍ਰਸ਼ਾਸਨ ਪ੍ਰਣਾਲੀ ਦਾ ਇਕ ਵਡਾ ਹਾਕਮ । ਇਸ ਦੀ ਪਦਵੀ ਨੂੰ ਵਾਇਸਰਾਏ (Viceroy) ਦੇ ਤੁਲ ਮੰਨਿਆ ਜਾਂਦਾ ਸੀ । ਵਧੇਰੇ ਕਰਕੇ ਇਸ ਪਦਵੀ ਉਤੇ ਰਾਜਕੁਮਾਰ ਜਾਂ ਸ਼ਾਹੀ ਖ਼ਾਨਦਾਨ ਨਾਲ ਸੰਬੰਧਤ ਪੁਰਸ਼ ਹੀ ਨਿਯੁਕਤ ਕੀਤੇ ਜਾਂਦੇ ਸਨ । ਮੁਗ਼ਲ ਬਾਦਸ਼ਾਹ ਅਕਬਰ ਦੇ ਸਮੇਂ ਅਮੀਰ ਇਕ ਹਜ਼ਾਰ ਫ਼ੌਜ ਦਾ ਜੰਗੀ ਅਫ਼ਸਰ ਹੁੰਦਾ ਸੀ । ਇਸ ਤੋਂ ਉਪਰ ਪਦ ਉਮਰਾ ਦਾ ਸੀ । ਉਮਰਾ ਚਾਹੇ ਬਹੁਵਚਨ ਹੈ ਪਰ ਇਸ ਪ੍ਰਕਾਰ ਦੀ ਵਰਤੋਂ ਵਿਚ ਇਕ ਵਚਨ ਸੀ । ਉਮਰਾ ਦਾ ਮਨਸਬ ਢਾਈ ਹਜ਼ਾਰ ਤਕ ਦਾ ਹੁੰਦਾ ਸੀ । ਇਸ ਤੋਂ ਉਪਰ ਦੇ ਦਰਜੇ ਅਮੀਰ-ਏ-ਆਜ਼ਮ ਅਤੇ ਅਮੀਰ-ਉਲ-ਉਮਰਾ ਹੁੰਦੇ ਸਨ । ਸਮੇਂ ਦੇ ਫੇਰ ਨਾਲ ਅਮੀਰ ਦਾ ਦਰਜਾ ਰਾਜ ਦਰਬਾਰ ਦੇ ਮੁਸਾਹਿਬਾਂ ਲਈ ਵਰਤਿਆ ਜਾਂਦਾ ਸੀ । ਅਜ ਕਲ ਧਨੀ ਪੁਰਖ ਨੂੰ ਅਮੀਰ ਕਿਹਾ ਜਾਂਦਾ ਹੈ । ਅਮੀਰ ਦੇ ਲਫ਼ਜ਼ੀ ਅਰਥ ਹਨ ਹੁਕਮ ਹਾਸਲ ਵਾਲਾ (ਅਮਰ = ਹੁਕਮ) ਏਸੇ ਕਰਕੇ ਇਸ ਦੇ ਅਰਥ ਬਾਦਸ਼ਾਹ ਦੇ ਵੀ ਹਨ, ਜੈਸੇ ਅਮੀਰ ਕਾਬਲ ।]

**ਉਮਰੇ,** ਅਮੀਰ ਲੋਕ, ਹਾਕਮ । ੫੪੩

**ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥**
**ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥**

ਸਿਰੀ. (ਅਸਟ.) ਮਹਲਾ ੧–੧੭, ਸਫ਼ਾ ੬੪

**ਭਾਵ :** ਸੁਲਤਾਨ, ਖ਼ਾਨ, ਸ਼ਾਹ, **ਹਾਕਮ,** ਕੂਚ ਕਰਕੇ ਚਲੇ ਗਏ, ਇਕ ਘੜੀ ਜਾਂ ਦੋ ਘੜੀਆਂ ਵਿਚ ਚਲ ਪੈਣਾ ਹੈ, ਹੇ ਦਿਲ ! ਘੜੀ ਦੋ ਘੜੀ ਦੀ ਵੀ ਗੱਲ ਨਹੀਂ, ਤੂੰ ਸਮਝ ਕਿ ਉਥੇ ਪਹੁੰਚਿਆ ਪਿਆ ਹੈਂ ।

[ਵੇਖੋ, ੫੪੨]

**ਉਮਰੇ,** ਅਮੀਰ, ਹਾਕਿਮ ਆਦਿਕ । ੫੪੪

**ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ ॥**
**ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ ॥੧॥**

ਸਾਰਗ ਮਹਲਾ ੫–੫੮, ਸਫ਼ਾ ੧੨੧੫

**ਭਾਵ :** ਝੂਠੇ ਹਨ ਰਾਜ, ਜੋਬਨ, **ਉਮਰੇ** (ਅਮੀਰ ਹਾਕਿਮ ਆਦਿਕ), ਮੀਰ ਮਲਕ ਅਤੇ ਖ਼ਾਨ । ਫੇਰ ਝੂਠੇ ਹਨ ਕਪੜੇ ਅਤੇ ਸੁਗੰਧੀਆਂ ਅਤੇ ਚਤੁਰਾਈ । ਝੂਠੇ ਹਨ ਭੋਜਨ ਪਾਨ (ਖਾਣੇ ਪੀਣੇ) ।

**ਮਤਲਬ :** ਸਾਰੀਆਂ ਵਸਤਾਂ ਅਹੰਕਾਰ ਵਧਾਉਂਦੀਆਂ ਹਨ, ਇਨ੍ਹਾਂ ਉਪਰ ਮਾਣ ਕਰਨਾ ਝੂਠਾ ਹੈ, ਕਿਸੇ ਵਿਚ ਸਥਿਰਤਾ ਨਹੀਂ ।

[ਵੇਖੋ, ੫੪੨]

**ਉਮਾਹੜਾ,** ਉਗਮਿਆ ਹੈ । ੫੪੫

**ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥**
**ਮਨਿ ਤਨਿ ਪਿਆਸ ਦਰਸਨ ਘਣੀ**
**ਕੋਈ ਆਣਿ ਮਿਲਾਵੈ ਮਾਇ ॥ ... ॥ ੮ ॥**

ਮਾਝ (ਬਾਰਹ.) ਮਹਲਾ ੫–੧, ਸਫ਼ਾ ੧੩੪–੩੫

**ਭਾਵ :** ਇਹ ਤੁਕਾਂ ਬਾਰਹ ਮਾਹਾ ਵਿਚੋਂ ਹਨ । ਅੱਸੂ ਦੇ ਮਹੀਨੇ ਨੂੰ ਸਾਹਮਣੇ ਰਖਕੇ ਅਲੰਕਾਰ ਬੱਧਾ ਹੈ । ਅੱਸੂ ਵਿਚ ਬਰਖਾ ਦੀ ਰੁੱਤ ਖ਼ਤਮ ਹੋ ਗਈ ਹੁੰਦੀ ਹੈ । ਬਾਹਰਲੇ ਪਾਣੀ ਦਾ ਬਹਾਉ ਮੁੱਕ ਚੁੱਕਾ ਹੁੰਦਾ ਹੈ । ਹੁਣ ਕੇਵਲ ਉਹ ਪਾਣੀ ਹੈ, ਜੋ ਨਿਰਮਲ ਰੂਪ ਵਿਚ ਧਰਤੀ ਦੇ ਅੰਦਰੋਂ ਫੁੱਟ ਕੇ ਸੋਮਿਆਂ ਥਾਣੀਂ ਬਾਹਰ ਆ ਰਿਹਾ ਹੈ । ਇਸ ਤਰ੍ਹਾਂ ਪ੍ਰੇਮ ਅੰਦਰੋਂ **ਉਗਮਿਆ ਹੈ,** ਕਿਸ ਤਰ੍ਹਾਂ ਹਰੀ ਨੂੰ ਜਾ ਮਿਲਾਂ ? ਮਨ ਤਨ ਵਿਚ ਦਰਸ਼ਨ ਦੀ ਸਿੱਕ ਬਹੁਤ ਹੈ, ਕੋਈ ਆ ਕੇ ਮਿਲਾ ਦੇਵੇ ।

[ਵੇਖੋ, ੫੪੬]

**ਉਮਾਹਾ,** ਉਤਸ਼ਾਹ । ੫੪੬

**ਦੀਨ ਦਇਆਲ ਹੋਹੁ ਜਨ ਊਪਰਿ**
**ਦੇਹੁ ਨਾਨਕ ਨਾਮੁ ਉਮਾਹਾ ਰਾਮ ॥ ੪ ॥**

ਜੈਤ. ਮਹਲਾ ੪–੧੧, ਸਫ਼ਾ ੬੯੯

**ਭਾਵ :** ਹੇ ਵਾਹਿਗੁਰੂ ! ਮੈਂ ਦੀਨ ਪਰ ਦਿਆਲ ਹੋ, ਆਪਣਾ ਨਾਮ (ਜਪਣ ਲਈ) **ਉਤਸ਼ਾਹ** ਬਖਸ਼ ।

**ਨੋਟ :** ਕਈ ਬੀੜਾਂ ਵਿਚ ਇਹ ਲਫ਼ਜ਼ ਇਸ ਤਰ੍ਹਾਂ ਲਿਖਿਆ ਹੈ, **ੳਮਾਹਾ** ।

[ਅ. اُمّ **(ਉੱਮ)**, ਮਾਂ, ਸ੍ਰੋਤ, ਮੁੱਢ, ਮੰਬਾ, ਚਸ਼ਮਾਂ ਆਦਿਕ । **ਮਰਹਟੀ,** ਤਮਾਸ਼ਾ **(ਉਮਾਸਾ),** ਉਛਾਲਾ, ਮਨੋਬ੍ਰਿਤੀਆ ਦਾ ਉਛਾਲਾ ।]

**ਉਮਾਹਾ,** ਓਮਾਹਾ, ਉਤਸ਼ਾਹ । ੫੪੭

**ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥**
**ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥ ੩ ॥**

ਬਿਹਾਗ. ਮਹਲਾ ੫–੩, ਸਫ਼ਾ ੫੪੩–੪੪

**ਭਾਵ :** (ਉਹ) ਸੰਤਾਂ ਦੀ ਚਰਨੀਂ ਲਗ ਕੇ, (ਸੰਤਾਂ) ਦੀ ਸ਼ਰਣ (ਵਿਚ, ਟਿਕ ਜਾਂਦੇ ਹਨ, ਜਿਸ ਕਰਕੇ) ਉਨ੍ਹਾਂ ਦੇ ਮਨ ਵਿਚ (ਨਾਮ ਜਪਣ ਦਾ) **ਉਤਸ਼ਾਹ** ਰਹਿੰਦਾ ਹੈ । ਜਿਨ੍ਹਾਂ (ਸੰਤਾਂ ਦੇ) ਪਲੇ ਨਾਮ ਹੈ, (ਜਗਿਆਸੂਆਂ ਨੂੰ ਨਾਮ ਦੀ ਪੂੰਜੀ ਦੇਣ ਲਈ) ਓਹੋ ਸੱਚੇ ਸ਼ਾਹ ਹਨ ।

[ਵੇਖੋ, ੫੪੬]

**ਉਮਾਹਿਓ,** ਉਮਾਹ ਅਰਥਾਤ ਚਾਉ ਨਾਲ ਭਰ ਜਾਂਦਾ ਹੈ, ਖ਼ੁਸ਼ ਹੁੰਦਾ ਹੈ । ੫੪੮

**ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥**

ਆਸਾ ਮਹਲਾ ੫–੧੨੫, ਸਫ਼ਾ ੪੦੨

**ਭਾਵ :** ਤੂੰ ਗੰਦੇ ਬਚਨ ਸੁਣਦਾ ਹੈਂ ਅਤੇ ਉਨ੍ਹਾਂ ਵਿਚ ਰੁਝ ਜਾਂਦਾ ਹੈਂ । ਹਰਿਨਾਮ ਲੈਣ ਵੇਲੇ ਆਲਸ ਕਰ ਜਾਂਦਾ ਹੈਂ । ਨਿੰਦਿਆ ਦੀਆਂ ਗੱਲਾਂ ਅਤੇ ਹੋਰ ਪਰਾਏ ਚਿੰਤਨ ਦੀਆਂ ਗੱਲਾਂ ਵਿਚ ਬੜੇ **ਚਾਉ ਨਾਲ ਭਰ ਜਾਂਦਾ ਹੈਂ ।** ਕੈਸੀ ਤੇਰੀ ਸਮਝ ਉਲਟ ਗਈ ਹੈ ?

[ਵੇਖੋ, ੫੪੬]

**ਉਮਾਪਤਿ,** ਸ਼ਿਵਜੀ । ੫੪੯

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥**
**ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥**

ਜੈਤ. ਰਵਿਦਾਸ–੧, ਸਫ਼ਾ ੭੧੦

**ਭਾਵ :** ਇੰਦਰ, **ਸ਼ਿਵਜੀ** ਅਤੇ ਬ੍ਰਹਮਾ ਆਦਿਕ ਦੇਵਤੇ ਕਾਮ ਵਸ ਪੈ ਗਏ (ਰਵਿਦਾਸ ਜੀ ਅਰਦਾਸ ਕਰਦੇ ਹਨ ਕਿ ਜਦੋਂ ਐਡੇ ਵੱਡੇ ਨਾ ਬਚ ਸਕੇ ਮੈਂ ਕਿਸ ਜੋਗ ਹਾਂ, ਮੈਨੂੰ ਇਨ੍ਹਾਂ ਦੂਤਾਂ ਤੋਂ ਬਚਾ ਲਵੋ) ।

**ਗੋਤਮ ਨਾਰਿ,** ਗੋਤਮ ਰਿਸ਼ੀ ਦੀ ਨਾਰੀ, ਅਹਿੱਲਿਆ ਜੋ ਸ੍ਰਾਪ-ਵਸ ਸਿਲਾ ਹੋਈ ।

**ਉਮਾਪਤਿ,** ਸ਼ਿਵਜੀ, ਜੋ ਮੋਹਣੀ ਅਵਤਾਰ ਵੇਖ ਕੇ, ਕਾਮ-ਵਸ ਉਸ ਦੇ ਮਗਰ ਗਿਆ, ਪਰ ਮੋਹਣੀ ਦੀ ਥਾਂ ਵਿਸ਼ਨੂੰ ਨੂੰ ਬੈਠਾ ਵੇਖ ਕੇ ਸ਼ਰਮਿੰਦਾ ਹੋਇਆ ।

**ਸੀਸੁ ਧਰਨਿ,** ਬ੍ਰਹਮਾ, ਜੋ ਮੰਦਭਾਵਨਾ ਨਾਲ, ਆਪਣੀ ਪੁੱਤ੍ਰੀ ਸਰਸ੍ਵਤੀ ਦੇ ਮਗਰ ਲੱਗਾ, ਚਾਰੋ ਦਿਸ਼ਾਂ ਵਿਚ ਤੱਕਣ ਲਈ ਚਾਰ ਮੂੰਹ ਬਣਾਏ ਤਦ ਉਹ ਆਕਾਸ਼ ਨੂੰ ਉੱਡੀ । ਬ੍ਰਹਮਾ ਨੇ ਪੰਜਵਾਂ ਸਿਰ ਆਕਾਸ਼ ਰੁਖੀ ਬਣਾਇਆ ਜੋ ਸ਼ਿਵਜੀ ਨੇ ਕ੍ਰੋਧਾਤੁਰ ਹੋ ਕੇ, ਕੱਟ ਦਿਤਾ ।

**ਸਹਸ ਭਗ ਗਾਂਮੀ,** ਪਰ ਇਸਤ੍ਰੀ ਗਮਨ ਕਰਨੇ ਵਾਲਾ ਇੰਦਰ, ਜਿਸ ਨੇ ਅਹਿੱਲਿਆ ਦਾ ਸਤ ਭੰਗ ਕੀਤਾ ਅਤੇ ਸ੍ਰਾਪ-ਵਸ ਹਜ਼ਾਰਾਂ ਭਗਾਂ ਦੇ ਨਿਸ਼ਾਨ ਵਾਲਾ ਹੋਇਆ ।

[**ਸੰਸ.** उमापतिः (**ਉਮਾਪਤਿ:**), ਸ਼ਿਵ ।]

**ਉਮੇਰੀਆ,** ਮੇਰੀ ਮੇਰੀ । ੫੪੯ (ੳ)

**ਮਿਥਨ ਮੋਹਰੀਆ ॥**
**ਅਨਕ ਉਮੇਰੀਆ ॥**
**ਵਿਚਿ ਘੂਮਨ ਘਿਰੀਆ ॥ ੨ ॥**

ਬਿਹਾਗ. ਮਹਲਾ ੫–੧, ਸਫ਼ਾ ੫੩੭

**ਭਾਵ :** (ਜੋ) ਝੂਠੇ ਮੋਹ ਵਾਲਾ ਹੈ (ਭਾਵ ਮੋਹ ਵਿਚ ਫਾਥਾ ਪਿਆ ਹੈ), (ਜੋ) ਓਪਰੀ ਨੂੰ **ਮੇਰੀ ਮੇਰੀ** ਕਰਨ ਵਾਲਾ ਹੈ । (ਉਹ ਜਾਣੋ) ਘੁੰਮਣ ਘੇਰੀ ਵਿਚ ਘਿਰਿਆ ਹੋਇਆ ਹੈ ।

(**ਸੰਥਯਾ,** ਸਫ਼ਾ ੩੩੪੬)

**ਨੋਟ :** ਇਸ ਤੁਕ ਦਾ ਪਾਠ ਇਸ ਤਰ੍ਹਾਂ ਵੀ ਕੀਤਾ ਜਾਂਦਾ ਹੈ :
**"ਅਨ ਕਉ ਮੇਰੀਆ"**

[ਪੰ. ਔਹ + ਮੇਰੀਆਂ ਦਾ ਸੰਖੇਪ ਰੂਪ ।]

**ਉਰ,** ਹਿਰਦਾ, ਮਨ । ੫੫੦

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥**

ਗਉੜੀ ਕਬੀਰ–੬੫, ਸਫ਼ਾ ੩੩੭–੩੮

**ਵੇਖੋ, ਉਸਾਸਾ (੩੧)**

[**ਸੰਸ.** उरस्, उरः (**ਉਰਸ੍, ਉਰ:**), ਛਾਤੀ ।]

**ਉਰ ਅੰਤਰਿ,** ਹਿਰਦੇ ਵਿਚ । ੫੫੧

**ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥**
**ਜਮ ਕੋ ਤ੍ਰਾਸ ਭਇਓ ਉਰ ਅੰਤਰਿ**
**ਸਰਨ ਗਹੀ ਕਿਰਪਾ ਨਿਧਿ ਤੇਰੀ ॥ ੧ ॥ ਰਹਾਉ ॥**

ਜੈਤ. ਮਹਲਾ ੯–੨, ਸਫ਼ਾ ੭੦੩

**ਭਾਵ :** ਹੇ ਹਰੀ ਜੀ, ਮੇਰੀ ਪਤ ਰਖ ਲਵੋ। ਜਮ ਦਾ ਡਰ ਮੇਰੇ **ਹਿਰਦੇ ਵਿਚ ਬੈਠ** ਗਿਆ ਹੈ। ਹੇ ਕਿਰਪਾਨਿਧ ! ਮੈਂ ਤੇਰੀ ਸ਼ਰਣ ਪਕੜੀ ਹੈ।
[ਵੇਖੋ, ੫੫੦]

**ਉਰ ਅੰਤਰਿ,** ਹਿਰਦੇ ਵਿਚ। ੫੫੨

**ਹਰਿ ਮਾਲਾ ਉਰ ਅੰਤਰਿ ਧਾਰੈ ॥**
**ਜਨਮ ਮਰਣ ਕਾ ਦੂਖੁ ਨਿਵਾਰੈ ॥ ੨ ॥**

ਆਸਾ ਮਹਲਾ ੫–੭੦, ਸਫ਼ਾ ੩੮੮

**ਭਾਵ :** ਜੋ ਮਨੁੱਖ ਹਰਿਨਾਮ ਦੀ ਮਾਲਾ **ਹਿਰਦੇ ਅੰਦਰ** ਧਾਰਨ ਕਰਦਾ ਹੈ (ਬਾਹਰ ਗਲੇ ਵਿਚ ਨਹੀਂ), ਉਹ ਜਨਮ ਮਰਨ ਦਾ ਦੁੱਖ ਦੂਰ ਕਰ ਲੈਂਦਾ ਹੈ।
[ਵੇਖੋ, ੫੫੦]

**ਉਰ ਹਾਰਿ,** ਹਿਰਦੇ ਵਿਚ ਧਾਰਨ ਕੀਤਾ ਹੈ। ੫੫੩

**ਸਾਂਤਿ ਸੂਖ ਅਰੁ ਅਨਦ ਘਨੇਰੇ**
**ਪ੍ਰੀਤਮ ਨਾਮੁ ਰਿਦੈ ਉਰਹਾਰਿ ॥ ੧ ॥**

ਬਿਲਾ. ਮਹਲਾ ੫–੧੧੧, ਸਫ਼ਾ ੮੨੬

**ਭਾਵ :** ਜਿਸ ਨੇ ਪ੍ਰੀਤਮ ਦਾ ਨਾਮ **ਹਿਰਦੇ ਵਿਚ ਧਾਰਨ ਕੀਤਾ ਹੈ,** ਉਸ ਦੇ ਅੰਦਰ ਸਾਂਤਿ, ਸੁਖ ਅਤੇ ਘਣੇ ਅਨੰਦ ਉਤਪੰਨ ਹੋ ਗਏ।
[ਵੇਖੋ, ੫੫੦]

**ਉਰ ਹਾਰੁ,** ਹਿਰਦੇ ਦਾ ਹਾਰ। ੫੫੪

**ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥**
**ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥ ... ॥ ੨ ॥**

ਆਸਾ (ਛੰਤ) ਮਹਲਾ ੫–੯, ਸਫ਼ਾ ੪੫੮

**ਭਾਵ :** ਜਦ ਤੋਂ ਆਪ ਸਹਾਈ ਹੋਏ, ਤਦ ਤੋਂ ਸੰਸਾਰ (ਜੋ ਭਵਜਲ ਸੀ), ਅੰਮ੍ਰਿਤ ਜਲ ਹੋ ਗਿਆ ਹੈ। ਜਦੋਂ ਰਾਮ ਨਾਮ **ਹਿਰਦੇ ਦਾ ਹਾਰ** ਬਣਿਆ, ਤਦੋਂ ਔਖੇ ਦਿਨ ਖ਼ਤਮ ਹੋ ਗਏ।
**ਬਨੁ,** ਜਲ।
[ਵੇਖੋ, ੫੫੦]

**ਉਰਧਾਰਿਓ,** ਹਿਰਦੇ ਵਿਚ ਵਸਾ ਲਿਆ। ੫੫੪ (ੳ)

**ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥**
**ਜਨ ਨਾਨਕ ਹਰਿ ਕਿਰਪਾ ਧਾਰੀ**
**ਉਰਧਾਰਿਓ ਨਾਮੁ ਹਰੇ ॥ ੪ ॥**

ਮਾਰੂ ਮਹਲਾ ੪–੧, ਸਫ਼ਾ ੯੯੫

**ਭਾਵ :** ਮੇਰਾ ਪ੍ਰਭੂ ਆਪਣੇ ਸੇਵਕ ਦੀ ਪੈਜ ਰਖਦਾ ਹੈ। ਜੋ ਉਸ ਦੀ ਸ਼ਰਣ ਪੈਂਦਾ ਹੈ ਉਹ ਉਧਰ ਜਾਂਦਾ ਹੈ। ਜਿਸ ਜਨ ਉਤੇ ਵਾਹਿਗੁਰੂ ਨੇ ਕਿਰਪਾ ਕੀਤੀ ਉਸ ਨੇ **ਹਿਰਦੇ ਵਿਚ ਵਸਾ ਲਿਆ** ਹਰੀ ਦਾ ਨਾਮ।
[ਵੇਖੋ, ੫੫੦]

**ਉਰਧਰਿਆ,** ਹਿਰਦੇ ਵਿਚ ਧਾਰਨ ਕੀਤਾ। ੫੫੪ (ਅ)

**ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ ॥**
**ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥ ੨ ॥**

ਰਾਮ. ਕਬੀਰ–੬, ਸਫ਼ਾ ੯੭੦

**ਭਾਵ :** ਇਨ੍ਹਾਂ ਤੁਕਾਂ ਦੇ ਅਰਥਾਂ ਬਾਰੇ ਕਾਫੀ ਮਤਭੇਦ ਹੈ। ਅਨੇਕਾਂ ਦਾਨੇ ਪੁਰਖਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਪਰਸਿੱਧ ਟੀਕਾਕਾਰਾਂ ਦੇ ਭਾਵ ਇਸ ਪ੍ਰਕਾਰ ਹਨ :

ਪੰਡਿਤ ਤਾਰਾ ਸਿੰਘ ਨਰੋਤਮ, **ਬਾਣੀ ਭਗਤਾਂ ਸਟੀਕ,** ਲਾਹੌਰ, ੧੯੦੭, ਭਾਗ ੨, ਸਫ਼ਾ ੧੮੯ :

ਕਹੀ ਵਾਰਤਾ ਸਪੱਸ਼ਟ ਕਰੇ ਭਵਰੁ ਇਤਿ ਪ੍ਰਬਲ ਪੁੰਨੋ ਕੇ ਪ੍ਰਤਾਪ ਸੇ ਜੋ ਕੋਈ ਜਿਗਯਾਸੂ ਜਨ ਭਵਰੁ ਪਰਮਾਤਮ ਰੂਪ ਪੁਸ਼ਪ ਕੇ ਰਸ, ਆਨੰਦ ਮੇ ਬੀਧਾ, ਸਰਬ ਕੋ ਅਸਾਰ ਜਾਨ ਕੇ ਖਚਤ ਹੂਆ ਹੈ ॥ ਅਰ ਖਚਤ ਹੋ ਕਰ ਤਾਕੀ ਪ੍ਰਾਪਤੀ ਕਾ ਉਪਾਯ ਜਾਨ ਕੇ ਸ੍ਵਾਸੋਂ ਮੇ ਬਾਰਹ ਪੂਰਕ ਕਾਲ ਮੇ ਦ੍ਵਾਦਸ ਵਾਰੀਓਂ ਸਬਦ ਉਚਾਰਤੇ ਨੇ ਲੇਕਰ ਚਿਤ ਮੇ ਪੂਰਕ ਪ੍ਰਣਾਯਾਮ ਸੇ ਧਾਰਣ ਕੀਆ ॥ ਵਾ ਤਾਂ ਸੇ ਭੀ ਬਢ ਕਰ ਸੋਰਹ ਮਧੇ ਪਵਨੁ ਝਕੋਰਿਆ, ਖੋੜਸ ਸ੍ਵਾਸੋਂ ਮੇਂ ਓ ਸਹਿਤ ਪਵਨ ਕੋ ਭਾਤਰ ਭਰਨੇ ਹੇਤ ਬਾਹਰ ਸੇ ਝਕੋਰਿਆ, ਹਿਲਾਇਆ ਹੈ ॥ ਉਸੀ ਮਹਾਤਮਾ ਪੁਰਖ ਕੋ ਆਕਾਸੇ, ਰਿਦੇ ਆਕਾਸ਼ ਮੇ ਵਾ ਦਸਮ ਦੁਆਰ ਰੂਪ ਆਕਾਸ ਮੇ ਪਰਮਾਤਮਾ ਕਾ ਲਾਭ ਰੂਪ ਫਲ ਫਰਿਆ, ਸੰਸਾਰ ਰੂਪ ਬਾੜੀ ਮੇ ਫਲਿਆ ਹੈ ॥ ਭਾਵ ਭਯਾ ਹੈ ॥ ਤਾਸੇ ਬਿਨਾ ਆਨ ਕੋ ਨਹੀਂ ਭਯਾ ॥ ਅਥਵਾ ਜਿਸ ਨੇ ਓਂ ਨਮੋ ਭਗਵਤੇ ਵਾਸੁਦੇਵਾਯ ਯਹ ਬਾਰਹ ਲੇ ਉਰ ਧਰਿਆ, ਦ੍ਵਾਦਸ ਅਖਜਰੋਂ ਵਾਲਾ ਮੰਤ੍ਰ ਲੇਕਰ ਚਿਤ ਮੇ ਧਾਰਣ ਕੀਆ ਹੈ ॥ ਤਥਾ ਸੋਰਹ ਮਧੇ, ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ਇਸ ਸੋਲਾ ਨਾਮ ਮੰਤ੍ਰ ਮੇ ਲੇਕਰ ਅਪਨੇ ਸ੍ਵਾਸੋਂ ਕੋ ਝਕੋਰਿਆ, ਡੋਬਿਆ ॥ ਭਾਵ ਸ਼ਨਾਨ ਕਰਾਇਆ ਹੈ ॥ ਤਿਸੀ ਪੁਰਖ ਨੇ ਆਕਾਸੇ, ਅਪਨੇ ਰਿਦੇ ਆਕਾਸ ਮੇ ਅਪਨਾ ਨਿਜ ਰੂਪ ਫਲ ਫਰਿਆ, ਪਕੜਿਆ ਹੈ ॥ ਭਾਵ ਪਾਇਆ ਹੈ ॥ ਆਨ ਨੇ ਨਹੀਂ ਪਾਯਾ ॥ ੨ ॥

**ਟੀਕਾ ਫ਼ਰੀਦਕੋਟ,** ਦੂਜੀ ਛਾਪ, ਪਟਿਆਲਾ, ੧੯੭੦, ਸਫ਼ਾ ੧੯੯੯—੨੦੦੦ :

ਜੋ ਕੋਈ ਏਕ ਭਵਰ ਵਿਰਲਾ ਜਗਜਾਸੂ ਹੈ ਸੋ ਪੋਹਪ ਅੰਤਹਕਰਣ ਵਾ ਕਰਮਾਦ ਮੈਂ ਜੋ ਰਸ ਰੂਪ ਚੇਤੰਨ ਹੈਂ ਤਿਸ ਮੈਂ (ਬੀਧਾ) ਮਿਲ ਰਹਿਆ ਹੈ ਬਾਰਹਿ ਅਖਰਾਂ ਕਾ ਮੰਤ੍ਰ ਲੈ ਕੇ ਰਿਦੇ ਮੈਂ ਧਰਿਆ ਹੈ ਸੁ ਅੱਖਰ ਕੌਣ ਹੈਂ । ਓਨਮੋ ਭਗਵਤੇ ਵਾਸਦੇਵਾਇ ਅਰ ਜਬ ਸੋਲਾਂ ਨਾਮ ਕਾ ਜੋ ਮੰਤ੍ਰ ਹੈ ॥ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ ॥ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ॥ ਤਿਸ ਮੈਂ ਸ੍ਵਾਸੋਂ ਕੋ ਝਕੋਰਿਆ ਅਰਥਾਤ ਸ੍ਵਾਸ ਸ੍ਵਾਸ ਜਪਿਆ ਹੈ ਤਬ ਚਿਦਾਕਾਸ ਰੂਪ ਫਲ ਫਲਿਆ ਹੈ ਅਰਥਾਤ ਸਾਖਯਾਤਕਾਰ ਹੂਆ ਹੈ ।

ਪ੍ਰੋਫ਼ੈਸਰ ਜੋਧ ਸਿੰਘ, **ਭਗਤੀ ਰਤਨਾਕਰ (ਭਗਤ ਬਾਣੀ ਸਟੀਕ)** ਦੂਜੀ ਛਾਪ, ਅੰਮ੍ਰਿਤਸਰ, ਸਫ਼ਾ ੨੫੨ :

ਇਕ ਜਗਜਾਸੂ ਰੂਪ ਭੌਰਾ ਫੁੱਲ ਦੀ ਸੁਗੰਧੀ ਪਰ ਮਸਤ ਹੋਯਾ ਹੈ ਓਹਨੇ ਬਾਰਾਂ ਮਾਤ੍ਰਾਂ ਪ੍ਰਯੰਤ ਪ੍ਰਾਨ ਅੰਦਰ ਖਿੱਚ ਉਨ੍ਹਾਂ ਨੂੰ ਰਿਦੇਕਮਲ ਵਿਚ ਧਾਰਨ ਕੀਤਾ । ਜਦੋਂ ਵਿਸ਼ੁੱਧੀ ਨਾਮ ਚੱਕ੍ਰ ਵਿਚ ਸ੍ਵਾਸਾਂ ਦੀ ਪਵਨ ਦਾ ਝੋਕਾ ਵੱਜਾ ਤਾਂ ਦਸਮ ਦਵਾਰ ਵਿਚ ਜਾ ਪਰਮਾਰੇ ।

ਪੰਡਿਤ ਨਰੈਣ ਸਿੰਘ, **ਭਗਤ ਬਾਣੀ ਸਟੀਕ,** ਦੂਜੀ ਛਾਪ, ੧੯੫੨, ਅੰਮ੍ਰਿਤਸਰ, ਸਫ਼ਾ ੩੩੩ :

(ਜੋ) ਇਕ (ਜਗਜਾਸੂ ਰੂਪ) ਭੌਰਾ (ਨਿਸਕਾਮ ਧਰਮ ਰੂਪ) ਫਲ ਦੇ ਰਸ (ਵਿਚ) ਵਿੰਨ੍ਹਿਆ (ਗਿਆ ਹੈ, ਅਤੇ ਫਿਰ ਉਸ ਨੇ) ਬਾਰਾਂ (ਵੇਰੀ ਓਅੰ ਸ਼ਬਦ) ਲੈ ਕੇ {ਉਰ} ਚਿਤ ਬ੍ਰਿਤੀ ਨੂੰ ਟਿਕਾਯਾ ਹੈ । (ਅਤੇ ਫਿਰ) ਸੋਲਾਂ (ਦਲ ਪਦਮ) ਵਿਚ ਸ੍ਵਾਸਾਂ ਨੂੰ ਝਕੋਰਿਆ ਹੈ, (ਅਰਥਾਤ ਮਧਮਾ ਬਾਣੀ ਵਿਚ ਓਅੰ ਦਾ ਸਿਮਰਨ ਕੀਤਾ ਹੈ ਉਸ ਨੂੰ) ਚਿਦਾਕਾਸ਼ (ਦੇ ਗਿਆਨ ਰੂਪ) ਫਲ ਫਲਿਆ ਹੈ ।

ਸੰਤ ਸੰਪੂਰਨ ਸਿੰਘ, **ਭਗਤ ਬਾਣੀ, ਮਰਮ ਬੋਧਨੀ ਟੀਕੇ ਸਹਤ, (ਭਾਗ ਪਹਿਲਾ)**, ਅੰਮ੍ਰਿਤਸਰ, ੧੯੪੦, ਸਫ਼ਾ ੩੦੪ :

ਭੌਰਾ (ਜੀਵ) (ਸਭ ਅੰਦਰ) ਇਕੋ ਹੀ **ਹੈ**, (ਪਰ) ਮਨੁੱਖ ਸਰੀਰ ਦੇ ਸੁਖਾਂ ਵਿਚ ਵਿੱਧਾ ਪਿਆ ਹੈ । ਬਾਰਾਂ (ਰਾਸੀ ਵਿਚ ਵਰਤਨਹਾਰੇ ਸੂਰਜ ਸਰੂਪੀ ਪ੍ਰਾਣ) ਨੂੰ, ਉਰ (ਰਿਦੇ) ਵਿਖੇ ਧਰਿਆ (ਟਿਕਾਯਾ ਹੋਯਾ ਹੈ ਰਚਨਹਾਰ ਨੇ) । (ਓਸ ਨੂੰ) ਸੋਰਹ ਪਵਨ ਮਧੇ ਝਕੋਰਿਆ (ਸੋਲਹ ਕਲਾਂਵਾਲੀ ਚੰਦ੍ਰਮਾ ਨਾਮੀ) ਅਪਾਨ ਪੌਣ ਵਿਚ ਝਕੋਲਿਆਂ (ਝਬੱਲਾ ਦਿੱਤਿਆਂ) ਭਾਵ-ਪ੍ਰਾਣ ਅਪਾਣ (ਵਾ-ਸ੍ਵਾਸ ਪ੍ਰਸ੍ਵਾਸ) ਗਤੀ ਨੂੰ ਇਕਸੁਰ ਵਰਤਾਇਆਂ, ਆਕਾਸ (ਦਸਮਦ੍ਵਾਰ) ਵਿਖੇ (ਐਸਾ ਅਭਯਾਸ ਇਹ) ਫਲ ਫਲਾ ਦਿੰਦਾ ਹੈ ।

**ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਪੋਥੀ ਤੀਜੀ, ਚੌਥੀ ਐਡੀਸ਼ਨ, ੧੯੬੪, ਅੰਮ੍ਰਿਤਸਰ, ਸਫ਼ਾ ੯੭੦ :

ਅਲੰਕਾਰ ਢੰਗ ਨਾਲ ਭਵਰ ਦੇ ਦ੍ਰਿਸ਼ਟਾਂਤ ਰਾਹੀਂ ਜੋਗੀ ਦੇ ਦਸਮ ਦੁਆਰ ਦੇ ਅਨੰਦ ਨੂੰ ਬਿਆਨ ਕੀਤਾ ਹੈ । ਬ੍ਰਹਮ ਰੂਪ ਫੁੱਲ ਦਾ ਰਸੀਆ ਭੌਰ-ਜੀਵ ਬਾਰਾਂ ਪੱਤੀਆਂ ਵਾਲੇ ਹਿਰਦੇ-ਕਮਲ ਵਿਚ ਟਿਕਿਆ ਤੇ ਫਿਰ ਪਵਨ (ਸੁਆਸਾਂ) ਨੂੰ ਸੋਲਾਂ ਪੱਤੀਆਂ ਵਾਲੇ ਦਸਮ ਦੁਆਰ (ਅਕਾਸ਼) ਵਿਚ ਲਿਜਾ ਕੇ ਅਨੰਦ ਮਾਣਿਆ, ਭਾਵ ਇਹ ਹੈ ਕਿ ਇਕਾਗਰਤਾ ਦੁਆਰਾ ਦਸਮ ਦੁਆਰ ਵਿਚ ਉਡਾਰੀਆਂ ਲਾਈਆਂ । ਫਰੁਹਰਿਆ = ਫੜਫੜਾਇਆ, ਖੰਭਾਂ ਨਾਲ ਫੜ ਫੜ ਕੀਤੀ, ਉਡਾਰੀ ਲਾਈ ।

ਪ੍ਰੋਫ਼ੈਸਰ ਸਾਹਿਬ ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,** ਪਹਿਲੀ ਵਾਰ, ਸਤਵੀਂ ਪੋਥੀ, ੧੯੬੪, ਜਲੰਧਰ, ਸਫ਼ਾ ੨੫੬ :

(ਜਿਵੇਂ) ਇਕ ਭੌਰਾ ਫੁੱਲ ਦੇ ਰਸ ਵਿਚ ਮਸਤ ਹੋ ਕੇ ਫੁੱਲ ਦੀਆਂ ਖਿੜੀਆਂ ਪੱਤੀਆਂ ਵਿਚ ਆਪਣੇ ਆਪ ਨੂੰ ਜਾ ਬੰਨ੍ਹਾਉਂਦਾ ਹੈ, (ਜਿਵੇਂ ਕੋਈ ਪੰਛੀ ਆਪਣੇ ਖੰਭਾਂ ਨਾਲ) ਹਵਾ ਨੂੰ ਹੁਲਾਰਾ ਦੇ ਕੇ ਆਕਾਸ਼ ਵਿਚ ਉੱਡਦਾ ਹੈ, ਤਿਵੇਂ ਉਹ ਗੁਰਮੁਖ ਨਾਮ-ਰਸ ਵਿਚ ਮਸਤ ਹੋ ਕੇ ਪੂਰਨ ਖਿੜਾਉ ਨੂੰ ਹਿਰਦੇ ਵਿਚ ਟਿਕਾਂਦਾ ਹੈ, ਤੇ ਸੱਚ-ਮੰਡਲ ਵਿਚ ਹੁਲਾਰਾ ਦੇ ਕੇ ਪ੍ਰਭੂ-ਚਰਨਾਂ ਵਿਚ ਉਡਾਰੀਆਂ ਲਾਂਦਾ ਹੈ ।

ਮਨਮੋਹਨ ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ (ਟੀਕਾ)**, ਅੰਮ੍ਰਿਤਸਰ, ੧੯੬੫, ਪਹਿਲੀ ਐਡੀਸ਼ਨ, ਜਿਲਦ ੬, ਸਫ਼ਾ ੩੧੮੩ :

ਬਾਰਾਂ ਪੰਖੜੀਆਂ ਵਾਲੇ ਫੁੱਲ ਦੇ ਅੰਮ੍ਰਿਤ ਨਾਲ ਵਿੰਨ੍ਹਿਆ ਹੋਇਆ, ਇਕ ਭੌਰਾ, ਇਸ ਦੇ ਅੰਦਰ ਆਪਣਾ ਮਨ ਜੋੜ ਲੈਂਦਾ ਹੈ । ਤਦ ਉਹ ਸੋਲਾਂ-ਪੰਖੜੀਆਂ ਵਾਲੇ ਆਸਮਾਨ ਵਿਚ ਆਪਣਾ ਸੁਆਸ ਚੜ੍ਹਾ ਲੈਂਦਾ ਹੈ ਅਤੇ ਓਥੇ ਖ਼ੁਸ਼ੀ ਵਿਚ ਆਪਣੇ ਪੰਖ ਮਾਰਦਾ ਹੈ ।

Dr. Gopal Singh, *Sri Guru-Granth Sahib,* Delhi, 1961, Vol III, p. 927 :

The God's Lover, like the black-bee in love with the sap of the flower, abideth first in the twelve-petalled Lotus of the heart,
And then holdeth he the breath in the sixteen-petalled sky, yea, the Tenth Door, and there 'flutters' he in Bliss.

**ਮਤਲਬ :** ਉਪਰ ਜਿਤਨੇ ਅਰਥ ਦਿਤੇ ਹਨ ਸਾਰੇ ਆਪੋ ਆਪਣੀ ਥਾਵੇਂ ਢੁਕਵੇਂ ਹਨ। ਤਾਤਪਰਜ ਸਾਰਿਆਂ ਦਾ ਦਸਮ ਦੁਆਰ ਦੀ ਪਹੁੰਚ ਹੈ। ਸਾਡਾ ਵਿਚਾਰ ਇਸ ਪ੍ਰਕਾਰ ਹੈ, ਜਿਸ ਨੂੰ ਸਰਲ ਕਰਕੇ ਦਰਸਾਇਆ ਹੈ :

ਉਪਨਿਸ਼ਦ ਵਿਚ ਪਰਮ ਤਤ ਤਕ ਪਹੁੰਚਣ ਦੇ ਦੋ ਮਾਰਗਾਂ ਦਾ ਜ਼ਿਕਰ ਹੈ, ਇਕ ਦਾ ਨਾਮ ਹੈ ਪਪੀਲਿਕਾ ਮਾਰਗ, ਦੂਜੇ ਦਾ ਬਿਹੰਗਮ ਮਾਰਗ। ਪਪੀਲਿਕਾ ਮਾਰਗ ਤੋਂ ਮੁਰਾਦ ਕੀੜੀਆਂ ਦਾ ਰਸਤਾ ਹੈ, ਬਿਹੰਗਮ ਮਾਰਗ ਤੋਂ ਭਾਵ ਪੰਖੇਰੂਆਂ ਦਾ ਰਾਹ ਹੈ। ਕੀੜੀਆਂ ਬੜੇ ਯਤਨ ਨਾਲ ਹੌਲੇ ਹੌਲੇ ਉਪਰ ਚੜ੍ਹਦੀਆਂ ਹਨ। ਪੰਖੇਰੂ ਉਡਾਰੀ ਮਾਰ ਕੇ ਉਪਰ ਪਹੁੰਚ ਜਾਂਦੇ ਹਨ। ਇਨ੍ਹਾਂ ਤੁਕਾਂ ਵਿਚ ਏਹੋ ਆਸ਼ਾ ਦਰਸਾਇਆ ਹੈ। 'ਭਵਰ' ਤੋਂ ਤਾਤਪਰਜ ਜੀਵ ਆਤਮਾ ਹੈ ਜਿਸ ਦਾ ਨਿਵਾਸ ਹਿਰਦੇ ਵਿਚ ਹੈ। ਹਿਰਦੇ–ਕਮਲ ਨੂੰ ਹੀ ਬਾਰਾਂ ਪੰਖੜੀਆਂ ਵਾਲਾ ਕਮਲ ਕਹਿੰਦੇ ਹਨ, ਜੀਵ ਨੇ ਇਥੋਂ ਉਠ ਕੇ ਦਸਮ ਦੁਆਰ ਦੇ ਗਗਨ ਮੰਡਲ ਵਿਚ ਪਹੁੰਚਣਾ ਹੈ। ਪਹੁੰਚਣ ਦੇ ਦੋ ਰਸਤੇ ਹਨ, ਇਕ ਹੈ ਕੁੰਡਲਨੀ ਨੂੰ ਜਗਾਉਣਾ, ਖਟ ਚੱਕਰਾਂ ਨੂੰ ਭੇਦਨ ਕਰਨਾ ਅਤੇ ਸੁਖਮਨਾ ਦੇ ਰਸਤੇ ਉਪਰ ਨੂੰ ਜਾਣਾ। ਦੂਸਰਾ ਹੈ ਪੰਖੇਰੂ ਉਡਾਰੀ ਨਾਲ ਉਪਰ ਪਹੁੰਚਣਾ। ਇਨ੍ਹਾਂ ਤੁਕਾਂ ਵਿਚ ਇਸ ਮਾਰਗ ਦਾ ਸੰਕੇਤ ਹੈ। ਗਗਨ ਮੰਡਲ ਵਿਚ ਚੰਦ੍ਰਮਾ ਹੈ ਜੋ ਸੋਲਾਂ ਕਲਾ ਸੰਪੂਰਣ ਹੈ। ਸੋ ਜੀਵ ਆਤਮਾ ਸੁਰਤਿ ਦੇ ਵਸੀਲੇ ਹਿਰਦੇ ਤੋਂ ਉਡਾਰੀ ਮਾਰ ਕੇ ਦਸਮ ਦੁਆਰ ਵਿਚ ਅਪੜਦਾ ਹੈ। ਇਸ ਗੱਲ ਦੀ ਪੁਸ਼ਟੀ ਸੰਤ ਗੁਲਾਲ ਸਾਹਿਬ ਦੀ ਇਸ ਤੁਕ ਤੋਂ ਮਿਲਦੀ ਹੈ :

**ਸੁਰਤ ਸੋਹਾਗਿਨ ਉੜੇ ਗਗਨ-ਮੁਖ, ਤਬ ਚੰਦਾ ਦਰਸਾਵੈ ॥੨॥**

(**ਗੁਲਾਲ ਸਾਹਿਬ ਕੀ ਬਾਣੀ**, ਬੇਲਵੇਡਿਯਰ ਪ੍ਰੈਸ, ੧੯੧੦, ਸਫ਼ਾ ੪੭)

ਤੁਕ ਵਿਚ ਜੋ 'ਸੋਰਹ' ਪਦ ਆਇਆ ਹੈ ਉਹ ਦਸਮ ਦੁਆਰ ਦੇ ਗਗਨ ਦਾ ਵਾਚਕ ਹੈ ਜਿਥੇ ਅੰਮ੍ਰਿਤ ਭਰਪੂਰ ਸੋਲ੍ਹਾ ਕਲਾ ਪੂਰਣ ਚੰਦ੍ਰਮਾ ਹੈ।

[ਵੇਖੋ, ੫੫੦]

**ਉਰਧਾਰੈ,** ਹਿਰਦੇ ਵਿਚ ਧਾਰਨ ਕਰੋ। ੫੫੪ (ੲ)

**ਬੇਦ ਪੁਰਾਣ ਸਾਸਤ੍ਰ ਬੀਚਾਰੈ ॥**
**ਏਕੰਕਾਰ ਨਾਮ ਉਰਧਾਰੈ ॥ ... ॥ ੨੦ ॥**

ਮਹਲਾ ੫ (ਗਾਥਾ), ਸਫ਼ਾ ੧੩੬੧

**ਭਾਵ :** ਵੇਦ, ਪੁਰਾਣ ਅਤੇ ਸ਼ਾਸਤ੍ਰ ਦਾ ਵਿਚਾਰ ਹੈ ਕਿ ਇਕ ਪ੍ਰਭੂ ਦੇ ਨਾਮ ਨੂੰ **ਹਿਰਦੇ ਵਿਚ ਧਾਰਨ ਕਰੋ।**

[ਵੇਖੋ, ੫੫੦]

**ਉਰਧਾਰਿ,** ਹਿਰਦੇ ਵਿਚ। ੫੫੫

**ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ**
**ਮਨਮੋਹਨ ਨਾਮੁ ਜਪੀਨੇ ॥**
**ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ**
**ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥ ੧ ॥**

ਧਨਾਸ. ਮਹਲਾ ੪–੭, ਸਫ਼ਾ ੬੬੮

**ਭਾਵ :** ਸੁਆਮੀ ਜੋ ਅਦ੍ਰਿਸ਼ਟ ਹੈ, ਅਗੋਚਰ ਹੈ, ਬੇਅੰਤ ਹੈ ਪੂਰੇ ਗੁਰੂ ਦੀ ਬਖ਼ਸ਼ਸ਼ ਦੁਆਰਾ ਪ੍ਰਗਟ ਹੁੰਦਾ ਹੈ। ਸਰਬ ਵਿਆਪਕ ਮਨਮੋਹਨ ਹਰੀ ਦੇ ਨਾਮ ਨੂੰ ਵਿਚਾਰ ਕੇ ਜਪੋ ਤਾਂ ਹੀ (ਇਹ ਨਾਮ) **ਹਿਰਦੇ ਵਿਚ** ਵਸਦਾ ਹੈ।

**ਅਦ੍ਰਿਸਟੁ,** ਨਾ ਦਿਸਣ ਵਾਲਾ।
**ਅਗੋਚਰੁ,** ਇੰਦ੍ਰੀਆਂ ਦੀ ਪਹੁੰਚ ਤੋਂ ਪਰੇ।
**ਅਪਰੰਪਰ,** ਬੇਅੰਤ।

[ਵੇਖੋ, ੫੫੦]

**ਉਰਧਾਰਿ,** ਹਿਰਦੇ ਵਿਚ ਧਾਰਨ ਕਰਕੇ। ੫੫੬

**ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥**
**ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰਧਾਰਿ ॥...॥੩॥**

ਸਿਰੀ. ਮਹਲਾ ੩–੩੪, ਸਫ਼ਾ ੨੬

**ਭਾਵ :** ਜੋ ਆਪਣੇ ਵਾਹਿਗੁਰੂ ਨੂੰ ਸੇਂਵਦੇ ਹਨ, ਉਹ ਸੰਸਾਰ ਵਿਚ ਵਿਰਲੇ ਹਨ, ਉਨ੍ਹਾਂ ਨੇ ਆਪਣੀ ਹਉਮੈ ਅਤੇ ਮਮਤਾ ਨੂੰ ਮਾਰ ਕੇ ਹਰੀ ਨੂੰ **ਹਿਰਦੇ ਵਿਚ ਧਾਰਨ ਕਰਕੇ** ਰੱਖਿਆ ਹੈ।

[ਵੇਖੋ, ੫੫੦]

**ਉਰਧਾਰਿ,** ਦਿਲ ਵਿਚ ਧਾਰ ਕੇ। ੫੫੭

**ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰਧਾਰਿ ॥**
**ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥ ੧ ॥**

ਸਿਰੀ. ਮਹਲਾ ੩–੫੬, ਸਫ਼ਾ ੩੫

**ਭਾਵ :** ਉਨ੍ਹਾਂ ਦੁਬਿਧਾ ਦੀ ਮੈਲ ਹਟਾ ਦਿਤੀ ਹੈ, ਹਰੀ ਨੂੰ **ਦਿਲ ਵਿਚ ਧਾਰ ਕੇ** ਰੱਖਿਆ ਹੈ, ਉਹ ਸੱਚ ਬੋਲਦੇ ਹਨ, ਉਨ੍ਹਾਂ ਦੇ ਮਨ ਵਿਚ ਸੱਚ ਵਸਦਾ ਹੈ, (ਉਨ੍ਹਾਂ ਦੇ ਇਰਾਦੇ ਨੇਕ ਹੁੰਦੇ ਹਨ), ਉਨ੍ਹਾਂ ਦਾ ਸੱਚੇ (ਪ੍ਰਭੂ) ਨਾਲ ਪਿਆਰ ਹੈ।

[ਵੇਖੋ, ੫੫੦]

**ਉਰਧਾਰਿ,** ਹਿਰਦੇ ਵਿਚ ਧਾਰਨ ਕਰ ਕੇ । ੫੫੮

**ਹਰਿ ਕਾ ਮਹਲੁ ਤਿਨੀ ਪਾਇਆ**
**ਜਿਨ ਹਉਮੈ ਵਿਚਹੁ ਮਾਰਿ ॥**
**ਨਾਨਕ ਗੁਰਮੁਖਿ ਮਿਲਿ ਰਹੇ**
**ਜਪਿ ਹਰਿ ਨਾਮਾ ਉਰਧਾਰਿ ॥ ੧੦ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੨

**ਭਾਵ :** ਹਰੀ ਦਾ ਮਹਿਲ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਦੂਰ ਕੀਤੀ ਹੈ । ਉਹ ਹਰੀ ਨੂੰ ਮਿਲੇ ਰਹਿੰਦੇ ਹਨ, ਉਸ ਦਾ ਨਾਮ ਜਪ ਕੇ ਅਤੇ ਉਸ ਨਾਮ ਨੂੰ **ਹਿਰਦੇ ਵਿਚ ਧਾਰਨ ਕਰਕੇ ।**
[ਵੇਖੋ, ੫੫੦]

**ਉਰਧਾਰੀ,** ਹਿਰਦੇ ਵਿਚ ਵਸਾ ਰੱਖਿਆ ਹੈ । ੫੫੯

**ਗਿਰਹੀ ਮਹਿ ਸਦਾ ਹਰਿ ਜਨ ਉਦਾਸੀ**
**ਗਿਆਨ ਤਤ ਬੀਚਾਰੀ ॥**
**ਸਤਿਗੁਰੁ ਸੇਵਿ ਸਦਾ ਸੁਖੁ ਪਾਇਆ**
**ਹਰਿ ਰਾਖਿਆ ਉਰਧਾਰੀ ॥ ੨ ॥**

ਸੋਰਠਿ ਮਹਲਾ ੩–੧, ਸਫ਼ਾ ੫੯੯–੬੦੦

**ਭਾਵ :** ਹਰਿਜਨ ਗ੍ਰਿਹਸਤ ਵਿਚ ਹੀ ਉਦਾਸੀ ਹਨ, ਉਹ ਤੱਤ-ਗਿਆਨ ਦੇ ਗਿਆਨੀ ਹਨ । ਉਨ੍ਹਾਂ ਨੇ ਸਤਿਗੁਰ ਦੀ ਸੇਵਾ ਕਰਕੇ ਸਦਾ ਸੁੱਖ ਪਾਇਆ ਹੈ, ਉਨ੍ਹਾਂ ਨੇ (ਸਦਾ) ਹਰੀ ਨੂੰ **ਹਿਰਦੇ ਵਿਚ ਧਾਰਨ ਕਰੀ ਰੱਖਿਆ ਹੈ ।**
[ਵੇਖੋ, ੫੫੦]

**ਉਰਧਾਰੀ,** ਹਿਰਦੇ ਨਾਲ ਰਖਾਂ,
ਸੀਨੇ ਵਿਚ ਧਾਰੀ ਰਖਾਂ । ੫੬੦

**ਚਰਨ ਕਮਲ ਹਿਰਦੈ ਉਰਧਾਰੀ ॥**
**ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥ ੨ ॥**

ਗਉੜੀ (ਗੁਆ.) ਮਹਲਾ ੫–੧੩੯, ਸਫ਼ਾ ੧੯੩

**ਭਾਵ :** ਮੈਂ ਚਰਨ ਕਮਲਾਂ ਨੂੰ ਹਿਰਦੇ ਨਾਲ **ਸੀਨੇ ਵਿਚ ਧਾਰੀ ਰਖਾਂ,** ਉਸ ਗੁਰੂ ਦੇ ਚਰਨ ਕਮਲਾਂ ਨੂੰ, ਜੋ ਮਨ, ਤਨ, ਧਨ ਅਤੇ ਪ੍ਰਾਣਾਂ ਦਾ ਆਧਾਰ ਹਨ ।
[ਵੇਖੋ, ੫੫੦]

**ਉਰਧਾਰੇ,** ਦਿਲ ਵਿਚ ਧਾਰਨ ਕਰੇ,
ਅੰਦਰ ਵਸਾਏ । ੫੬੧

**ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ**
**ਸੁਖ ਸਾਗਰੁ ਉਰਧਾਰੇ ॥**
**ਭਗਤਿ ਵਛਲੁ ਜਗ ਜੀਵਨੁ ਦਾਤਾ**
**ਮਤਿ ਗੁਰਮਤਿ ਹਰਿ ਨਿਸਤਾਰੇ ॥ ੩ ॥**

ਆਸਾ ਮਹਲਾ ੧–੧੬, ਸਫ਼ਾ ੩੫੩

**ਭਾਵ :** ਜੋ ਸੁੱਖ ਸਾਗਰ ਰੂਪੀ ਪਿਆਰੇ ਪ੍ਰੀਤਮ ਦੀ ਭਗਤੀ ਨੂੰ ਹਰਿਨਾਮ ਸਿਮਰਣ ਦੁਆਰਾ **ਹਿਰਦੇ ਵਿਚ ਵਸਾਏ,** ਤਾਂ ਐਸੇ ਗੁਰਮਤ ਬੁੱਧੀ ਵਾਲੇ ਨੂੰ ਹਰੀ ਤਾਰ ਲਵੇਗਾ, ਉਹ ਹਰੀ ਜੋ ਭਗਤ-ਵਛਲ ਹੈ ਅਤੇ ਜਗ-ਜੀਵਨ ਦਾਤਾ ਹੈ ।
[ਵੇਖੋ, ੫੫੦]

**ਉਰਧਾਰੇ,** ਅੰਦਰੋਂ ਧਾਰਨ ਕਰ ਕੇ । ੫੬੨

**ਚਰਨ ਕਮਲ ਉਰਧਾਰੇ ਚੀਤ ॥**
**ਚਿਰੁ ਜੀਵਨੁ ਚੇਤਨੁ ਨਿਤ ਨੀਤ ॥ ... ॥ ੨੩ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੨

**ਭਾਵ :** ਜਿਸ ਨੇ ਸਤਿਗੁਰੂ ਦੇ ਚਰਨ ਕਮਲਾਂ ਨੂੰ **ਅੰਦਰੋਂ ਧਾਰਨ ਕਰਕੇ** ਚਿਤ ਵਿਚ ਵਸਾ ਲਿਆ, ਉਹ ਚਿਰੰਜੀਵ (ਅਮਰ) ਹੋ ਜਾਂਦਾ ਹੈ ਅਤੇ ਸਦਾ ਸੁਚੇਤ (ਗਿਆਨਵਾਨ ਰਹਿੰਦਾ ਹੈ) ।
[ਵੇਖੋ, ੫੫੦]

**ਉਰਧਾਰੋ,** ਦਿਲ ਵਿਚ ਧਾਰਨ ਕਰੋ । ੫੬੨ (ੳ)

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ**
**ਤਾਕੋ ਜਸੁ ਉਰਧਾਰੋ ॥ ੧ ॥ ਰਹਾਉ ॥**

ਸੋਰਠਿ ਮਹਲਾ ੯–੪, ਸਫ਼ਾ ੬੩੨

**ਭਾਵ :** ਹੇ ਮਨ ਤੂੰ ਹੋਰ ਉਪਾਉ ਛਡ ਦੇ, ਕੇਵਲ ਇਕ ਉਪਾਉ ਸੋਚ, ਕਿ ਕਿਸ ਤਰ੍ਹਾਂ ਹਰੀ ਦੀ ਸ਼ਰਨ ਵਿਚ ਰਹਵੇਂ । ਜਿਸ ਹਰੀ ਨੂੰ ਸਿਮਰ ਕੇ ਗਨਕਾ ਤਰ ਗਈ ਉਸ ਦੇ ਜਸ ਨੂੰ **ਹਿਰਦੇ ਵਿਚ ਧਾਰਨ ਕਰੋ ।**

**ਗਨਕਾ,** ਗਨਕਾ ਦਾ ਅਰਥ ਹੈ ਵੇਸ਼ਿਆ ।

ਮਿਥਿਹਾਸਕ ਕਥਾ ਅਨੁਸਾਰ ਇਕ ਸਾਧੂ ਨੇ ਗਨਕਾ ਨੂੰ ਤੋਤਾ ਪੜ੍ਹਾਉਣ ਲਈ ਦਿਤਾ । ਤੋਤੇ ਨੂੰ 'ਹਰੀ ਹਰੀ' ਪੜ੍ਹਾਉਂਦਿਆਂ

ਗਨਕਾ ਦੀ ਆਪਣੀ ਬਿਰਤੀ ਹਰੀ ਰਟਨ ਦੇ ਨਾਮ ਵਿਚ ਲਗ ਗਈ ਜਿਸ ਨਾਲ ਉਸ ਦਾ ਉਧਾਰ ਹੋ ਗਿਆ ।

ਇਸ ਦ੍ਰਿਸ਼ਟਾਂਤ ਦਾ ਤਾਤਪਰਜ ਇਹ ਹੈ ਕਿ ਨਾਮ ਸਿਮਰਨ ਨਾਲ ਵੱਡੇ ਵੱਡੇ ਪਾਪੀ ਤਰ ਜਾਂਦੇ ਹਨ । ਗੁਰਵਾਕ ਹੈ :

**ਗਨਿਕਾ ਉਧਰੀ ਹਰਿ ਕਹੈ ਤੋਤ ॥ ... ॥ ੨ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

(ਵਿਸਥਾਰ ਲਈ ਵੇਖੋ, **ਗਨਕਾ** ।)

[ਵੇਖੋ, ੫੫੦]

**ਉਰਸਾ,** ਚਕਲਾ, ਨਿੱਕਾ ਜਿਹਾ ਚਕਲੇ ਵਰਗਾ ਪੱਥਰ ਦਾ ਗੋਲ ਟੁਕੜਾ ਜਿਸ ਪਰ ਚੰਦਨ ਕੇਸਰ ਆਦਿ ਰਗੜ ਲੈਂਦੇ ਹਨ । ੫੬੩

**ਤੇਰਾ ਨਾਮੁ ਕਰੀ ਚਨਣਾਠੀਆ**
**ਜੇ ਮਨੁ ਉਰਸਾ ਹੋਇ ॥ ... ॥ ੧ ॥**

ਗੂਜਰੀ ਮਹਲਾ ੧–੧, ਸਫ਼ਾ ੪੮੯

**ਭਾਵ :** ਜੇ ਮਨ **ਚਕਲਾ** ਹੋਵੇ (ਚੰਦਨ ਘਸਾਉਣ ਦਾ) ਤਾਂ ਮੈਂ ਤੇਰੇ ਨਾਮ ਨੂੰ ਚੰਦਨ ਦੀ ਲੱਕੜ ਬਣਾ ਕੇ (ਮਨ ਚਕਲੇ ਪਰ) ਘਸਾਵਾਂ (ਅੰਤਰ ਪੂਜਾ ਲਈ) ।

**ਚਨਣਾਠੀਆ,** ਚੰਦਨ ਦੀ ਲੱਕੜੀ ਦੇ ਟੁਕੜੇ ।

[**ਪੂਰਬੀ ਹਿੰਦੀ, ਹੁਰਸਾ (ਹੁਰਸਾ)**, ਚਕਲਾ ।]

**ਉਰਸਾ,** ਚਕਲਾ । ੫੬੪

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ**
**ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**
**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥**

ਧਨਾਸ. ਰਵਿਦਾਸ–੩, ਸਫ਼ਾ ੬੯੪

**ਭਾਵ :** ਤੇਰਾ ਨਾਮ ਹੀ ਆਸਨ ਹੈ, ਤੇਰਾ ਨਾਮ ਹੀ **ਚਕਲਾ ਹੈ,** ਤੇਰਾ ਨਾਮ ਹੀ ਕੇਸਰ ਹੈ, ਜਿਸ ਨੂੰ ਲੈ ਕੇ ਛਿੜਕਦਾ ਹਾਂ । ਤੇਰਾ ਨਾਮ ਹੀ ਪਾਣੀ ਹੈ, ਨਾਮ ਹੀ ਚੰਦਨ ਹੈ, ਏਸ ਨੂੰ ਘਸਾ ਕੇ, ਜੋ ਨਾਮ ਜਪਣ ਦੇ ਤੁਲ ਹੈ, ਐਸੇ ਨਾਮ ਰੂਪੀ ਘਸੇ ਚੰਦਨ ਨੂੰ, ਤੇਰੇ ਉਪਰ ਚੜ੍ਹਾਉਂਦਾ ਹਾਂ ।

[ਵੇਖੋ, ੫੬੩]

**ਉਰਹਿ,** ਸੀਨੇ ਨਾਲ, ਹਿਰਦੇ ਨਾਲ । ੫੬੫

**ਘਰ ਕੀ ਨਾਰਿ ਉਰਹਿ ਤਨ ਲਾਗੀ ॥**
**ਉਹ ਤਉ ਭੂਤੁ ਭੂਤੁ ਕਰਿ ਭਾਗੀ ॥ ੩ ॥**

ਸੂਹੀ ਰਵਿਦਾਸ–੩, ਸਫ਼ਾ ੭੯੪

**ਵੇਖੋ, ਉਹ (੩੭) ।**

[ਵੇਖੋ, ੫੫੦]

**ਉਰਕਟ,** ਮਾਸ । ੫੬੬

**ਇਕਤੁ ਪਤਰਿ ਭਰਿ ਉਰਕਟ ਕੁਰਕਟ**
**ਇਕਤੁ ਪਤਰਿ ਭਰਿ ਪਾਨੀ ॥**
**ਆਸਿ ਪਾਸਿ ਪੰਚ ਜੋਗੀ ਆ ਬੈਠੇ**
**ਬੀਚਿ ਨਕਟ ਦੇ ਰਾਨੀ ॥ ੧ ॥**

ਆਸਾ ਕਬੀਰ–੪, ਸਫ਼ਾ ੪੭੬

**ਭਾਵ : ਸੰਬਤਜਾ ਪੋਥੀ** ਵਿਚ ਇਨ੍ਹਾਂ ਤੁਕਾਂ ਦੇ ਅਰਥਾਂ ਨੂੰ ਇਕ ਰੂਪਕ ਵਿਚ ਦਰਸਾਇਆ ਹੈ, ਜੋ ਇਸ ਤਰ੍ਹਾਂ ਹੈ :

"ਇਕ ਭਾਂਡੇ ਵਿਚ ਕੂੜਾ ਕਰਕਟ (ਭਾਵ ਸਰੀਰ ਭਾਂਡੇ ਵਿਚ ਮਿੱਝ **ਮਾਸ** ਲਹੂ ਆਦਿ) ਭਰਿਆ ਹੈ, ਇਕ ਭਾਂਡੇ ਵਿਚ ਪਾਣੀ ਭਰਿਆ ਹੈ, (ਮਨ ਰੂਪੀ ਭਾਂਡੇ ਵਿਚ ਸੰਕਲਪ ਵਿਕਲਪ ਰੂਪੀ ਪਾਣੀ ਹੈ) । ਕੋਲ ਕੋਲ ਬੈਠੇ ਹਨ ਪੰਜ ਜੋਗੀ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ), ਵਿਚਕਾਰ (ਬੈਠੀ ਹੈ) ਨੱਕ ਕੱਟੀ ਰਾਣੀ (ਭਾਵ ਮਾਯਾ) ।" (ਪੰਨਾ ੨੯੪੪)

'ਉਰਕਟ' ਦੇ ਅਰਥ ਇਸ ਪ੍ਰਕਾਰ ਵੀ ਕੀਤੇ ਗਏ ਹਨ :

(੧) ਫੁੱਲ (ਸੰਪ੍ਰਦਾ) ।
(੨) ਸੀਨੇ ਦਾ ਮਾਸ । **(ਕੋਸ਼ ਸੁਸਾਇਟੀ)**
(੩) ਅਰੰਕ੍ਰਿਤ, ਤਿਆਰ ਕੀਤਾ, ਪਕਾਇਆ, ਰਿੰਨ੍ਹਿਆ **(ਗੁਰਸ਼ਬਦ ਰਤਨਾਕਰ)** ।
(੪) ਭੇਡ ਦੀ ਰਾਨ (ਭਾਈ ਜੋਧ ਸਿੰਘ, **ਭਗਤ ਬਾਣੀ,** ਸਫ਼ਾ ੧੦੬) ।

[**ਸੰਸ.** ਤਰ : **(ਉਰ:)**, ਭੇਡ ।]

**ਉਰਛੇ,** ਹਿਰਦੇ ਵਿਚ, ਮਨ ਵਿਚ । ੫੬੭

**ਜਾਤਿ ਅਜਾਤਿ ਕੋਈ ਪ੍ਰਭ ਧਿਆਵੈ**
**ਸਭਿ ਪੂਰੇ ਮਾਨਸ ਤਿਨਛੇ ॥**
**ਸੇ ਧੰਨਿ ਵਡੇ ਵਡ ਪੂਰੇ ਹਰਿ ਜਨ**
**ਜਿਨ ਹਰਿ ਧਾਰਿਓ ਹਰਿ ਉਰਛੇ ॥ ੩ ॥**

ਬਸੰਤੁ (ਹਿੰਡੋਲ) ਮਹਲਾ ੪–੪, ਸਫ਼ਾ ੧੧੭੮

**ਭਾਵ :** ਚਾਹੇ ਕੋਈ ਉੱਚੀ ਜਾਤ ਵਿਚੋਂ ਹੋਵੇ, ਚਾਹੇ ਕੋਈ ਅਜਾਤ ਹੋਵੇ, ਜੋ ਵੀ ਪ੍ਰਭੂ ਨੂੰ ਧਿਆਉਂਦਾ ਹੈ, ਉਨ੍ਹਾਂ ਦੀਆਂ ਸਾਰੀਆਂ ਮਨਸ਼ਾਂ ਪੂਰੀਆਂ ਹੋ ਜਾਂਦੀਆਂ ਹਨ । ਉਹ ਧੰਨ ਹਨ, ਉਹ ਵੱਡਿਆਂ ਤੋਂ ਵੱਡੇ ਹਨ, ਉਹ ਪੂਰੇ ਹਨ, ਜਿਨ੍ਹਾਂ ਨੇ ਹਰੀ ਨੂੰ ਅਪਣੇ **ਹਿਰਦੇ ਵਿਚ** ਧਾਰਨ ਕਰ ਲੀਤਾ ਹੈ ।
[ਵੇਖੋ, ੫੫੦]

**ਉਰਝਾਇ,** ਉਲਝੇ । ੫੬੮

**ਤਟਿ ਤੀਰਥਿ ਨਹੀ ਮਨੁ ਪਤੀਆਇ ॥**
**ਚਾਰ ਅਚਾਰ ਰਹੇ ਉਰਝਾਇ ॥ ੨ ॥**

ਗਉੜੀ ਕਬੀਰ–੯, ਸਫ਼ਾ ੩੨੫

**ਭਾਵ :** ਤੀਰਥ ਦੇ ਤਟ ਉਤੇ ਵੀ ਮਨ ਨਹੀਂ ਪਤੀਜਦਾ । ਜੋ ਚਾਰ ਅਚਾਰ ਵਿਚ ਲਗੇ ਉਹ ਕਰਮ ਕਾਂਡ ਦੇ ਵਿਧੀ ਨਿਸ਼ੇਧ ਦੀਆਂ ਗੱਲਾਂ ਵਿਚ ਹੀ **ਉਲਝੇ** ਰਹਿੰਦੇ ਹਨ, (ਨਿਰਭਉ ਪਦ ਪ੍ਰਾਪਤ ਨਹੀਂ ਹੁੰਦਾ) ।
[ਵੇਖੋ, ੫੭੦]

**ਉਰਝਾਇ,** ਉਲਝਣਾਂ ਵਿਚ । ੫੬੯

**ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥**
**ਜਤਨ ਕਰਉ ਉਰਝਾਇ ਪਰੇਵੈ ॥ ੧ ॥ ਰਹਾਉ ॥**

ਆਸਾ ਮਹਲਾ ੫–੪, ਸਫ਼ਾ ੩੭੧

**ਭਾਵ :** (ਮਾਇਆ) ਘਰ ਦੀ ਮਾਲਕ ਬਣ ਕੇ ਬੈਠੀ ਹੈ, ਘਰ ਵਿਚ ਵੱਸਣ ਨਹੀਂ ਦੇਂਦੀ, ਜੇ ਕੋਈ ਜਤਨ ਕਰਾਂ ਤਾਂ **ਉਲਝਣਾਂ ਵਿਚ** ਪਾ ਦੇਂਦੀ ਹੈ ।

**ਮਤਲਬ :** ਮਨੁੱਖਾ ਜਨਮ ਮਿਲਿਆ ਸੀ ਪਰਮਾਰਥ ਸਿੱਧ ਕਰਨ ਲਈ, ਪਰ ਇਸ ਵਿਚ ਵਿਘਨ ਪੈਂਦੇ ਹਨ । ਜਨਮ ਲਈ ਜ਼ਰੂਰੀ ਸੀ ਕਿ ਦੇਹ ਧਾਰਨ ਕੀਤੀ ਜਾਵੇ । ਦੇਹ ਮਾਇਕ ਚੀਜ਼ਾਂ ਦੀ ਬਣੀ ਹੋਈ ਹੈ । ਮਨੁੱਖ ਦੀ ਕਾਇਆਂ ਹੈ ਹੀ ਸਾਰੀ ਮਾਇਆ ਸਰੂਪ । ਸੋ ਇਸ ਕਾਇਆਂ ਦੀਆਂ ਰੁਚੀਆਂ ਮਾਇਕ ਉਲਝਣਾਂ ਪੈਦਾ ਕਰਦੀਆਂ ਰਹਿੰਦੀਆਂ ਹਨ । ਕਾਇਆਂ ਮਿਲੀ ਤਾਂ ਸੀ ਜਨਮ ਸਫ਼ਲ ਕਰਨ ਲਈ, ਪਰ ਮਾਇਆ ਤੋਂ ਉਪਜੇ ਸੰਸਕਾਰ ਪੁਰਖ ਨੂੰ ਆਪਣੇ ਨਿਜ-ਸਰੂਪ ਵਿਚ ਟਿਕਣ ਨਹੀਂ ਦੇਂਦੇ । ਜੋ ਮਾਇਆ ਪਰਮਾਰਥ ਸਿਧੀ ਲਈ ਸਾਧਨ ਰੂਪ ਹੋਣੀ ਸੀ ਉਹ ਵਿਘਨਕਾਰੀ ਹੋ ਗਈ ਹੈ ।
[ਵੇਖੋ, ੫੭੦]

**ਉਰਝਾਇਓ,** ਫਸ ਗਿਆ ਹੈ, ਰਚ ਗਿਆ ਹੈ, ਬੰਦ ਹੋ ਗਿਆ ਹੈ । ੫੭੦

**ਅਬ ਮੇਰੋ ਠਾਕੁਰ ਸਿਉ ਮਨੁ ਲੀਨਾ ॥**
**ਪ੍ਰਾਨ ਦਾਨੁ ਗੁਰਿ ਪੂਰੈ ਦੀਆ**
**ਉਰਝਾਇਓ ਜਿਉ ਜਲ ਮੀਨਾ ॥ ੧ ॥ ਰਹਾਉ ॥**

ਸਾਰਗ ਮਹਲਾ ੫–੩੩, ਸਫ਼ਾ ੧੨੧੦–੧੧

**ਭਾਵ :** ਹੁਣ ਮੇਰਾ ਮਨ ਠਾਕੁਰ ਵਿਚ ਲੀਨ ਰਹਿੰਦਾ ਹੈ । ਪੂਰੇ ਗੁਰੂ ਨੇ ਪ੍ਰਾਣ ਦਾਨ ਦਿਤੇ ਹਨ, (ਅਧਿਆਤਮਕ ਜੀਵਨ ਨੂੰ ਅਨੁਪ੍ਰਾਣਿਤ ਕੀਤਾ ਹੈ), ਮੇਰਾ ਮਨ ਠਾਕੁਰ ਵਿਚ ਇਸ ਤਰ੍ਹਾਂ **ਰਚ ਗਿਆ ਹੈ**, ਜਿਸ ਤਰ੍ਹਾਂ ਮੱਛੀ ਪਾਣੀ ਨਾਲ ।

[**ਸੰਸ.** उप + √ **रुध्** (**ਉਪ** + √ **ਰੁਧ੍**), उपरोधः (**ਉਪਰੋਧ**:), ਰੁਕਾਵਟ ।
**ਪ੍ਰਾ.** **उवरुज्झ** (**ਉਅਰੁਜ਼ਝ**), **उवरुज्झ** (**ਉਵਰੁਜ਼ਝ**), ਰੋਕਣਾ, ਅੜਚਣ ਪਾਉਣਾ, ਫਸਾਉਣਾ ।]

**ਉਰਝਾਇਓ,** ਰਚ ਗਿਆ । ੫੭੧

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ**
**ਮਾਣਸ ਜਨਮੁ ਸੰਜੋਗਿ ਪਾਇਆ ॥**
**ਤਾ ਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ**
**ਕਰਿ ਕਿਰਪਾ ਮੇਲਹੁ ਹਰਿ ਰਾਇਆ ॥ ੧ ॥**

ਧਨਾਸ. (ਅਸਟ.) ਮਹਲਾ ੫–੩, ਸਫ਼ਾ ੬੮੬

**ਭਾਵ :** ਜਿਸ ਜਿਸ ਜੂਨ ਵਿਚ ਜੋ ਆਇਆ, ਉਹ ਉਸੇ ਜੂਨ ਵਿਚ ਹੀ **ਰਚ ਗਿਆ** । ਮਨੁੱਖਾ ਜਨਮ ਕਿਸੇ ਨੂੰ ਸੰਜੋਗਾਂ ਨਾਲ ਮਿਲਦਾ ਹੈ, ਹੇ ਸਾਧ, ਤੇਰੀ ਹੀ ਓਟ ਤੱਕੀ ਹੈ, ਹੱਥ ਦੇ ਕੇ ਰਖ ਲਵੋ ਕਿਰਪਾ ਕਰਕੇ ਮੈਨੂੰ ਮਿਲਾ ਦਿਓ ਹਰਿ ਰਾਇ (ਪ੍ਰਭੂ) ਨਾਲ ।
[ਵੇਖੋ, ੫੭੦]

**ਉਰਝਾਇਓ,** ਫਸ ਗਿਆ ਹੈ । ੫੭੨

**ਭੂਲਿਓ ਮਨੁ ਮਾਇਆ ਉਰਝਾਇਓ ॥**
**ਜੋ ਜੋ ਕਰਮ ਕੀਓ ਲਾਲਚ ਲਗਿ**
**ਤਿਹ ਤਿਹ ਆਪੁ ਬੰਧਾਇਓ ॥ ੧ ॥ ਰਹਾਉ ॥**

ਜੈਤ. ਮਹਲਾ ੯–੧, ਸਫ਼ਾ ੭੦੨

**ਭਾਵ :** ਭੁੱਲਾ ਮਨ ਮਾਇਆ ਵਿਚ **ਫਸ ਗਿਆ ਹੈ** । ਜੋ ਜੋ ਕਰਮ ਲਾਲਚ ਵਿਚ ਲਗ ਕੇ ਕੀਤੇ ਹਨ ਓਹੋ ਕਰਮ ਜਾਲ ਬਣੇ ਹਨ ਜਿਸ ਵਿਚ ਆਪਾ ਹੋਰ ਫਸ ਗਿਆ ਹੈ ।
[ਵੇਖੋ, ੫੭੦]

**ਉਰਝਾਈ,** ਉਲਝੀ ਹੋਈ । ੫੭੩

**ਛੋਡੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥**
**ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥**

ਗਉੜੀ ਕਬੀਰ–੫੪, ਸਫ਼ਾ ੩੩੫

**ਭਾਵ :** ਨਲਕੀ ਖ਼ਾਲੀ ਰਹਿ ਗਈ ਹੈ, ਧਾਗਾ ਨਹੀਂ ਚਲਦਾ (ਪ੍ਰਾਣ ਵਾਯੂ ਦੀ ਨਾੜੀ ਖ਼ਾਲੀ ਰਹਿ ਗਈ ਹੈ ਏਸ ਵਿਚ ਸੁਆਸ ਠੀਕ ਨਹੀਂ ਚਲ ਰਿਹਾ) ਤਾਣੀ ਦੇ ਨਿਖੜੇ ਹੋਏ ਧਾਗੇ **ਉਲਝ ਗਏ ਹਨ।** ਹੇ ਬਪੁੜੀ ਮਤਿ ਤੂੰ ਹੋਰ ਪਸਾਰੇ ਛਡ ਕੇ ਆਪਣੇ ਟਿਕਾਣੇ ਟਿਕ ਜਾ । ਕਬੀਰ ਤੈਨੂੰ ਸਮਝਾ ਕੇ ਕਹਿ ਰਿਹਾ ਹੈ ।

**ਨਤਰ,** ਨਿਖੜੇ ਹੋਏ ਧਾਗੇ ।

[ਵੇਖੋ, ੫੭੦]

**ਉਰਝਾਵਹਿ,** ਰੁੱਝ ਜਾਂਦਾ ਹੈ । ੫੭੪

**ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥**

ਆਸਾ ਮਹਲਾ ੫–੧੨੫, ਸਫ਼ਾ ੪੦੨

**ਵੇਖੋ, ਉਮਾਹਿਓ (੫੪੮)**

[ਵੇਖੋ, ੫੭੦]

**ਉਰਝਿ,** ਉਲਟਣਾ, ਫਸਣਾ, ਉਲਝੀ । ੫੭੫

**ਸੰਗੀ ਜੋਗੀ ਨਾਰਿ ਲਪਟਾਣੀ ॥**
**ਉਰਝਿ ਰਹੀ ਰੰਗ ਰਸ ਮਾਣੀ ॥**
**ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥ ੧ ॥**

ਮਾਰੂ (ਸੋਲਹੇ) ਮਹਲਾ ੫–੨, ਸਫ਼ਾ ੧੦੭੨

**ਭਾਵ :** ਜੀਵ-ਆਤਮਾ ਇਕ ਜੋਗੀ ਹੈ, ਇਹ ਆਪਣੇ ਸ਼ੁੱਧ ਸਰੂਪ ਵਿਚ ਅਸੰਗ ਹੈ । ਪਰ ਸੰਗੀ ਬਣ ਜਾਂਦਾ ਹੈ । ਇਸ ਦੇ ਨਾਲ ਇਕ ਨਾਰੀ ਚੰਬੜ ਜਾਂਦੀ ਹੈ । ਇਹ ਨਾਰੀ ਇਸ ਦੀ ਦੇਹ ਹੈ । ਇਕ **ਉਲਝੀ** ਹੋਈ ਅਵਸਥਾ ਪੈਦਾ ਹੋ ਜਾਂਦੀ ਹੈ, ਰੰਗ ਰਸ ਮਾਣਨ ਵਾਲੀ । ਭਾਗਾਂ ਦੇ ਸੰਜੋਗ ਕਰਕੇ (ਇਹ ਦੋਵੇ, ਜੀਵ ਅਤੇ ਦੇਹੀ) ਇਕੱਠੇ ਆ ਹੁੰਦੇ ਹਨ । (ਫਿਰ) ਰਲ ਕੇ ਭੋਗ ਬਿਲਾਸ ਕਰਦੇ ਹਨ ।

**ਜੋਗੀ,** ਸੰਸਾਰਕ ਪਿਆਰ ਤੋਂ ਨਿਰਲੇਪ ਰਹਿ ਕੇ ਰਮਦੇ ਰਹਿੰਦੇ ਹਨ, ਇਸ ਕਰਕੇ ਜੀਵ ਨੂੰ ਜੋਗੀ ਕਿਹਾ ਹੈ । ਇਕ ਦੇਹੀ ਛੱਡ ਕੇ ਹੋਰ ਦੇਹੀ ਵਿਚ ਫਿਰਦਾ ਰਹਿੰਦਾ ਹੈ ।

**ਕਿਰਤ,** ਕੀਤੇ ਹੋਏ ਕਰਮਾਂ ਦੁਆਰਾ ਬਣੇ ਭਾਗ ਨਾਲ । ਪਿਛਲੀਆਂ ਕਰਮ-ਲੀਹਾਂ ਅਨੁਸਾਰ ਬਣੇ ਸੁਭਾਵ ਦੁਆਰਾ ।

[ਵੇਖੋ, ੫੭੦]

**ਉਰਝਿ,** ਫਸਿਆ । ੫੭੬

**ਕਨਿਕ ਕਾਮਿਨੀ ਸੇਜ ਸੋਹਨੀ**
**ਛੋਡਿ ਖਿਨੈ ਮਹਿ ਜਾਵਤ ਹੇ ॥**
**ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ**
**ਬਿਖੈ ਠਗਉਰੀ ਖਾਵਤ ਹੇ ॥ ੧ ॥**

ਬਿਲਾ. ਮਹਲਾ ੫–੮੮, ਸਫ਼ਾ ੮੨੧

**ਭਾਵ :** ਕਨਿਕ (ਸੋਨਾ, ਧਨ ਪਦਾਰਥ) ਖਿਨ ਵਿਚ ਛੱਡ ਕੇ ਚਲਾ ਜਾਂਦਾ ਹੈ, ਕਾਮਨੀ ਦੀ ਸੋਹਣੀ ਸੇਜਾ ਵੀ ਖਿਨ ਵਿਚ ਛੱਡ ਕੇ ਚਲਾ ਜਾਂਦਾ ਹੈ, ਇੰਦ੍ਰੀਆਂ ਦੇ ਰਸ ਵਿਚ ਪ੍ਰੇਰਿਆ ਹੋਇਆ **ਫਸਿਆ** ਬੈਠਾ ਹੈ । ਠਗ ਬੂਟੀ ਦੀ (ਨਸ਼ੀਲੀ) ਵਿਸ਼ ਖਾ ਰਿਹਾ ਹੈ ।

[ਵੇਖੋ, ੫੭੦]

**ਉਰਝਿ,** ਫਸਿਆ । ੫੭੭

**ਰਾਮ ਭਜਨ ਕੀ ਗਤਿ ਨਹੀ ਜਾਨੀ**
**ਮਾਇਆ ਹਾਥਿ ਬਿਕਾਨਾ ॥**
**ਉਰਝਿ ਰਹਿਓ ਬਿਖਿਅਨ ਸੰਗਿ ਬਉਰਾ**
**ਨਾਮੁ ਰਤਨੁ ਬਿਸਰਾਨਾ ॥ ੨ ॥**

ਸੋਰਠਿ ਮਹਲਾ ੯–੧੦, ਸਫ਼ਾ ੬੩੩

**ਭਾਵ :** ਰਾਮ ਭਜਨ ਦੀ ਜੁਗਤ ਨਹੀਂ ਜਾਣੀ । ਮਾਇਆ ਦੇ ਹੱਥ ਵਿਕ ਰਿਹਾ ਹੈ । ਬਾਵਰਾ ਮਨੁੱਖ ਕਾਮਾਦਿਕ ਵਿਸ਼ਿਆਂ ਵਿਚ **ਫਸਿਆ** ਰਹਿੰਦਾ ਹੈ, ਰਾਮ ਰਤਨ (ਕੀਮਤੀ ਰਾਮ ਨਾਮ) ਵਿਸਾਰੀ ਰਖਦਾ ਹੈ ।

[ਵੇਖੋ, ੫੭੦]

**ਉਰਝਿ,** ਫਸਿਆ । ੫੭੮

**ਉਰਝਿ ਰਹਿਓ ਬਿਖਿਆ ਕੈ ਸੰਗਾ ॥**
**ਮਨਹਿ ਬਿਆਪਤ ਅਨਿਕ ਤਰੰਗਾ ॥ ੧ ॥**

ਸੂਹੀ (ਅਸਟ.) ਮਹਲਾ ੫–੧, ਸਫ਼ਾ ੭੫੯

**ਭਾਵ :** ਮਨੁੱਖ ਵਿਸ਼ਿਆਂ ਦੇ ਸੰਗ ਵਿਚ **ਫਸਿਆ** ਰਹਿੰਦਾ ਹੈ । (ਮਨ ਕਦੇ ਨਿਰਮਲ ਨਹੀਂ ਹੁੰਦਾ), ਮਨ ਨੂੰ ਅਨੇਕ ਪ੍ਰਕਾਰ ਦੇ ਸੰਕਲਪਾਂ ਵਿਕਲਪਾਂ ਦੇ ਤੂੰਗ ਘੇਰੀ ਰਖਦੇ ਹਨ ।

[ਵੇਖੋ, ੫੭੦]

**ਉਰਝਿ,** ਫਸ ਕੇ । ੫੭੯

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥**

ਸਲੋਕ ਕਬੀਰ, ਸਫ਼ਾ ੧੩੭੭

**ਭਾਵ :** ਬ੍ਰਾਹਮਣ (ਕਰਮ ਕਾਂਡ ਕਰਨ ਵਾਲਾ) ਲੋਕਾਂ ਦਾ ਗੁਰੂ ਹੈ, ਉਹ ਭਗਤਾਂ ਦਾ ਗੁਰੂ ਨਹੀਂ, (ਭਗਤਾਂ ਦਾ ਆਸਰਾ ਇਕ ਰੱਬ ਹੈ) । ਬ੍ਰਾਹਮਣ ਚਾਰੋਂ ਵੇਦਾਂ ਦੇ ਦਸੇ ਕਰਮ ਕਾਂਡ ਦੀਆਂ ਉਲਝਨਾਂ ਵਿਚ **ਫੱਸ ਕੇ** ਸੜ ਮੋਇਆ ਹੈ ।

**ਪਚਿ,** ਪੱਕਣਾ, ਸੜਨਾ, ਹਵਨ ਦੀ ਅੱਗ ਦੇ ਸੇਕ ਨਾਲ ਝੁਲਸੇ ਰਹਿਣਾ ।

[ਵੇਖੋ, ੫੭੦]

**ਉਰਝਿ,** ਉਲਝ ਕੇ । ੫੮੦

**ਤੁਮਹਿ ਛਡਾਇ ਲੀਓ ਜਨੁ ਅਪਨਾ ॥**
**ਉਰਝਿ ਪਰਿਓ ਜਾਲੁ ਜਗੁ ਸੁਪਨਾ ॥ ੧ ॥ ਰਹਾਉ ॥**

ਸੂਹੀ ਮਹਲਾ ੫-੨੮, ਸਫ਼ਾ ੭੪੨

**ਭਾਵ :** ਤੂੰ ਹੀ ਆਪਣੇ ਦਾਸ ਨੂੰ ਛੁਡਾ ਲੀਤਾ ਹੈ । ਵਰਨਾ ਇਸ ਮਿਥਿਆ ਜਗਤ ਦਾ ਜਾਲ, ਉਸ ਦੇ ਗਿਰਦ **ਉਲਝ ਕੇ** ਪੈ ਗਿਆ ਸੀ ।

[ਵੇਖੋ, ੫੭੦]

**ਉਰਝਿ,** ਉਲਝਣਾ । ੫੮੧

**ਝਝਾ ਉਰਝਿ ਸੁਰਝਿ ਨਹੀ ਜਾਨਾ ॥**
**ਰਹਿਓ ਝਝਕਿ ਨਾਹੀ ਪਰਵਾਨਾ ॥ ... ॥ ੧੫ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦-੪੧

**ਭਾਵ :** ਜਿਸ ਨੇ **ਉਲਝਣਾ** (ਫਸਣਾ) ਹੀ ਜਾਣਿਆ ਹੈ । ਫਸ ਕੇ ਫੇਰ ਉਸ ਵਿਚੋਂ ਸੁਲਝਣਾ (ਛੁਟਕਾਰੇ ਦੀ ਜਾਚ ਨੂੰ) ਨਹੀਂ ਜਾਣਿਆ । ਛੁਟਕਾਰੇ ਦੇ ਉਪਾਵਾਂ ਵਿਚ ਝਿਜਕਦਾ ਰਿਹਾ ਹੈ, ਉਹ ਪਰਵਾਣ ਨਹੀਂ ਹੁੰਦਾ ।

[ਵੇਖੋ, ੫੭੦]

**ਉਰਝਿਓ,** ਉਲਝਿਆ ਹੋਇਆ, ਫਸਿਆ ਹੋਇਆ । ੫੮੨

**ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥**
**ਓਹ ਬਿਨਸੈ ਓਇ ਭਸਮੈ ਢੇਰੀ ॥ ੧ ॥**

ਗਉੜੀ (ਗੁਆ.) ਮਹਲਾ ੫-੮੦, ਸਫ਼ਾ ੧੭੯

**ਭਾਵ :** ਪੁਤ੍ਰ ਅਤੇ ਇਸਤ੍ਰੀ ਦੇ ਮੋਹ ਵਿਚ **ਫਸਿਆ ਹੋਇਆ ਹੈ,** ਇਹ ਸਮਝ ਕੇ ਕਿ ਇਹ ਵਸਤ ਸਦਾ ਲਈ ਆਪਣੀ ਹੈ । ਪਰ ਪਤਾ ਤਦ ਲਗੇ ਗਾ ਕਿ ਪੁਤ੍ਰ ਤਾਂ ਬਿਨਸ ਜਾਏਗਾ, ਇਸਤ੍ਰੀ ਸੁਆਹ ਦੀ ਢੇਰੀ ਹੋ ਜਾਏਗੀ ।

[ਵੇਖੋ, ੫੭੦]

**ਉਰਝਿਓ,** ਫਸਿਆ ਰਿਹਾ ਹਾਂ । ੫੮੩

**ਕਹਉ ਕਹਾ ਅਪਨੀ ਅਧਮਾਈ ॥**
**ਉਰਝਿਓ ਕਨਕ ਕਾਮਨੀ ਕੇ ਰਸ**
**ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥**

ਟੋਡੀ ਮਹਲਾ ੯-੩੧, ਸਫ਼ਾ ੭੧੮

**ਭਾਵ :** ਮੈਂ ਆਪਣੇ ਅਧਮਪੁਣੇ (ਨੀਚਤਾ) ਦੀ ਗਲ ਕਿਤਨੀ ਕੁ ਦਸਾਂ ? ਮੈਂ ਧਨ ਪਦਾਰਥ ਅਤੇ ਕਾਮਨੀ ਦੇ ਸੁਆਦ ਵਿਚ **ਫਸਿਆ ਰਿਹਾ ਹਾਂ,** ਪ੍ਰਭੂ ਦੀ ਕੀਰਤੀ ਨਹੀਂ ਗਾਈ ।

[ਵੇਖੋ, ੫੭੦]

**ਉਰਝਿਓ,** ਫਸਿਆ ਰਹਿੰਦਾ ਹੈ । ੫੮੪

**ਛੰਤੁ ॥ ਜਲ ਦੁਧ ਨਿਆਈ ਰੀਤਿ ਅਬ**
**ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥**
**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ**
**ਮਗਨ ਇਕੁ ਖਿਨੁ ਭੀ ਨਾਹਿ ਟਰੈ ॥ ... ॥ ੧ ॥**

ਆਸਾ (ਛੰਤ) ਮਹਲਾ ੫-੪, ਸਫ਼ਾ ੪੫੪

**ਭਾਵ :** ਜਲ ਅਤੇ ਦੁੱਧ ਦੀ ਪ੍ਰੀਤ ਐਸੀ ਰੀਤ ਦੀ ਹੈ ਕਿ ਜਲ ਦੁੱਧ ਨੂੰ ਸੇਕ ਨਹੀਂ ਲਗਣ ਦੇਂਦਾ (ਆਪ ਕੁਰਬਾਨ ਹੋ ਜਾਂਦਾ ਹੈ), ਹੇ ਮਨ ! ਤੂੰ ਹਰੀ ਨਾਲ ਐਸੀ ਰੀਤ ਦੀ ਪ੍ਰੀਤ ਕਰ । ਜਾਂ ਦੇਖ, ਜਿਸ ਤਰ੍ਹਾਂ ਭੌਰਾ ਵਾਸ਼ਨਾਂ ਵਿਚ ਮਗਨ, ਕਮਲ ਵਿਚ **ਫਸਿਆ ਰਹਿੰਦਾ ਹੈ,** ਇਕ ਖਿਨ ਵੀ ਦੂਰ ਨਹੀਂ ਹੁੰਦਾ ।

[ਵੇਖੋ, ੫੭੦]

**ਉਰਝੀ,** ਉਲਝੀ ਹੋਈ, ਵਿਗੜੀ ਹੋਈ, ਫਸੀ ਹੋਈ । ੫੮੫

**ਜਾਗਤੁ ਬਿਗਸੈ ਮੂਠੋ ਅੰਧਾ ॥**
**ਗਲਿ ਫਾਹੀ ਸਿਰਿ ਮਾਰੇ ਧੰਧਾ ॥**
**ਆਸਾ ਆਵੈ ਮਨਸਾ ਜਾਇ ॥**
**ਉਰਝੀ ਤਾਣੀ ਕਿਛੁ ਨ ਬਸਾਇ ॥ ੧ ॥**

ਪ੍ਰਭਾਤੀ ਮਹਲਾ ੧-੧੧, ਸਫ਼ਾ ੧੩੩੦

**ਭਾਵ :** ਜਾਗਦਾ ਹੋਇਆ ਵੀ ਇਹ ਮਨੁੱਖ ਲੁਟਿਆ ਜਾ ਰਿਹਾ ਹੈ, ਫੇਰ ਵੀ ਇਹ ਖ਼ੁਸ਼ ਹੈ। ਕੀ ਇਹ ਐਸਾ ਅੰਨ੍ਹਾ ਹੈ, ਜੋ ਇਸ ਨੂੰ ਦਿਸਦਾ ਨਹੀਂ ਕਿ ਗਲ ਵਿਚ ਫਾਹੀ ਪਈ ਹੋਈ ਹੈ ਅਤੇ ਧੰਦਾ (ਕੰਮਾਂ ਦਾ ਜੰਜਾਲ) ਸਿਰ ਉਤੇ ਠੋਕਰ ਮਾਰ ਰਿਹਾ ਹੈ। ਆਸਾ ਬੱਧਾ ਏਸ ਦੁਨੀਆਂ ਵਿਚ ਆਉਂਦਾ ਹੈ ਅਤੇ ਆਪਣੀਆਂ ਅਪੂਰਨ ਰਹਿ ਗਈਆਂ ਮਨਸਾਂ ਨੂੰ ਨਾਲ ਲੈ ਕੇ, ਇਸ ਜਗਤ ਤੋਂ, ਚਲਾ ਜਾਂਦਾ ਹੈ। ਜਿੰਦਗੀ ਦੀ ਤਾਣੀ **ਉਲਝੀ ਹੋਈ** ਹੈ, ਕੁਝ ਵਸ ਨਹੀਂ ਚਲਦਾ ਕਿ ਇਸ ਨੂੰ ਕਿਸ ਤਰ੍ਹਾਂ ਸੁਲਝਾਵੇ।
[ਵੇਖੋ, ੫੭੦]

**ਉਰਝੇ,** ਉਲਝ ਗਏ, ਫਸ ਗਏ। ੫੮੬

**ਇਆ ਧਨ ਜੋਬਨ ਅਰੁ ਸੁਤ ਦਾਰਾ**
**ਪੇਖਨ ਕਉ ਜੁ ਦਇਓ ॥**
**ਤਿਨ ਹੀ ਮਾਹਿ ਅਟਕਿ ਜੋ ਉਰਝੇ**
**ਇੰਦ੍ਰੀ ਪ੍ਰੇਰਿ ਲਇਓ ॥ ੩ ॥**

ਗਉੜੀ ਕਬੀਰ–੫੯, ਸਫ਼ਾ ੩੩੬

**ਭਾਵ :** ਇਹ ਧਨ, ਜੋਬਨ, ਪੁੱਤ੍ਰ, ਇਸਤ੍ਰੀ ਆਦਿਕ ਦਿਤੇ ਗਏ ਹਨ ਦੇਖਣ ਲਈ (ਪ੍ਰੀਖਿਆ ਕਰਨ ਲਈ, ਕਿ ਕੀ ਮਨੁੱਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੀ ਇਨ੍ਹਾਂ ਤੋਂ ਨਿਰਲੇਪ ਵਰਤ ਸਕਦਾ ਹੈ) ਪਰ ਇਹ ਜੀਵ ਇਨ੍ਹਾਂ ਵਿਚ ਹੀ ਅਟਕ ਗਏ। ਇੰਦ੍ਰੀਆਂ ਨੇ ਪ੍ਰੇਰ ਲਏ ਅਤੇ (ਪੱਕੇ) **ਫੱਸ ਗਏ।**
[ਵੇਖੋ, ੫੭੦]

**ਉਰਝੈ,** ਫਸਦਾ ਹੈ, ਉਲਝਦਾ ਹੈ, ਫਸ ਜਾਂਦਾ ਹੈ। ੫੮੭

**ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥**
**ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥ ੨ ॥**

ਆਸਾ ਕਬੀਰ–੨੭, ਸਫ਼ਾ ੪੮੨

**ਭਾਵ :** ਅੱਖਾਂ ਨਾਲ ਦੇਖਦਾ ਹੋਇਆ ਪਤੰਗਾ ਦੀਵੇ ਦੀ ਰੋਸ਼ਨੀ ਵਿਚ **ਫਸ ਜਾਂਦਾ ਹੈ,** ਪਤੰਗਾ ਐਸਾ ਮੂਰਖ ਪਸ਼ੂ ਹੈ ਕਿ ਇਸ ਨੂੰ ਇਸ ਦੀ ਲਾਟ ਤੋਂ ਵੀ ਸਮਝ ਨਹੀਂ ਆਉਂਦੀ ਕਿ ਇਹ ਸਾੜਨ ਵਾਲੀ ਅੱਗ ਹੈ। ਏਸ ਤਰ੍ਹਾਂ ਮਨੁੱਖ ਸੋਨੇ ਅਤੇ ਕਾਮਨੀ ਵਿਚ ਲਗਾ ਹੋਇਆ ਨਹੀਂ ਚੇਤੇ ਵਿਚ ਲਿਆਉਂਦਾ ਕਿ ਇਹ ਕਾਲ ਫਾਸ ਹੈ, ਇਹ ਜੀਵ ਐਸਾ ਮੁਗਧ ਹੈ।
[ਵੇਖੋ, ੫੭੦]

**ਉਰਧ,** ਉਪਰ, ਉਤੇ। ੫੮੮

**ਅਰਧ ਉਰਧ ਮੁਖਿ ਲਾਗੋ ਕਾਸੁ ॥**
**ਸੁੰਨ ਮੰਡਲ ਮਹਿ ਕਰਿ ਪਰਗਾਸੁ ॥ ... ॥ ੫ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ :** ਹੇਠਾਂ **ਉਤੇ** (ਉਸੇ ਪਾਰਬ੍ਰਹਮ ਦਾ) ਪ੍ਰਕਾਸ਼ ਸਨਮੁਖ ਦਿਸਦਾ ਹੈ। ਸੁੰਨ ਮੰਡਲ ਵਿਚ (ਦਸਮ ਦੁਆਰ ਵਿਚ) ਵੀ ਉਹੋ ਪ੍ਰਕਾਸ਼ ਕਰ ਰਿਹਾ ਹੈ।

**ਮੁਖਿ ਲਾਗੋ,** ਸਨਮੁਖ ਦਿਸਦਾ ਹੈ।

**ਕਾਸੁ,** ਪ੍ਰਕਾਸ਼।

[ਸੰਸ. ऊर्ध्व (**ਊਰ੍ਧ੍ਵ**), ਉਪਰ ਵਲ।]

**ਉਰਧ,** ਉੱਚੇ। ੫੮੯

**ਰੇ ਨਰ ਗਰਭ ਕੁੰਡਲ ਜਬ ਆਛਤ**
**ਉਰਧ ਧਿਆਨ ਲਿਵ ਲਾਗਾ ॥**
**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ**
**ਏਕੁ ਅਗਿਆਨ ਸੁਨਾਗਾ ॥ ... ॥ ੧ ॥**

ਸ੍ਰੀ. ਬੇਣੀ, ਸਫ਼ਾ ੯੩

**ਭਾਵ :** ਹੇ ਜੀਵ, ਜਦ ਤੂੰ ਗਰਭ ਕੁੰਡਲ ਵਿਚ ਸੈਂ, ਤਾਂ ਤੂੰ ਕੇਵਲ **ਉੱਚੇ** ਦੇ ਧਿਆਨ ਦੀ ਲਿਵ ਵਿਚ ਲਗਾ ਹੋਇਆ ਸੈਂ, ਤਦੋਂ ਤੂੰ ਇਕ ਮਿੱਟੀ ਦੀ ਪਿੰਡੀ ਸੈਂ, ਇਸ ਅਵਸਥਾ ਦਾ ਤੈਨੂੰ ਕੋਈ ਅਹੰਕਾਰ ਨਹੀਂ ਸੀ। ਤੂੰ ਨਿਰਾ ਅਹੰਕਾਰ ਰਹਿਤ ਹੀ ਨਹੀਂ ਸੈਂ, ਅਗਿਆਨ ਰਹਿਤ ਵੀ ਸੈਂ, ਕਿਉਂਕਿ ਉਥੇ ਨਿਰੰਤਰ ਅਗਿਆਨ ਦਾ ਨਾਗਾ ਸੀ।

**ਮਤਲਬ :** ਉਸ ਅਵਸਥਾ ਵਿਚ ਤੂੰ ਮਾਇਆ ਰਹਿਤ ਸੈਂ, ਹੁਣ ਤੂੰ ਮਾਇਆ ਦੇ ਬਹੁਤ ਪਸਾਰੇ ਵਿਚ ਫਸ ਗਿਆ ਹੈਂ।
[ਵੇਖੋ, ੫੮੮]

**ਉਰਧ,** ਉਪਰ। ੫੯੦

**ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥**
**ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥**

ਗੂਜਰੀ (ਅਸਟ.) ਮਹਲਾ ੧–੧, ਸਫ਼ਾ ੫੦੩

**ਭਾਵ :** ਬ੍ਰਹਮ, ਜੋ ਮਾਇਆ ਸੰਯੁਕਤ ਬ੍ਰਹਮ ਹੈ, ਇਕ ਐਸਾ ਬਿਰਛ ਹੈ ਜਿਸ ਦੀਆਂ ਜੜ੍ਹਾਂ **ਉਪਰ** ਨੂੰ ਹਨ ਅਤੇ ਸ਼ਾਖਾਂ ਹੇਠਾਂ ਨੂੰ ਹਨ। ਇਨ੍ਹਾਂ ਸ਼ਾਖ਼ਾਂ ਨੂੰ ਚਾਰ ਵੇਦ ਲਗੇ ਹੋਏ ਹਨ। ਇਸ ਬਿਰਛ ਦੇ ਅੰਤਰਗਤ ਸਾਰਾ ਸੰਸਾਰ ਹੈ। ਇਸ ਸੰਸਾਰ ਤੋਂ ਉਪਰ ਉਠਣਾ

ਹੈ, ਬ੍ਰਹਮ ਤੋਂ ਉਪਰ, ਪਾਰਬ੍ਰਹਮ ਵਿਚ ਜਾਣਾ ਹੈ, ਜਿਸ ਨਾਲ ਇਕ ਨਵੀਂ ਸੋਝੀ ਜਾਗ ਉਠੇ। ਚਾਰ ਵੇਦ ਤਾਂ ਤਿੰਨਾਂ ਗੁਣਾਂ ਦਾ ਵਿਸਤਾਰ ਕਰਦੇ ਹਨ। ਉਹ ਜੋ ਉਪਰ ਵਲ ਜੜ੍ਹਾਂ ਕਹੀਆਂ ਹਨ ਉਹ ਹੈ 'ਮੂਲ ਪ੍ਰਕਿਰਤੀ' ਉਹੋ ਮੂਲ (ਜੜ੍ਹ) ਹੈ। ਉਸ ਦੇ ਤਿੰਨ ਗੁਣ ਹਨ ਜਿਸ ਤੋਂ ਸੰਸਾਰ ਰਚਿਆ ਜਾਂਦਾ ਹੈ। ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਸਾਧਨ ਮਾਰਗ ਦੀਆਂ ਤਿੰਨ ਅਵਸਥਾ ਹਨ, ਚੌਥੀ ਅਵਸਥਾ ਤੁਰੀਆ ਹੈ। ਇਹ ਸਹਜ ਸੁਭਾਇ ਪ੍ਰਾਪਤ ਹੁੰਦੀ ਹੈ। ਇਸ ਦੀ ਪ੍ਰਾਪਤੀ ਵੇਲੇ ਲਿਵ ਪਾਰਬ੍ਰਹਮ ਵਿਚ ਲਗੀ ਰਹਿੰਦੀ ਹੈ ਅਤੇ ਇਕ ਨਵੀਂ ਸੁਰਤ ਜਾਗ ਪੈਂਦੀ ਹੈ।
[ਵੇਖੋ, ੫੮੮]

**ਉਰਧ ਤਪ,** ਉਲਟਾ ਲਟਕ ਕੇ ਕਰਨ ਵਾਲੇ ਤਪ। ੫੯੧

**ਬਹੁਤੁ ਉਰਧ ਤਪ ਸਾਧਨ ਸਾਧੇ ॥**
**ਅਨਿਕ ਲਾਭ ਮਨੋਰਥ ਲਾਧੇ ॥**
**ਹਰਿ ਹਰਿ ਨਾਮ ਰਸਨ ਆਰਾਧੇ ॥ ੨ ॥**

ਗਉੜੀ ਮਹਲਾ ੫–੧੧੧, ਸਫ਼ਾ ੨੦੨

**ਭਾਵ :** ਜਿਸ ਨੇ ਹਰਿਨਾਮ ਨੂੰ ਰਸਨਾ ਨਾਲ ਅਰਾਧਿਆ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਗਏ ਹਨ ਅਤੇ ਉਸ ਨੂੰ ਉਹ ਸਾਰੇ ਲਾਭ ਪ੍ਰਾਪਤ ਹੋ ਗਏ ਹਨ, ਜੋ ਉਸ ਨੂੰ ਬਹੁਤ **ਉਰਧ ਤਪ** ਕਰਨ ਨਾਲ ਅਤੇ ਹੋਰ ਸਾਧਨ ਕਰਨ ਨਾਲ ਮਿਲਣੇ ਸਨ।

**ਉਰਧ ਤਪ,** ਸਿਰ ਹੇਠਾਂ ਅਤੇ ਪੈਰ ਉੱਪਰ ਕਰਕੇ ਸਾਧੇ ਜਾਣ ਵਾਲੇ ਤਪ। ਇਸ ਪ੍ਰਕਾਰ ਦੇ ਤਪ ਕਰਨ ਵਾਲੇ ਸਾਧੂ ਨੂੰ ਉਰਧਮੁਖੀ ਸਾਧੂ ਕਹਿੰਦੇ ਹਨ।

"...hanging head downwards suspended from the bough of a tree or a suitable framework, for perhaps half an hour at a time. Such Sadhus are known as *Urdhamukhi.*"

John Campbell Oman, *The Mystics, Ascetics, and Saints of India*, London, 1905, p. 46.

**[ਸੰਸ. ਅਥੋਮੁਖ (ਅਧੋਮੁਖ),** ਸਿਰ ਹੇਠਾਂ, ਉਲਟਾ।]

**ਉਰਧ ਤਪ,** ਉਰਧ ਤਪ। ੫੯੨

**ਹੋਮ ਜਗ ਉਰਧ ਤਪ ਪੂਜਾ ॥**
**ਕੋਟਿ ਤੀਰਥ ਇਸਨਾਨੁ ਕਰੀਜਾ ॥ ... ॥ ੬ ॥**

ਪ੍ਰਭਾਤੀ ਬਿਭਾਸ (ਅਸਟ.) ਮਹਲਾ ੫–੩, ਸਫ਼ਾ ੧੩੪੯

**ਭਾਵ :** (ਜਿਸ ਨੇ ਥੋੜ੍ਹੀ ਦੇਰ ਲਈ ਚਰਨ ਕਮਲਾਂ ਦਾ ਆਸਰਾ ਲਿਆ ਹੈ), ਉਸ ਨੇ ਕਈ ਹੋਮ, ਜਗ, **ਉਰਧ ਤਪ** ਅਤੇ ਪੂਜਾ ਕਰ ਲਈਆਂ ਹਨ, ਉਸ ਨੇ ਕਰੋੜਾਂ ਤੀਰਥਾਂ ਦਾ ਇਸ਼ਨਾਨ ਵੀ ਕਰ ਲਿਆ ਹੈ।
[ਵੇਖੋ, ੫੯੧]

**ਉਰਧ ਤਪੁ,** ਸਿਰ ਹੇਠਾਂ ਵਲ ਅਤੇ ਪੈਰ ਉੱਪਰ ਵਲ ਕਰ ਕੇ ਲਟਕਣ ਦੀ ਵਿਧੀ ਦੁਆਰਾ ਕੀਤਾ ਜਾਣ ਵਾਲਾ ਕਠੋਰ ਤਪ, ਉਰਧ ਤਪ। ੫੯੩

**ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥**
**ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ ॥...॥੧॥**

ਸਿਰੀ. ਮਹਲਾ ੩–੫੧, ਸਫ਼ਾ ੩੩

**ਭਾਵ :** ਕਾਇਆਂ ਨੂੰ ਸਾਧ ਲਵੇ, **ਉਰਧ ਤਪ ਕਰੇ,** ਪਰ ਇਨ੍ਹਾਂ ਸਾਧਨਾਂ ਨਾਲ ਹਉਮੈ ਅੰਦਰੋਂ ਦੂਰ ਨਹੀਂ ਹੁੰਦੀ (ਸਗੋਂ ਵਧਦੀ ਹੈ)। ਨਿਜ ਸੁਆਰਥ ਦੇ ਕੰਮ ਜੇ ਕਰੇ ਤਾਂ ਨਾਮ (ਹਰਿਨਾਮ) ਕਦੀ ਪ੍ਰਾਪਤ ਨਹੀਂ ਹੁੰਦਾ। (ਇਸ ਪ੍ਰਾਪਤੀ ਲਈ ਤਾਂ ਸੇਵਾ–ਭਾਵ ਦੀ ਲੋੜ ਹੈ, ਨ ਕਿ ਸੁਆਰਥੀ ਕਰਮ ਦੀ)।

**ਅਧਿਆਤਮ ਕਰਮ,** ਨਿਜ ਸੁਆਰਥ ਦੇ ਕੰਮ, ਖ਼ੁਦਗਰਜ਼ੀ।
[ਵੇਖੋ, ੫੯੧]

**ਉਰਧ ਤਪੁ,** (ਗਰਭਾਸ਼ਯ ਵਿਚ) ਪੁੱਠਾ ਲਟਕੇ ਹੋਏ ਅਰਾਧਨਾ ਕਰਨਾ। ੫੯੪

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ**
**ਖਸਮ ਸੇਤੀ ਅਰਦਾਸਿ ॥ ... ॥ ੧ ॥**

ਸਿਰੀ. (ਪਹਰੇ) ਮਹਲਾ ੧–੧, ਸਫ਼ਾ ੭੪

**ਭਾਵ :** ਹੇ ਵਣਜਾਰੇ ਮਿਤ੍ਰ! ਰਾਤ ਦੇ ਪਹਿਲੇ ਪਹਿਰੇ (ਉਮਰਾ ਦੇ ਪਹਿਲੇ ਹਿੱਸੇ ਤੂੰ) ਹੁਕਮ ਦੁਆਰਾ, ਮਾਤਾ ਦੀ ਕੁੱਖ ਵਿਚ ਪਿਆ ਸੀ। (ਉਥੇ ਤੂੰ ਪੁੱਠਾ ਲਟਕਿਆ ਸੈਂ)। ਕੁੱਖ ਦੇ ਅੰਦਰ ਹੀ ਤੂੰ **ਉਰਧ ਤਪ** ਕਰਦਾ ਸੈਂ ਅਤੇ ਲਗਾਤਾਰ ਮਾਲਕ ਅੱਗੇ ਅਰਦਾਸ ਵਿਚ ਜੁੜਿਆ ਰਹਿੰਦਾ ਸੈਂ।
[ਵੇਖੋ, ੫੯੧]

**ਉਰਧ ਤਾਪ,** ਪੁੱਠਾ ਲਟਕ ਕੇ
ਕੀਤੇ ਜਾਣ ਵਾਲੇ ਤਪ। ੫੯੫

**ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥**
**ਇਹ ਬਿਧਿ ਨਹ ਪਤੀਆਨੋ ਠਾਕੁਰ**
**ਜੋਗ ਜੁਗਤਿ ਕਰਿ ਜੈਨ ॥ ੨ ॥**

ਧਨਾਸ. ਮਹਲਾ ੫–੧੩, ਸਫ਼ਾ ੬੭੪

**ਭਾਵ :** ਜਪ, ਤਪ, ਪ੍ਰਿਥਵੀ ਦਾ ਭ੍ਰਮਣ (ਯਾਤ੍ਰਾ), **ਉਰਧ ਤਪ** ਕਰਨਾ, ਗਗਨ (ਦਸਮ ਦੁਆਰ) ਵਿਚ ਲੈ ਜਾਣਾ ਸੁਾਸਾਂ ਨੂੰ, ਇਨ੍ਹਾਂ ਬਿੱਧਾਂ ਨਾਲ ਠਾਕੁਰ ਨਹੀਂ ਪਤੀਜਦਾ, ਨਾ ਹੀ ਉਹ ਪਤੀਜਦਾ ਹੈ, ਕਿਸੇ ਜੋਗ ਜੁਗਤ ਨਾਲ, ਨਾ ਹੀ ਕਿਸੇ ਜੈਨ ਮਤ ਦੇ ਸੰਜਮ ਸਾਧਨ ਨਾਲ।
[ਵੇਖੋ, ੫੯੧]

**ਉਰਧ ਧਿਆਨਿ,** ਪੁੱਠਾ (ਲਟਕਿਆ)
ਧਿਆਨ ਵਿਚ। ੫੯੬

**ਖਸਮ ਸੇਤੀ ਅਰਦਾਸਿ ਵਖਾਣੈ**
**ਉਰਧ ਧਿਆਨਿ ਲਿਵ ਲਾਗਾ ॥**
**ਨਾਮਰਜਾਦੁ ਆਇਆ ਕਲਿ ਭੀਤਰਿ**
**ਬਾਹੁੜਿ ਜਾਸੀ ਨਾਗਾ ॥ ... ॥ ੧ ॥**

ਸਿਰੀ. (ਪਹਰੇ) ਮਹਲਾ ੧–੧, ਸਫ਼ਾ ੭੪

**ਭਾਵ : ਉਰਧ ਧਿਆਨ** ਦੀ ਲਿਵ ਵਿਚ, ਮਾਲਕ ਅਗੇ ਅਰਦਾਸ ਕਰਨ ਵਿਚ ਲਗਾ ਹੋਇਆ ਸੀ (ਮਾਤਾ ਦੀ ਕੁੱਖ ਅੰਦਰ), ਫੇਰ ਬੇ-ਮਰਯਾਦਾ (ਰੀਤਾਂ ਰਸਮਾਂ ਬਗ਼ੈਰ) ਹੀ ਸੰਸਾਰ ਵਿਚ ਜੰਮ ਪੈਂਦਾ ਹੈ। ਅਤੇ ਅੰਤ ਨੂੰ ਨੰਗਾ ਜਾਂਦਾ ਹੈ। (ਜੰਮਦਾ ਵੀ ਬੇ-ਮਰਯਾਦਾ ਹੈ, ਅਤੇ ਮਰਦਾ ਵੀ ਬੇ-ਮਰਯਾਦਾ ਹੈ)।

**ਨਾਮਰਜਾਦੁ,** ਬੇ-ਮਰਯਾਦਾ।
[ਵੇਖੋ, ੫੯੧]

**ਉਰਧ ਧਿਆਨੀ,** ਉਲਟਾ ਲਟਕ ਕੇ ਧਿਆਨ ਵਿਚ
ਲੀਨ ਹੋਣ ਵਾਲਾ (ਜੀਵ)। ੫੯੭

**ਗਰਭ ਕੁੰਡਲ ਮਹਿ ਉਰਧ ਧਿਆਨੀ ॥**
**ਆਪੇ ਜਾਣੈ ਅੰਤਰਜਾਮੀ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੧–੭, ਸਫ਼ਾ ੧੦੨੬–੨੭

**ਭਾਵ :** ਮਾਤਾ ਦੇ ਗਰਭ ਕੁੰਡਲ ਵਿਚ ਬੱਚਾ **ਉਰਧ ਧਿਆਨੀ** ਹੁੰਦਾ ਹੈ, (ਉਰਧ ਧਿਆਨੀ ਲਿਵ ਵਿਚ ਬੱਚਾ ਅਰਦਾਸ ਵਿਚ ਜੁੜਿਆ ਹੁੰਦਾ ਹੈ, ਉਸ ਵੇਲੇ ਉਹ ਕੀ ਅਰਜ਼ੋਈ ਕਰ ਰਿਹਾ ਹੈ ? ਕੋਈ ਨਹੀਂ ਦਸ ਸਕਦਾ), ਪ੍ਰਭੂ ਅੰਤਰਜਾਮੀ ਹੈ, ਕੇਵਲ ਉਹ ਆਪ ਹੀ ਜਾਣਦਾ ਹੈ।
[ਵੇਖੋ, ੫੯੧]

**ਉਰਧ ਪੰਕ,** ਉਲਟਿਆ ਪੰਕਜ (ਕਮਲ), ਅਧੋਗਤੀ
ਵਲ ਮੁੜਿਆ ਹੋਇਆ ਹਿਰਦਾ ਕਮਲ। ੫੯੮

**ਗੁਰ ਮਿਲਿ ਦੋਊ ਏਕ ਸਮ ਧਰੈ ॥**
**ਉਰਧ ਪੰਕ ਲੈ ਸੂਧਾ ਕਰੈ ॥ ੪ ॥**

ਗਉੜੀ (ਵਾਰ) ਕਬੀਰ, ਸਫ਼ਾ ੩੪੪

**ਭਾਵ : ਉਲਟੇ ਹੋਏ ਹਿਰਦੇ ਕਮਲ** ਨੂੰ ਸਿੱਧਾ ਕਰੇ। (ਸਿੱਧੇ ਹਿਰਦੇ ਕਮਲ ਵਿਚ ਹਰੀ ਦਾ ਵਾਸ ਹੈ)। ਇਹ ਪ੍ਰਾਪਤੀ ਗੁਰੂ ਨੂੰ ਮਿਲ ਕੇ ਹੀ ਹੋ ਸਕਦੀ ਹੈ, ਅਤੇ ਇਹ ਧਾਰਨਾ ਉਪਜ ਪੈਂਦੀ ਹੈ ਕਿ ਜੀਵ ਅਤੇ ਹਰੀ, ਦੋਵਾਂ ਵਿਚ, ਕੋਈ ਫ਼ਰਕ ਨਹੀਂ, ਇਕੋ ਸਮਾਨ ਰੂਪ ਹਨ।
[ਵੇਖੋ, ੫੯੧]

**ਉਰਧ ਮੁਖ,** ਮੂਧੇ ਮੂੰਹ, ਸਿਰ ਪਰਨੇ,
ਸਿਰ ਹੇਠਾਂ ਤੇ ਪੈਰ ਉੱਪਰ ਵਲ। ੫੯੯

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ**
**ਸੋ ਦਿਨੁ ਕੈਸੇ ਭੂਲਿਆ ॥ ੧ ॥ ਰਹਾਉ ॥**

ਸੋਰਠਿ ਕਬੀਰ–੨, ਸਫ਼ਾ ੬੫੪

**ਭਾਵ :** ਭਾਈ ਤੂੰ ਕਿਉਂ ਮਸਤੀ ਵਿਚ ਐਡਾ ਫੁੱਲਿਆ ਫਿਰਦਾ ਹੈਂ ? ਉਹ ਦਿਨ ਤੂੰ ਕਿਸ ਤਰ੍ਹਾਂ ਭੁੱਲ ਗਿਆ ਹੈਂ ਜਦ ਦਸ ਮਹੀਨੇ (ਮਾਤਾ ਦੀ ਕੁੱਖ ਵਿਚ) **ਮੂਧੇ ਮੂੰਹ** ਠਹਿਰਿਆ ਰਿਹਾ ਸੈਂ ?
[ਵੇਖੋ, ੫੯੧]

**ਉਰਧ ਮੁਖੁ,** ਮੂਧੇ ਮੂੰਹ। ੬੦੦

**ਪਉੜੀ ॥**
**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥...॥੨॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੬

**ਵੇਖੋ, ਉਦਰ (੨੭੪)**

[ਵੇਖੋ, ੫੯੧]

**ਉਰਧਿ ਰਹਾ,** (ਸਿਰ ਦੇ ਭਾਰ) ਉਲਟਾ ਖੜਾ
ਰਹਾਂ, (ਸਿਰ ਪਰਨੇ) ਉਲਟਾ
ਖਲੋਤਾ ਰਹਵਾਂ। ੬੦੧

**ਸਲੋਕੁ** ਮ: **੧ ॥**
**ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**
**ਕੈ ਵਿਚਿ ਧਰਤੀ ਕੈ ਆਕਾਸੀ**
**ਉਰਧਿ ਰਹਾ ਸਿਰਿ ਭਾਰਿ ॥ ... ॥ ੧ ॥**

ਮਾਝ (ਵਾਰ) ਮਹਲਾ ੧–੪, ਸਫ਼ਾ ੧੩੯

**ਭਾਵ :** ਸੋਨੇ ਦੇ ਪਹਾੜ ਵਿਚ ਗੁਫਾ ਬਣਾ ਲਵਾਂ, ਪਾਣੀ ਜਾਂ ਪਾਤਾਲ ਵਿਚ (ਜਾ ਟਿਕਾਂ), ਯਾ ਧਰਤੀ ਵਿਚ ਯਾ ਆਕਾਸ਼ ਵਿਚ ਸਿਰ ਪਰਨੇ **ਉਲਟਾ ਖਲੋਤਾ ਰਹਵਾਂ ।**

**ਮਤਲਬ :** ਇਨ੍ਹਾਂ ਕਠੋਰ ਸਾਧਨਾਂ ਨਾਲ ਹਉਮੈਂ ਨਵਿਰਤ ਨਹੀਂ ਹੁੰਦੀ । ਇਨ੍ਹਾਂ ਦੀ ਬਜਾਏ ਸ਼ਬਦ ਵੀਚਾਰ ਸਾਰਥਕ ਵਸਤੂ ਹੈ, ਜਿਸ ਨਾਲ ਆਤਮਿਕ ਤੱਤ ਪ੍ਰਾਪਤ ਹੁੰਦਾ ਹੈ ।
[ਵੇਖੋ, ੫੯੧]

**ਉਰਵਾਰ,** ਉਰਲਾ ਕੰਢਾ, ਇਹ ਪਾਸਾ, ਇਹ ਲੋਕ । ੬੦੨

**ਸਲੋਕੁ ॥ ਪੰਦ੍ਰਹ ਥਿਤੰੀ ਸਾਤ ਵਾਰ ॥**
**ਕਹਿ ਕਬੀਰ ਉਰਵਾਰ ਨ ਪਾਰ ॥ ... ॥ ੧ ॥**
ਗਉੜੀ (ਥਿਤੰੀ) ਕਬੀਰ, ਸਫ਼ਾ ੩੪੩

**ਭਾਵ :** ਪੰਦਰਾਂ ਥਿਤਾਂ ਅਤੇ ਸਤ ਵਾਰਾਂ ਨੂੰ ਜੋ ਲੋਕ ਮੰਨਦੇ ਹਨ (ਕਿ ਕਿਸ ਦਿਨ ਵਰਤ ਰਖਣਾ ਹੈ ? ਕਿਸ ਦਿਨ ਕਿਹੜੇ ਦੇਵਤੇ ਦੀ ਪੂਜਾ ਕਰਨੀ ਹੈ ?) ਉਹ ਲੋਕ ਨਾ **ਉਰਵਾਰ** ਤੇ ਨਾ ਪਾਰ, (ਨਾ ਤਾਂ ਉਨ੍ਹਾਂ ਦੇ ਮਨੋਰਥ ਸੰਸਾਰਕ ਗੱਲਾਂ ਵਿਚ ਸਿੱਧ ਹੁੰਦੇ ਹਨ, ਅਤੇ ਨਾ ਹੀ ਉਨ੍ਹਾਂ ਨੂੰ ਮੁਕਤੀ ਮਿਲਦੀ ਹੈ ।)

[**ਸੰਸ. ਅਵਾਰ: (ਅਵਾਰ:),** ਨਦੀ ਦਾ ਉਰਲਾ ਕਿਨਾਰਾ, ਉਰਲਾ ਬੰਨਾ ।]

**ਉਰਵਾਰ,** ਉਰਵਾਰ । ੬੦੩

**ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥**
**ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥**
ਗਉੜੀ ਰਵਿਦਾਸ–੧, ਸਫ਼ਾ ੩੪੬

**ਭਾਵ :** ਹੇ ਚਿਤ੍ਰ ਗੁਪਤ ! ਤੂੰ ਜੋ ਮਰਜੀ, ਪੁੱਠਾ ਸਿੱਧਾ ਲਿਖ ਲੈ । ਮੈਨੂੰ ਹੁਣ ਜਮ ਡੰਡ ਨਹੀਂ ਲਗ ਸਕਦਾ, ਕਿਉਂਕਿ ਮੈਂ ਨੇ ਸਾਰੇ ਜੰਜਾਲ, ਜੋ ਬੰਧਨ ਰੂਪ ਸਨ, ਛਡ ਦਿਤੇ ਹਨ ।

**ਉਰਵਾਰ ਪਾਰ ਕੇ ਦਾਨੀਆ,** ਲੋਕ ਪ੍ਰਲੋਕ ਦੀ ਜਾਣਨ ਵਾਲਿਓ (ਚਿਤ੍ਰ ਗੁਪਤ) ।
[ਵੇਖੋ, ੬੦੨]

**ਉਰਵਾਰਿ,** ਉਰਲੇ ਪਾਸੇ, ਉਰਾਰ, ਇਸ ਲੋਕ ਵਿਚ । ੬੦੪

**ਇਸੁ ਤਨ ਧਨ ਕੀ ਕਵਨ ਬਡਾਈ ॥**
**ਧਰਨਿ ਪਰੈ ਉਰਵਾਰਿ ਨ ਜਾਈ ॥ ੧ ॥ ਰਹਾਉ ॥**
ਗਉੜੀ ਕਬੀਰ–੧੬, ਸਫ਼ਾ ੩੨੬

**ਭਾਵ :** ਇਸ ਤਨ ਦੀ ਅਤੇ ਧਨ ਦੀ ਕੀ ਵਡਿਆਈ ਹੈ, ਜੋ ਧਰਤੀ ਵਿਚ ਪਵੇ ਤੇ **ਉਰਲੇ ਪਾਸੇ** ਹੀ ਰਹਿ ਜਾਂਦਾ ਹੈ, ਨਹੀਂ ਜਾਂਦਾ (ਪਾਰ) । (ਮਨੁੱਖ ਦੀ ਕਾਇਆਂ ਵੀ ਇਸ ਧਰਤੀ ਉਪਰ ਰਹਿ ਜਾਂਦੀ ਹੈ, ਦਬਿਆ ਧਨ ਵੀ ਧਰਤੀ ਅੰਦਰ ਹੀ ਰਹਿ ਜਾਂਦਾ ਹੈ ।)
[ਵੇਖੋ, ੬੦੨]

**ਉਰਵਾਰਿ,** ਇਸ ਲੋਕ ਵਿਚ । ੬੦੫

**ਮ: ੩ ॥ ...**
**ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥**
**ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥ ੨ ॥**
ਸੋਰਠਿ (ਵਾਰ) ਮਹਲਾ ੪–੧੭, ਸਫ਼ਾ ੬੪੯

**ਭਾਵ :** ਜੋ ਨਾਮ ਵਿਹੂਣੇ ਹਨ, ਉਨ੍ਹਾਂ ਦੀ ਕਦਰ ਨ **ਇਸ ਲੋਕ** ਵਿਚ ਹੈ ਨ ਪਰਲੋਕ ਵਿਚ । ਪਰਲੋਕ ਵਿਚ ਤਾਂ ਉਨ੍ਹਾਂ ਦੀ ਹੋਰ ਵੀ ਬੇਕਦਰੀ ਹੁੰਦੀ ਹੈ, ਸੱਚੇ ਦੇ ਦਰਬਾਰ ਵਿਚ ਉਨ੍ਹਾਂ ਨਿੰਦਕਾਂ ਦਾ ਮੂੰਹ ਕਾਲਾ ਹੁੰਦਾ ਹੈ ।
[ਵੇਖੋ, ੬੦੨]

**ਉਰਵਾਰਿ,** ਐਸ ਬੰਨੇ । ੬੦੬

**ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥**
**ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥ ... ॥ ੨ ॥**
ਧਨਾਸ. ਮਹਲਾ ੩–੭, ਸਫ਼ਾ ੬੬੫

**ਭਾਵ :** ਮਨਮੁਖ ਭੁੱਲੇ ਰਹਿੰਦੇ ਹਨ, ਐਸੇ ਹੀ ਸਾਰੇ ਮੂਰਖ ਮਰਦੇ ਹਨ, ਸੰਸਾਰ ਸਾਗਰ ਵਿਚ ਡੁੱਬਦੇ ਹਨ, ਨਾ ਇਹ **ਐਸ ਬੰਨੇ** ਨਾ ਉਸ ਬੰਨੇ ਲਗਦੇ ਹਨ ।

**ਮਤਲਬ :** ਮਨਮੁਖ ਆਵਾਗਵਨ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ, ਇਕ ਬੰਨੇ ਨਹੀਂ ਲਗਦੇ ।
[ਵੇਖੋ, ੬੦੨]

**ਉਰਵਾਰਿ,** ਇਸ ਲੋਕ ਵਿਚ । ੬੦੭

**ਕਹੁ ਕਬੀਰ ਭਜੁ ਸਾਰਿਗ ਪਾਨੀ ॥**
**ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥**
ਗਉੜੀ ਕਬੀਰ–੬੧, ਸਫ਼ਾ ੩੩੭

**ਭਾਵ :** ਕਬੀਰ ਜੀ ਕਹਿੰਦੇ ਹਨ, ਪਰਮੇਸ਼ਰ ਦਾ ਭਜਨ ਕਰੋ, ਉਹ ਇਕੋ ਦਾਤਾ ਹੈ ਜੋ **ਇਸ ਲੋਕ ਵਿਚ** ਵੀ ਅਤੇ ਪਰਲੋਕ ਵਿਚ ਸੁੱਖ ਦੇਂਦਾ ਹੈ ।

**ਸਾਰਿਗ ਪਾਨੀ,** ਵਿਸ਼ਨੂੰ, ਪਰਮੇਸ਼ਰ ।
[ਵੇਖੋ, ੬੦੨]

**ਉਰਵਾਰੁ,** ਉਰਲਾ ਕੰਢਾ, ਇਹ ਲੋਕ । ੯੦੮

**ਲੋਭੀਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥**
**ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥ ੩ ॥**

ਸਿਰੀ. ਮਹਲਾ ੩–੪੩, ਸਫ਼ਾ ੩੦

**ਭਾਵ :** ਜੋ ਵੇਦ ਪਾਠੀ ਹਨ, ਉਹ ਸੁਰ ਨਾਲ ਪੁਕਾਰ ਕੇ ਪਾਠ ਪੜ੍ਹਦੇ ਹਨ, ਪਰ ਉਨ੍ਹਾਂ ਦੀ ਸਾਰੀ ਕਾਰਵਾਈ ਪੈਸੇ ਧੇਲੇ ਦੇ ਲੋਭ ਹਿਤ ਹੁੰਦੀ ਹੈ, ਉਨ੍ਹਾਂ ਦੀ ਸੇਵਾ ਦੂਜੇ ਦੀ (ਮਾਇਆ ਦੀ) ਹੁੰਦੀ ਹੈ। ਉਹ ਵਿਸ਼ੇ ਰੂਪ ਮਾਇਆ ਅੰਦਰ ਹੀ ਸੜ ਮਰਦੇ ਹਨ, ਨ **ਇਹ ਲੋਕ** ਸੌਂਰਦਾ ਹੈ ਨ ਪਰਲੋਕ ।

[ਵੇਖੋ, ੬੦੨]

**ਉਰਵਾਰੁ,** ਏਸ ਲੋਕ (ਨੂੰ) । ੯੦੯

**ਬਿਨੁ ਸਬਦੇ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥**
**ਧਾਤੁਰਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥ ੩ ॥**

ਸਿਰੀ. ਮਹਲਾ ੩–੪੦, ਸਫ਼ਾ ੨੯

**ਭਾਵ :** ਸੰਸਕਾਰਾਂ ਦੀ ਮੈਲ ਸ਼ਬਦ ਤੋਂ ਬਗੈਰ ਨਹੀਂ ਉਤਰਦੀ। ਇਨ੍ਹਾਂ ਸੰਸਕਾਰਾਂ ਕਰਕੇ ਹੀ ਉਹ ਮਰਦੇ ਹਨ, ਜੰਮਦੇ ਹਨ, ਖੁਆਰ ਹੁੰਦੇ ਹਨ । ਠਗਬਾਜ਼ੀ ਦੀ ਖੇਡ ਵਿਚ ਫਸੇ ਰਹਿੰਦੇ ਹਨ, ਨਾ **ਏਸ ਲੋਕ ਨੂੰ** ਜਿੱਤਦੇ ਹਨ, ਨਾ ਪਰਲੋਕ ਨੂੰ ।

[ਵੇਖੋ, ੬੦੨]

**ਉਰਵਾਰੁ,** ਏਸ ਲੋਕ ਦੇ । ੯੧੦

**ਮ: ੩ ॥ ...ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ ॥**
**ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥ ੨ ॥**

ਗੂਜਰੀ (ਵਾਰ) ਮਹਲਾ ੩–੧੧, ਸਫ਼ਾ ੫੧੨–੧੩

**ਭਾਵ :** ਝੂਠੇ ਲਾਲਚ ਵਿਚ ਮਨੁੱਖ ਲੱਗਾ ਰਹਿੰਦਾ ਹੈ । **ਏਸ ਲੋਕ ਦੇ** ਸੁਖ ਵੀ ਉਸ ਨੂੰ ਨਹੀਂ ਮਿਲਦੇ ਅਤੇ ਨਾਂ ਹੀ ਪਰਲੋਕ ਦੇ, ਪਰ ਗੁਰਮੁਖ ਜੋ ਹੁੰਦੇ ਹਨ, ਉਹ ਤਰ ਜਾਂਦੇ ਹਨ, ਉਨ੍ਹਾਂ ਨੂੰ ਕਰਤਾਰ ਆਪ ਮੇਲ ਲੈਂਦਾ ਹੈ ।

[ਵੇਖੋ, ੬੦੨]

**ਉਰਿ,** ਛਾਤੀ ਨਾਲ, ਹਿਰਦੇ ਨਾਲ । ੯੧੧

**ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥**
**ਉਰਿ ਲਾਗਹੁ ਸੁਆਮੀ ਪ੍ਰਭ ਮੇਰੇ**
**ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥ ੧ ॥ ਰਹਾਉ ॥**

ਬਿਲਾ. ਮਹਲਾ ੫–੧੨੩, ਸਫ਼ਾ ੮੨੯

**ਭਾਵ :** ਹੇ ਸੁਆਮੀ ! ਆਪਣੇ ਦਾਸ ਨੂੰ ਕਦੇ ਵੀ ਨਾਂ ਭੁਲਾਈਂ । ਮੇਰੀ ਪ੍ਰੀਤ ਪੂਰਬਲੀ ਹੈ, ਇਸ ਨੂੰ ਯਾਦ ਰਖੋ ਅਤੇ ਮੇਰੇ **ਹਿਰਦੇ ਨਾਲ** ਲਗੇ ਰਹੋ ।

[ਵੇਖੋ, ੫੫੦]

**ਉਰਿ,** ਹਿਰਦੇ ਰੂਪੀ ਗਲੇ ਵਿਚ । ੯੧੨

**ਹਰਿ ਪਤਿਤ ਪਾਵਨ ਨਾਮੁ ਸੁਆਮੀ**
**ਭਉ ਭਗਤ ਭੰਜਨੁ ਗਾਇਆ ॥**
**ਹਰਿ ਹਾਰੁ ਹਰਿ ਉਰਿ ਧਾਰਿਓ**
**ਜਨ ਨਾਨਕ ਨਾਮਿ ਸਮਾਇਆ ॥ ੪ ॥**

ਮਾਲੀ (ਗਉੜਾ) ਮਹਲਾ ੪–੧, ਸਫ਼ਾ ੯੮੪

**ਭਾਵ :** ਹੇ ਹਰੀ, ਹੇ ਸੁਆਮੀ, ਤੇਰਾ ਨਾਮ ਪਤਿਤ ਪਾਵਨ ਹੈ । ਤੂੰ ਭਗਤਾਂ ਦਾ ਭਾਉ ਭੰਜਨ (ਡਰ ਹਟਾਉਣ ਵਾਲਾ) ਹੈਂ । ਉਹ ਸਦਾ ਤੇਰਾ ਜਸ ਗਾਉਂਦੇ ਹਨ । ਹਰਿਨਾਮ ਦਾ ਹਾਰ ਜਿਨ੍ਹਾਂ ਨੇ **ਹਿਰਦੇ ਰੂਪੀ ਗਲੇ ਵਿਚ** ਪਾਇਆ ਹੈ, ਉਹ ਉਸ ਨਾਮੀ ਵਿਚ ਲੀਨ ਰਹਿੰਦੇ ਹਨ ।

**ਨਾਮਿ,** ਨਾਮੀ, ਹਰੀ ।

[ਵੇਖੋ, ੫੫੦]

**ਉਰਿ ਹਾਰੀ** ਹਿਰਦੇ ਰੂਪ ਗਲੇ ਦੁਆਲੇ ਪਾਉਣ ਦਾ ਹਾਰ, ਹਿਰਦੇ ਕੰਠ ਦੁਆਲੇ ਹਾਰ ਵਾਂਙ ਪਰੋਇਆ ਰਹਿੰਦਾ ਹੈ । ੯੧੩

**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ॥**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ ੨ ॥**

ਆਸਾ ਮਹਲਾ ੫–੧੩੪, ਸਫ਼ਾ ੪੦੪

**ਭਾਵ :** ਇਹ ਬਾਣੀ ਦੀ ਮਹਿਮਾ ਬਾਰੇ ਤੁਕਾਂ ਹਨ :

ਜੇ ਖਿਨ ਭਰ ਇਸ ਨੂੰ ਉਚਾਰੀਏ ਤਾਂ ਇਸ ਦਾ ਫਲ ਗੁਰਗਮ ਹੈ (ਗੁਰੂ ਤਕ ਪਹੁੰਚਾ ਦੇਣ ਦੇ ਸਮਰਥ ਹੈ), ਜੇ ਹਰ ਦਮ ਉਸ ਵਿਚ ਰਚੇ ਰਹੀਏ ਤਾਂ ਜਮ ਨੇੜੇ ਨਹੀਂ ਢੁਕਦਾ ਅਤੇ ਹਰੀ **ਹਿਰਦੇ-ਕੰਠ ਦੁਆਲੇ ਹਾਰ ਵਾਂਙ ਪਰੋਇਆ ਰਹਿੰਦਾ ਹੈ ।**

[ਵੇਖੋ, ੫੫੦]

**ਉਰਿ ਹਾਰੁ,** ਗਲੇ ਵਿਚਲਾ ਹਾਰ, ਗਲੇ ਵਿਚ ਦਾ ਹਾਰ । ੯੧੪

**ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥**
**ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੪

**ਭਾਵ :** ਹਰੀ ਜੀ ਦਇਆ ਕਰੋ, ਉਹ ਨਾਮ **ਬਖ਼ਸ਼ੋ ਜੋ** ਸੰਵਾਰਣਹਾਰ ਹੈ । ਉਨ੍ਹਾਂ ਸੁਹਾਗਣਾਂ ਲਈ ਸਾਵਣ (ਸੋਹਣਾ ਸਾਵਣ) ਹੈ, ਜਿਨ੍ਹਾਂ ਦੇ **ਗਲੇ ਵਿਚ** ਰਾਮ ਨਾਮ **ਦਾ ਹਾਰ ਹੈ** ।
[ਵੇਖੋ, ੫੫੦]

**ਉਰਿ ਹਾਰੁ,** ਗਲ ਵਿਚ ਹਾਰ ਵਾਕੁਣ । ੬੧੫

**ਮ: ੪ ॥ ਹਰਿ ਕੀਰਤਿ ਉਤਮੁ ਨਾਮੁ ਹੈ**
**ਵਿਚਿ ਕਲਿਜੁਗ ਕਰਣੀਸਾਰੁ ॥**
**ਮਤਿ ਗੁਰਮਤਿ ਕੀਰਤਿ ਪਾਈਐ**
**ਹਰਿਨਾਮਾ ਹਰਿ ਉਰਿ ਹਾਰੁ ॥ ... ॥ ੨ ॥**

ਕਾਨੜਾ (ਵਾਰ) ਮਹਲਾ ੪–੪, ਸਫ਼ਾ ੧੩੧੪

**ਭਾਵ :** ਇਸ ਕਲਿਜੁਗ ਵਿਚ ਸਭ ਤੋਂ ਚੰਗੀ ਕਰਣੀ ਇਹੋ ਹੈ, ਹਰੀ ਜਸ ਅਤੇ ਉਸ ਦਾ ਉੱਤਮ ਨਾਮ ਜਪਣਾ, ਪਰ ਹਰੀ ਜਸ ਗੁਰਮਤਿ ਦੁਆਰਾ ਹੀ ਪ੍ਰਾਪਤ ਹੁੰਦਾ ਹੈ ਅਤੇ ਹਰਿਨਾਮ **ਗਲ ਵਿਚ ਹਾਰ ਵਾਕੁਣ** ਪੈ ਜਾਂਦਾ ਹੈ ।
[ਵੇਖੋ, ੫੫੦]

**ਉਰਿ ਹਾਰੇ,** ਹਿਰਦੇ ਵਿਚ ਧਾਰਨ ਕਰਨ ਲਈ ਹਾਰ । ੬੧੬

**ਸੁਖ ਸਾਗਰੋ ਪਾਇਆ ਸਹਜ ਸੁਭਾਇਆ**
**ਜਨਮ ਮਰਨ ਦੁਖ ਹਾਰੇ ॥**
**ਕਰੁ ਗਹਿ ਲੀਨੇ ਨਾਨਕ ਦਾਸ ਅਪਨੇ**
**ਰਾਮ ਨਾਮ ਉਰਿ ਹਾਰੇ ॥ ੪ ॥**

ਕੇਦਾਰਾ (ਛੰਤ) ਮਹਲਾ ੫–੧, ਸਫ਼ਾ ੧੧੨੩

**ਭਾਵ :** ਸੁਖ ਸਾਗਰ ਰੂਪੀ ਪ੍ਰਭੂ ਸਹਜ ਸੁਭਾ ਹੀ ਮਿਲ ਪਿਆ । ਜਨਮ ਮਰਨ ਦੇ ਕਸ਼ਟ ਨਵਿਰਤ ਹੋ ਗਏ, ਸੇਵਕ ਦਾ ਹੱਥ ਫੜ ਕੇ, ਉਸ ਨੇ ਸੇਵਕ ਨੂੰ ਅਪਣਾ ਬਣਾ ਲਿਆ । (ਕਿਸ ਤਰ੍ਹਾਂ ਅਪਣਾ ਬਣਾਇਆ ?) ਰਾਮ ਨਾਮ ਦਾ **ਹਾਰ ਹਿਰਦੇ ਵਿਚ ਧਾਰਨ ਕਰਨ ਲਈ** ਮਿਲ ਗਿਆ ।
[ਵੇਖੋ, ੫੫੦]

**ਉਰਿ ਧਾਰਉ,** ਹਿਰਦੇ ਵਿਚ ਧਾਰਨ ਕਰਾਂ । ੬੧੭

**ਗੁਨ ਗਾਵਹ ਠਾਕੁਰ ਅਬਿਨਾਸੀ**
**ਕਲਮਲ ਸਗਲੇ ਝਾਰਉ ॥**
**ਨਾਮੁ ਨਿਧਾਨੁ ਨਾਨਕ ਦਾਨੁ ਪਾਵਉ**
**ਕੰਠਿ ਲਾਇ ਉਰਿ ਧਾਰਉ ॥ ੨ ॥**

ਦੇਵ. ਮਹਲਾ ੫–੧੯, ਸਫ਼ਾ ੫੩੨

**ਭਾਵ :** ਮੈਂ ਅਬਿਨਾਸ਼ੀ ਠਾਕੁਰ ਦੇ ਗੁਣ ਗਾਵਾਂ ਅਤੇ ਇਸ ਤਰ੍ਹਾਂ ਸਾਰੇ ਪਾਪ ਹਟਾ ਲਵਾਂ, ਮੈਂ ਨਾਮ ਨਿਧਾਨ ਦਾ ਦਾਨ ਪ੍ਰਾਪਤ ਕਰਾਂ, ਉਸ ਨੂੰ ਕੰਠ ਨਾਲ ਲਾਵਾਂ ਅਤੇ **ਹਿਰਦੇ ਵਿਚ ਧਾਰਨ ਕਰਾਂ** ।
[ਵੇਖੋ, ੫੫੦]

**ਉਰਿ ਧਾਰਹੁ,** ਭਲੀ ਪ੍ਰਕਾਰ ਧਾਰਨ ਕਰ । ੬੧੮

**ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥**
**ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥ ... ॥ ੧ ॥**

ਗਉੜੀ (ਸੁਖ.) ਮ: ੫–੧੯, ਸਫ਼ਾ ੨੮੮

**ਭਾਵ :** ਹੇ ਮਿੱਤ੍ਰ ! ਹੋਰ ਸਾਰੀਆਂ ਜੁਗਤਾਂ ਛੱਡ ਦੇ, ਚਰਨ ਕਮਲ ਹਿਰਦੇ ਵਿਚ **ਭਲੀ ਪ੍ਰਕਾਰ ਧਾਰਨ ਕਰ** ਲੈ ।
[ਵੇਖੋ, ੫੫੦]

**ਉਰਿ ਧਾਰਿ,** ਹਿਰਦੇ ਵਿਚ ਧਾਰਨ ਕਰਕੇ, ਦਿਲ ਵਿਚ ਧਾਰ ਕੇ । ੬੧੯

**ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥**

ਸੋਰਠਿ (ਅਸਟ.) ਮਹਲਾ ੧–੩, ਸਫ਼ਾ ੬੩੬

**ਭਾਵ :** ਧੰਨ ਉਹ ਲਿਖਾਰੀ ਹੈ, ਜੋ ਸੱਚ ਲਿਖਦਾ ਹੈ, ਪਰ ਲਿਖਣ ਤੋਂ ਪਹਿਲਾਂ, ਉਹ ਉਸ ਸੱਚ ਨੂੰ, **ਹਿਰਦੇ ਵਿਚ ਧਾਰਨ ਕਰਕੇ** ਫਿਰ ਲਿਖਦਾ ਹੈ ।
[ਵੇਖੋ, ੫੫੦]

**ਉਰਿ ਧਾਰਿ,** ਹਿਰਦੇ ਵਿਚ ਧਾਰਨ ਕਰ । ੬੨੦

**ਚਰਣ ਕਮਲ ਠਾਕੁਰ ਉਰਿ ਧਾਰਿ ॥**
**ਦੁਲਭ ਦੇਹ ਨਾਨਕ ਨਿਸਤਾਰਿ ॥ ੪ ॥**

ਗਉੜੀ ਮਹਲਾ ੫–੧੨੦, ਸਫ਼ਾ ੧੯੦

**ਭਾਵ :** ਠਾਕੁਰ ਦੇ ਚਰਣ ਕਮਲ **ਹਿਰਦੇ ਵਿਚ ਧਾਰਨ ਕਰ,** ਇਸ ਤਰ੍ਹਾਂ ਇਸ ਦੁਰਲਭ ਦੇਹ ਦਾ ਨਿਸਤਾਰਾ ਕਰ ਲੈ ।
[ਵੇਖੋ, ੫੫੦]

**ਉਰਿ ਧਾਰਿ,** ਚੰਗੀ ਤਰ੍ਹਾਂ ਧਾਰਨ ਕਰ । ੬੨੧

**ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥**
**ਭਵ ਸਾਗਰੁ ਚੜਿ ਉਤਰਹਿ ਪਾਰਿ ॥ ੨ ॥**

ਗਉੜੀ ਮਹਲਾ ੫–੧੫੩, ਸਫ਼ਾ ੧੯੬

**ਭਾਵ :** ਹਰੀ ਦੇ ਚਰਣ ਹਿਰਦੇ ਵਿਚ **ਚੰਗੀ ਤਰ੍ਹਾਂ ਧਾਰਨ ਕਰ,** (ਇਹ ਨੌਕਾ ਹੈ) ਇਸ ਉਪਰ ਚੜ੍ਹ ਕੇ ਭਵਸਾਗਰ ਤੋਂ ਪਾਰ ਉਤਰੇਂਗਾ ।
[ਵੇਖੋ, ੫੫੦]

**ਉਰਿ ਧਾਰਿ,** ਹਿਰਦੇ ਵਿਚ ਧਾਰ ਲੈ। ੬੨੨

**ਹਲਤੁ ਪਲਤੁ ਦੁਇ ਲੇਹੁ ਸਵਾਰਿ ॥**
**ਰਾਮਨਾਮੁ ਅੰਤਰਿ ਉਰਿ ਧਾਰਿ ॥ ... ॥ ੬ ॥**

ਗਉੜੀ (ਸੁਖ.) ਮ: ੫–੨੨, ਸਫ਼ਾ ੨੯੩

**ਭਾਵ :** ਰਾਮ ਨਾਮ ਨੂੰ ਅੰਦਰ **ਹਿਰਦੇ ਵਿਚ ਧਾਰ ਲੈ,** ਲੋਕ ਪਰਲੋਕ ਦੋਹਾਂ ਨੂੰ ਸੰਵਾਰ ਲੈ।
[ਵੇਖੋ, ੫੫੦]

**ਉਰਿ ਧਾਰਿਓ,** ਹਿਰਦੇ ਵਿਚ ਧਾਰਨ ਕੀਤਾ ਹੈ। ੬੨੩

**ਜਿਨ ਕਉ ਕ੍ਰਿਪਾ ਕਰੀ ਜਗਜੀਵਨਿ**
**ਹਰਿ ਉਰਿ ਧਾਰਿਓ ਮਨ ਮਾਝਾ ॥**
**ਧਰਮ ਰਾਇ ਦਰਿ ਕਾਗਦ ਫਾਰੇ**
**ਜਨ ਨਾਨਕ ਲੇਖਾ ਸਮਝਾ ॥ ੪ ॥**

ਜੈਤ. ਮਹਲਾ ੪–੫, ਸਫ਼ਾ ੬੯੮

**ਭਾਵ :** ਜਗਜੀਵਨ ਦਾਤੇ ਨੇ ਜਿਨ੍ਹਾਂ ਉਪਰ ਕਿਰਪਾ ਕੀਤੀ, ਉਨ੍ਹਾਂ ਮਨੁੱਖਾਂ ਨੇ ਹਰੀ ਨੂੰ ਅਪਣੇ ਮਨ ਵਿਚ ਅਪਣੇ **ਹਿਰਦੇ ਵਿਚ ਧਾਰ ਲਿਆ ਹੈ**। ਧਰਮ ਰਾਜ ਨੇ ਆਪਣੇ ਦਰ ਉਤੇ ਉਨ੍ਹਾਂ ਦੇ ਕਰਮਾਂ ਦੇ ਲੇਖੇ ਦੇ ਕਾਗਜ਼ ਫਾੜ ਦਿਤੇ ਹਨ। ਉਨ੍ਹਾਂ ਦਾ ਲੇਖਾ ਸਾਫ਼ ਹੋ ਗਿਆ ਹੈ।
[ਵੇਖੋ, ੫੫੦]

**ਉਰਿ ਧਾਰਿਆ,** ਹਿਰਦੇ ਵਿਚ ਵਸਾਇਆ। ੬੨੪

**ਮ: ੪ ॥ ਸਤਿਗੁਰੁ ਪੁਰਖੁ ਅਗੰਮੁ ਹੈ**
**ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**ਸਤਿਗੁਰੂ ਨੋ ਅਪੜਿ ਕੋਇ ਨ ਸਕਈ**
**ਜਿਸੁ ਵਲਿ ਸਿਰਜਣਹਾਰਿਆ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੨੧, ਸਫ਼ਾ ੩੧੨

**ਭਾਵ :** ਸਤਿਗੁਰ ਪੁਰਖ ਸਾਡੀ ਬੁੱਧੀ ਦੀ ਗੰਮਤਾ ਤੋਂ ਪਰੇ ਹੈ, ਉਸ ਨੇ ਆਪਣੇ ਅੰਦਰ **ਹਿਰਦੇ ਵਿਚ** ਹਰੀ ਨੂੰ ਵਸਾਇਆ ਹੋਇਆ ਹੈ। ਸਿਰਜਣਹਾਰ ਆਪ ਸਤਿਗੁਰੂ ਦੇ ਪਖ ਵਲ ਹੈ, ਇਸ ਕਰਕੇ ਸਤਿਗੁਰੂ ਨੂੰ ਕੋਈ ਅਪੜ ਨਹੀਂ ਸਕਦਾ (ਸਤਿਗੁਰੂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਦਾ)।
[ਵੇਖੋ, ੫੫੦]

**ਉਰਿ ਧਾਰੀ,** ਉਰਿ ਧਾਰੀਂ, (ਮੈਂ) ਹਿਰਦੇ ਵਿਚ ਧਾਰਨ ਕਰਾਂ, (ਦਾਸ) ਹਿਰਦੇ ਵਿਚ ਟਿਕਾਈ ਰਖੇ। ੬੨੫

**ਜਨ ਨਾਨਕ ਕਉ ਇਹੁ ਦਾਨੁ ਦੇਹੁ**
**ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥ ... ॥ ੪ ॥**

ਆਸਾ ਮਹਲਾ ੫–੧੨੨, ਸਫ਼ਾ ੪੦੧

**ਭਾਵ :** ਦਾਸ ਨੂੰ ਇਹ ਦਾਨ ਦੇ ਕਿ ਸੰਤਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਹੋਵੇ (ਅਤੇ ਤੇਰੇ ਨਾਮ ਨੂੰ) **ਹਿਰਦੇ ਵਿਚ ਟਿਕਾਈ ਰਖੇ।**
[ਵੇਖੋ, ੫੫੦]

**ਉਰਿ ਧਾਰੇ,** ਹਿਰਦੇ ਵਿਚ ਧਾਰਨ ਕਰਕੇ, ਹਿਰਦੇ ਵਿਚ ਟਿਕਾ ਕੇ। ੬੨੬

**ਗੁਰਮਤੀ ਮਨੁ ਨਿਰਮਲੁ ਹੋਆ**
**ਹਰਿ ਰਾਖਿਆ ਉਰਿ ਧਾਰੇ ਰਾਮ ॥ ... ॥ ੪ ॥**

ਸੂਹੀ ਮਹਲਾ ੩–੬, ਸਫ਼ਾ ੭੭੨

**ਭਾਵ :** ਗੁਰੂ ਦੀ ਮਤ ਉਤੇ ਤੁਰ ਕੇ ਮਨ ਪਵਿਤ੍ਰ ਹੋ ਗਿਆ, ਹਰੀ ਨੂੰ **ਹਿਰਦੇ ਵਿਚ ਧਾਰਨ ਕਰਕੇ** ਰਖਿਆ।
[ਵੇਖੋ, ੫੫੦]

**ਉਰਿ ਧਾਰੇ,** ਚੰਗੀ ਤਰ੍ਹਾਂ ਧਾਰਨ ਕੀਤੇ। ੬੨੭

**ਚਰਨ ਕਮਲ ਹਿਰਦੈ ਉਰਿ ਧਾਰੇ ॥**
**ਤੇਰੇ ਦਰਸਨ ਕਉ ਜਾਈ ਬਲਿਹਾਰੇ ॥ ੩ ॥**

ਵਡ. ਮਹਲਾ ੫–੫, ਸਫ਼ਾ ੫੬੩

**ਭਾਵ :** ਤੇਰੇ ਚਰਣ ਕਮਲ ਹਿਰਦੇ ਵਿਚ **ਚੰਗੀ ਤਰ੍ਹਾਂ ਧਾਰਨ ਕੀਤੇ** ਹਨ। ਤੇਰੇ ਦਰਸ਼ਨ ਤੋਂ ਬਲਿਹਾਰੇ ਜਾਂਦਾ ਹਾਂ।
[ਵੇਖੋ, ੫੫੦]

**ਉਰਿ ਧਾਰੈ,** ਹਿਰਦੇ ਵਿਚ ਧਾਰਨ ਕਰ ਲਵੇ। ੬੨੮

**ਸਲੋਕੁ ॥ ਉਰਿ ਧਾਰੈ ਜੋ ਅੰਤਰਿ ਨਾਮੁ ॥**
**ਸਰਬ ਮੈ ਪੇਖੈ ਭਗਵਾਨੁ ॥ ... ॥ ੧ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੪

**ਭਾਵ :** ਜੋ ਮਨੁੱਖ ਨਾਮ ਨੂੰ ਆਪਣੇ ਅੰਦਰ, **ਹਿਰਦੇ ਵਿਚ ਧਾਰਨ ਕਰ ਲਵੇ** (ਉਸ ਨੂੰ ਇਹ ਦ੍ਰਿਸ਼ਟੀ ਸਹ ਸੁਭਾ ਪ੍ਰਾਪਤ ਹੋ ਜਾਂਦੀ ਹੈ) ਕਿ ਉਹ ਸਾਰਿਆਂ ਵਿਚ ਭਗਵਾਨ ਦੇਖੇ।
[ਵੇਖੋ, ੫੫੦]

**ਉਰਿ ਧਾਰੋ,** ਹਿਰਦੇ ਵਿਚ ਧਾਰੋ । ੬੨੯

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ**
**ਨਿਤ ਨਿਤ ਰਖੁ ਉਰਿ ਧਾਰੋ ॥ ... ॥ ੧ ॥**

ਮੁੰਦਾ. ਮਹਲਾ ੫–੧, ਸਫ਼ਾ ੧੪੨੯

**ਭਾਵ :** (ਨਾਮ ਰੂਪੀ ਅੰਮ੍ਰਿਤ ਭੋਜਨ) ਨੂੰ ਜੇ ਕੋਈ ਖਾਵੇ ਅਥਵਾ ਭੁੰਚੇ ਤਾਂ ਇਸ ਨਾਲ ਉਸ ਦਾ ਉਧਾਰ ਹੋ ਜਾਂਦਾ ਹੈ । ਫਿਰ ਇਹ ਵਸਤੂ ਛਡਣ ਦੇ ਜੋਗ ਨਹੀਂ, ਇਸ ਨੂੰ ਨਿਤ ਪ੍ਰਤੀ ਦਿਨ **ਹਿਰਦੇ ਵਿਚ ਧਾਰੋ ।**

[ਵੇਖੋ, ੫੫੦]

**ਉਰੁ,** ਛਾਤੀ, ਦਿਲ, ਹਿਰਦਾ । ੬੩੦

**ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ ॥**
**ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥ ੪ ॥**

ਆਸਾ ਕਬੀਰ–੧੮, ਸਫ਼ਾ ੪੮੦

**ਭਾਵ :** ਪੰਜੇ ਦੂਤ ਥਕ ਗਏ, ਇਹ ਦੂਤ ਕਾਮ ਕ੍ਰੋਧ ਆਦਿਕ ਵਿਕਾਰ ਸਨ, ਇਹ ਸਾਰੇ ਚੋਰ ਸਨ, ਜੋ ਆਪੋ ਅਪਣੇ ਵਿਸ਼ਿਆਂ ਦੇ ਮਗਰ ਭਟਕਦੇ ਸਨ । ਮਨ ਵੀ ਥੱਕ ਗਿਆ ਹੈ, ਜੋ (ਮਸਤੇ ਹੋਏ) ਹਾਥੀ ਵਾਂਕਣ ਬੇਕਾਬੂ ਸੀ, **ਹਿਰਦਾ** ਵੀ ਥਕ ਗਿਆ, ਜੋ ਕਲਪਨਾ ਦੀ ਉਡਾਰੀ ਵਿਚ ਉਡਿਆ ਰਹਿੰਦਾ ਸੀ । ਇਹ ਸਾਰੇ ਢਿੱਲੇ ਪੈ ਗਏ, ਜਿਸ ਵੇਲੇ ਉਹ ਤੇਜ ਚਲਾ ਗਿਆ, ਜੋ ਸੂਤ੍ਰ ਧਾਰ ਆਤਮਾ ਦਾ ਸੀ (ਜਿਸ ਵੇਲੇ ਆਤਮਾ ਨੇ ਅਪਣੀ ਸੱਤਿਆ ਖਿਚ ਲਈ, ਉਸ ਵੇਲੇ ਇਹ ਸਾਰਾ ਸਾਮਾਨ ਸ਼ਿਥਲ ਪੈ ਗਿਆ) ।

[ਵੇਖੋ, ੫੫੦]

**ਉਲੰਘੇ,** ਉਲੰਘ ਕੇ । ੬੩੦ (ੳ)

**ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥**
**ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ ੧੧੪ ॥**

ਸਲੋਕ ਕਬੀਰ, ਸਫ਼ਾ ੧੩੭੦

**ਭਾਵ :** ਰਾਹ ਵਿਚ ਬਿਖਰੇ ਹੋਏ ਮੋਤੀ ਹਨ, ਪਰ ਅੰਨ੍ਹਾਂ ਉਸ ਰਾਹ ਤੋਂ ਲੰਘ ਜਾਂਦਾ (ਨੇਤਰ ਨਾਂ ਹੋਣ ਕਾਰਣ ਨਹੀਂ ਪਛਾਣ ਸਕਦਾ) । (ਇਸੇ ਤਰ੍ਹਾਂ ਅਗਿਆਨੀ) ਪ੍ਰਭੂ ਦੇ ਨਾਮ ਦਾ ਚਾਨਣ ਨਾਂ ਹੋਣ ਕਾਰਣ (ਅਵਿੱਦਿਆ ਵਿਚ) ਸੰਸਾਰ ਨੂੰ **ਉਲੰਘ ਕੇ** ਜਾ ਰਿਹਾ ਹੈ ।

**ਮਤਲਬ :** 'ਅੰਧੇ' ਤੋਂ ਮੁਰਾਦ ਨੇਤ੍ਰਹੀਣ ਨਹੀਂ ਹੈ :

**ਸਲੋਕ ਮ: ੩ ॥ ...**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ ੧ ॥**

ਰਾਮ. (ਵਾਰ) ਮਹਲਾ ੩–੧੬, ਸਫ਼ਾ ੯੫੪

ਇਸ ਲਿਹਾਜ ਨਾਲ ਆਮ ਮਨੁੱਖਾਂ ਦੀਆਂ ਅੱਖੀਆਂ ਅੰਨ੍ਹੀਆਂ ਹੀ ਹਨ :

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥ ੩੬ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੨੨

ਜਿਸ ਵੇਲੇ ਦਿਬ ਦ੍ਰਿਸ਼ਟੀ ਪ੍ਰਾਪਤ ਹੋਵੇ ਉਸ ਵੇਲੇ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪੁ ਨਦਰੀ ਆਇਆ ॥ ... ॥ ੩੬ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੨੨

'ਦਿਬ ਦ੍ਰਿਸਟਿ' ਨੂੰ ਹੀ ਏਥੇ 'ਜਗਦੀਸ ਦੀ ਜੋਤਿ' ਕਿਹਾ ਹੈ ।
[**ਸੰਸ.** उल्लंघनम् ( **ਉੱਲੰਘਨਮ੍** ), ਉਲੰਘ ਕੇ ।]

**ਉਲਝਾਇਓ,** ਫਸਿਆ ਰਹਿੰਦਾ ਹੈ,
ਉਲਝਿਆ ਰਹਿੰਦਾ ਹੈ । ੬੩੧

**ਜਿਉ ਉਲਝਾਇਓ ਬਾਧ ਬੁਧਿ ਕਾ**
**ਮਰਤਿਆ ਨਹੀ ਬਿਸਰਾਨੀ ॥ ੪ ॥**

ਗਉੜੀ ਮਹਲਾ ੫–੪੪, ਸਫ਼ਾ ੨੪੨

**ਭਾਵ :** ਮਨੁੱਖ ਅਪਣੀ ਬੁੱਧੀ ਕਾਰਣ ਮਾਇਆ ਵਿਚ **ਉਲਝਿਆ ਰਹਿੰਦਾ ਹੈ,** (ਪਰ ਇਹ ਬੁੱਧੀ ਉਸ ਦਾ ਹਿਤ ਨਹੀਂ ਕਰਦੀ) ਇਹ ਬਾਧ ਹੈ (ਮਾਰੂ ਹੈ, ਹਾਨੀਕਾਰਕ ਹੈ) ਮਰਨ ਵੇਲੇ ਤਕ ਏਸ ਦੀ ਏਹੋ ਹਾਲਤ ਰਹਿੰਦੀ ਹੈ (ਜਵਾਨੀ ਵੇਲੇ ਅਪਣੀ ਚਤਰਾਈ ਕਰਕੇ ਉਲਝਨਾਂ ਵਿਚ ਫੱਸ ਗਿਆ ਸੀ, ਇਹ ਫਸੌਣ ਵਾਲੀ ਚਤਰਾਈ, ਮਰਨ ਵੇਲੇ ਵੈਸੀ ਹੀ ਰਹਿੰਦੀ ਹੈ), ਉਸ ਨੂੰ ਭੁਲਦੀ ਨਹੀਂ ।

[ਵੇਖੋ, ੫੭੦]

**ਉਲਝਿ,** ਫਸ ਗਿਆ । ੬੩੧ (ੳ)

**ਆਇਓ ਲਾਭੁ ਲਾਭਨ ਕੈ ਤਾਈ**
**ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥**
**ਕਾਚ ਬਾਦਰੈ ਲਾਲੁ ਖੋਈ ਹੈ**
**ਫਿਰਿ ਇਹੁ ਅਉਸਰੁ ਕਦਿ ਲਹਾ ॥ ੨ ॥**

ਸਾਰਗ ਮਹਲਾ ੫–੪, ਸਫ਼ਾ ੧੨੦੩

**ਭਾਵ :** ਤੂੰ ਲਾਭ ਲੈਣ ਆਇਆ ਸੈਂ, ਠਗਣ ਵਾਲੀ ਮੋਹਣੀ (ਮਾਇਆ) ਵਿਚ **ਫਸ ਗਿਆ** ਹੈਂ । ਕੱਚ ਦੇ ਬਦਲੇ ਲਾਲ ਗਵਾ ਲਿਆ, ਹੁਣ ਫਿਰ ਇਹ ਮੌਕਾ ਕਦ ਮਿਲੇਗਾ ?
[ਵੇਖੋ, ੫੭੦]

**ਉਲਝਿਓ,** ਲਿਪਟਿਆ ਰਹਿੰਦਾ ਹੈ । ੬੩੧ (ਅ)

**ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ**
**ਉਲਝਿਓ ਅਲਿ ਮਕਰੰਦ ਕਮਲ ਜਿਉ ॥ ... ॥ ੧ ॥**

ਬਿਲਾ. ਮਹਲਾ ੫–੧੨੯, ਸਫ਼ਾ ੮੩੦

**ਭਾਵ :** ਜਿਵੇਂ ਭੌਰਾ ਕਮਲਾਂ ਦੇ ਮਕਰੰਦ (ਰਸ) ਨੂੰ **ਲਿਪਟਿਆ ਰਹਿੰਦਾ ਹੈ,** (ਤਿਵੇਂ ਮੇਰਾ) ਮਨ ਮੁੜ ਮੁੜ ਕੇ (ਹਰੀ) ਚਰਨਾਂ ਲਈ ਤਾਂਘਦਾ ਹੈ । (ਇਸ ਨੂੰ) ਹੋਰ (ਕੋਈ) ਚੰਗਾ ਨਹੀਂ ਲਗਦਾ, ਹੋਰ ਸੁਆਦ (ਵੀ) ਨਹੀਂ ਚਾਹੁੰਦਾ, ਇਕੋ ਹਰੀ (ਰਸ ਦਾ) ਲਾਹਾ (ਲਭਦਾ ਹੈ) ।
[ਵੇਖੋ, ੫੭੦]

**ਉਲਟ,** ਉਲਟ, ਪੁੱਠੀ । ੬੩੨

**ਉਲਟ ਭਈ ਜੀਵਤ ਮਰਿ ਜਾਗਿਆ ॥**
**ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥ ... ॥ ੩ ॥**

ਗਉੜੀ ਗੁਆ. (ਅਸਟ.) ਮਹਲਾ ੧–੧, ਸਫ਼ਾ ੨੨੧

**ਭਾਵ :** (ਬਿਰਤੀ) **ਉਲਟ** ਗਈ, (ਸੰਸਾਰਿਕ ਪਿਆਰ ਚੋਂ ਨਿਕਲ ਕੇ ਦੁਨੀਆਂ ਵਲੋਂ) ਮਰ ਕੇ (ਈਸ਼ਵਰ ਪ੍ਰੇਮ ਵਿਚ) ਜੀ ਉੱਠੀ, ਜਾਗ ਪਈ, ਨਾਮ ਦੇ ਜਪਣ ਨਾਲ ਮਨ ਹਰੀ ਨਾਲ ਲਗ ਪਿਆ ।
[**ਸੰਸ.** उत् + √ लुण्ठ् (**ਉਤੁ + √ ਲੁਣ੍ਠ**), ਜਾਣਾ, ਹਿਲਾਉਣਾ ।
**ਪ੍ਰਾ.** उल्लट्ट (**ਉੱਲੱਟ**), ਖਾਲੀ ਕੀਤਾ ਹੋਇਆ ।
**ਪੰ.** ਉਲਟਨਾ, ਪਲਟਨਾ, ਪੁੱਠਾ ਹੋਣਾ, ਵਿਪਰੀਤ ਦਿਸ਼ਾ ਧਾਰਨ ਕਰਨਾ ।]

**ਉਲਟਤ,** ਉਲਟਾ ਕੇ । ੬੩੩

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥**
**ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥ ੧ ॥**

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

**ਭਾਵ :** ਪਵਨ ਨੂੰ **ਉਲਟਾ ਕੇ** ਛੇ ਚੱਕਰਾਂ ਦਾ ਭੇਦਨ ਕਰ ਲਿਆ ਹੈ । ਉਥੇ ਯੋਗੀ ਅਪਣੀ ਸੁਰਤ ਨੂੰ ਸੁੰਨ ਦਾ ਪ੍ਰੇਮੀ ਬਣਾ ਲੈਂਦੇ ਹਨ, ਪਰ ਲੋੜ ਹੈ ਕਿ ਯੋਗੀ ਉਥੇ ਉਸ ਆਤਮਾ ਦੀ ਖੋਜ ਕਰੇ ਜੋ ਅਮਰ ਹੈ ।

**ਮਤਲਬ :** ਖਟ ਚਕਰਾਂ ਤੋਂ ਮੁਰਾਦ ਸਰੀਰ ਦੇ ਅੰਦਰ ਯੋਗੀਆਂ ਦੇ ਛੇ ਚਕਰਾਂ ਤੋਂ ਹੈ । ਯੋਗ ਸਾਧਨਾ ਨਾਲ ਜਿਸ ਵੇਲੇ ਕੁੰਡਲਿਨੀ ਸੁਖਮਨਾ ਦੇ ਰਾਹੀਂ ਉਪਰ ਨੂੰ ਚੜ੍ਹਦੀ ਹੈ ਤਾਂ ਇਨ੍ਹਾਂ ਛੇ ਚਕਰਾਂ ਨੂੰ ਭੇਦਨ ਕਰਦੀ ਜਾਂਦੀ ਹੈ । ਕੁੰਡਲਿਨੀ ਦੇ ਮਗਰ ਹੀ ਪ੍ਰਾਣ ਵੀ ਚੜ੍ਹਦੇ ਹਨ । ਪ੍ਰਾਣ ਵੀ ਸੁਖਮਨਾ ਨਾੜੀ ਥਾਣੀਂ ਹੀ ਚੜ੍ਹਦੇ ਹਨ । **ਯੋਗ ਕੁੰਡਲਿ ਉਪਨਿਸ਼ਦ** ਵਿਚ ਲਿਖਿਆ ਹੈ :

जहाति तस्मात् **प्राणोऽयं**
**सुषुम्नां व्रजति स्वतः ॥ १ ॥ १४ ॥**

ਪ੍ਰਾਣ ਅਪਣੀ ਜਗ੍ਹਾ ਛੱਡ ਕੇ ਉਲਟ ਕੇ ਉਪਰ ਨੂੰ ਚੜ੍ਹਦੇ ਹਨ । ਸੁਖਮਨਾ ਦੇ ਰਾਹੀਂ ਕੁੰਡਲਿਨੀ ਦੇ ਮਗਰ ਹੀ ਚਕਰਾਂ ਵਿਚੋਂ ਲੰਘਦੇ ਹਨ । ਇਸ ਤਰ੍ਹਾਂ ਦਸਮਦੁਆਰ ਸਵਾਸ ਚੜ੍ਹਾਏ ਜਾਂਦੇ ਹਨ ।
ਕਬੀਰ ਜੀ ਦਾ ਉਪਦੇਸ਼ ਹੈ ਕਿ ਦਸਮ ਦੁਆਰ ਵਿਚ ਪਰਮਾਤਮਾ ਨਾਲ ਮਿਲਾਪ, ਇਹ ਲਖਸ਼ ਹੋਣਾ ਚਾਹੀਦਾ ਹੈ, ਨਾਂ ਕਿ ਸੁੰਨ ਅਵਸਥਾ ਦੀ ਅਫੁਰ ਹਾਲਤ ।
[ਵੇਖੋ, ੬੩੨]

**ਉਲਟਾਇਆ,** ਉਲਟ ਗਈ । ੬੩੪

**ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥**

ਆਸਾ ਮਹਲਾ ੫–੧੨੫, ਸਫ਼ਾ ੪੦੨

ਵੇਖੋ, **ਉਮਾਹਿਓ (੫੪੮)**

**ਬੂਝੀ ਉਲਟਾਇਆ,** ਤੇਰੀ ਸਮਝ ਉਲਟ ਗਈ ਹੈ ।
[ਵੇਖੋ, ੬੩੨]

**ਉਲਟਿ,** ਮੁੜ ਕੇ, ਪਰਤ ਕੇ । ੬੩੫

**ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥**
**ਆਪਿ ਪਾਰਸੁ ਪਰਮ ਧਿਆਨੀ**
**ਸਾਚੁ ਸਾਚੇ ਭਾਵਏ ॥ ... ॥ ੨ ॥**

ਧਨਾਸ. (ਛੰਤ) ਮਹਲਾ ੧–੧, ਸਫ਼ਾ ੬੮੮

**ਭਾਵ :** ਵੀਚਾਰ ਦੁਆਰਾ ਅਪਣੇ ਮਨ ਨੂੰ ਜੋ ਮਾਰੇ, ਉਹ ਤਰ ਜਾਂਦਾ ਹੈ, ਦੂਜਿਆਂ ਨੂੰ ਤਾਰ ਦੇਂਦਾ ਹੈ, **ਪਰਤ ਕੇ** ਫੇਰ ਜੂਨਾਂ ਵਿਚ ਨਹੀਂ ਆਉਂਦਾ, ਆਪ ਪਾਰਸ ਬਣ ਜਾਂਦਾ ਹੈ, ਪਰਮ ਧਿਆਨੀ ਹੋ ਜਾਂਦਾ ਹੈ, ਐਸਾ ਸੱਚਾ ਮਨੁੱਖ ਸੱਚੇ ਪ੍ਰਭੂ ਨੂੰ ਭਾਉਂਦਾ ਹੈ ।
[ਵੇਖੋ, ੬੩੨]

**ਉਲਟਿ,** ਉਲਟ ਕੇ । ੬੩੬

**ਬੀਜ ਮੰਤ੍ਰ ਲੈ ਹਿਰਦੈ ਰਹੈ ॥**
**ਮਨੂਆ ਉਲਟਿ ਸੁੰਨ ਮਹਿ ਗਹੈ ॥ ੫ ॥**

ਰਾਮ. ਬੇਣੀ–੧, ਸਫ਼ਾ ੯੭੪

**ਭਾਵ :** ਹਿਰਦੇ ਵਿਚ ਬੀਜ ਮੰਤ੍ਰ ਧਾਰਨ ਕਰਕੇ, ਮਨ **ਉਲਟ ਕੇ,** (ਸੰਸਾਰਕ ਖਿੱਚਾਂ ਤੋਂ ਪਰਤ ਕੇ), ਸੁੰਨ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ।

**ਬੀਜ ਮੰਤ੍ਰ,** ਉਹ ਮੰਤ੍ਰ, ਜੋ ਕਿਸੇ ਵੀ ਧਰਮ ਦੇ ਸਾਰੇ ਮੰਤ੍ਰਾਂ ਵਿਚੋਂ ਬੀਜ ਰੂਪ ਹੋਵੇ, ਸਿਖ ਧਰਮ ਮੁਜਬ "੧ ਓ" ਬੀਜ ਮੰਤ੍ਰ ਹੈ ।

**ਸੁੰਨ ਅਵਸਥਾ,** ਅਫੁਰ ਅਵਸਥਾ ।

[ਵੇਖੋ, ੬੩੨]

**ਉਲਟਿ,** ਮੁੜ ਕੇ । ੬੩੭

**ਅਬ ਮਨੁ ਉਲਟਿ ਸਨਾਤਨੁ ਹੂਆ ॥**
**ਤਬ ਜਾਨਿਆ ਜਬ ਜੀਵਤ ਮੂਆ ॥ ... ॥ ੩ ॥**

ਗਉੜੀ ਕਬੀਰ–੧੭, ਸਫ਼ਾ ੩੨੭

**ਭਾਵ :** ਹੁਣ ਮੇਰਾ ਮਨ ਆਪਣੇ ਪੁਰਾਣੇ ਸਰੂਪ ਵਿਚ **ਮੁੜ ਕੇ** (ਜੋਤ ਰੂਪ ਵਿਚ ਹੋ ਗਿਆ ਹੈ)। ਪਰ ਇਹ ਪ੍ਰਾਪਤੀ ਤਦੋਂ ਹੋਈ, ਜਦੋਂ ਜੀਉਂਦੇ ਹੀ ਮਨ ਮਰ ਗਿਆ । (ਜਦੋਂ ਮਨ ਅਪਣੇ ਬੰਧਨਾਂ ਤੋਂ ਛੁਟ ਗਿਆ ਅਤੇ ਮੈਂ ਮੇਰੀ ਦੇ ਵਿਚਾਰ ਤੋਂ ਮੁਕਤ ਹੋ ਗਿਆ)। [ਵੇਖੋ, ੬੩੨]

**ਉਲਟਿ,** ਉਲਟ ਕੇ (ਮਾਇਆ ਵਲੋਂ ਪਰਤ ਕੇ)। ੬੩੮

**ਸਲੋਕ ਮ: ੧ ॥ ...**
**ਉਲਟਿ ਕਮਲੁ ਅੰਮ੍ਰਿਤਿ ਭਰਿਆ**
**ਇਹੁ ਮਨੁ ਕਤਹੁ ਨ ਜਾਇ ॥**
**ਅਜਪਾ ਜਾਪੁ ਨ ਵੀਸਰੈ**
**ਆਦਿ ਜੁਗਾਦਿ ਸਮਾਇ ॥ ... ॥ ੧ ॥**

ਮਲਾਰ (ਵਾਰ) ਮਹਲਾ ੧–੨੭, ਸਫ਼ਾ ੧੨੯੧

**ਭਾਵ :** ਮੂੰਧਾ ਕਮਲ **ਉਲਟ ਕੇ** ਸਿੱਧਾ ਹੋ ਗਿਆ । ਇਸ ਸਿੱਧੇ ਹੋਇ ਹਿਰਦੇ ਕਮਲ ਵਿਚ ਅੰਮ੍ਰਿਤ ਭਰ ਗਿਆ । ਮਨ ਹੁਣ ਕਿਤੇ ਨਹੀਂ ਜਾਂਦਾ (ਇਕਾਗਰ ਹੋ ਕੇ ਇਕ ਟਿਕਾਣੇ ਟਿੱਕ ਗਿਆ ਹੈ) ਅਜਪਾ ਜਾਪ ਨਹੀਂ ਭੁਲਦਾ (ਕਿਉਂਕਿ ਇਹ ਜੀਭ ਹਿਲਾਉਣ ਤੋਂ ਬਿਨਾਂ ਸਹਿ ਸੁਭਾ ਲਗਾਤਾਰ ਰਹਿੰਦਾ ਹੈ)। ਟਿਕਿਆ ਹੋਇਆ ਮਨ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ, ਜੋ ਆਦਿ ਜੁਗਾਦਿ ਸਤ ਹੈ । [ਵੇਖੋ, ੬੩੨]

**ਉਲਟਿਓ,** ਉਲਟ ਗਿਆ,
ਉਲਟ ਕੇ ਸਿੱਧਾ ਹੋ ਗਿਆ । ੬੩੯

**ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
**ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥**
**ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥ ੧ ॥**

ਗਉੜੀ (ਗੁਆ.) ਮਹਲਾ ੧–੮, ਸਫ਼ਾ ੧੫੩

**ਭਾਵ :** ਬ੍ਰਹਮ ਬੀਚਾਰ ਦੁਆਰਾ ਮੂਧਾ ਕਮਲ **ਉਲਟ ਕੇ ਸਿੱਧਾ ਹੋ ਗਿਆ।** ਤਦ ਪਤਾ ਲਗਾ ਕਿ ਦਸਮ-ਦੁਆਰ ਰੂਪੀ ਗਗਨ ਵਿਚੋਂ ਅੰਮ੍ਰਿਤਧਾਰਾ ਚੋ ਰਹੀ ਹੈ (ਅਤੇ ਪਰਤੱਖ ਹੋ ਗਿਆ ਕਿ) ਸਾਰਾ ਵਿਸ਼ਵ ਮੁਰਾਰੀ ਨਾਲ ਵਿੱਧਾ ਹੋਇਆ ਹੈ (ਓਤ ਪ੍ਰੋਤ ਹੈ)। [ਵੇਖੋ, ੬੩੨]

**ਉਲਟੀ,** ਮੁੜ ਜਾਂਦੀ ਹੈ। ੬੪੦

**ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥**
**ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥੨॥**

ਭੈਰਉ ਮਹਲਾ ੩–੧੯, ਸਫ਼ਾ ੧੧੩੨–੩੩

**ਭਾਵ :** ਮਨੁੱਖ ਪਸ਼ੂਆਂ ਦੇ ਕੰਮ ਕਰਦਾ ਹੈ, ਉਸ ਨੂੰ ਸੋਝੀ ਨਹੀਂ (ਕਿ ਉਸ ਦੇ ਕਰਮ ਮਨੁੱਖਾਂ ਦੇ ਕਰਮ ਨਹੀਂ) ਇਸ ਬੇਸਮਝੀ ਵਿਚ ਉਹ ਕੂੜ ਕਮਾਉਂਦਾ ਹੈ ਅਤੇ ਕੂੜ ਦਾ ਹੀ ਰੂਪ ਬਣ ਜਾਂਦਾ ਹੈ। (ਚੰਗੇ ਭਾਗਾਂ ਨਾਲ) ਜੇ ਸਤਿਗੁਰੂ ਮਿਲ ਪਵੇ ਤਾਂ ਉਸ ਦੀ ਸਮਝ (ਮਾਇਆ ਦੇ ਮੋਹ ਤੋਂ) **ਮੁੜ ਜਾਂਦੀ ਹੈ** (ਉਸ ਨੂੰ ਪਤਾ ਲਗ ਜਾਂਦਾ ਹੈ ਕਿ ਮਨੁੱਖਾ ਜਨਮ ਦਾ ਕੀ ਕਰਤਵ ਹੈ ?) ਪਰ ਕੋਈ ਵਿਰਲਾ ਹੀ ਹੁੰਦਾ ਹੈ, ਜੋ ਖੋਜ ਕੇ ਪ੍ਰਾਪਤ ਕਰ ਲੈਂਦਾ ਹੈ।

[ਵੇਖੋ, ੬੩੨]

**ਉਲਟੀ,** ਉਲਟੀ । ੬੪੧

**ਸਲੋਕੁ ਮ: ੩ ॥ ...**
**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥**
**ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ ੧ ॥**

ਸੋਰਠਿ (ਵਾਰ) ਮਹਲਾ ੪–੨੨, ਸਫ਼ਾ ੬੫੧

**ਭਾਵ :** ਮਨੁੱਖ ਗੁਰੂ ਦੀ ਕਿਰਪਾ ਨਾਲ ਜੀਉਂਦਾ ਹੀ ਮਰੇ (ਆਪਣੀ ਹਉਮੈਂ ਨੂੰ ਮਾਰ ਕੇ ਰਖੇ), ਉਸ ਦੀ ਮਤ ਬਦਲ ਕੇ (ਵਿਸ਼ਿਆਂ ਤੋਂ ਮੁੜ ਕੇ) ਬਿਲਕੁਲ **ਉਲਟੀ** ਹੋ ਜਾਵੇ (ਪਰਮਾਰਥ ਦੀ ਲਗਨ ਵਿਚ ਜੁੜ ਜਾਵੇ), ਉਸ ਨੂੰ ਫੇਰ ਸੰਸਕਾਰਾਂ ਦੀ ਮੈਲ ਨਹੀਂ ਲਗਦੀ ਅਤੇ ਜੂਨਾਂ ਵਿਚ ਨਹੀਂ ਪੈਂਦਾ ।

[ਵੇਖੋ, ੬੩੨]

**ਉਲਟੀ,** ਉਲਟੀ । ੬੪੨

**ਕਾਜੀ ਸੋ ਜੋ ਉਲਟੀ ਕਰੈ ॥**
**ਗੁਰਪਰਸਾਦੀ ਜੀਵਤੁ ਮਰੈ ॥ ... ॥ ੩ ॥**

ਧਨਾਸ. ਮਹਲਾ ੧–੭, ਸਫ਼ਾ ੬੬੨

**ਭਾਵ :** ਕਾਜ਼ੀ ਉਹ ਹੈ ਜੋ **ਉਲਟੀ** ਕਰੇ (ਲਾਲਚ ਅਤੇ ਰਿਸ਼ਵਤ ਵਲੋਂ ਮੂੰਹ ਮੋੜੇ, ਪਰ ਐਸਾ ਜੀਵਨ ਬਸਰ ਕਰਨਾ, ਜਿਸ ਵਿਚ ਚੋਰ ਉਚੱਕਿਆਂ ਦੇ ਨਿਆਂ ਕਰਨੇ ਹਨ, ਤਦੇ ਹੋ ਸਕਦਾ ਹੈ) ਜੇ ਗੁਰੂ ਦੀ ਕਿਰਪਾ ਹੋਵੇ, ਜਿਸ ਦੁਆਰਾ ਉਸ ਨੇ ਜੀਉਂਦਿਆਂ ਹੀ ਆਪਣੀਆਂ ਖਾਹਸ਼ਾਂ ਮਾਰੀਆਂ ਹੁੰਦੀਆਂ ਹਨ ।

**ਕਾਜ਼ੀ,** ਮੁਸਲਮਾਨੀ ਹਕੂਮਤ ਸਮੇਂ ਦੀਵਾਨੀ ਅਤੇ ਫ਼ੌਜਦਾਰੀ ਝਗੜਿਆਂ ਦਾ ਸ਼ਰ੍ਹਾ ਅਨੁਸਾਰ ਨਿਆਂ ਕਰਨ ਵਾਲਾ ਅਫਸਰ ਹੁੰਦਾ ਸੀ। ਇਸ ਪਦਵੀ ਤੇ ਨਿਯੁਕਤ ਵਿਅਕਤੀ ਦੇ ਅਧਿਕਾਰ ਅਜ ਕਲ ਦੇ ਜਜ ਜਾਂ ਮੈਜਿਸਟ੍ਰੇਟ ਨਾਲੋਂ ਵਧ ਸਨ। ਸਮੇਂ ਦੇ ਫੇਰ ਨਾਲ ਕਾਜ਼ੀ ਦਾ ਮਹੱਤਵ ਘਟਦਾ ਗਿਆ। ਨਿਕਾਹ ਪੜ੍ਹਾਉਣ ਵਾਲੇ ਮੌਲਵੀ ਨੂੰ ਵੀ ਕਾਜ਼ੀ ਕਹਿੰਦੇ ਹਨ । ਮੁਸਲਮਾਨੀ ਭਾਈਚਾਰੇ ਦੇ ਧਾਰਮਕ ਕਾਰਜਾਂ ਵਿਚ ਵਿਘਨ ਪੈਣ ਤੇ ਸਾਰੇ ਫਤਵੇ ਕਾਜ਼ੀ ਹੀ ਦੇਂਦਾ ਹੈ। (ਵਿਸਥਾਰ ਲਈ ਵੇਖੋ, **ਕਾਜ਼ੀ।**)

[ਵੇਖੋ, ੬੩੨]

**ਉਲਟੀ,** ਉਲਟੀ । ੬੪੩

**ਉਲਟੀ ਰੇ ਮਨ ਉਲਟੀ ਰੇ ॥**
**ਸਾਕਤ ਸਿਉ ਕਰਿ ਉਲਟੀ ਰੇ ॥ ... ॥ ੧ ॥ ਰਹਾਉ॥**

ਦੇਵ. ਮਹਲਾ ੫–੩੭, ਸਫ਼ਾ ਪ੩ਪ

**ਭਾਵ :** ਹੇ ਮਨ ! ਉਲਟਾ ਦੇ, ਫੇਰ ਦੇ, ਹਾਂ ਭਈ ! ਸਾਕਤ ਦੇ ਨਾਲ ਜੇ (ਪ੍ਰੀਤ ਹੈ) ਉਸ ਨੂੰ **ਉਲਟੀ** ਕਰਕੇ (ਤੋੜ ਦੇ)।

**ਉਲਟੀ ਰੇ,** (ਜੋ ਪ੍ਰੀਤ ਕੁਸੰਗ ਨਾਲ ਲਾਈ ਹੈ, ਉਹ) ਉਲਟਾ ਦੇ। (ਉਲਟਾਇਆਂ ਉਹ ਪ੍ਰੀਤ ਟੁਟੇਗੀ, ਸੋ ਮੁਰਾਦ ਸਾਕਤ ਨਾਲ ਪ੍ਰੀਤ ਤੋੜਨ ਤੋਂ ਹੈ)।

**ਸਾਕਤ,** ਮਾੜੇ ਆਚਰਣ ਵਾਲਾ, ਕੁਸੰਗੀ, ਜਿਸ ਦੀ ਉਪਾਸਨਾ ਵਿਧੀ ਉਤੇ ਇਤਰਾਜ਼ ਹੈ ।

[ਵੇਖੋ, ੬੩੨]

**ਉਲਟੀ,** ਮੁੜੀ ਹੋਈ, ਪਰਤੀ ਹੋਈ । ੬੪੪

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ**
**ਕਉਨੁ ਗਿਰਹੀ ਕਉਨੁ ਉਦਾਸੀ ॥ ੩ ॥**

ਪ੍ਰਭਾਤੀ (ਬਿਭਾਸ) ਮਹਲਾ ੧–੮, ਸਫ਼ਾ ੧੩੨੯

**ਵੇਖੋ, ਉਦਾਸੀ (੨੯੩)**

[ਵੇਖੋ, ੬੩੨]

**ਉਲਟੀ ਗੰਗਾ,** ਗੰਗਾ ਨੂੰ ਉਲਟੀ ਕਰਕੇ, ਭਾਵ ਸੱਜੀ ਨਾਸਕਾ ਵਿਚ ਚਲ ਰਹੀ ਸੁਆਸ ਵਾਯੂ ਨੂੰ ਉਲਟੀ ਕਰ ਦਿਓ, ਅਰਥਾਤ ਖੱਬੀ ਨਾਸਕਾ ਦੁਆਰਾ ਕਢੋ । ਪ੍ਰਾਣਾਯਾਮ ਦੇ ਕਾਇਦੇ ਮੁਜਬ ਫੇਰ ਖੱਬੀ ਦੁਆਰਾ ਸਾਸ ਲੈ ਕੇ ਸੱਜੀ ਦੁਆਰਾ ਕੱਢੋ । ੬੪੫

**ਉਲਟੀ ਗੰਗਾ ਜਮੁਨ ਮਿਲਾਵਉ ॥**
**ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ ॥ ... ॥ ੩ ॥**

ਗਉੜੀ ਕਬੀਰ–੧੮, ਸਫ਼ਾ ੩੨੭

**ਭਾਵ :** ਪ੍ਰਾਣਾਯਾਮ ਦੀ ਕ੍ਰਿਆ ਦੁਆਰਾ ਇੜਾ ਪਿੰਗਲਾ ਵਿਚ ਚਲ ਰਹੇ ਸੁਆਸਾਂ ਦਾ **ਉਲਟਾ** ਪਲਟਾ ਕਰਨ ਨਾਲ ਸੁਖਮਨਾ ਨਾੜੀ ਦਾ ਰਾਹ ਖੁਲ੍ਹ ਜਾਂਦਾ ਹੈ। ਸੁਖਮਨਾ ਦਾ ਨਾਮ ਸਰਸ੍ਵਤੀ ਹੈ। ਐਸ ਤਰ੍ਹਾਂ ਸੰਗਮ ਰਚਿਆ ਜਾਂਦਾ ਹੈ, ਬਗ਼ੈਰ ਜਲ ਦੇ, ਇਸ ਵਿਚ ਇਸ਼ਨਾਨ ਕਰਨ ਦੀ ਸੂਚਨਾ ਹੈ।

**ਨੋਟ :** ਇੜਾ, ਪਿੰਗਲਾ ਅਤੇ ਸੁਖਮਨਾ ਸ਼ਬਦਾਂ ਦੀ ਵਰਤੋਂ ਗੁਰਬਾਣੀ ਵਿਚ ਕਈ ਥਾਈਂ ਆਉਂਦੀ ਹੈ। ਯੋਗੀਆਂ ਅਨੁਸਾਰ ਇੜਾ ਸਰੀਰ ਦੇ ਖੱਬੇ ਪਾਸੇ, ਪਿੰਗਲਾ ਸੱਜੇ ਪਾਸੇ ਅਤੇ ਸੁਖਮਨਾ ਦੋਨਾਂ ਦੇ ਮਧ ਵਿਚ ਮੰਨੀਆਂ ਗਈਆਂ ਹਨ । ਇੜਾ ਨੂੰ ਗੰਗਾ ਅਥਵਾ ਚੰਦਰਨਾੜੀ ਵੀ ਕਹਿੰਦੇ ਹਨ । ਇਸ ਤਰ੍ਹਾਂ ਪਿੰਗਲਾ ਜਮਨਾ ਅਥਵਾ ਸੂਰਯ ਨਾੜੀ ਅਤੇ ਸੁਖਮਨਾ ਸਰਸ੍ਵਤੀ ਨਾੜੀ ਦੇ ਨਾਉਂ ਨਾਲ ਪ੍ਰਸਿਧ ਹਨ। ਤਿਨਾਂ ਦੇ ਮਿਲਣ ਨਾਲ ਤ੍ਰਿਬੇਣੀ ਸੰਗਮ ਤੀਰਥ ਰਚਿਆ ਜਾਂਦਾ ਹੈ, ਜਿਸ ਵਿਚ ਮਾਨਸਿਕ ਤੌਰ ਤੇ ਇਸ਼ਨਾਨ ਦਾ ਉਪਦੇਸ਼ ਹੈ।

ਕਈ ਗ੍ਰੰਥਾਂ ਵਿਚ ਸਰਸ੍ਵਤੀ ਨੂੰ ਸੁਖਮਨਾ ਤੋਂ ਭਿੰਨ ਨਾੜੀ ਮੰਨਿਆ ਹੈ।

[ਵੇਖੋ, ੬੩੨]

**ਉਲਟੀ ਭਈ,** ਪਲਟ ਗਈ, (ਬੁੱਧੀ ਮਾਇਆ ਵਲੋਂ) ਫਿਰ ਗਈ । ੬੪੬

**ਸਤਿਗੁਰ ਮਿਲਿਐ ਉਲਟੀ ਭਈ ਭਾਈ**
**ਜੀਵਤ ਮਰੈ ਤਾ ਬੂਝ ਪਾਇ ॥ ... ॥ ੧ ॥**

ਸੋਰਠਿ ਮਹਲਾ ੩–੮, ਸਫ਼ਾ ੬੦੨

**ਭਾਵ :** ਸਤਿਗੁਰੂ ਨੂੰ ਮਿਲ ਕੇ (ਬੁੱਧੀ ਮਾਇਆ ਵਲੋਂ) **ਫਿਰ ਗਈ।** ਇਹ ਬੂਝ ਉਸ ਨੂੰ ਪ੍ਰਾਪਤ ਹੁੰਦੀ ਹੈ, ਜੋ ਅਹੰਕਾਰ ਨੂੰ ਮਾਰੇ (ਅਤੇ ਐਸ ਤਰ੍ਹਾਂ ਆਪਣੇ ਆਪ ਤੋਂ ਉੱਪਰ ਹੋ ਜਾਵੇ।)
[ਵੇਖੋ, ੬੩੨]

**ਉਲਟੀ ਭਈ,** ਫਿਰ ਗਈ। ੬੪੭

**ਮ: ੩ ॥ ਸਤਿਗੁਰ ਮਿਲਿਐ ਉਲਟੀ ਭਈ**
**ਨਵ ਨਿਧਿ ਖਰਚਿਉ ਖਾਉ ॥**
**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ**
**ਨਿਜ ਘਰਿ ਵਸੈ ਨਿਜ ਥਾਇ ॥ ... ॥ ੨ ॥**

ਸਿਰੀ. (ਵਾਰ) ਮਹਲਾ ੪–੨੧, ਸਫਾ ੯੧

**ਭਾਵ :** ਸਤਿਗੁਰੂ ਨੂੰ ਮਿਲ ਕੇ (ਸੰਸਾਰਕ ਬੰਧਨਾਂ ਤੋਂ ਜਦ ਮਤ) **ਫਿਰ ਗਈ** (ਤਦ ਪਰਮਾਰਥਕ ਸਫਲਤਾ ਪ੍ਰਾਪਤ ਹੋ ਗਈ)। ਨੌਂ ਨਿਧਾਂ ਪ੍ਰਾਪਤ ਹੋ ਗਈਆਂ, ਖਾਣ ਖਰਚਣ ਲਈ ਅਪਣੇ ਵਰਤਣ ਹਿਤ (ਅਤੇ ਉਨ੍ਹਾਂ ਦਾ ਫਾਇਦਾ ਦੂਸਰਿਆਂ ਨੂੰ ਪਹੁੰਚਾਉਣ ਲਈ) ਅਠਾਰਾਂ ਸਿਧੀਆਂ ਮਗਰ ਮਗਰ ਫਿਰਦੀਆਂ ਹਨ (ਪਰ ਐਸਾ ਪਹੁੰਚਿਆ ਹੋਇਆ ਮਨੁੱਖ ਸਿੱਧੀਆਂ ਦੇ ਅਭਿਮਾਨ ਵਿਚ ਨਹੀਂ ਫਸਦਾ), ਉਹ ਅਪਣੇ ਘਰ ਵਿਚ ਅਪਣੇ ਟਿਕਾਣੇ ਟਿਕਿਆ ਰਹਿੰਦਾ ਹੈ, (ਉਸ ਦਾ ਟਿਕਾਣਾ ਪਰਮ ਪਦ ਉਤੇ ਨਿਜ ਸਰੂਪ ਵਿਚ ਹੈ)।
[ਵੇਖੋ, ੬੩੨]

**ਉਲਟੀ ਲੇ,** ਉਲਟ ਜਾਂਦਾ ਹੈ, ਉਲਟ ਕੇ। ੬੪੮

**ਉਲਟੀ ਲੇ ਸਕਤਿ ਸਹਾਰੰ ॥**
**ਪੈਸੀਲੇ ਗਗਨ ਮਝਾਰੰ ॥ ... ॥ ੨ ॥**

ਰਾਮ. ਕਬੀਰ–੧, ਸਫ਼ਾ ੯੭੨

**ਭਾਵ :** ਸ਼ਕਤੀ ਸਹਾਰਾ ਲੈਂਦੀ ਹੋਈ **ਉਲਟ ਕੇ** ਉਪਰ ਨੂੰ ਚੜ੍ਹ ਗਈ ਅਤੇ ਗਗਨ ਮੰਡਲ ਵਿਚ ਪ੍ਰਵੇਸ਼ ਕਰ ਗਈ (ਕੁੰਡਲਿਨੀ ਸ਼ਕਤੀ ਮੇਰੂ ਡੰਡ ਦਾ ਸਹਾਰਾ ਲੈਂਦੀ ਹੋਈ ਸੁਖਮਨਾ ਨਾੜੀ ਦੇ ਰਸਤੇ ਉਪਰ ਵਲ ਚੜ੍ਹ ਗਈ ਅਤੇ ਦਸਮ ਦੁਆਰ ਪਹੁੰਚ ਗਈ)।

**ਨੋਟ :** ਏਥੇ 'ਉਲਟੀ ਲੇ' ਤੋਂ ਮਤਲਬ 'ਸਿਧੀ ਹੋ ਕੇ' ਹੈ। ਕੁੰਡਲਿਨੀ ਪਹਿਲੇ ਪੁਠੀ ਸੀ ਫੇਰ ਉਲਟ ਕੇ ਸਿਧੀ ਹੁੰਦੀ ਹੈ ਅਤੇ ਸਹਾਰਾ ਲੈ ਕੇ ਗਗਨ ਨੂੰ ਚੜ੍ਹਦੀ ਹੈ।
[ਵੇਖੋ, ੬੩੨]

**ਉਲਟੇ,** ਮੋੜੇ, ਫੇਰੇ, ਪਰਤਾਵੇ । ੬੪੯

**ਮ: ੧ ॥ ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥**
**ਗਗਨ ਮੰਡਲ ਮਹਿ ਰੋਪੈ ਥੰਮੁ ॥ ... ॥ ੬ ॥**

ਰਾਮ. (ਵਾਰ) ਮਹਲਾ ੩–੧੨, ਸਫਾ ੯੫੩

**ਭਾਵ :** ਬੈਰਾਗੀ ਉਹ ਹੈ, ਜੋ ਆਪਣੇ ਮਨ ਨੂੰ ਸਾਕਾਰ ਬ੍ਰਹਮ ਵਲੋਂ **ਮੋੜੇ,** ਗਗਨ ਮੰਡਲ (ਸੁੰਨ ਮੰਡਲ, ਦਸਮ ਦੁਆਰ) ਵਿਚ ਆਪਣੀ ਸੁਰਤ ਦੀ ਰੋਕ ਥਾਮ ਕਰੇ।
**ਮਤਲਬ :** ਵੈਰਾਗੀ ਪਹਿਲਾਂ ਜਦ ਮਾਇਆ ਤੋਂ ਵੈਰਾਗ ਕਰਦਾ ਹੈ, ਤਦ ਵੀ ਉਸ ਦੀ ਅਰਾਧਨਾ ਦਾ ਆਸਰਾ ਸਾਕਾਰ ਬ੍ਰਹਮ ਹੁੰਦਾ ਹੈ। ਹੁਣ ਸਾਕਾਰ ਰੂਪ ਤੋਂ ਉਲਟ ਕੇ ਨਿਰਾਕਾਰ ਵਲ ਜਾਵੇ।
[ਵੇਖੋ, ੬੩੨]

**ਉਲਟੇ,** ਉਲਟ ਕੇ । ੬੫੦

**ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥**
**ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ ॥੨॥**

ਧਨਾਸ. ਨਾਮਦੇਵ–੨, ਸਫ਼ਾ ੬੯੩

**ਭਾਵ :** ਗੁਰਾਂ ਦੀ ਚਰਨੀ ਲਗਕੇ ਬਾਣੀ ਦੁਆਰਾ ਮਿੰਨਤ ਸਮਾਜਤ ਕਰਕੇ, ਨਾਮ ਦੇ ਕੁਹਾੜੇ ਨਾਲ ਕਰੜੇ ਮੋਹ ਨੂੰ ਨਾਸ਼ ਕਰ ਦਿਤਾ। ਇਸ ਤਰ੍ਹਾਂ ਸੰਸਾਰ ਵਲੋਂ **ਉਲਟ ਕੇ** ਸੰਤਾਂ ਦੇ ਅਸੀ ਸੇਵਾਦਾਰ ਬਣ ਗਏ ਅਤੇ ਭਗਤਾਂ ਦੇ ਸਤਿਕਾਰ ਦਾ ਡਰ ਰਖਣ ਲਗ ਪਏ।
**ਮਤਲਬ :** ਇਸ ਸੰਸਾਰ ਤੋਂ ਤਦ ਹੀ ਛੁਟੀਦਾ ਹੈ ਜਦ ਮਾਇਆ ਵਿਚ ਖਚਿਤ ਨ ਹੋਈਏ। ਗਰਭ ਜੂਨ ਵਿਚ ਆਉਣ ਦੇ ਭੈ ਦਾ ਹੀ ਨਾਮ ਮਾਇਆ ਹੈ। ਇਸ ਨੂੰ ਤਿਆਗ ਕੇ ਦਰਸ਼ਨ ਪਾਈਦਾ ਹੈ। ਬਾਹਰ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ, ਘਰ ਬੈਠੇ ਉਪ੍ਰੋਕਤ ਜੁਗਤ ਨਾਲ ਅਭੈ ਪਦ ਪਾ ਲਈਦਾ ਹੈ।
[ਵੇਖੋ, ੬੩੨]

**ਉਲਟੋ,** ਉਲਟ ਕੇ, ਪਰਤ ਕੇ । ੬੫੧

**ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥**
**ਮਨ ਮਹਿ ਮਨੁ ਉਲਟੋ ਮਰੈ**
**ਜੇ ਗੁਣ ਹੋਵਹਿ ਨਾਲਿ ॥ ... ॥ ੪੨ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੫–੩੬

**ਭਾਵ :** ਮਨ ਝੂਠੀ ਕਾਰ ਵਿਚ ਲਗਾ ਹੋਇਆ ਹੈ । ਜਮ ਨੇ ਦੇਖ ਲਿਆ ਹੈ (ਪਛਾਣ ਲਿਆ ਹੈ ਕਿ ਇਸੇ ਮਨੁੱਖ ਦੀ ਮਰਨ ਦੀ ਵਾਰੀ ਹੈ ਉਹ ਹੁਣ ਲੈ ਚਲਿਆ ਹੈ) ਪਰ ਜੇ ਅਵਗੁਣਾਂ ਦੀ ਬਜਾਏ ਮਨੁੱਖ ਗੁਣ ਕਮਾਉਂਦਾ ਤਾਂ ਉਸ ਨੂੰ ਜ਼ਿੰਦਗੀ ਵਿਚ ਮੌਕਾ ਮਿਲਣਾ ਸੀ ਕਿ ਉਸਦਾ ਮਨ ਸੰਸਾਰਕ ਵਿਸ਼ਿਆਂ ਵਲੋਂ **ਉਲਟ ਕੇ** ਉਸ ਮਨ ਵਿਚ ਸਮਾ ਜਾਂਦਾ ਜੋ ਉਸ ਦਾ ਜੋਤ ਸਰੂਪੀ ਮੂਲ ਮਨ ਹੈ ।

[ਵੇਖੋ, ੬੩੨]

**ਉਲਥੜੇ,** ਆ ਬੈਠੇ, ਆ ਉਤਰੇ । ੬੫੧ (ੳ)

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਸਰਿ ਹੰਸ ਉਲਥੜੇ ਆਇ ॥**
**ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ**
**ਆਵ ਘਟੈ ਦਿਨੁ ਜਾਇ ॥ ... ॥ ੩ ॥**

ਸਿਰੀ. (ਪਹਰੇ) ਮਹਿਲਾ ੧–੨, ਸਫ਼ਾ ੭੫

**ਭਾਵ :** ਹੇ ਵਣਜਾਰੇ ਮਿਤ੍ਰ ! ਉਮਰਾ ਰੂਪ ਰਾਤ ਦੇ ਤੀਜੇ ਪਹਰੇ ਵਿਚ ਸੀਸ ਰੂਪੀ ਸਰੋਵਰ ਉਪਰ ਹੰਸ (ਚਿੱਟੇ ਕੇਸ) **ਆ ਉਤਰੇ ।** ਜੋਬਨ ਘਟਦਾ ਹੈ (ਬਲ ਹਾਰਦਾ ਹੈ) ਬੁਢਾਪਾ ਜਿਤਦਾ ਹੈ, ਉਮਰਾ ਘਟਦੀ ਹੈ, ਜਿਉਂ ਜਿਉਂ ਦਿਨ ਬੀਤਦੇ ਹਨ ।

[ਪੰ. ਉ + ਲਥਣਾ, ਉਡਦਿਆਂ ਹੇਠਾਂ ਆ ਲਹਿਣਾ । **ਉਲਥੜੇ**, ਆ ਬੈਠੇ, ਆ ਉਤਰੇ ।]

**ਉਲਥੇ,** ਲੈਹ ਪੈਣਾ । ੬੫੧ (ਅ)

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ ਡੰਝ ॥ ੬੪ ॥**

ਸਲੋਕ ਫਰੀਦ, ਸਫ਼ਾ ੧੩੮੧

**ਭਾਵ :** ਕਲਰੇ ਪਾਣੀ ਦੀ ਛਪੜੀ ਉਤੇ ਹੰਸ **ਲੇਹ ਪਏ** ਹਨ । ਪਾਣੀ ਪੀਣ ਲਈ ਚੁੰਜ ਬੋੜਦੇ ਹਨ ਪਰ ਪਾਣੀ (ਖਾਰਾ ਹੋਣ ਕਾਰਨ) ਪੀਂਦੇ ਨਹੀਂ । ਉਹ ਮੁੜ ਉਡਣ ਲਈ ਤਾਂਘਦੇ ਹਨ ।

**ਮਤਲਬ :** ਹੰਸਾਂ ਤੋਂ ਮੁਰਾਦ ਉਨ੍ਹਾਂ ਮਹਾਂ ਪੁਰਖਾਂ ਦੀ ਹੈ ਜਿਨ੍ਹਾਂ ਦੇ ਸੁਭਾ ਵਿਚ ਨਿਰਮਲਤਾ ਵਸ ਗਈ ਹੈ । ਇਤਫਾਕ ਨਾਲ ਕਿਸੇ ਮਲੀਨ ਅਵਸਥਾ ਵਿਚ ਫਸੇ ਹੋਏ ਵੀ ਉਹ ਅਪਣੇ ਸੁਛ ਸੁਭਾ ਦੇ ਪ੍ਰਤਿਕੂਲ ਕੋਈ ਗੱਲ ਨਹੀਂ ਕਰਨ ਗੇ ।

[ਵੇਖੋ, ੬੫੧ (ੳ)]

**ਉਲਾਸ,** ਚਾਓ । ੬੫੨

**ਸਿੰਘ ਰੁਚੈ ਸਦ ਭੋਜਨੁ ਮਾਸ ॥**
**ਰਣੁ ਦੇਖਿ ਸੂਰੇ ਚਿਤ ਉਲਾਸ ॥ ... ॥ ੩ ॥**

ਬਸੰਤੁ ਮਹਲਾ ੫–੨, ਸਫ਼ਾ ੧੧੮੦

**ਭਾਵ :** ਸ਼ੇਰ ਸਦਾ ਮਾਸ ਦੇ ਭੋਜਨ ਵਿਚ ਰੁਚੀ ਰਖਦਾ ਹੈ, ਸੂਰਮੇ ਦੇ ਦਿਲ ਵਿਚ **ਚਾਓ** ਚੜ੍ਹਦਾ ਹੈ, ਜਦ ਉਹ ਜੁੱਧ ਦੇਖਦਾ ਹੈ ।

**ਮਤਲਬ :** ਇਹ ਕੁਦਰਤੀ ਖੁਰਾਕਾਂ ਹਨ । ਸ਼ੇਰ ਲਈ ਮਾਸ ਤਨ ਦੀ ਖੁਰਾਕ ਹੈ, ਇਸ ਤਰ੍ਹਾਂ ਹਰਿ ਭਗਤ ਲਈ ਨਾਮ ਆਤਮਿਕ ਖੁਰਾਕ ਹੈ, ਬਚਨ ਹੈ :

**ਹਰਿ ਜਨ ਕਉ ਹਰਿ ਹਰਿ ਅਧਾਰੁ ॥ ੩ ॥**

ਬਸੰਤੁ ਮਹਲਾ ੫–੨, ਸਫ਼ਾ ੧੧੮੦

[ਸੰਸ. उल्लास: (ਉੱਲਾਸ:), ਖ਼ੁਸ਼ੀ, ਚਾਓ, ਆਨੰਦ ।]

**ਉਲਾਸਹਿ,** ਚਮਕਦੇ ਹਨ । ੬੫੩

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ**
**ਸੈਲ ਲੋਅ ਜਿਨਿ ਉਧਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ**
**ਅਮਰਦਾਸ ਗੁਰ ਕਉ ਫੁਰਿਆ ॥ ੨ ॥**

ਸਵਈ. ਮਹਲੇ ੩ ਕੇ, ਸਫ਼ਾ ੧੩੯੩

**ਭਾਵ :** ਚੰਦ ਅਤੇ ਸੂਰਜ ਨਾਮ ਦੇ ਨਾਲ **ਚਮਕਦੇ ਹਨ,** ਜਿਸ ਨਾਮ ਨੇ ਪਥਰਵਤ ਭਾਰੇ ਪਾਪੀ ਲੋਕ ਉਧਾਰ ਲਏ ਹਨ, ਐਸਾ ਅਛਲ ਨਾਮ ਜੋ ਭਗਤਾਂ ਨੂੰ ਸੰਸਾਰ ਤੋਂ ਤਾਰਦਾ ਹੈ, ਗੁਰੂ ਅਮਰਦਾਸ ਦੇ ਹਿਰਦੇ ਵਿਚ ਸਫੁਰਤ ਹੋਇਆ ।

[ਸੰਸ. उत् + √ लस् ( ਉਤ੍ + √ ਲਸ੍ ), उल्लासनम् ( ਉਲ੍ਲਾਸਨਮ੍ ), ਆਭਾ, ਚਮਕ, ਤੇਜ, ਅਨੰਦ ।]

**ਉਲਾਸਹਿ,** ਚਾਹੁੰਦਾ ਹੈ । ੬੫੪

**ਮ: ੫ ॥ ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥**
**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥ ੨ ॥**

ਗਉੜੀ (ਵਾਰ) ਮਹਲਾ ੫–੧੯, ਸਫ਼ਾ ੩੨੨

**ਭਾਵ :** ਜੋ ਲੋਕ ਘੋੜੇ ਪਰ ਚੜ੍ਹ ਕੇ (ਜੀਨ ਦਾ) ਹੈਨਾ ਪਕੜ ਕੇ ਬੈਠਦੇ ਹਨ, ਉਹ (ਲੋਕ) ਖੂੰਡੀ ਦੀ ਖੇਡ (ਜਿਸ ਵਿਚ ਘੋੜੇ ਦੀ ਹਰ ਚਾਲ ਨਾਲ ਤਦਰੂਪ ਹੋ ਕੇ ਸਵਾਰ ਖੂੰਡੀ ਨਾਲ ਖਿਦੂ ਖੇਡਦਾ ਹੈ) ਕਿਵੇਂ ਖੇਡ ਸਕਦੇ ਹਨ ? (ਇਸੇ ਤਰ੍ਹਾਂ ਸੰਸੇ ਬਿਰਤੀ ਵਾਲਾ ਰਬ ਨੂੰ ਹਰ ਥਾਂ ਮੌਜੂਦ ਕਿਵੇਂ ਲਖ ਸਕਦਾ ਹੈ ?) ਫੇਰ

ਦਿਲ ਤਾਂ ਹੰਸਾਂ ਨਾਲ ਉਡਣਾ **ਚਾਹੁੰਦਾ ਹੈ** ਪਰ ਉਡਣ-ਕ੍ਰਿਆ ਕੁਕੜ ਜਿਨੀ ਹੈ। ਭਾਵ ਗਿਆਨ ਪ੍ਰਕਾਸ਼ ਨੂੰ ਦਿਲ ਲੋਚਦਾ ਹੈ ਪਰ ਬਿਰਤੀ ਸਾਕਾਮ ਕਰਮ ਕਰਨ ਜਿਨੀ ਹੈ। ਇਸੇ ਵਾਸਤੇ ਕਿਹਾ ਹੈ :

**ਭੋਰੀ ਭਰਮੁ ਵਵਾਇ ਪਿਰੀ ਮੁਹਬਤਿ ਹਿਕੁ ਤੂ ॥**
**ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥ ੧ ॥**

ਗਉੜੀ (ਵਾਰ) ਮਹਲਾ ੫-੧੯, ਸਫ਼ਾ ੩੨੨

**ਅਰਥਾਤ :** ਭੋਰਾ ਕੁ ਭਰਮ ਦੂਰ ਕਰਕੇ ਇਕ ਪ੍ਰਭੂ ਨਾਲ ਪਿਆਰ ਪਾ। ਫੇਰ ਜਿਥੋਂ (ਕਿਤੋਂ ਟੁਰੇਂਗਾ ਅਤੇ ਜਿਥੇ ਕਿਤੇ) ਜਾਵੇਂਗਾ, ਉਥੇ ਉਸ ਵਾਹਿਗੁਰੂ ਨੂੰ ਮੌਜੂਦ ਪਾਵੇਂਗਾ।
[ਵੇਖੋ, ੬੫੨]

**ਉਲਾਸਾ,** ਖ਼ੁਸ਼, ਪ੍ਰਸੰਨ। ੬੫੫

**ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥**
**ਜਿਉ ਮੀਨਾ ਜਲ ਮਾਹਿ ਉਲਾਸਾ ॥**
**ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥ ੮ ॥**

ਗਉੜੀ (ਅਸਟ.) ਮਹਲਾ ੧-੧੧, ਸਫ਼ਾ ੨੨੬

**ਭਾਵ :** ਜਿਸ ਤਰ੍ਹਾਂ ਚਾਤ੍ਰਿਕ ਜਲ ਲਈ ਪਿਆਸਾ ਹੈ, ਜਿਸ ਤਰ੍ਹਾਂ ਮੱਛੀ ਪਾਣੀ ਵਿਚ **ਪ੍ਰਸੰਨ** ਵਿਚਰਦੀ ਹੈ, ਇਸ ਤਰ੍ਹਾਂ ਨਾਨਕ ਹਰਿ ਰਸ ਪੀ ਕੇ ਤ੍ਰਿਪਤ ਹੋ ਰਿਹਾ ਹੈ।
[ਵੇਖੋ, ੬੫੨]

**ਉਲਾਸਿ,** ਚਾਉ ਵਿਚ। ੬੫੬

**ਅਗਨਤ ਸਾਹੁ ਅਪਨੀ ਦੇ ਰਾਸਿ ॥**
**ਖਾਤ ਪੀਤ ਬਰਤੈ ਅਨਦ ਉਲਾਸਿ ॥ ... ॥ ੨ ॥**

ਗਉੜੀ (ਸੁਖ.) ਮ: ੫-੫, ਸਫ਼ਾ ੨੬੮

**ਭਾਵ :** ਉਹ ਸ਼ਾਹ ਬੇਸ਼ੁਮਾਰ ਵਸਤਾਂ ਦੀ ਦਾਤ ਦੇਂਦਾ ਹੈ। ਲੈਣ ਵਾਲਾ ਖਾਂਦਾ ਹੈ, ਪੀਂਦਾ ਹੈ, ਵਰਤਦਾ ਹੈ, ਅਨੰਦ ਅਤੇ **ਚਾਉ ਵਿਚ** ਬੇਫਿਕਰ ਰਹਿੰਦਾ ਹੈ (ਕਿਉਂਕਿ ਰਾਸ ਘਟਦੀ ਨਹੀਂ)।
[ਵੇਖੋ, ੬੫੨]

**ਉਲਾਸੁ,** ਖ਼ੁਸ਼ੀ, ਆਨੰਦ, ਚਾਅ। ੬੫੭

**ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥**
**ਪੇਖਿ ਪੇਖਿ ਸੁਆਮੀ ਕੀ ਸੋਭਾ**
**ਆਨਦੁ ਸਦਾ ਉਲਾਸੁ ॥ ਰਹਾਉ ॥**

ਧਨਾਸ. ਮਹਲਾ ੫-੨੬, ਸਫ਼ਾ ੬੭੭

**ਭਾਵ :** ਜਿਨ੍ਹਾਂ ਦੇ ਮਨ ਵਿਚ ਸੱਚਾ ਭਰੋਸਾ ਹੈ, ਉਨ੍ਹਾਂ ਨੂੰ ਪ੍ਰਭੂ ਦੀ ਵਡਿਆਈ ਵੇਖ ਕੇ ਸਦਾ **ਚਾਅ** ਚੜ੍ਹਿਆ ਰਹਿੰਦਾ ਹੈ।
[ਵੇਖੋ, ੬੫੨]

**ਉਲਾਹਨੇ,** ਗਿੱਲੇ, ਉਲਾਂਭੇ। ੬੫੮

**ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥**
**ਮਿਲਨ ਕਉ ਕਰਉ ਉਪਾਵ ਕਿਛੁ**
**ਹਮਾਰਾ ਨਹ ਚਲੈ ਰਾਮ ॥ ... ॥ ੨ ॥**

ਬਿਹਾਗ. (ਛੰਤ) ਮਹਲਾ ੫-੨, ਸਫ਼ਾ ੫੪੨

**ਭਾਵ :** ਜਦ ਤਕ ਮੈਨੂੰ ਹਰੀ ਨਹੀਂ ਮਿਲਦਾ, ਮੈਨੂੰ ਲਖ **ਉਲਾਂਭੇ** ਮਿਲ ਰਹੇ ਹਨ (ਲੋਕ ਮੈਨੂੰ, ਵਿਅਰਥ ਢੂੰਡ ਵਿਚ ਲਗਾ ਦੇਖ ਕੇ, ਗੱਲਾਂ ਕਰਦੇ ਹਨ, ਮੇਰੀ ਤਲਾਸ਼ ਤਦੇ ਸਫਲ ਹੋਵੇ ਜੇ ਹਰੀ ਮਿਲੇ ਪਰ) ਮੇਰਾ ਕੋਈ ਵਸ ਨਹੀਂ ਚਲਦਾ, ਮਿਲਣ ਦੇ ਉਪਾਉ ਭਾਵੇਂ ਕਰਦਾ ਹਾਂ।

[**ਸੰਸ.** उपालम्भ: (**ਉਪਾਲਾਭ:**), ਨਿੰਦਾ, **ਪ੍ਰਾ.** उवालंभ (**ਉਵਾਲੰਭ**), **ਪੰ.** ਉਲਾਂਭਾ, ਗਿੱਲਾ।]

**ਉਲਾਹਨੋ,** ਉਲਾਂਭਾ, ਗਿਲਾ। ੬੫੯

**ਉਲਾਹਨੋ ਮੈ ਕਾਹੂ ਨ ਦੀਓ ॥**
**ਮਨ ਮੀਠ ਤੁਹਾਰੋ ਕੀਓ ॥ ੧ ॥ ਰਹਾਉ ॥**

ਨਟ. ਮਹਲਾ ੫-੨, ਸਫ਼ਾ ੯੭੮

**ਭਾਵ :** (ਆਪ ਬਿਨਾਂ ਹੋਰ ਕੋਈ ਹੈ ਹੀ ਨਹੀਂ, ਇਸ ਵਾਸਤੇ) ਮੈਂ ਕਦੇ ਕਿਸੇ ਨੂੰ **ਗਿਲੇ** ਨਹੀਂ ਦਿਤੇ। (ਆਪ ਨੂੰ ਉਲਾਂਭਾ ਦੇਣ ਦੀ ਕੋਈ ਗਲ ਹੀ ਨਹੀਂ ਕਿਉਂਕਿ) ਮੇਰੇ ਮਨ ਨੂੰ ਆਪ ਦਾ ਕੀਤਾ ਮਿੱਠਾ ਲਗਦਾ ਹੈ।
[ਵੇਖੋ, ੬੫੮]

**ਉਲਾਹਿ,** ਲਹਿ ਜਾਂਦੇ ਹਨ। ੬੫੯ (ੳ)

**ਸਲੋਕ ॥ ... ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ ੨ ॥**

ਜੈਤ. (ਵਾਰ) ਮਹਲਾ ੫-੫, ਸਫ਼ਾ ੭੦੬

**ਭਾਵ** : ਮਨ ਵਿਚ ਜੇ ਸੱਚਾ ਮਾਲਕ ਵਸ ਜਾਏ ਤਾਂ ਸਾਰੇ ਦੁੱਖ **ਲਹਿ ਜਾਂਦੇ ਹਨ,** ਇਹ ਇਸ ਤਰ੍ਹਾਂ ਹੁੰਦਾ ਹੈ ਕਿ ਜਿਵੇਂ ਬਹੁਤ ਸਾਰੀਆਂ ਲਕੜੀਆਂ ਇਕਠੀਆਂ ਕੀਤੀਆਂ ਹੋਈਆਂ ਵਿਚ ਰਤਾ ਕੁ ਅਗ ਪਾ ਦਿਤੀ (ਜਿਸ ਨਾਲ ਉਹ ਸਾਰਾ ਢੇਰ ਸੜ ਕੇ ਭਸਮ ਹੋ ਗਿਆ)।
[**ਸੰਸ.** अवरोह: (**ਅਵਰੋਹ:**), ਉਤਾਰ।]

**ਉਲਾਹਿਅਮੁ,** ਲਾਹ ਦਿਤੇ, ਦੂਰ ਕਰ ਦਿਤੇ । ੬੬੦

**ਡਖਣੇ ਮ: ੫ ॥**
**ਜਾ ਮੂ ਪਸੀ ਹਠ ਮੈ ਪਿਰੀ ਮਹਿਜੇ ਨਾਲਿ ॥**
**ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ ॥ ੧ ॥**

ਮਾਰੂ (ਵਾਰ) ਮਹਲਾ ੫–੪, ਸਫ਼ਾ ੧੦੯੫

**ਭਾਵ :** ਜਦ ਮੈਂ (ਆਪਣੇ ਅੰਦਰ ਖੋਜ ਕੀਤੀ ਅਤੇ) ਹਿਰਦੇ ਵਿਚ ਵੇਖਿਆ ਤਦ ਪਰਮੇਸ਼ਰ ਪਤੀ ਮੇਰੇ ਨਾਲ ਪ੍ਰਤੀਤ ਹੋਇਆ, (ਉਸ ਦੀ ਹਜ਼ੂਰੀ ਨੇ, ਮੇਰੇ) ਸਾਰੇ ਦੁੱਖ **ਦੂਰ ਕਰ ਦਿਤੇ** ਅਤੇ ਉਹਦੀ ਕਿਰਪਾ ਦ੍ਰਿਸ਼ਟੀ ਨੇ ਨਿਹਾਲ ਕਰ ਦਿਤਾ ।
[ਵੇਖੋ, ੬੬੧]

**ਉਲਾਹੀ,** ਘਟਾ ਦਿਤੀ, ਲਾਹ ਦਿਤੀ, ਉਤਾਰ ਦਿਤੀ, ਦੂਰ ਕਰ ਦਿਤੀ । ੬੬੧

**ਸਤਿਗੁਰਿ ਖੇਪ ਨਿਬਾਹੀ ਸੰਤਹੁ ॥**
**ਹਰਿਨਾਮੁ ਲਾਹਾ ਦਾਸ ਕਉ ਦੀਆ**
**ਸਗਲੀ ਤ੍ਰਿਸਨ ਉਲਾਹੀ ਸੰਤਹੁ ॥ ੧ ॥ ਰਹਾਉ ॥**

ਰਾਮ. ਮਹਲਾ ੫–੭, ਸਫ਼ਾ ੯੧੬

**ਭਾਵ :** ਹੇ ਸੰਤੋ ! ਸਤਿਗੁਰੂ ਨੇ ਭਗਤੀ ਰੂਪੀ ਖੇਪ ਸਿਰੇ ਚਾੜ੍ਹੀ ਹੈ, ਦਾਸ ਨੂੰ ਹਰਿਨਾਮ ਰੂਪੀ ਖੱਟੀ ਦਿਤੀ ਹੈ ਅਤੇ ਸਾਰੀ ਤ੍ਰਿਸ਼ਨਾ **ਦੂਰ ਕਰ ਦਿਤੀ** ਹੈ ।

**ਖੇਪ,** ਸੌਦਾ, ਮਾਲ, ਵਿਸ਼ੇਸ਼ ਕਰਕੇ ਜੋ ਇਕ ਵੇਰ ਸੌਦਾਗਰ ਵਪਾਰ ਹਿਤ ਲਦ ਲੈ ਜਾਵੇ, ਮੁਕਤੀ ਹਿਤ ਕੀਤੇ ਪੁਰਸ਼ਾਰਥ ਤੋਂ ਮੁਰਾਦ ਹੈ ।

[**ਸੰਸ.** ਲਘੁ (**ਲਘੁ**), ਹਲਕਾ, **ਪ੍ਰਾ.** ਤਲ੍ਲਾਹ (**ਉੱਲਾਹ**), ਘਟਾਉਣਾ, ਘਟ ਕਰਨਾ, ਹੀਨ ਕਰਨਾ ।]

**ਉਲਾਮੇ੍,** ਕਿਸੇ ਨੂੰ ਕੀਤੇ ਕੁਕਰਮ ਕਾਰਨ ਮਿਲੇ ਗਿੱਲੇ, ਤਾਨ੍ਹੇ, ਮੇਹਣੇ, ਉਲਾਂਭੇ । ੬੬੨

**ਆਪਿ ਕਰਾਏ ਆਪਿ ਕਰੇਇ ॥**
**ਆਪਿ ਉਲਾਮੇ੍ ਚਿਤਿ ਧਰੇਇ ॥**
**ਜਾ ਤੂੰ ਕਰਣਹਾਰੁ ਕਰਤਾਰੁ ॥**
**ਕਿਆ ਮੁਹਤਾਜੀ ਕਿਆ ਸੰਸਾਰੁ ॥ ੨ ॥**

ਆਸਾ ਮਹਲਾ ੧-੩, ਸਫ਼ਾ ੩੪੯

**ਭਾਵ :** ਆਪ ਹੀ ਕਰਾਉਂਦਾ ਹੈ, ਆਪ ਹੀ ਕਰਦਾ ਹੈ, ਆਪ ਹੀ (ਸ਼ਕਾਇਤ ਕਰਨ ਵਾਲਿਆਂ ਦੇ) ਚਿਤ ਵਿਚ **ਉਲਾਂਭੇ** ਧਰਦਾ ਹੈ । ਜੇ ਤੂੰ ਹੀ ਕਰਣਹਾਰ ਕਰਤਾਰ ਹੈਂ, ਤਾਂ ਫੇਰ ਸੰਸਾਰ ਦੀ ਕੀ ਹਸਤੀ ਹੈ ? ਅਤੇ ਫੇਰ ਕਿਸੇ ਦੀ ਮੁਥਾਜੀ ਵੀ ਕੀ ਰਹੀ ? (ਜਿਸ ਦੇ ਕਾਰਣ ਕਿਸੇ ਨੂੰ ਉਲਾਂਭਾ ਦੇਣਾ ਸੀ) ।
[ਵੇਖੋ, ੬੫੮]

**ਉਲਾਮੇ,** ਉਲਾਂਭੇ । ੬੬੩

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**
**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥**

ਆਸਾ ਫਰੀਦ–੨, ਸਫ਼ਾ ੪੮੮

**ਭਾਵ :** ਜਮੀਨ ਅਸਮਾਨ ਕੋਲੋਂ ਪੁਛਦੀ ਹੈ ਕਿ ਮਲਾਹ (ਜੀਵ) ਕਿਥੇ ਗਏ ? (ਅਸਮਾਨ ਦਾ ਉੱਤਰ, "ਤੂੰ ਮੇਰੇ ਕੋਲੋਂ ਕੀ ਪੁਛਦੀ ਹੈਂ ? ਅਜੇ ਉਹ ਮੇਰੇ ਪਾਸ ਨਹੀਂ ਪਹੁੰਚੇ, ਤੇਰੇ ਕੋਲ ਹੀ ਹਨ), ਕਬਰਾਂ ਵਿਚ ਜਫਰ ਜਾਲ ਰਹੇ ਹਨ ਅਤੇ ਉਹ ਜੀਵ ਅਪਣੇ ਅਵਗੁਣਾਂ ਦੇ **ਉਲਾਂਭੇ** ਅਜੇ ਉੱਥੇ ਹੀ ਸਹਾਰ ਰਹੇ ਹਨ ।
[ਵੇਖੋ, ੬੫੮]

**ਉਵਟੀਐ,** ਵੱਟਿਆ, ਸਮੇਟਿਆ, ਖੱਟਿਆ, ਕਮਾਇਆ, ਜਿਤਿਆ । ੬੬੪

**ਕਉਣੁ ਹਾਰੇ ਕਿਨਿ ਉਵਟੀਐ ॥ ੨ ॥**

ਰਾਮ (ਵਾਰ) ਸਤਾਬਲਵੰਡਿ–੧, ਸਫ਼ਾ ੯੬੭

**ਭਾਵ :** (ਲਹਿਣਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁਤਰਾਂ ਵਿਚੋਂ) ਕਉਣ ਹਾਰਿਆ ਅਤੇ ਕਉਣ **ਜਿਤਿਆ ?**
[**ਸੰਸ.** ਵੰਟ: (**ਵੰਟ:**), ਹਿਸਾ । **ਪ੍ਰਾ.** ਵਟ੍ਟ (**ਵੱਟ**), ਪਿੰਡ ਰੂਪ ਵਿਚ ਬੰਨ੍ਹਣਾ, ਪਰੋਸਣਾ, ਢਕਣਾ ।]

**ਉਵਤਿਆ,** ਅਵੈੜਾ, ਆਵਾਰਾ । ੬੬੪ (ੳ)

**ਆਇਆ ਉਠੀ ਖੇਲੁ ਫਿਰੈ ਉਵਤਿਆ ॥**
**ਨਾਨਕ ਸਚੈ ਮੇਲੁ ਸਚੈ ਰਤਿਆ ॥ ੨੪ ॥**

ਮਲਾਰ (ਵਾਰ) ਮਹਲਾ ੧, ਸਫ਼ਾ ੧੨੮੯

**ਭਾਵ :** (ਮਨਮੁਖ) ਸੰਸਾਰ ਵਿਚ ਆਉਂਦਾ ਹੈ, ਸਾਰੀ ਆਯੂ **ਅਵੈੜਾ** ਹੀ ਭੌਂਦਾ ਹੋਇਆ ਮਰ ਜਾਂਦਾ ਹੈ । ਪਰ ਜੋ (ਮਨੁਖ) ਸਚੇ ਨਾਮ ਵਿਚ ਰੰਗਿਆ ਜਾਂਦਾ ਹੈ ਉਸ ਦਾ ਮੇਲ ਸਚੇ ਵਾਹਿਗੁਰੂ ਨਾਲ ਹੋ ਜਾਦਾ ਹੈ ।
[**ਪੰ.** ਵੱਤ, ਮੁੜ, ਫਿਰ, ਇਸ ਤੋਂ ਕ੍ਰਿਆ ਪਦ ਬਣਿਆ ਜਾਪਦਾ ਹੈ 'ਉਵਤਿਆ', ਭੌਂਦੇ ਫਿਰਨਾ ।
**ਸੰਸ.** ਆ -- √ ਵ੍ਰਤ੍ (**ਆ + √ ਵ੍ਰਿਤ੍**), ਘੁਮਣਾ ।]

**ਉਵਾ,** ਉਨ੍ਹਾਂ ਦੇ । ੬੬੫

**ਗਾਵਨ ਭਾਵਨ ਸੰਤਨ ਤੋਰੇ**
**ਚਰਨ ਉਵਾ ਕੇ ਪਾਉ ॥ ੧ ॥ ਰਹਾਉ ॥**

ਦੇਵ. ਮਹਲਾ ੫–੪੪, ਸਫ਼ਾ ੫੩੬

**ਭਾਵ :** ਮੈਂ **ਉਨ੍ਹਾਂ** ਦੇ ਚਰਨ (ਉਨ੍ਹਾਂ ਸੰਤਾਂ ਦੀ ਸ਼ਰਨ) ਪ੍ਰਾਪਤ ਕਰਾਂ ਜੋ ਸੰਤ ਤੇਰੇ ਹਨ ਅਤੇ ਭਾਵਨਾ ਨਾਲ ਤੇਰਾ ਜਸ ਗਾਉਂਦੇ ਹਨ ।

**ਊਂਹਾ,** ਉਥੇ । ੬੬੫ (ੳ)

**ਬਰਤ ਨੇਮ ਸੰਜਮ ਮਹਿ ਰਹਤਾ**
**ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ**
**ਊਂਹਾ ਕਾਮਿ ਨ ਆਇਆ ॥ ੧ ॥**

ਗਉੜੀ ਮਹਲਾ ੫–੧੬੪, ਸਫ਼ਾ ੨੧੬

**ਭਾਵ :** ਵਰਤਾਂ, ਨੇਮਾਂ, ਸੰਜਮਾਂ ਵਿਚ (ਪਰਵਿਰਤ) ਰਹਿੰਦਾ ਹੈ, ਇਨ੍ਹਾਂ ਉਪਾਵਾਂ ਦਾ ਕਉਡੀ ਮੁਲ ਅੱਗੇ ਨਹੀਂ ਮਿਲਦਾ । ਅੱਗੇ ਹੋਰ (ਸਿੱਕਾ) ਚਲਦਾ ਹੈ, ਭਾਈ ! **ਉਥੇ** (ਇਹ ਸਾਧਨ) ਕੰਮ ਨਹੀਂ ਆਉਂਦੇ ।
[ਵੇਖੋ, ੬੮੦]

**ਊਂਘ,** ਨੀਂਦ ਦੀ ਝੋਂਕ, ਨੀਂਦ । ੬੬੬

**ਸਲੋਕੁ ਮ: ੧ ॥ ...**
**ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥**
**ਭੀ ਉਠਿ ਰਚਿਓਨੁ ਵਾਦੁ**
**ਸੈ ਵਰ੍ਹਿਆ ਕੀ ਪਿੜ ਬਧੀ ॥ ... ॥ ੧ ॥**

ਮਾਝ (ਵਾਰ) ਮਹਲਾ ੧–੧੭, ਸਫ਼ਾ ੧੪੬

**ਭਾਵ :** ਚਉਥੇ ਪਹਿਰ **ਊਂਘ** ਆਈ, ਅੱਖਾਂ ਮੀਟਦੇ ਹੀ ਐਸੀ ਨੀਂਦ ਆਈ ਕਿ ਮਾਨੋਂ ਪਵਾਰ ਗਿਆ ਹੈ (ਇਸ ਜਹਾਨ ਵਿਚੋਂ ਨਿਕਲ ਕੇ ਕਿਸੇ ਹੋਰ ਦੁਨੀਆਂ ਵਿਚ, ਜਿਥੇ ਮਰਨ ਪਿਛੋਂ ਜਾਣਾ ਹੈ, ਚਲਾ ਗਿਆ ਹੈ) । ਫੇਰ ਜਦ ਸਵੇਰੇ ਉਠਿਆ ਤਾਂ ਸੰਸਾਰਕ ਬਖੇੜਿਆਂ ਵਿਚ ਰਚ ਗਿਆ, ਐਸ ਤਰ੍ਹਾਂ ਕਿ ਸੌ ਵਰ੍ਹੇ ਏਥੇ ਹੀ ਰਹਿਣਾ ਹੈ ।

[ਪ੍ਰਾ. ਤੰਬ (**ਉਂਘ**), ਨੀਂਦ ਕਰਨਾ, **ਪੰ.** ਊਂਘਨਾ, ਨੀਂਦ ਦਾ ਝੋਕਾ **।**]

**ਊਂਘ,** ਨੀਂਦ ਦਾ ਝੋਕਾ । ੬੬੭

**ਗੁਰਮੁਖਿ ਅੰਤਰਿ ਸਹਜੁ ਹੈ**
**ਮਨੁ ਚੜਿਆ ਦਸਵੈ ਆਕਾਸਿ ॥**
**ਤਿਥੈ ਊਂਘ ਨ ਭੁਖ ਹੈ**
**ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ... ॥ ੧੬ ॥**

ਸਲੋਕ ਮਹਲਾ ੩, ਸਫ਼ਾ ੧੪੧੪

**ਭਾਵ :** ਗੁਰਮੁਖਾਂ ਦੇ ਅੰਦਰ ਸਹਿਜ ਹੈ, ਮਨ ਉਨ੍ਹਾਂ ਦਾ ਦਸਵੇਂ ਦੁਆਰ ਜਾ ਪਹੁੰਚਦਾ ਹੈ, ਉਥੇ (ਅਵਿਦਿਆ ਦੀ) **ਨੀਂਦ ਦਾ ਝੋਕਾ** ਨਹੀਂ, ਨਾਂ ਹੀ (ਤ੍ਰਿਸ਼ਨਾ ਦੀ) ਭੁੱਖ ਹੈ, ਪਹੁੰਚੇ ਹੋਏ ਗੁਰਮੁਖ, ਹਰੀ ਦੇ ਅੰਮ੍ਰਿਤ ਨਾਮ ਵਿਚ ਸੁੱਖਾਂ ਨਾਲ ਵਸ ਰਹੇ ਹੁੰਦੇ ਹਨ ।
[ਵੇਖੋ, ੬੬੬]

**ਊਂਚੌ,** ਉਚੀਆਂ । ੬੬੭ (ੳ)

**ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥**
**ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥ ੯ ॥**

ਚਉਬੋਲੇ ਮਹਲਾ ੫, ਸਫ਼ਾ ੧੩੬੪

**ਭਾਵ :** ਚਿਤ ਬੜਾ ਚੰਚਲ ਹੈ, ਹਿਰਸ ਅਤੇ ਲਾਲਚ ਦੀਆਂ ਲਖਾਂ **ਉਚੀਆਂ** ਘਾਟੀਆਂ ਵਲ ਦੌੜਦਾ ਅਤੇ ਦੁਖੀ ਹੁੰਦਾ ਹੈ । (ਇਸਦੇ ਵਿਪ੍ਰੀਤ) ਚਿਕੜ ਨੀਵੀਂ ਥਾਂ ਤੇ ਹੁੰਦਾ ਹੈ, ਇਸ ਦੀ ਨਿਮਰਤਾ ਵਾਲੀ ਕਰਨੀ ਵਿਚੋਂ ਪੂਰੇ ਠਾਠ ਨਾਲ ਕਮਲ ਉਗਦਾ ਹੈ ।

**ਮਤਲਬ :** ਚਿਕੜ ਕੇਵਲ ਨੀਵੇਂ ਥਾਂ ਹੀ ਹੋ ਸਕਦਾ ਹੈ । ਇਹ ਨਿਵਾਣ ਨਿਮਰਤਾ ਦੀ ਸੂਚਕ ਹੈ । ਚਿਕੜ ਦੀ ਕਰਨੀ ਇਹ ਹੈ ਕਿ ਆਪਣੀ ਨਿਵਾਣ ਵਿਚ ਕਮਲ ਦਾ ਬੀਜ ਸੰਭਾਲ ਰਖਦਾ ਹੈ, ਜਿਸ ਦੀ ਸੁੰਦਰਤਾ ਰੁਤ ਆਉਣ ਤੇ ਖੇੜੇ ਵਿਚ ਪ੍ਰਗਟ ਹੋ ਜਾਂਦੀ ਹੈ ।
[ਵੇਖੋ, ੭੨]

**ਊਂਡੀ,** ਮੂਧੀ, ਪੁੱਠੀ, ਉਲਟੀ । ੬੬੮

**ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥**
**ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥**

ਸੋਰਠਿ (ਅਸਟ.) ਮਹਲਾ ੧–੨, ਸਫ਼ਾ ੬੩੫

**ਭਾਵ :** (ਹੇ ਪੰਡਤ ! ਤੂੰ ਵੇਦਾਂ ਸ਼ਾਸਤ੍ਰਾਂ ਦੇ ਪਾਠ ਖੜੇ ਹੋ ਕੇ ਉਚੀ ਪੜ੍ਹਦਾ ਹੈਂ, ਜੋ ਲੋਕ ਸੁਣਨ, ਪਰ ਆਪ ਸੰਸਾਰੀਆਂ ਵਾਲੇ ਕਰਮ ਕਰਦਾ ਹੈਂ) ਇਸ ਦਿਖਾਵੇ ਨਾਲ ਤੇਰੇ ਅੰਦਰ ਦੀ ਮੈਲ,

ਜੋ ਕੀਤੇ ਵਿਕਾਰਾਂ ਨਾਲ ਭਰੀ ਪਈ ਹੈ, ਦੂਰ ਨਹੀਂ ਹੋਵੇਗੀ (ਅਤੇ ਤੇਰਾ ਹਾਲ) ਮਕੜੀ ਵਾਂਙ ਹੋਵੇਗਾ, ਜੋ ਕੀੜਿਆਂ ਨੂੰ ਫਸੌਣ ਲਈ ਤਾਣਾ ਤਾਣਦੀ ਹੈ ਫਿਰ ਆਪ ਹੀ ਉਸ ਵਿਚ **ਮੁਧੀ** ਹੋ ਕੇ ਫਸ ਮਰਦੀ ਹੈ ।

**ਵਿਕਾਰੀ,** ਵਿਕਾਰਾਂ ਵਾਲੀ । **ਮਾਕੁਰੀ,** ਮਕੜੀ ।

[ਸੰਸ. **ਅਧੋਮੁਖ (ਅਧੋਮੁਖ), ਹਿੰਦੀ, औंधा (ਔਂਧਾ), ਉਲਟਾ ।**]

**ਊਂਡੀ,** ਉੱਡਣ ਵਾਲਾ ਪੰਛੀ ਭਾਵ ਕੂੰਜ । ੬੬੯

**ਅਖਲੀ ਊਂਡੀ ਜਲੁ ਭਰ ਨਾਲਿ ॥**
**ਡੂਗਰੁ ਊਚਉ ਗੜੁ ਪਾਤਾਲਿ ॥**
**ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥**
**ਮਾਰਗੁ ਮੁਕਤਾ ਹਉਮੈ ਮਾਰਿ ॥ ੧ ॥**

ਮਲਾਰ (ਅਸਟ.) ਮਹਲਾ ੧–੪, ਸਫ਼ਾ ੧੨੭੫

| | |
|---|---|
| **ਭਾਵ : ਅਖਲੀ ਊਂਡੀ** | = ਕੂੰਜ ਸੁਤੰਤਰ (ਉਡਦੀ ਹੈ) । |
| **ਜਲੁ ਭਰ ਨਾਲਿ ਡੂਗਰੁ ਊਚਉ** | = (ਕੂੰਜ ਉੜਦੀ ਹੈ) ਸਰੋਵਰ ਵਿਚਲੇ ਜਲ ਉਪਰ ਅਤੇ ਉਚੇ ਪਹਾੜ ਉਪਰ । |
| **ਗੜੁ ਪਾਤਾਲਿ** | = ਫੇਰ ਹੇਠਾਂ ਨੂੰ (ਡੂੰਘੇ) ਟੋਏ ਵਿਚ (ਉਤਰਦੀ ਹੈ) । |
| **ਸਾਗਰੁ ਸੀਤਲੁ ਗੁਰਸਬਦ ਵੀਚਾਰਿ** | = ਗੁਰੂ ਦੇ ਸ਼ਬਦ ਦੀ ਵੀਚਾਰ ਕਰਨ ਨਾਲ, (ਵਾਸ਼ਨਾਵਾਂ ਦਾ) ਸਾਗਰ ਸ਼ਾਂਤ ਹੋ ਜਾਂਦਾ ਹੈ । |
| **ਮਾਰਗੁ ਮੁਕਤਾ ਹਉਮੈ ਮਾਰਿ** | = (ਇਸ ਪ੍ਰਕਾਰ) ਹਉਮੈ ਨੂੰ ਮਾਰਨ ਨਾਲ (ਜੀਵਨ ਮਾਰਗ ਵਾਸ਼ਨਾਵਾਂ ਤੋਂ) ਮੁਕਤ ਹੋ ਜਾਂਦਾ ਹੈ । |

ਇਨ੍ਹਾਂ ਤੁਕਾਂ ਦੇ ਅਰਥਾਂ ਉਪਰ ਬਹੁਤ ਮਤਭੇਦ ਹਨ । ਉਪਰੋਕਤ (ਤੁਕਾਂ ਦੇ) ਭਾਵ (ਦੀ ਪ੍ਰੋੜ੍ਹਤਾ) ਦਾ ਆਧਾਰ ਗੁਰੂ ਅਰਜਨ ਦੇਵ ਜੀ ਦੇ ਇਸ ਸਲੋਕ ਵਿਚ ਹੈ :

ਮ: ੫ ॥
**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨ ਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥ ੨ ॥**

ਗਉੜੀ (ਵਾਰ) ਮਹਲਾ ੫–੧੭, ਸਫ਼ਾ ੩੨੨

ਏਥੇ ਇਕ ਇੱਲ ਵਲ ਇਸ਼ਾਰਾ ਹੈ, ਜੋ ਦਹਦਿਸ਼ਾਂ ਵਿਚ ਉੱਚੀ ਉੱਡਦੀ ਹੈ, ਜਲਾਂ, ਪਰਬਤਾਂ ਅਤੇ ਬਨਰਾਇ (ਜੰਗਲਾਂ) ਉਪਰੋਂ ਲੰਘਦੀ ਹੈ (ਪਰ ਇੱਲ ਇਸ ਉਚਿਆਈ ਦਾ ਅਨੰਦ ਨਹੀਂ ਲੈ ਸਕਦੀ, ਕਿਉਂਕਿ ਉਹ ਨਜ਼ਰ ਹੇਠਾਂ ਨੂੰ ਰਖਦੀ ਹੈ ਅਤੇ) ਮਾਸ ਦੀ ਬੋਟੀ ਜਿੱਥੇ ਦਿਸੇ **ਉੱਥੇ** ਹੀ ਝਪਟ ਕੇ ਹੇਠਾਂ ਆ ਬੈਠਦੀ ਹੈ ।

'ਅਖਲੀ ਊਂਡੀ' ਵਾਲੀ ਤੁੱਕ (ਦੇ ਭਾਵ) ਦੀ ਪ੍ਰੋੜ੍ਹਤਾ ਇਸ ਤਰ੍ਹਾਂ ਮਿਲ ਜਾਂਦੀ ਹੈ ।

**ਨੋਟ :** 'ਊਂਡੀ' ਦੇ ਅਰਥ ਹਨ ਕੂੰਜ (ਮੁਰਗਾਬੀ) । ਅਖਲੀ (ਸੰਸ. **उच्छृंखल**) ਦੇ ਅਰਥ ਹਨ, ਆਪਣੀ ਮਨ ਮਰਜੀ ਨਾਲ (ਉਡਣ ਵਾਲੀ), ਭਾਵ ਇਹ ਹੈ ਕਿ ਕੂੰਜ ਆਪਣੀ ਮਨ ਮਰਜੀ ਨਾਲ ਉਡਦੀ ਹੈ । ਇਹ ਸਰੋਵਰ ਦੇ ਜਲ ਉਪਰੋਂ ਲੰਘਦੀ ਹੈ, ਉੱਚੇ ਪਰਬਤ ਤੋਂ ਲੰਘਦੀ ਹੈ । ਇਤਨੀ ਉੱਚੀ ਉਡਦੀ ਹੋਈ, ਆਪਣੀ ਮੌਜ ਮਾਣਦੀ ਹੋਈ ਢਿੱਡ ਭਰਨ ਲਈ ਮੁੜ ਹੇਠਾਂ ਨੂੰ ਡਿਗਦੀ ਹੈ । ਐਸੀ ਸੁਤੰਤਰਤਾ ਨਾਲ ਉਡਣ ਵਾਲੀ ਵੀ, ਏਸ ਉਦਰ ਪੂਰਨਾ ਦੀ ਮਾਇਆ ਦੇ ਬੰਧਨਾਂ ਤੋਂ ਪਰੇ ਨਹੀਂ ਹੋ ਸਕਦੀ । ਇਹ ਸੰਸਾਰ ਬਣਿਆ ਹੋਇਆ ਹੈ, ਬੰਧਨ ਰੂਪੀ ਵਾਸ਼ਨਾਵਾਂ ਦੀਆਂ ਲਹਿਰਾਂ (ਦੇ ਸਮੁੰਦਰ) ਦਾ, ਜੋ ਕੇਵਲ ਗੁਰ ਸ਼ਬਦ ਨਾਲ ਸ਼ਾਂਤ ਹੋ ਸਕਦੀਆਂ ਹਨ ਅਤੇ ਹਉਮੈ ਮਾਰਨ ਨਾਲ ਰਾਹ ਖੁਲ੍ਹਾ ਅਤੇ ਬੰਧਨ–ਰਹਿਤ ਹੋ ਜਾਂਦਾ ਹੈ ।

ਅਸੀ ਉਪਰ ਕਹਿ ਆਏ ਹਾਂ ਕਿ ਏਨ੍ਹਾਂ ਤੁਕਾਂ ਦੇ ਅਰਥਾਂ ਵਿਚ ਬਹੁਤ ਮਤਭੇਦ ਹੈ । ਸੰਪ੍ਰਦਾਈ ਅਰਥ ਵੀ ਆਪਸ **ਵਿਚ** ਇਕ ਰਾਇ ਤੇ ਨਹੀਂ ਹਨ । **ਟੀਕਾ ਫਰੀਦਕੋਟ** ਦੇ ਅਰਥ ਪ੍ਰਮਾਣ ਵਜੋਂ ਹੇਠ ਦਰਜ ਕੀਤੇ ਜਾਂਦੇ ਹਨ :—

"(ਅਖਲੀ) ਲਮਢੀਗ ਵਾ ਜਾਨਵਰ ਵਸੇਸ ਨਾਲ ਗਰਦਨ ਦੇ ਹੇਠਲੇ ਪਾਸੇ ਗੁਥਲੀ ਸੀ ਹੋਤੀ ਹੈ ਉਸ ਮੈਂ ਜਲ ਭਰ ਕਰ ਉਡਤਾ ਹੈ ਊਚੇ ਪਰਬਤ ਔਰ ਕਿਲੋਂ ਪਰ ਬੈਠਤਾ ਹੈ ਫੇਰ (ਪਾਤਾਲਿ) ਨੀਚੇ ਆ ਜਾਤਾ ਹੈ ਭਾਵ ਯਹਿ ਕਿ ਉਸ ਕੀ ਗਰਦਨ ਤਲੇ ਇਕ ਮਾਸ ਕੀ ਗੁਥਲੀ ਹੋਤੀ ਹੈ ਔਰ ਵਹ ਉਸਕੋ ਭਰ ਕਰ ਊਚ ਅਸਥਾਨੋਂ ਪਰਬਤੋਂ ਕਿਲੋਂ ਪਰ ਬੈਠਤਾ ਹੈ ਜਬ ਜਲ ਮੁਕ ਜਾਤਾ ਹੈ ਤਬ ਨੀਚੇ ਉਤਰਤਾ ਹੈ ਦ੍ਰਿਸ਼ਟਾਂਤ ਮੈਂ ਜੀਵ ਰੂਪੀ ਅਖਲੀ ਪੁੰਨਾਂ ਰੂਪੀ ਜਲ ਕੀ ਨਾਲ ਰਿਦਾ ਭਰ ਕਰ ਊਚੇ ਸਥਾਨ ਸੁਰਗੋਂ ਮੈਂ ਜਾਇ ਪ੍ਰਾਪਤਿ ਹੋਤਾ ਹੈ ਜਬ ਪੁੰਨ ਖੀਨ ਹੋ ਜਾਤਾ ਹੈ ਤਬ (ਪਾਤਾਲਿ) ਨੀਚੇ ਇਸ ਲੋਕ ਮੈਂ ਆਵਿਤਾ ਹੈ । ਜੇ ਕਹੇ ਜੀਵੋਂ ਕੋ ਸ਼ਾਂਤੀ ਕੈਸੇ ਹੋਵੇ ਸੋ ਕਹਿਤੇ ਹੈਂ ।

ਜਿਨੋਂ ਨੇ ਗੁਰਸਬਦ ਕਾ ਵੀਚਾਰ ਕੀਆ ਹੈ ਔ ਸੰਸਾਰ ਸਾਗਰ ਮੈਂ ਸੀਤਲ ਹੋਏ ਹੈ ਖੁਲਾ ਰਸਤਾ ਉਸ ਕੋ ਪ੍ਰਾਪਤਿ ਹੂਆ **ਹੈ** ਜਿਸਨੇ ਹੰਤਾ ਮਮਤਾ ਕੋ ਮਾਰਾ ਹੈ ।"

(ਜਿਲਦ ੪, ਪੰਨਾ ੬੫੪–੫੫)

**ਕੋਸ਼ ਸੁਸਾਇਟੀ** ਵਿਚ ਐਉਂ ਲਿਖਿਆ ਹੈ :

**"ਅਖਲੀ,** ਅਖਲੀ ਨਾਮੇ ਕੂੰਜ ਅਪਣੀ ਚੁੰਜ ਦੀ ਨਾਲ ਵਿਚ

ਪਾਣੀ ਲੈ ਕੇ ਉਡਦੀ ਹੈ, ਅਥਵਾ (ਅਖਲੀ) ਸਮੂਹ ਸ੍ਰਿਸ਼ਟੀ ਸਕਾਮ ਕਰਮਾਂ ਦੇ ਆਸਰੇ ਸੁਰਗ ਨੂੰ ਜਾ ਕੇ ਫੇਰ ਕਰਮਾਂ ਰੂਪ ਪਾਣੀ ਦੇ ਮੁੱਕਣ ਕਰਕੇ ਉਤਰਦੀ ਹੈ।"
[ਹਿੰਦੀ, ऊड़ी (ਊੜੀ), ਮੁਰਗਾਬੀ।]

**ਊਂਦਰ,** ਚੂਹਾ। ੬੭੦

**ਰਾਮ. ਮਹਲਾ ੧ ॥ ...**
**ਊਂਦਰ ਦੂੰਦਰ ਪਾਸਿ ਧਰੀਜੈ ॥**
**ਧੁਰ ਕੀ ਸੇਵਾ ਰਾਮੁ ਰਵੀਜੈ ॥**
**ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥ ੮ ॥**

ਰਾਮ. (ਅਸਟ.) ਮਹਲਾ ੩–੫, ਸਫ਼ਾ ੯੦੫

**ਭਾਵ :** **ਚੂਹੇ** ਵਾਂਙ (ਅੰਦਰੋਂ ਅੰਦਰ) ਰੌਲਾ ਪਾ ਰਹੇ ਮਨ ਦੇ ਫੁਰਨੇ ਲਾਂਭੇ ਕਰੋ। ਧੁਰ ਦੀ ਸੇਵਾ ਹੈ ਰਾਮ (ਨਾਮ) ਜਪਣਾ, (ਅਰਦਾਸ :) ਹੇ ਪ੍ਰਭੂ! ਕਿਰਪਾ ਕਰੋ, ਨਾਮ ਜਪਣਾ ਮਿਲੇ।

**ਦੂੰਦਰ,** ਝਗੜਾਲੂ, ਰੌਲਾ ਪਾਉਣ ਵਾਲੇ।
[ਸੰਸ. उन्दुरु: (ਉਨ੍ਦੁਰੁ:), ਚੂਹਾ।]

**ਊਂਧ,** ਮੂਧਾ, ਉਲਟਾ, ਪੁੱਠਾ। ੬੭੧

**ਊਂਧ ਕਵਲੁ ਜਿਸੁ ਹੋਇ ਪ੍ਰਗਾਸਾ**
**ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥ ੨ ॥**

ਮਾਝ ਮਹਲਾ ੫–੪੯, ਸਫ਼ਾ ੧੦੮

**ਭਾਵ :** ਹਨੇਰੇ ਵੇਲੇ ਕਮਲ ਬੰਦ ਹੁੰਦੇ ਹਨ, ਪਰ ਬੰਦ ਕਮਲ ਭਾਵੇਂ **ਮੂਧੇ** ਹੋਣ ਇਕ ਦਮ ਸਿੱਧੇ ਹੋ ਜਾਂਦੇ ਹਨ ਅਤੇ ਖੁਲ੍ਹ ਜਾਂਦੇ ਹਨ, ਜਿਸ ਵੇਲੇ ਸੂਰਜ ਦਾ ਪ੍ਰਗਾਸ ਹੋਵੇ।

ਜਿਨ੍ਹਾਂ ਦਾ ਹਿਰਦੇ ਕਮਲ ਸਿੱਧਾ ਹੋ ਜਾਏ, ਸਮਝ ਲਵੋ ਕਿ ਉਸ ਨੇ ਨਿਰੰਜਨ ਦੇ (ਵਿਆਪਕ) ਪ੍ਰਕਾਸ਼ ਨੂੰ ਦੇਖ ਲਿਆ ਹੈ।

**ਊਂਧ ਕਵਲੁ,** ਕਮਲ ਡੋਡੀਆਂ ਖਿੜਨ ਤੋਂ ਪਹਿਲੋਂ ਪੁਠੀਆਂ ਹੁੰਦੀਆਂ ਹਨ। ਖਿੜਦੀਆਂ ਸਿਧੀਆਂ ਹਨ, ਭਾਵ ਉਸ ਪੁੱਠੇ ਹਿਰਦੇ ਤੋਂ ਹੈ ਜੋ ਪ੍ਰੇਮਾਭਗਤੀ ਨਾਲ ਸਾਫ ਸਰਲ ਅਤੇ ਵਾਹਿਗੁਰੂ ਦੇ ਸਨਮੁਖ ਨਹੀਂ ਹੋਇਆ।
[ਹਿੰਦੀ, औंधा (ਔਂਧਾ), ਉਲਟਾ, ਸੰਸ. अधोमुख।]

**ਊਂਧ ਕਮਲ,** ਮੂਧਾ ਕਮਲ। ੬੭੨

**ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੇ ॥**
**ਛੁਟਕੀ ਹਉਮੈ ਸੋਰੇ ॥ ... ॥ ੨ ॥**

ਕਾਨੜਾ ਮਹਲਾ ੫–੪੩, ਸਫ਼ਾ ੧੩੦੬

**ਭਾਵ :** ਆਉਣਾ ਜਾਣਾ ਮੁੱਕ ਗਿਆ ਹਿਰਦੇ ਦਾ **ਮੂਧਾ ਕਮਲ** ਸਿੱਧਾ ਹੋ ਕੇ ਸ੍ਵੈ-ਸਰੂਪ ਵਿਚ ਟਿਕ ਗਿਆ ਅਤੇ ਬਿਰਤੀ ਹਉਮੈ ਦੇ ਘੱਪ ਸ਼ੋਰ ਤੋਂ ਛੁਟ ਗਈ।

**ਸੋਰੇ,** ਘੱਪ, ਸ਼ੋਰ।
[ਵੇਖੋ, ੬੭੧]

**ਊਂਧਉ,** ਮੂੱਧਾ, ਉਲਟਾ। ੬੭੩

**ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥**
**ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥**

ਭੈਰਉ ਮਹਲਾ ੧–੫, ਸਫ਼ਾ ੧੧੨੬

**ਭਾਵ :** ਹੇ ਮਨਮੁਖ ਜੀਵ! ਤੇਰਾ ਹਿਰਦਾ-ਕਮਲ **ਉਲਟਾ** ਹੋ ਰਿਹਾ ਹੈ, ਤੂੰ ਪਰਮੇਸ਼ਰ ਤੋਂ ਬੇਮੁਖ ਹੋ ਰਿਹਾ ਹੈਂ, ਮਤ ਤੇਰੀ ਤੁਛ ਹੈ ਅਤੇ ਹੇ ਅੰਧੇ ਮਨ ਵਾਲੇ! ਤੂੰ ਧੰਦਿਆਂ ਦਾ ਭਾਰ ਸਿਰ ਉਪਰ ਚਾਇਆ ਹੈ। ਜਨਮ ਮਰਨ ਸਦਾ ਤੇਰੇ ਸਿਰ ਉਪਰ ਬਣਿਆ ਰਹੇਗਾ। ਨਾਮ ਜਪੇ ਬਿਨਾਂ ਜਮ ਦੀ ਫਾਹੀ ਤੇਰੇ ਗਲੇ ਪਵੇਗੀ।
[ਵੇਖੋ, ੬੭੧]

**ਊਂਧਉ,** ਮੂਧਾ। ੬੭੪

**ਊਂਧਉ ਖਪਰੁ ਪੰਚ ਭੂ ਟੋਪੀ ॥**
**ਕਾਂਇਆ ਕੜਾਸਣੁ ਮਨੁ ਜਾਗੋਟੀ ॥ ... ॥ ੧੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੯

**ਭਾਵ :** **ਪੰਜ ਗ੍ਰੰਥੀ ਸਟੀਕ** ਵਿਚ ਇਸ ਤਰ੍ਹਾਂ ਅਰਥ ਕੀਤੇ ਹਨ :

(ਖੱਪਰ ਸਾਡਾ ਇਹ ਹੈ ਕਿ ਅਸਾਂ) ਖੱਪਰ **ਮੂਧਾ** ਹੀ ਕਰ ਛੱਡਿਆ ਹੈ, ਟੋਪੀ ਸਾਡੀ ਪੰਜਵਾਂ ਤੱਤ (ਆਕਾਸ਼) ਹੈ, ਸਰੀਰ (ਨੂੰ ਕੱਸ ਕੇ ਰਖਣਾ ਹੀ ਸਾਡੀ) ਕੜਾਸਣ ਹੈ, ਮਨ (ਨੂੰ ਜਾਗਦੇ ਰਖਣਾ ਹੀ ਸਾਡੀ) ਜਾਗੋਟੀ ਹੈ।

**ਖਪਰੁ,** ਜੋਗੀਆਂ ਪਾਸ ਭਿਛਿਆ ਲੈਣ ਵਾਲਾ ਭਾਂਡਾ।
**ਪੰਚ ਭੂ,** ਪੰਜਵਾਂ ਤੱਤ।
**ਕੜਾਸਣੁ,** ਮ੍ਰਿਗ ਛਾਲਾ ਦਾ ਆਸਣ।
**ਜਾਗੋਟੀ,** ਲੰਗੋਟੀ।
[ਵੇਖੋ, ੬੭੧]

**ਊਂਧੈ,** ਮੂਧੇ ਹੋਏ ਹਨ। ੬੭੫

**ਮ: ੧ ॥ ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥**
**ਮਨਿ ਅੰਧੈ ਊਂਧੈ ਕਵਲਿ ਦਿਸਨਿ ਖਰੇ ਕਰੂਪ ॥ ... ॥ ੨ ॥**

ਸਾਰੰਗ (ਵਾਰ) ਮਹਲਾ ੪–੨੨, ਸਫ਼ਾ ੧੨੪੫–੪੬

**ਭਾਵ :** (ਜਿਨ੍ਹਾਂ ਮਨੁੱਖਾਂ) ਦੇ ਮਨ ਅੰਨ੍ਹੇ ਖੂਹ ਹਨ (ਜਿਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਚਾਨਣ ਪ੍ਰਕਾਸ਼ ਨਹੀਂ ਪੈਂਦਾ) ਉਹ ਦਸਣ ਪਰ ਵੀ ਆਪਣਾ ਫਰਜ਼ ਨਹੀਂ ਪਛਾਣਦੇ। ਮਨ ਕਰਕੇ ਉਹ ਅੰਨ੍ਹੇ ਹਨ, ਹਿਰਦੇ ਕਮਲ ਉਨ੍ਹਾਂ ਦੇ **ਮੂਧੇ ਹੋਏ** ਹਨ ਅਤੇ ਦਿਸਣ ਵਿਚ ਅਤਿ ਕੋਝੇ ਹਨ।

[ਵੇਖੋ, ੬੭੧]

**ਊਂਧੇ ਭਾਂਡੇ,** ਪੁੱਠੇ ਭਾਂਡੇ ਵਿਚ। ੬੭੬

**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ**
**ਦੇਦੇ ਤੋਟਿ ਨਾਹੀ ਭੰਡਾਰ ॥**
**ਊਂਧੈ ਭਾਂਡੈ ਕਛੁ ਨ ਸਮਾਵੈ**
**ਸੀਧੈ ਅੰਮ੍ਰਿਤੁ ਪਰੈ ਨਿਹਾਰ ॥ ੫ ॥**

ਗੂਜਰੀ (ਅਸਟ.) ਮਹਲਾ ੧-੨, ਸਫ਼ਾ ੫੦੪

**ਭਾਵ :** ਹੇ ਪ੍ਰਭੂ ! ਤੇਤੀ ਕਰੋੜ ਦੇਵਤੇ ਤੈਥੋਂ ਮੰਗਦੇ ਹਨ, ਸਭ ਨੂੰ ਦੇ ਦੇ ਕੇ ਵੀ ਤੇਰੇ ਭੰਡਾਰਿਆਂ ਵਿਚ ਤੋਟ ਨਹੀਂ ਆਉਂਦੀ। (ਪਰ ਠੀਕ ਹੈ) **ਪੁੱਠੇ ਭਾਂਡੇ ਵਿਚ** ਕੁੱਛ ਨਹੀਂ ਸਮਾਉਂਦਾ, ਕੇਵਲ ਸਿੱਧੇ ਭਾਂਡੇ ਹੀ ਅੰਮ੍ਰਿਤ ਦਾਤ ਦਾ ਲਾਭ ਲੈਂਦੇ ਦਿਸਦੇ ਹਨ।

**ਨੋਟ :** ਕਈ ਬੀੜਾਂ ਵਿਚ ਪਾਠ "ਊਧੈ ਭਾਂਡੈ" ਵੀ ਹੈ।

[ਵੇਖੋ, ੬੭੧]

**ਊਂਧੇ ਭਾਂਡੇ,** ਮੂਧੇ ਭਾਂਡੇ ਵਿਚ। ੬੭੬ (ੳ)

**ਨਾਮਿ ਸਮਾਵੈ ਜੋ ਭਾਡਾ ਹੋਇ ॥**
**ਊਂਧੈ ਭਾਂਡੈ ਟਿਕੈ ਨ ਕੋਇ ॥ ... ॥ ੪ ॥**

ਗਉੜੀ (ਗੁਆ.) ਮਹਲਾ ੩-੨੩, ਸਫ਼ਾ ੧੫੮

**ਭਾਵ :** ਨਾਮ ਭਾਂਡੇ ਵਿਚ ਸਮਾਉਂਦਾ ਹੈ (ਉਸ ਹਿਰਦੇ ਵਿਚ ਟਿਕਦਾ ਹੈ, ਜੋ ਸਿੱਧਾ ਹੋਵੇ), **ਮੂਧੇ ਭਾਂਡੇ ਵਿਚ** ਕੇਵਲ ਨਾਮ ਹੀ ਨਹੀਂ, ਕੋਈ ਵੀ ਹੋਰ ਪਦਾਰਥ ਨਹੀਂ ਟਿਕ ਸਕਦਾ।

[ਵੇਖੋ, ੬੭੧]

**ਊਂਧੋ,** ਮੂਧਾ, ਪੁੱਠਾ। ੬੭੭

**ਊਂਧੋ ਕਵਲੁ ਸਗਲ ਸੰਸਾਰੈ ॥**
**ਦੁਰਮਤਿ ਅਗਨਿ ਜਗਤ ਪਰਜਾਰੈ ॥**
**ਸੋ ਉਬਰੈ ਗੁਰ ਸਬਦੁ ਬੀਚਾਰੈ ॥ ੨ ॥**

ਗਉੜੀ (ਅਸਟ.) ਮਹਲਾ ੧-੧੧, ਸਫ਼ਾ ੨੨੫

**ਭਾਵ :** ਸਾਰੇ ਸੰਸਾਰ ਦਾ ਹਿਰਦੇ ਕਵਲ **ਮੂਧਾ** ਹੋ ਰਿਹਾ ਹੈ, ਦੁਰਮਤ ਦੀ ਅੱਗ ਸਾਰੇ ਜਗਤ ਨੂੰ ਬੁਰੀ ਤਰ੍ਹਾਂ ਸਾੜ ਰਹੀ ਹੈ, ਉਹੋ ਬਚਦਾ ਹੈ, ਜਿਸ ਨੂੰ ਗੁਰੂ ਦੇ ਉਪਦੇਸ਼ ਦੀ ਵੀਚਾਰ ਹੋਵੇ।

**ਊਂਧੋ ਕਵਲੁ,** ਪੁੱਠਾ ਕਮਲ, ਭਾਵ, ਹਿਰਦਾ ਕਮਲ ਪੁੱਠਾ, ਜੋ ਹਿਰਦਾ ਵਾਹਿਗੁਰੂ ਜੀ ਦੀ ਹੋਂਦ ਦੇ ਅੱਗੇ ਕਵਲ ਵਾਂਙੂ ਸਿੱਧਾ ਹੋ ਕੇ ਖਿੜ ਨਹੀਂ ਰਿਹਾ, ਉਹ ਹਿਰਦਾ ਪੁੱਠਾ ਹੈ।

[ਵੇਖੋ, ੬੭੧]

**ਊਨਵਿ,** ਝੁੱਕ ਕੇ। ੬੭੮

**ਸਲੋਕ ਮ: ੩ ॥**
**ਊਨਵਿ ਊਨਵਿ ਆਇਆ ਅਵਰਿ ਕਰੇਂਦਾ ਵੰਨ ॥**
**ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥...॥੧॥**

ਮਲਾਰ (ਵਾਰ) ਮਹਲਾ ੧-੫, ਸਫ਼ਾ ੧੨੮੦

**ਭਾਵ :** (ਬੁਢੇਪਾ) ਆ ਗਿਆ, (ਸਰੀਰ) **ਝੁੱਕ ਝੁੱਕ ਕੇ** ਹੋਰਵੇਂ ਰੰਗ ਵਿਖਾ ਰਿਹਾ ਹੈ। ਕੀ ਜਾਣਾ ਉਸ ਸ਼ਹੁ ਨਾਲ ਕਿੰਞ ਪ੍ਰੇਮ ਨਿਭਸੀ ?

[ਵੇਖੋ, ੩੮੯]

**ਊਨਵਿ,** ਝੁੱਕ ਕੇ। ੬੭੮ (ੳ)

**ਮ: ੩ ॥ ਊਨਵਿ ਊਨਵਿ ਆਇਆ**
**ਵਰਸੈ ਨੀਰੁ ਨਿਪੰਗੁ ॥ ... ॥ ੨ ॥**

ਮਲਾਰ (ਵਾਰ) ਮਹਲਾ ੧-੫, ਸਫ਼ਾ ੧੨੮੦

**ਭਾਵ :** ਝੁੱਕ **ਝੁੱਕ ਕੇ** (ਬੱਦਲ) ਆ ਗਿਆ, ਨਿਰਮਲ ਨੀਰ ਵਸ ਰਿਹਾ ਹੈ।

[ਵੇਖੋ, ੩੮੯]

**ਊਸਰਹਿ,** ਬਣ ਜਾਣ। ੬੭੯

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥**

ਸਿਰੀ. ਮਹਲਾ ੧-੧, ਸਫ਼ਾ ੧੪

**ਭਾਵ :** ਮੋਤੀਆਂ ਦੇ **ਬਣ ਜਾਣ** ਮੰਦਿਰ, ਰਤਨਾਂ ਦੀ ਤਾਂ ਕੀਤੀ ਹੋਵੇ ਉਨ੍ਹਾਂ ਵਿਚ ਜੜ੍ਹਤ, ਕਸਤੂਰੀ, ਕੇਸਰ, ਅਗਰ ਅਤੇ ਚੰਦਨ ਦਾ ਕੀਤਾ ਹੋਵੇ ਲੇਪ (ਤਾਂ ਜੋ ਉਨ੍ਹਾਂ ਦੀ ਖੁਸ਼ਬੂ ਨਾਲ ਮਨ ਵਿਚ) ਆਨੰਦ ਆਉਂਦਾ ਰਹੇ ; ਮਤੇ (ਇਨ੍ਹਾਂ ਨੂੰ) ਵੇਖ ਕੇ ਮੈਂ ਭੁੱਲ ਵਿਚ ਪੈ ਜਾਵਾਂ ਅਤੇ ਤੇਰਾ ਨਾਮ (ਐਸਾ) ਵਿਸਰ ਜਾਵੇ (ਜੋ ਚੇਤੇ ਕਰਨ ਪਰ ਵੀ) ਚਿਤ ਵਿਚ, ਯਾਦ ਨਾ ਆਵੇ।

**ਨੋਟ :** ਅਗਰ ਇਕ ਪਰਕਾਰ ਦਾ ਹਲਕੀ ਲਕੜੀ ਦਾ ਬ੍ਰਿਛ ਹੈ, ਜਦ ਇਹ ਬਹੁਤ ਉਮਰ ਦਾ ਹੋ ਜਾਏ ਤਾਂ ਇਸ ਦੀਆਂ ਗੰਢਾਂ ਵਿਚ ਸੁਗੰਧੀ ਪੈਦਾ ਹੋ ਜਾਂਦੀ ਹੈ। ਇਸ ਲਕੜੀ ਨੂੰ ਅਤੇ ਇਸ ਖ਼ੁਸ਼ਬੂਦਾਰ ਪਦਾਰਥ ਨੂੰ, ਜੋ ਇਸ ਵਿਚੋਂ ਕੱਢਦੇ ਹਨ, ਵੀ 'ਅਗਰ' ਆਖਦੇ ਹਨ। 'ਚੋਆ' ਇਸ ਵਿਚੋਂ ਚੁਆਈ ਸੁਗੰਧੀ ਨੂੰ ਕਹਿੰਦੇ ਹਨ। ਇਸ ਪੇੜ ਵਿਚੋਂ ਨਿਕਲੀ ਘਟੀਆ ਖ਼ੁਸ਼ਬੋ ਨੂੰ ਧੂਪ ਵਿਚ ਵੀ ਰਲਾਉਂਦੇ ਹਨ। ਇਹ ਬ੍ਰਿਛ ਅਕਸਰ ਆਸਾਮ ਵਿਚ ਹੁੰਦਾ ਹੈ। ਅਗਰ ਦਾ ਦੂਜਾ ਨਾਮ 'ਊਦ' ਹੈ ਜੋ ਆਮ ਪਰਚਲਤ ਹੈ। ਇਹ ਅਰਬੀ ਭਾਸ਼ਾ ਤੋਂ ਲੀਤਾ ਗਿਆ ਹੈ।
[ਵੇਖੋ, ੨੯]

**ਊਹਾਂ,** ਉਥੇ (ਤੀਰਥਾਂ ਪਰ)। ੬੮੦

**ਬੇਦ ਪੁਰਾਨ ਸਭ ਦੇਖੇ ਜੋਇ ॥**
**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥**

ਬਸੰਤੁ ਰਾਮਾਨੰਦ–੧, ਸਫ਼ਾ ੧੧੯੫

**ਭਾਵ :** ਵੇਦ ਪੁਰਾਣ ਸਾਰੇ ਖੋਜ (ਘੋਖ) ਲਏ ਹਨ, **ਉਥੇ** (ਤੀਰਥਾਂ ਪਰ) ਤਦ ਜਾਈਏ, ਜੇ (ਹਰੀ) ਇੱਥੇ ਨਾਂ ਹੋਵੇ।
**ਜੋਇ,** ਵੇਖ ਲਏ ਹਨ, ਖੋਜ (ਘੋਖ) ਲਏ ਹਨ।
[**ਹਿੰਦੀ, ਵਹਾਂ** (ਵਹਾਂ) ]

**ਊਹਾ,** ਉਥੇ। ੬੮੧

**ਆਠ ਪਹਰ ਜਿਹਵੇ ਆਰਾਧਿ ॥**
**ਪਾਰਬ੍ਰਹਮ ਠਾਕੁਰ ਆਗਾਧਿ ॥**
**ਈਹਾ ਊਹਾ ਸਦਾ ਸੁਹੇਲੀ ॥**
**ਹਰਿ ਗੁਣ ਗਾਵਤ ਰਸਨ ਅਮੋਲੀ ॥ ੩ ॥**

ਗਉੜੀ (ਗੁਆ.) ਮਹਲਾ ੫–੮੪, ਸਫ਼ਾ ੧੮੦

**ਭਾਵ :** ਹੇ ਜੀਭ ! ਅਠ ਪਹਰ ਪਾਰਬ੍ਰਹਮ ਦੀ ਅਰਾਧਨਾ ਕਰ, ਉਸ ਅਗਾਧ ਠਾਕੁਰ ਦਾ ਨਾਮ ਜਪ ! ਇਥੇ **ਉਥੇ** ਸਦਾ ਸੁਖੀ ਰਹੇਂਗੀ। (ਅਮੁਲ) ਹਰੀ ਦੇ ਗੁਣ ਗਾ ਕੇ, ਹੇ ਰਸਨਾ ! ਤੂੰ ਅਮੋਲ ਹੋ ਜਾਏਂਗੀ।
[ਵੇਖੋ, ੬੮੦]

**ਊਹੀ,** ਉਥੋਂ (ਲੋਗਾਂ ਪਾਸੋਂ)। ੬੮੨

**ਊਹੀ ਤੇ ਹਰਿਓ ਊਹਾ ਲੇ ਧਰਿਓ**
**ਜੈਸੇ ਬਾਸਾ ਮਾਸ ਦੇਤ ਝਾਟੁਲੀ ॥**
**ਦੇਨਹਾਰੁ ਬਿਸਾਰਿਓ ਅੰਧੁਲੇ ਜਿਉ**
**ਸਫਰੀ ਉਦਰੁ ਭਰੈ ਬਹਿ ਹਾਟੁਲੀ ॥ ੧ ॥**

ਸਾਰਗ ਮਹਲਾ ੫–੬੧, ਸਫ਼ਾ ੧੨੧੯

**ਭਾਵ :** ਬਾਸ਼ਾ ਮਾਸ ਨੂੰ ਝਪਟ ਮਾਰ ਕੇ ਆਪਣੇ ਆਹਲਣੇ ਵਿਚ ਰਖ ਦੇਂਦਾ ਹੈ, ਇਸੇ ਤਰ੍ਹਾਂ ਮਨੁੱਖ ਧੰਨ ਨੂੰ **ਉਥੋਂ (ਲੋਗਾਂ ਪਾਸੋਂ)** ਖੋਹ ਕੇ ਧਰਤੀ ਵਿਚ ਸਾਂਭ ਕੇ ਦਬਾ ਦੇਂਦਾ ਹੈ। ਉਸ ਦੇਣ ਵਾਲੇ ਵਾਹਿਗੁਰੂ ਨੂੰ ਅਗਿਆਨੀ ਨੇ ਇਸ ਤਰ੍ਹਾਂ ਭੁਲਾ ਦਿਤਾ ਹੈ ਜਿਸ ਤਰ੍ਹਾਂ ਇਕ ਰਾਹੀ ਹਟੀ ਉਤੇ ਬੈਠ ਕੇ ਪੇਟ ਭਰਨ ਵਿਚ ਲਗ ਜਾਂਦਾ ਹੈ (ਅਤੇ ਆਪਣੀ ਮੰਜਿਲ ਨੂੰ ਭੁੱਲ ਜਾਂਦਾ ਹੈ)।

**ਮਤਲਬ :** ਲੋਭੀ ਮਨੁੱਖ ਪਦਾਰਥਾਂ ਦੀ ਪਕੜ ਵਿਚ ਮਸਤ ਹੋ ਕੇ ਦੇਣਹਾਰ ਪ੍ਰਭੂ ਨੂੰ ਭੁਲ ਜਾਂਦਾ ਹੈ। ਉਹ ਨਹੀਂ ਸਮਝਦਾ ਕਿ ਜਗਤ ਇਕ ਮੁਸਾਫਰਖਾਨਾ ਹੈ। ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਅਸੀ ਰਾਹੀ ਹਾਂ, ਮੰਜ਼ਿਲ ਦੂਰ ਹੈ ਜਿਥੇ ਪਹੁੰਚਣਾ ਹੈ। ਅਸੀ ਏਸ ਥਾਂ ਨੂੰ ਮੁਕਾਮ ਸਮਝ ਕੇ ਧੰਨ ਲੁਟਣ ਅਤੇ ਸਾਂਭਣ ਦੀ ਹੇਰਾ ਫੇਰੀ ਵਿਚ ਲਗੇ ਰਹਿੰਦੇ ਹਾਂ ਅਤੇ ਆਪਣੀ ਮੰਜ਼ਿਲ ਨੂੰ ਭੁਲਾਈ ਰਖਦੇ ਹਾਂ।
[ਵੇਖੋ, ੬੮੦]

**ਊਖਰੁ,** ਕਲਰ ਧਰਤੀ (ਬੰਜਰ ਅਸਥਾਨ)। ੬੮੩

**ਕਹਤੁ ਕਬੀਰੁ ਸੁਨਹੁ ਰੇ ਲੋਈ ॥**
**ਭਰਮਿ ਨ ਭੂਲਹੁ ਕੋਈ ॥**
**ਕਿਆ ਕਾਸੀ ਕਿਆ ਊਖਰੁ ਮਗਹਰੁ**
**ਰਾਮੁ ਰਿਦੈ ਜਉ ਹੋਈ ॥ ੨ ॥**

ਧਨਾਸ. ਕਬੀਰ–੩, ਸਫ਼ਾ ੬੯੨

**ਭਾਵ :** ਹੇ ਲੋਕੋ ! ਛੱਡ ਦਿਓ ਇਹ ਭਰਮ ਕਿ ਕਾਂਸ਼ੀ ਵਿਚ ਮਰਿਆਂ ਮੁਕਤੀ ਮਿਲੇਗੀ ਅਤੇ **ਕਲਰ ਧਰਤੀ (ਬੰਜਰ ਅਸਥਾਨ)** ਮਗਹਰ ਵਿਚ ਨਹੀਂ। (ਮੁਕਤੀ ਤਾਂ ਤਦ ਮਿਲੇਗੀ) ਜੇ ਹਿਰਦੇ ਵਿਚ ਰਾਮ ਵਸਿਆ ਹੋਵੇਗਾ।

**ਮਤਲਬ :** ਮੁਕਤੀ ਥਾਨ–ਵਿਸ਼ੇਸ਼ ਦਾ ਵਿਸ਼ਯ ਨਹੀਂ। ਇਹ ਸਾਧਨ ਦੀ ਗੱਲ ਹੈ, ਜੋ ਨਾਮ ਅਭਿਆਸੀ ਹਨ, ਉਨ੍ਹਾਂ ਲਈ ਕੋਈ ਫਰਕ ਨਹੀਂ। ਖਾਸ ਖਾਸ ਅਸਥਾਨ ਕੇਵਲ ਭਰਮ ਹਨ।

**ਮਗਹਰੁ,** ਕਬੀਰ ਜੀ ਦੇ ਦੇਹ ਤਿਆਗਣ ਦੇ ਅਸਥਾਨ ਦਾ ਨਾਉਂ ਹੈ। **(ਵੇਖੋ, ਮਗਹਰੁ)।**

[**ਸੰਸ. ਊਸ਼ਰ:** (**ਊਖ਼ਰ:**), ਰੇਹੀ ਵਾਲੀ, ਬੰਜਰ ਧਰਤੀ, **ਹਿੰਦੀ, ਊਸਰ** (**ਊਸਰ**) !]

**ਊਗਵਿਆ,** ਉਗਮ ਕੇ, ਪ੍ਰਗਟ ਹੋ ਕੇ। ੬੮੪

**ਊਗਵਿਆ ਅਸਰੂਪੁ ਦਿਖਾਵੈ ॥ ... ॥ ੮ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਭਾਵ :** (ਪ੍ਰਭੂ, ਗੁਰੂ ਦੇ ਉਪਦੇਸ਼ ਦੁਆਰਾ) **ਪ੍ਰਗਟ ਹੋ ਕੇ** (ਆਪਣਾ) ਸਰੂਪ ਸਾਖਿਆਤ ਕਰਦਾ ਹੈ ।

**ਅਸਰੂਪੁ,** ਸਰੂਪ।
[ਵੇਖੋ, ੬੮੫]

**ਊਗਵੈ,** ਪ੍ਰਗਟ ਹੋ ਜਾਏਗੀ । ੬੮੫

**ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥**
**ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥**
**ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥ ੪ ॥**

ਸਿਰੀ. ਮਹਲਾ ੧–੧੦, ਸਫ਼ਾ ੧੮

**ਭਾਵ :** (ਸੱਚ ਕਿਸ ਤਰ੍ਹਾਂ ਪ੍ਰਾਪਤ ਹੋਵੇ ? ਸੱਚ ਕੋਈ ਮਾਦਾ ਸ਼ੈ ਨਹੀਂ, ਜਿਸ ਨੂੰ ਧਾਰਨ ਕਰ ਲੀਤਾ ਜਾਵੇ । ਇਹ ਇਕ ਅੰਦਰ ਦੀ ਅਵਸਥਾ ਹੈ) ਜਿਸ ਵੇਲੇ ਸੱਚ ਸਰੂਪ (ਪ੍ਰਭੂ) ਦਾ ਸਪਰਸ਼ ਮਿਲਦਾ ਹੈ, ਉਸ ਵੇਲੇ ਅੰਦਰ ਸੱਚ ਉਪਜਦਾ ਹੈ ਤਦ ਇਹ ਉਪਜਿਆ ਸੱਚ, ਉਸ ਸੱਚ ਸਰੂਪ ਵਿਚ, ਅਭੇਦ ਹੋ ਜਾਂਦਾ ਹੈ । ਐਸ ਤਰ੍ਹਾਂ ਸੱਚ ਦੀ ਪ੍ਰਾਪਤੀ ਦਾ ਅਨੁਭਵ ਹੁੰਦਾ ਹੈ । ਪਰ ਕੀ ਕੋਈ ਐਸੀ ਕਮਾਈ ਹੈ, ਜਿਸ ਨਾਲ ਇਹ ਸੱਚ ਦੀ ਪ੍ਰਾਪਤੀ ਹੋ ਜਾਵੇ ? ਜੇ ਮੈਂ ਗੁਰੂ ਦੇ ਉਪਦੇਸ਼ ਨੂੰ ਭੈ ਵਿਚ (ਅਦਬ ਨਾਲ) ਕਮਾਵਾਂ ਤਾਂ ਕੀ ਇਹ ਪ੍ਰਾਪਤ ਹੋ ਜਾਏਗਾ ? ਉੱਤਰ ਹੈ, ਉਸ ਨਾਲ ਤੇਰੀ ਸੁਰਤ (ਸੋਝੀ) ਵੱਧ ਜਾਏਗੀ। ਤੈਨੂੰ ਬੁਰੇ ਭਲੇ ਦੀ ਤਮੀਜ ਵੀ ਆ ਜਾਏਗੀ, ਜਿਸ ਨਾਲ ਪਤ (ਇਜ਼ਤ) **ਪ੍ਰਗਟ ਹੋ ਜਾਏਗੀ** ਪਰ ਸੱਚ ਤਾਂ ਹੀ ਪ੍ਰਾਪਤ ਹੋਵੇਗਾ, ਜੇ ਸੱਚਾ ਪਾਤਸ਼ਾਹ ਤੈਨੂੰ ਅਪਣੇ ਸਰੂਪ ਵਿਚ ਆਪੇ ਮਿਲਾ ਲਵੇ ।
[**ਸੰਸ. ਤਦ੍ਗਮ: (ਉਦ੍ਗਮ:),** ਤਦ੍ + √ ਗਮ੍ (**ਉਦ੍** + √ **ਗਮ੍**), **ਪ੍ਰਾ. ਤਗ (ਉਗ),** ਉਦਿਤ ਹੋਣਾ ।]

**ਊਘੈ,** ਊਂਘ ਵਿਚ, ਨੀਂਦ ਵਿਚ । ੬੮੬

**ਮ: ੪ ॥**
**ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥**
**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੯, ਸਫ਼ਾ ੩੦੪

**ਭਾਵ :** ਮਨਮੁਖ ਲਾਲਚ ਨਾਲ ਭਰਿਆ ਹੋਇਆ (ਪਰਮਾਰਥ ਨੂੰ ਛੱਡ) ਹੋਰ ਗਲਾਂ ਵਿਚ ਸਾਰਾ ਦਿਨ ਭਟਕਦਾ ਰਹਿੰਦਾ ਹੈ, ਰਾਤ ਨੂੰ (ਥੱਕ ਟੁੱਟ ਕੇ) **ਨੀਂਦ ਵਿਚ** ਦਬ ਜਾਂਦਾ ਹੈ, ਉਸ ਦੀਆਂ ਨਵੇਂ ਸ੍ਰੋਤਾਂ (ਗੋਲਕਾਂ) ਨਿਢਾਲ ਹੋ ਜਾਂਦੀਆਂ ਹਨ (ਸਾਰਾ ਸਰੀਰ ਸਿਥਲ ਹੋ ਜਾਂਦਾ ਹੈ) ।

**ਮਤਲਬ :** ਦਿਨ ਲਾਲਚ ਵਿਚ ਲੰਘ ਗਿਆ, ਰਾਤ ਨੀਂਦ ਵਿਚ ਨਿਕਲ ਗਈ, ਸਤਿਗੁਰੂ ਦੀ ਆਗਿਆ ਅਨੁਸਾਰ ਚਲਣ ਦਾ ਕੋਈ ਸਮਾਂ ਨਾਂ ਨਿਕਾਲਿਆ ।

**ਨਵੇ ਸੋਤ,** ਨੌ ਗੋਲਕ, ਕਨ, ਨੱਕ, ਮੂਹ ਆਦਿਕ ।
[ਵੇਖੋ, ੬੬੬]

**ਊਘੈ,** ਉੱਥੇ, ਦੂਜੇ ਪਾਸੇ । ੬੮੭

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**
**ਈਘੈ ਨਿਰਗੁਨ ਊਘੈ ਸਰਗੁਨ**
**ਕੇਲ ਕਰਤ ਬਿਚਿ ਸੁਆਮੀ ਮੇਰਾ ॥ ੧ ॥ ਰਹਾਉ ॥**

ਬਿਲਾ. ਮਹਲਾ ੫–੧੧੭, ਸਫ਼ਾ ੮੨੭

**ਭਾਵ :** ਹੇ ਪ੍ਰਭੂ ! ਮੈਂ ਕੁੱਛ ਨਹੀਂ (ਮੇਰੀ ਹਸਤੀ, ਵਜੂਦ) ਸਭ ਤੇਰੀ ਹੈ । ਇਸ ਪਾਸੇ ਗੁਣਹੀਨ ਅਲਪਗ ਜੀਵ ਹੈ, **ਦੂਜੇ ਪਾਸੇ** ਸਰਬ ਗੁਣ ਸੰਪੰਨ ਈਸ਼ਵਰ ਹੈ, ਦੋਹਾਂ ਦੇ ਵਿਚ ਮੇਰਾ ਮਾਲਕ (ਪਾਰਬ੍ਰਹਮ) ਆਪ ਖੇਲ ਰਿਹਾ ਹੈ ।
[**ਦੇਸ਼ ਭਾਸ਼ਾ, ਈਘੈ,** ਇਸ ਪਾਸੇ, ਈਘੈ ਦੀ ਵਿਪ੍ਰੀਤ ਦਿਸ਼ਾ **ਊਘੈ** ਹੈ ।]

**ਊਚ,** ਉੱਚੇ । ੬੮੮

**ਲਾਲ ਗੋਪਾਲ ਦਇਆਲ ਰੰਗੀਲੇ ॥**
**ਗਹਿਰ ਗੰਭੀਰ ਬੇਅੰਤ ਗੋਵਿੰਦੇ ॥**
**ਊਚ ਅਥਾਹ ਬੇਅੰਤ ਸੁਆਮੀ**
**ਸਿਮਰਿ ਸਿਮਰਿ ਹਉ ਜੀਵਾਂ ਜੀਉ ॥ ੧ ॥**

ਮਾਝ. ਮਹਲਾ ੫–੧੬, ਸਫ਼ਾ ੯੯

**ਭਾਵ :** ਵਾਹਿਗੁਰੂ ਜੀ ਦੇ ਗੁਣ-ਕਥਨ ਵਾਲੇ ਨਾਮ ਲੈ ਲੈ ਕੇ ਨਾਮ ਦਾਨ ਮੰਗਦੇ ਹਨ :

ਹੇ ਲਾਲ, ਹੇ ਗੋਪਾਲ, ਹੇ ਦਿਆਲ, ਹੇ ਅਨੰਦ ਸਰੂਪ, ਗਹਿਰ ਗੰਭੀਰ, ਹੇ ਬੇਅੰਤ, ਹੇ ਗੋਵਿੰਦ, ਹੇ **ਉੱਚੇ,** ਹੇ ਅਥਾਹ, ਹੇ ਅਨੰਤ ਮਾਲਕ ! ਮਿਹਰ ਕਰ, ਤੇਰਾ ਨਾਮ ਸਿਮਰ ਸਿਮਰ ਕੇ ਮੈਂ ਆਤਮਕ ਜੀਵਨ ਵਿਚ ਜੀ ਉਠਾਂ ।
[**ਸੰਸ. ਤਚ੍ਚ (ਉਚ੍ਚ),** ਉੱਚਾ, ਵੱਡਾ ।]

**ਊਚ,** ਉੱਚੇ । ੬੮੯

**ਚਰਨ ਕਮਲ ਸਰਨਿ ਟੇਕ ॥**
**ਊਚ ਮੂਚ ਬੇਅੰਤੁ ਠਾਕੁਰੁ**
**ਸਰਬ ਊਪਰਿ ਤੁਹੀ ਏਕ ॥ ੧ ॥ ਰਹਾਉ ॥**

ਪ੍ਰਭਾਤੀ ਬਿਭਾਸ (ਪੜਤਾਲ) ਮਹਲਾ ੫–੧੫, ੧੩੪੧

**ਭਾਵ :** ਹੇ ਵਾਹਿਗੁਰੂ ! ਮੈਂ ਤੇਰੀ ਸ਼ਰਨ ਹਾਂ, ਤੇਰੇ ਹੀ ਚਰਨ ਕਮਲਾਂ ਦਾ ਆਸਰਾ ਹੈ । ਹੇ ਉੱਚਿਆਂ ਤੋਂ **ਉੱਚੇ,** ਬੇਅੰਤ ਮਾਲਕ ਜੀ ! ਸਭ ਦੇ ਸ਼੍ਰੋਮਣੀ ਕੇਵਲ ਤੁਸੀਂ ਇਕ ਹੋ ।
[ਵੇਖੋ, ੬੮੮]

**ਊਚ,** ਉੱਚਾ । ੬੯੦

**ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥**
**ਊਚ ਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂ ਮੋਰਾ ॥ ੨ ॥**
ਬਿਲਾ. ਮਹਲਾ ੫–੮੭, ਸਫ਼ਾ ੮੨੧

ਵੇਖੋ, ਊਚਨ ਊਚਾ (੬੯੨ (ੳ) )

**ਨੋਟ :** ਕਈ ਟੀਕਾਕਾਰਾਂ ਨੇ ਪਦ ਛੇਦ ਇਸ ਤਰ੍ਹਾਂ ਕੀਤਾ ਹੈ, ਊਚ ਨ ਊਚਾ, ਅਸਾਂ ਇਸ ਨੂੰ ਊਚਨ ਊਚਾ ਕਰਕੇ ਮੰਨਿਆ ਹੈ, ਜਿਸ ਦਾ ਭਾਵ ਹੈ ਉੱਚਿਆਂ ਤੋਂ ਉੱਚਾ ।
[ਵੇਖੋ, ੬੮੮]

**ਊਚ,** ਉੱਚੀ । ੬੯੧

**ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥**
**ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥ ੩ ॥**
ਗਉੜੀ (ਸੁਖ.) ਮਹਲਾ ੫–੩, ਸਫ਼ਾ ੨੬੫

**ਭਾਵ :** ਹੇ ਮਨ ! ਹਰੀ ਦੇ ਨਾਮ ਦੀ ਮਹਿਮਾ ਸਭ ਤੋਂ **ਉੱਚੀ ਹੈ** । ਨਾਮ ਨਾਲ ਵੱਡੇ ਪਾਪੀ ਵੀ ਉਧਰ ਗਏ ਹਨ ।
[ਵੇਖੋ, ੬੮੮]

**ਊਚਉ,** **ਊਚਉ ਥਾਨੁ,** ਦਸਮ ਦੁਆਰ,
ਉੱਚਾ ਥਾਨ । ੬੯੨

**ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥**
**ਸਚੁ ਕਰਣੀ ਦੇ ਪਾਈਐ**
**ਦਰੁ ਘਰੁ ਮਹਲੁ ਪਿਆਰਿ ॥ ... ॥ ੨ ॥**
ਸਿਰੀ. ਮਹਲਾ ੧–੧੨, ਸਫ਼ਾ ੧੮

**ਭਾਵ :** **ਉੱਚਾ ਥਾਨ** ਸੁਹਾਵਣਾ ਹੈ, ਉਸ ਉਪਰ ਹਰੀ ਦਾ ਮਹਲ ਹੈ, ਉਸ ਅਸਥਾਨ ਅਤੇ ਮਹਲ ਦੇ ਦਰ ਉਪਰ ਪਹੁੰਚਣ ਲਈ, ਜਰੂਰਤ ਹੈ ਪ੍ਰੇਮ ਦੀ ਅਤੇ ਸੱਚ ਕਰਣੀ ਦੀ ।
[ਵੇਖੋ, ੬੮੮]

**ਊਚਨ ਊਚਾ,** ਉਚਿਆਂ ਵਿਚੋਂ ਉੱਚਾ । ੬੯੨ (ੳ)

**ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥**
**ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂ ਮੋਰਾ ॥ ੨ ॥**
ਬਿਲਾ. ਮਹਲਾ ੫–੮੭, ਸਫ਼ਾ ੮੨੧

**ਭਾਵ :** (ਸ਼ਬਦ ਦਾ ਪ੍ਰਕਾਸ਼ ਹੋਣ ਪਰ) ਅਹੰਕਾਰ ਵਾਲੀ ਬੁੱਧੀ ਰਤਾ ਵੀ ਨਹੀਂ ਰਹੀ, ਘਰ ਦੇ ਧੰਧੇ ਅਤੇ ਜੰਜਾਲ ਕੁਛ ਨਹੀਂ ਰਹੇ, ਹੇ ਵਾਹਿਗੁਰੂ ! ਤੂੰ **ਉੱਚਿਆਂ ਵਿਚੋਂ ਉੱਚਾ** ਹੈਂ, ਤੇਰੇ ਅਤੇ ਮੇਰੇ ਵਿਚ ਕੋਈ ਖਿਚਾਤਾਣੀ (ਭੇਦ ਭਾਵ) ਨਹੀਂ ਰਿਹਾ । ਮੈਂ ਤੇਰਾ, ਤੂੰ ਮੇਰਾ ਹੈਂ ।
[ਵੇਖੋ, ੬੮੮]

**ਊਚਰਹਿ,** ਉਚਾਰਦਾ । ੬੯੩

**ਸਲੋਕੁ ਮ: ੧ ॥ ...**
**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥ ੧ ॥**
ਆਸਾ (ਵਾਰ) ਮਹਲਾ ੧–੧੯, ਸਫ਼ਾ ੪੭੩

**ਭਾਵ :** ਜਿਸ ਮੂੰਹ ਨਾਲ (ਮਨੁੱਖ) ਨਾਮ ਨਹੀਂ **ਉਚਾਰਦਾ** ਅਤੇ ਬਿਨਾਂ ਨਾਮ (ਰਸ ਚਖੇ ਦੇ), ਰਸ ਵਾਲੇ ਭੋਜਨ ਖਾਂਦਾ ਹੈ, ਉਸ ਮੂੰਹ ਪਰ ਥੁਕਾਂ ਪੈਂਦੀਆਂ ਹਨ, ਐਸਾ ਜਾਣਨਾ ਚਾਹੀਦਾ ਹੈ (ਉਹ ਮੂੰਹ ਘ੍ਰਿਣਤ ਹੁੰਦਾ ਹੈ) ।
[**ਸੰਸ. उच्चरणम् ( ਉੱਚਰਣਮ੍ ),** ਉੱਚਾਰਣ ਕਰਨਾ ।]

**ਊਚਾ,** ਸਰਬ ਅਵਸਥਾ ਤੋਂ ਉਪਰ,
ਮਨ ਬਾਣੀ ਦੀ ਪਹੁੰਚ ਤੋਂ ਪਰੇ, ਉੱਚਾ । ੬੯੪

**ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥**
**ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥ ... ॥੨॥**
ਸਿਰੀ. ਮਹਲਾ ੫–੮੩, ਸਫ਼ਾ ੪੭

**ਭਾਵ :** ਉਹ ਦਾਨਾ ਹੈ, ਦਾਤਾ ਹੈ, ਸ਼ੀਲ ਵਾਲਾ ਹੈ, ਨਿਰਮਲ ਅਤੇ ਅਪਾਰ ਰੂਪ ਵਾਲਾ ਹੈ । ਉਹ ਮਿਤ੍ਰ ਹੈ, ਸਹਾਇਕ ਹੈ, ਬਹੁਤ ਵੱਡਾ ਹੈ, ਬੇਅੰਤ ਵੱਡਾ ਅਤੇ **ਉੱਚਾ ਹੈ** ।
[ਵੇਖੋ, ੬੮੮]

**ਊਚਾ,** ਉੱਚਾ । ੬੯੫

**ਅਤਿ ਊਚਾ ਤਾ ਕਾ ਦਰਬਾਰਾ ॥**
**ਅੰਤੁ ਨਾਹੀ ਕਿਛੁ ਪਾਰਾਵਾਰਾ ॥ ... ॥ ੧ ॥**
ਵਡ. ਮਹਲਾ ੫–੧, ਸਫ਼ਾ ੫੬੨

**ਭਾਵ :** ਉਸ ਦਾ ਦਰਬਾਰ ਬਹੁਤ **ਉੱਚਾ ਹੈ,** ਇਤਨਾ ਉੱਚਾ ਹੈ ਕਿ ਉਸ ਬੇਅੰਤ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ ।
[ਵੇਖੋ, ੬੮੮]

**ਊਚੀ,** ਉੱਚੀ । ੬੯੬

**ਵਿਰਲੇ ਕਰਮਿ ਪਰਾਪਤਿ ਹੋਇ ॥**
**ਊਚੀ ਬਾਣੀ ਊਚਾ ਹੋਇ ॥ ... ॥ ੨ ॥**
ਆਸਾ ਮਹਲਾ ੩–੪੨, ਸਫ਼ਾ ੩੬੧

**ਭਾਵ :** ਕਿਸੇ ਵਿਰਲੇ ਨੂੰ ਮਿਹਰ ਦੁਆਰਾ ਪ੍ਰਾਪਤ ਹੁੰਦਾ ਹੈ, (ਉਸ ਦੀ ਮਿਹਰ ਨਾਲ ਗੁਰੂ ਮਿਲਦਾ ਹੈ, ਗੁਰੂ ਦੀ) **ਉੱਚੀ** ਬਾਣੀ (ਦੀ ਕਮਾਈ ਨਾਲ ਸਿੱਖ) ਉੱਚਾ ਹੋ ਜਾਂਦਾ ਹੈ ।
[ਵੇਖੋ, ੬੮੮]

**ਊਚੀ ਹੂ ਊਚਾ,** ਉੱਚੇ ਤੋਂ ਉੱਚਾ, ਪਹੁੰਚ ਤੋਂ ਉੱਚਾ । ੬੯੭

**ਪਉੜੀ ॥ ...**
**ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ॥**
**ਊਚੀ ਹੂ ਊਚਾ ਥਾਨੁ ਅਗਮ ਅਪਾਰੀਆ ॥ ... ॥ ੯ ॥**
ਗੂਜਰੀ (ਵਾਰ) ਮਹਲਾ ੫, ਸਫ਼ਾ ੫੨੦

**ਭਾਵ :** ਜਿਸ ਹਰੀ ਦੀ ਸਾਰੀ ਸ੍ਰਿਸ਼ਟੀ ਧਾਰਨ ਕੀਤੀ ਹੋਈ ਹੈ, ਉਸ ਨਾਲ (ਸੰਤ) ਪ੍ਰੇਮ ਲੁਆ ਦੇਂਦੇ ਹਨ, (ਐਸੇ ਪ੍ਰੇਮ ਵਸੀਲੇ ਤੋਂ ਬਗ਼ੈਰ) ਉਹ ਹਰੀ ਪਹੁੰਚ ਤੋਂ ਪਰ੍ਹੇ ਹੈ, ਕਿਉਂਕਿ ਉਹ ਅਗਮ ਹੈ, ਪਾਰ ਰਹਿਤ ਹੈ, ਉਸ ਦਾ ਥਾਨ **ਪਹੁੰਚ ਤੋਂ ਉੱਚਾ ਹੈ ।**
[ਵੇਖੋ, ੬੮੮]

**ਊਚੇ,** ਉੱਚੇ । ੬੯੮

**ਊਚੇ ਮੰਦਰ ਸੁੰਦਰ ਨਾਰੀ ॥**
**ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥**
ਸੋਰਠਿ ਰਵਿਦਾਸ–੬, ਸਫ਼ਾ ੬੫੯

**ਭਾਵ : ਉੱਚੇ** ਮਕਾਨਾਂ ਅਤੇ ਸੁੰਦਰ ਇਸਤ੍ਰੀ ਵਿਚ ਪ੍ਰੀਤੀ ਕਰਕੇ ਰਾਮ ਨਾਮ ਤੋਂ ਵਿਰਵੇਂ ਰਹਿ ਕੇ ਜੀਵਨ ਰੂਪੀ ਖੇਲ ਹਾਰ ਦਿਤੀ ਹੈ ।
[ਵੇਖੋ, ੬੮੮]

**ਊਚੇ,** ਉੱਚੇ, ਉੱਚੀ । ੬੯੯

**ਸੂਕੇ ਕਾਸਟ ਹਰੇ ਚਲੂਲ ॥**
**ਊਚੇ ਥਲਿ ਫੂਲੇ ਕਮਲ ਅਨੂਪ ॥ ... ੩ ॥**
ਰਾਮ. ਮਹਲਾ ੫–੫੦, ਸਫ਼ਾ ੮੯੮

**ਭਾਵ :** ਸੁੱਕਾ ਕਾਠ (ਮੁਰਦਾ ਮਨ ਪ੍ਰਭੂ ਦੇ ਅੰਦਰ ਆ ਵਸਣ ਨਾਲ) ਮੁੜ ਜਿੰਦਾ ਹੋ ਗਿਆ, ਉਸ ਵਿਚ ਹਰਿਆਵਲ ਆ ਗਈ ਅਤੇ ਜ਼ਿੰਦਗੀ ਦਾ ਨਿਜੀ ਲਾਲ ਰੰਗ ਭਰ ਗਿਆ । **ਉੱਚੀ** ਧਰਤੀ (ਅਹੰਕਾਰ ਨਾਲ ਉੱਚੀ ਅਤੇ ਏਸ ਕਰ ਕੇ ਰੁਖੀ ਧਰਤੀ) ਵਿਚ ਸ਼ੁਭ ਗੁਣਾਂ ਦੇ ਅਦੁਤੀ ਕਮਲ ਫੁਲ ਖਿੜ ਪਏ ।

**ਚਲੂਲ,** ਗੂਹੜਾ ਲਾਲ ਰੰਗ ।
[ਵੇਖੋ, ੬੮੮]

**ਊਚੌ,** ਉੱਚੀ ਉੱਚੀ । ੭੦੦

**ਸਲੋਕੁ ॥**
**ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥**
**ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰ ॥ ੬ ॥**
ਗਉੜੀ (ਥਿਤੀ) ਮਹਲਾ ੫, ਸਫ਼ਾ ੨੯੭

**ਭਾਵ :** ਛੇ ਸ਼ਾਸਤ੍ਰ **ਉੱਚੀ ਉੱਚੀ** ਆਖਦੇ ਹਨ (ਕਿ ਉਸ ਸਿਰਜਣਹਾਰ ਦਾ) ਨਾਂ ਅੰਤ ਹੈ ਨਾਂ ਪਾਰ ਉਰਾਰ, ਪਰ ਭਗਤ (ਜੋ ਅੰਤ ਲੈਣ ਲਈ ਨਹੀਂ, ਪਰ ਪ੍ਰਭੂ ਮਿਲਾਪ ਲਈ,) ਗੁਣ ਗਾਂਦੇ ਹਨ, ਉਹ ਉਸ ਦੇ ਦਰਬਾਰ ਉਤੇ ਪਹੁੰਚੇ ਸੋਹਣੇ ਸਜ ਰਹੇ ਹਨ ।

**ਨੋਟ :** ਕਈ ਬੀੜਾਂ ਵਿਚ ਪਾਠ "ਊਚੋ" ਹੈ ।
[ਵੇਖੋ, ੬੮੮]

**ਊਚੌ,** ਉੱਚਾ । ੭੦੧

**ਪਉੜੀ ॥**
**ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥**
**ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥...॥੬॥**
ਗਉੜੀ (ਥਿਤੀ) ਮਹਲਾ ੫, ਸਫ਼ਾ ੨੯੮

**ਭਾਵ :** ਛਟਮੀ (ਥਿਤਿ ਦਾ ਉਪਦੇਸ਼ ਇਹ ਹੈ ਕਿ) ਛੇ ਸ਼ਾਸਤ੍ਰ ਆਖਦੇ ਹਨ ਅਤੇ ਅਨੇਕਾਂ ਸਿਮ੍ਰਿਤੀਆਂ ਵੀ ਕਥਨ ਕਰਦੀਆਂ ਹਨ ਕਿ ਪਾਰਬ੍ਰਹਮ (ਸਭ ਤੋਂ) ਉਤਮ ਅਤੇ **ਉੱਚਾ** ਹੈ, ਉਸ ਦੇ ਸਾਰੇ ਗੁਣਾਂ ਦੇ ਅੰਤ ਨੂੰ ਸ਼ੇਸ਼ਨਾਗ ਵੀ ਨਹੀਂ ਜਾਣਦਾ, (ਚਾਹੇ ਉਹ ਨਵੇਂ ਤੋਂ ਨਵੇਂ ਨਾਮ ਉਚਾਰਦਾ ਹੈ)।
[ਵੇਖੋ, ੬੮੮]

**ਊਛਲੈ,** ਉਛਲਦਾ ਹੈ, ਛੱਲਾਂ ਮਾਰਦਾ ਹੈ । ੭੦੨

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ ੧ ॥**
ਸੂਹੀ ਫਰੀਦ–੨, ਸਫ਼ਾ ੭੯੪

**ਭਾਵ :** ਜਦੋਂ ਬੰਨ੍ਹਣੇ ਦਾ ਵੇਲਾ ਸੀ, ਦੇਹ ਰੂਪੀ ਬੇੜੇ ਨੂੰ ਸੰਜਮ ਨਾਲ ਬੰਨ੍ਹ ਕੇ ਸੁਰੱਖਿਅਤ ਨਹੀਂ ਕੀਤਾ । ਹੁਣ ਜਦ **ਸਮੁੰਦਰ** ਤਰੰਗਾਂ ਦੇ ਉਭਾਰ ਨਾਲ ਭਰ ਕੇ **ਛਲਾਂ ਮਾਰ ਰਿਹਾ ਹੈ,** ਇਸ **ਨੂੰ** ਤਰਦੇ ਰਖਣਾ ਕਠਨ ਹੋ ਗਿਆ **ਹੈ !**

**ਭਰਿ ਸਰਵਰੁ ਜਬ ਊਛਲੈ,** ਕਾਮ ਕ੍ਰੋਧ ਆਦਿਕ ਵਿਸ਼ਯ ਵਿਕਾਰ ਜਦ ਜੋਸ਼ ਦਿਖਾ ਰਹੇ ਹਨ ।
[ਵੇਖੋ, ੯੮]

**ਊਜਰੁ,** ਉਜਾੜ ਥਾਂ। ੭੦੩

**ਬਸਤੋ ਹੋਇ ਹੋਇ ਮੁੰ ਊਜਰੁ**
**ਊਜਰੁ ਹੋਇ ਸੁ ਬਸੈ ॥ ੧ ॥**

ਸਾਰੰਗ ਕਬੀਰ–੨, ਸਫ਼ਾ ੧੨੫੨

**ਭਾਵ :** (ਹੇ ਪ੍ਰਭੂ ! ਤੇਰਾ ਅੰਤ ਨਹੀਂ ਪਾਇਆ ਜਾਂਦਾ) **ਉਜਾੜ ਥਾਂ** ਜੋ ਹੈ, ਉਹ ਵਸ ਪੈਂਦੀ ਹੈ ਅਤੇ ਵਸੋਂ ਉਜਾੜ ਹੋ ਜਾਂਦੀ ਹੈ।
[ਵੇਖੋ, ੧੦੯]

**ਊਜਰੁ,** ਉਜਾੜ। ੭੦੪

**ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥**
**ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥ ੧੪ ॥**

ਸਲੋਕ ਕਬੀਰ, ਸਫ਼ਾ ੧੩੬੫

**ਭਾਵ :** ਜਿੱਥੇ ਜਿੱਥੇ ਮੈਂ ਫਿਰਿਆ ਹਾਂ, ਥਾਂ ਥਾਂ ਦੁਨਿਆਵੀ ਖੇਲ ਤਮਾਸ਼ੇ (ਹੀ ਹੋ ਰਹੇ ਸਨ ਅਤੇ) ਰੱਬ ਦੇ ਪਿਆਰੇ (ਸੰਤ) ਬਿਨਾਂ, ਮੇਰੇ ਭਾ ਦੀ, **ਉਜਾੜ** ਹੀ ਸੀ।
[ਵੇਖੋ, ੧੦੯]

**ਊਜਲ,** ਉੱਜਲ। ੭੦੫

**ਮਾਝ ਮਹਲਾ ੩ ॥**
**ਗੋਵਿੰਦੁ ਊਜਲੁ ਊਜਲ ਹੰਸਾ ॥**
**ਮਨੁ ਬਾਣੀ ਨਿਰਮਲ ਮੇਰੀ ਮਨਸਾ ॥**
**ਮਨਿ ਊਜਲ ਸਦਾ ਮੁਖ ਸੋਹਹਿ ਅਤਿ**
**ਊਜਲ ਨਾਮੁ ਧਿਆਵਣਿਆ ॥ ੧ ॥**

ਮਾਝ (ਅਸਟ.) ਮਹਲਾ ੧–੨੧, ਸਫ਼ਾ ੧੨੧

**ਭਾਵ :** ਗੋਵਿੰਦ (ਮਾਨਸਰੋਵਰ ਵਤ) ਉੱਜਲਾ ਹੈ। **ਉਸ** ਦੇ (ਭਗਤ) ਹੰਸਾਂ ਵਤ **ਉੱਜਲ** ਬਣ ਜਾਂਦੇ ਹਨ। ਉਹ ਅਤਿ ਉੱਜਲ ਨਾਮ ਧਿਆਵਣ ਵਾਲੇ ਹੋਣ ਕਰਕੇ, ਉਨ੍ਹਾਂ ਦੀ ਮਨ ਅੰਦਰਲੀ ਉੱਜਲਤਾ ਉਨ੍ਹਾਂ ਦੇ ਮੁਖ ਉਪਰ ਸੋਭਾ ਦੇਣ ਲਗਦੀ ਹੈ, ਉਨ੍ਹਾਂ ਦਾ ਕੇਵਲ ਮਨ ਹੀ ਉੱਜਲਾ ਨਹੀਂ, ਉਨ੍ਹਾਂ ਦਾ ਸਭ ਕੁਛ ਹੀ, ਮਨ, ਬਾਣੀ, ਬੁੱਧੀ ਵੀ ਨਿਰਮਲ ਹਨ।
[ਵੇਖੋ, ੧੦੨]

**ਊਜਲ,** ਉੱਜਲ, ਚਮਕੀਲੇ। ੭੦੬

**ਊਜਲ ਮੋਤੀ ਚੂਗਹਿ ਹੰਸ ॥**
**ਸਰਬ ਕਲਾ ਜਗਦੀਸੈ ਅੰਸ ॥ ੧ ॥**

ਆਸਾ ਮਹਲਾ ੧–੧੨, ਸਫ਼ਾ ੩੫੨

**ਭਾਵ :** (ਸਤਿਸੰਗ ਸਰੋਵਰ ਵਿਚ) **ਉੱਜਲ** ਮੋਤੀ (ਰੂਪੀ ਸ਼ੁਭ ਗੁਣ ਹਨ, ਜਿਨ੍ਹਾਂ ਨੂੰ, ਸੰਤ ਰੂਪੀ) ਹੰਸ ਆ ਕੇ ਚੁਗਦੇ ਹਨ, (ਉਹ ਸੰਤ ਸਾਰੀਆਂ ਸ਼ਕਤੀਆਂ ਅਤੇ ਵਿਦਿਆ ਵਿਗਿਆਨਾਂ ਵਾਲੇ ਹੋ ਜਾਂਦੇ ਹਨ, ਕਿਉਂਕਿ) ਸਰਬ ਕਲਾ (ਦੇ ਮਾਲਕ) ਪ੍ਰਭੂ ਦੀ ਉਹ ਅੰਸ ਹਨ।
[ਵੇਖੋ, ੧੦੨]

**ਊਜਲਾ,** ਉੱਜਲਾ, ਚਿੱਟਾ, ਚਮਕੀਲਾ। ੭੦੭

**ਸਲੋਕੁ ਮ: ੩ ॥**
**ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥**
**ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣ ਹਾਰੁ ॥**
**ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰ ॥**
**ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥ ੧ ॥**

ਮਾਰੂ (ਵਾਰ) ਮਹਲਾ ੩–੧੦, ਸਫ਼ਾ ੧੦੮੯

**ਭਾਵ :** ਕਾਗ (ਕਾਂ) ਤੋਂ **ਚਿੱਟਾ** (ਹੰਸ) ਨਹੀਂ ਹੋ ਸਕਦਾ ਅਤੇ ਨਾਂ ਹੀ ਲੋਹੇ ਦੀ ਕਿਸ਼ਤੀ (ਦੁਆਰਾ ਸਾਗਰ) ਪਾਰ ਕੀਤਾ ਜਾ ਸਕਦਾ ਹੈ। ਪਰ ਸਵਾਰਣਹਾਰ (ਗੁਰੂ) ਧੰਨ ਹੈ, (ਜਿਸ ਦੀ ਮਤ ਨਾਲ ਕਾਂ ਜੈਸੇ ਕਾਲੇ ਹਿਰਦੇ ਵਾਲਾ ਮਨਮੁਖ) ਪਿਰਮ ਪਦਾਰਥ (ਪ੍ਰਭੂ ਦੇ ਨਾਮ) ਨੂੰ ਪ੍ਰਾਪਤ ਹੁੰਦਾ ਹੈ, ਹੁਕਮ ਪਛਾਣਦਾ ਹੈ ਅਤੇ (ਚਿੱਟੇ ਹੰਸ ਵਾਂਗ) **ਉੱਜਲ** ਹੋ ਜਾਂਦਾ ਹੈ। ਇਹ ਇਸੇ ਤਰ੍ਹਾਂ ਹੈ ਜਿਵੇਂ ਲੋਹਾ ਕਿਸ਼ਤੀ ਨਾਲ ਲਗ ਕੇ ਪਾਰ ਹੋ ਜਾਂਦਾ ਹੈ। (ਗੁਰੂ ਦੀ ਮਤ ਅਨੁਸਾਰ) ਤ੍ਰਿਸ਼ਨਾ ਦਾ ਤਿਆਗਣਾ ਅਤੇ ਰਬ ਦੇ ਭੈ ਵਿਚ ਵਸਣਾ ਹੀ ਸ੍ਰੇਸ਼ਟ ਕਰਨੀ ਹੈ।

**ਮਤਲਬ :** ਗੁਰੂ ਸਮਰਥ ਹੈ, ਦੋਸ਼ ਦ੍ਵੈਖ ਵਾਲੇ ਹਿਰਦਿਆਂ ਵਿਚ ਵੀ ਸ਼ਰਧਾ ਅਤੇ ਪ੍ਰੇਮ ਭਰ ਦੇਂਦਾ ਹੈ।

**ਮੰਨਿ ਲੈ,** ਮਨ ਵਿਚ ਧਾਰਨ ਕਰਦਾ ਹੈ, ਪ੍ਰਾਪਤ ਹੁੰਦਾ ਹੈ।
[ਵੇਖੋ, ੧੦੨]

**ਊਜਲੀ,** ਉੱਜਲੀ। ੭੦੮

**ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥**
**ਜੇ ਤਿਸੁ ਭਾਵੈ ਊਜਲੀ ਸਤਸਰਿ ਨਾਵਣ ਜਾਉ ॥ ੩ ॥**

ਸਿਰੀ. ਮਹਲਾ ੧–੯, ਸਫ਼ਾ ੧੭

**ਭਾਵ :** ਗੁਰੂ (ਸੱਚ ਦਾ) ਸਰੋਵਰ ਹੈ। (ਸੰਸਾਰ) ਸਾਗਰ (ਤੋਂ ਪਾਰ ਹੋਣ ਲਈ, ਗੁਰੂ ਨਾਮ ਰੂਪੀ) ਜਹਾਜ਼ ਦੇਂਦਾ ਹੈ, (ਸਾਗਰੋਂ ਪਾਰ ਪਹੁੰਚਾਣ ਅਤੇ ਉੱਜਲਤਾ ਦਾਨ ਕਰਨ ਵਾਲਾ) ਗੁਰੂ ਤੀਰਥ ਹੈ, ਗੁਰੂ ਦਰੀਆਉ ਹੈ। ਜੇ ਉਸ ਵਾਹਿਗੁਰੂ ਨੂੰ

ਭਾਵੇ ਤਦ ਜਗਿਆਸੂ ਸੱਚ ਦੇ ਸਰੋਵਰ ਵਿਚ ਇਸ਼ਨਾਨ ਕਰਨ ਲਈ ਭਾਵ ਗੁਰੂ ਪਾਸ ਪਵਿਤ੍ਰ ਹੋਣ ਲਈ ਜਾਂਦਾ ਹੈ ਅਤੇ **ਉੱਜਲੀ** ਮਤ ਵਾਲਾ ਹੋ ਜਾਂਦਾ ਹੈ।

[ਵੇਖੋ, ੧੦੨]

**ਊਜਲੁ,** ਉੱਜਲਾ। ੭੦੯

**ਮਾਝ ਮਹਲਾ ੩ ॥**
**ਗੋਵਿੰਦੁ ਊਜਲੁ ਊਜਲ ਹੰਸਾ ॥ ... ॥ ੧ ॥**

ਮਾਝ (ਅਸਟ.) ਮਹਲਾ ੧–੨੧, ਸਫ਼ਾ ੧੨੧

**ਵੇਖੋ, ਊਜਲ (੭੦੫)**

[ਵੇਖੋ, ੧੦੨]

**ਊਜਲੁ,** ਪਵਿਤ੍ਰ ਵਸਤੂ। ੭੧੦

**ਰਾਮਕਲੀ ਮਹਲਾ ੧ ॥ ...**
**ਊਜਲੁ ਸਾਚੁ ਸੁ ਸਬਦੁ ਹੋਇ ॥**
**ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥**

ਰਾਮ. (ਅਸਟ.) ਮਹਲਾ ੩–੨, ਸਫ਼ਾ ੯੦੩

**ਭਾਵ :** ਸ਼ਬਦ **ਪਵਿਤ੍ਰ ਵਸਤੂ** ਹੈ ਅਤੇ ਸਚ ਸਰੂਪ ਹੈ। ਜਿਹੜਾ ਜੋਗੀ (ਸ਼ਬਦ ਕਮਾਈ ਕਰਦਾ ਹੈ) ਓਹੋ ਹੀ ਜੁਗਤ ਪਛਾਣਦਾ ਹੈ।

[ਵੇਖੋ, ੧੦੨]

**ਊਝੜਿ,** ਉਜਾੜ ਵਿਚ, ਬੀਆਬਾਨ ਵਿਚ, ਕੁਰਾਹੇ ਪਾ ਕੇ। ੭੧੧

**ਸਭਿ ਜਪ ਸਭਿ ਤਪ ਸਭ ਚਤੁਰਾਈ ॥**
**ਊਝੜਿ ਭਰਮੈ ਰਾਹਿ ਨ ਪਾਈ ॥ ... ॥ ੧ ॥**

ਆਸਾ (ਅਸਟ.) ਮਹਲਾ ੧–੨, ਸਫ਼ਾ ੪੧੨

**ਭਾਵ :** ਜਪ, ਤਪ ਅਤੇ ਚਤੁਰਾਈ ਦੇ ਕੀਤੇ ਸਾਰੇ ਸਾਧਨ (ਜੀਵ ਨੂੰ) **ਕੁਰਾਹੇ ਪਾ ਕੇ** ਭਟਕਾਉਂਦੇ ਹਨ। (ਬਿਨਾਂ ਵਾਹਿਗੁਰੂ ਦੀ ਭਗਤੀ ਦੇ ਜੀਵ ਨੂੰ ਠੀਕ) ਰਾਹ ਨਹੀਂ ਲੱਭਦਾ।

**ਜਪ,** ਜਪ ਤੋਂ ਮੁਰਾਦ ਏਥੇ ਕਾਮਨਾ ਸਹਿਤ ਕੀਤੇ ਹੋਏ ਤਾਂਤ੍ਰਿਕ ਉਪਚਾਰ ਅਤੇ ਸਾਧਨ ਹਨ ਜਿਨ੍ਹਾਂ ਨਾਲ ਭੂਤ ਪ੍ਰੇਤ ਬੀਰ ਵਸ ਕੀਤੇ ਜਾਂਦੇ ਹਨ।

[ਵੇਖੋ, ੧੦੮]

**ਊਝੜਿ,** ਉਜਾੜ ਵਿਚ। ੭੧੨

**ਮਨਮੁਖ ਕੋਠੀ ਅਗਿਆਨੁ ਅੰਧੇਰਾ**
**ਤਿਨ ਘਰਿ ਰਤਨੁ ਨ ਲਾਖਾ ॥**
**ਤੇ ਊਝੜਿ ਭਰਮਿ ਮੁਏ ਗਾਵਾਰੀ**
**ਮਾਇਆ ਭੁਅੰਗ ਬਿਖੁ ਚਾਖਾ ॥ ੨ ॥**

ਜੈਤ. ਮਹਲਾ ੪–੨, ਸਫ਼ਾ ੬੯੬

**ਭਾਵ :** ਮਨਮੁਖਾਂ ਦੇ ਹਿਰਦੇ ਵਿਚ ਅਗਿਆਨ ਦਾ ਅੰਧੇਰਾ **ਹੈ,** ਉਨ੍ਹਾਂ ਨੇ ਆਪਣੇ ਅੰਦਰ ਰਤਨ ਨੂੰ ਨਹੀਂ ਪਛਾਣਿਆ। ਉਹ ਮੂਰਖ, ਮਾਇਆ ਰੂਪੀ ਸਪਣੀ ਦੀ ਜ਼ਹਿਰ ਖਾ ਕੇ, ਸੰਸਾਰ ਰੂਪੀ **ਉਜਾੜ ਵਿਚ** ਭਟਕ ਮੋਏ।

[ਵੇਖੋ, ੧੦੮]

**ਊਠਉ,** ਉਠਦਾ ਹਾਂ। ੭੧੨ (ੳ)

**ਊਠਉ ਬੈਸਉ ਰਹਿ ਭਿ ਨ ਸਾਕਉ**
**ਦਰਸਨੁ ਖੋਜਿ ਖੋਜਾਵਉ ॥**
**ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ**
**ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥**

ਆਸਾ ਮਹਲਾ ੫–੧੨੧, ਸਫ਼ਾ ੪੦੧

**ਭਾਵ :** (ਇਸ ਲਈ ਉਸੇ ਦੇ) ਦਰਸ਼ਨ ਨੂੰ ਢੂੰਡਦਾ ਹਾਂ (ਫਿਰ ਫਿਰ) ਢੂੰਡਦਾ ਹਾਂ, (ਛੱਡ ਦਿਆਂ ? ਪਰ) ਰਿਹਾ ਬੀ ਨਹੀਂ ਜਾਂਦਾ, (ਇਸ ਲਈ ਕਦੇ) **ਉਠਦਾ ਹਾਂ** (ਕਦੇ) ਬੈਠਦਾ ਹਾਂ (ਭਾਵ ਦਰਸ਼ਨ ਤਾਂਘ ਵਿਚ ਲੱਗਾ ਰਹਿੰਦਾ ਹਾਂ)। (ਮੈਂ ਕੀਹ), ਬ੍ਰਹਮਾ, ਆਦਿ (ਵਰਗੇ) ਸਨਕ ਆਦਿਕ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਵਰਗੇ ਜੋ ਸਨ) ਉਨ੍ਹਾਂ ਨੂੰ ਬੀ (ਮੇਰੇ ਛਤ੍ਰਪਤਿ ਦੀ) ਸਰੂਪ ਦੀ ਪ੍ਰਾਪਤੀ (ਭਾਵ ਪ੍ਰਭੂ ਦੀ ਦਰਸ਼ਨ ਪ੍ਰਾਪਤੀ) ਕਠਨਤਾ ਨਾਲ ਲਭੀਣ ਵਾਲੀ (ਵਸਤੂ) ਹੈ।

(**ਸੰਥਯਾ**, ਸਫ਼ਾ ੨੫੧੦–੧੧)

**ਨੋਟ :** ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਬ੍ਰਹਮਾ ਦੇ ਮਾਨਸ ਪੁੱਤਰਾਂ ਵਿਚੋਂ ਮੰਨੇ ਜਾਂਦੇ ਹਨ।

[ਵੇਖੋ, ੧੪੮]

**ਊਠਹਿ,** ਉਠਦੀਆਂ ਹਨ। ੭੧੩

**ਜਲ ਤੇ ਊਠਹਿ ਅਨਿਕ ਤਰੰਗਾ ॥**
**ਕਨਿਕ ਭੂਖਨ ਕੀਨੇ ਬਹੁ ਰੰਗਾ ॥ ... ॥ ੨ ॥**

ਸੂਹੀ ਮਹਲਾ ੫–੧, ਸਫ਼ਾ ੭੩੬

**ਭਾਵ :** ਪਾਣੀ ਵਿਚ ਅਨੇਕਾਂ ਤਰੰਗਾ **ਉਠਦੀਆਂ ਹਨ** (ਉਹ ਪਾਣੀ ਹੀ ਹੁੰਦੀਆਂ ਹਨ), ਸੋਨੇ ਦੇ ਬਹੁਤ ਵੰਨਗੀਆਂ ਦੇ ਗਹਿਣੇ ਬਣਾਏ ਜਾਂਦੇ ਹਨ, (ਦਿਸਣ ਨੂੰ ਤਰ੍ਹਾਂ ਤਰ੍ਹਾਂ ਦੇ ਹੁੰਦੇ ਹਨ ਪਰ ਅਸਲ ਵਿਚ ਸੋਨਾ ਹੀ ਹੁੰਦਾ ਹੈ, ਇਸੀ ਤਰ੍ਹਾਂ ਨਾਨਾ ਪਰਕਾਰ ਦੀ ਰਚਨਾ ਦੀ ਅਸਲੀਅਤ ਇਕੋ ਰਬ ਹੈ)।

[ਵੇਖੋ, ੧੪੮]

**ਊਠਤ,** ਉਠਦਿਆਂ । ੭੧੪

**ਊਠਤ ਬੈਠਤ ਹਰਿ ਹਰਿ ਗਾਈਐ ॥**
**ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥ ... ॥ ੪ ॥**

ਮਾਝ ਮਹਲਾ ੫–੫੦, ਸਫ਼ਾ ੧੦੯

**ਭਾਵ :** **ਉਠਦਿਆਂ** ਬੈਠਦਿਆਂ ਹਰੀ ਦੇ ਗੁਣ ਗਾਉਂਦੇ ਰਹੀਏ। ਉਸ ਹਰੀ ਦੇ, ਜਿਸ ਨੂੰ ਸਿਮਰ ਕੇ, ਉਹ ਵਰ (ਮਾਲਕ) ਪ੍ਰਾਪਤ ਹੋਵੇ, ਜੋ ਨਿਹਚਲ ਹੈ ।

**ਮਤਲਬ :** ਆਪ ਤਾਂ ਤੁਸੀਂ ਹਰਕਤ ਕਰਦੇ ਹੋਏ ਵੀ ਉਸ ਦੀ ਯਾਦ ਵਿਚ ਰਹਵੋ ਪਰ ਪ੍ਰਾਪਤ ਤੁਹਾਨੂੰ ਉਹ ਪਦਾਰਥ ਹੋਵੇਗਾ, ਜੋ ਸਦਾ ਟਿਕਾ ਵਿਚ ਹੈ, ਜੋ ਸਥਿਰ ਹੈ, ਜੋ ਅਟਲ ਹੈ ।

[ਵੇਖੋ, ੧੪੮]

**ਊਠਿ,** ਉਠ । ੭੧੫

**ਬੁਰੇ ਕਾਮ ਕਉ ਊਠਿ ਖਲੋਇਆ ॥**
**ਨਾਮ ਕੀ ਬੇਲਾ ਪੈ ਪੈ ਸੋਇਆ ॥ ੧ ॥**

ਸੂਹੀ ਮਹਲਾ ੫–੮, ਸਫ਼ਾ ੭੩੮

**ਭਾਵ :** ਬੁਰੇ ਕੰਮ ਕਰਨ ਵਾਸਤੇ ਤਾਂ ਝਟ ਪਟ **ਉਠ** ਖਲੋਂਦਾ ਹੈ, ਪਰ ਉਹ ਘੜੀ, ਜੋ ਨਾਮ ਜਪਣ ਦੀ ਹੈ, ਲੰਮੀ ਤਾਣ ਕੇ ਸੁੱਤਾ ਰਹਿੰਦਾ ਹੈ ।

**ਬੇਲਾ,** ਘੜੀ, ਸਵੇਰ ਦੀਆਂ ਦੋ ਘੜੀਆਂ ਦਾ ਵਕਤ, ਜਿਸ ਨੂੰ ਬ੍ਰਹਮ ਮਹੂਰਤ ਕਹਿੰਦੇ ਹਨ ।

[ਵੇਖੋ, ੧੪੮]

**ਊਠਿ,** ਉਠ । ੭੧੬

**ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥ ੧ ॥**

ਮਾਰੂ ਕਬੀਰ–੧, ਸਫ਼ਾ ੧੧੦੫

**ਭਾਵ :** (ਝੂਠੇ ਧੰਦੇ ਵਿਚ ਲਗ ਰਿਹਾ ਮਨੁੱਖ), ਕੁਤੇ, ਸੂਰ, ਕਾਂ ਵਾਕਣ ਭਟਕਦਾ **ਉਠ** ਤੁਰਦਾ ਹੈ (ਮਰ ਜਾਂਦਾ ਹੈ) ।

**ਬਾਇਸ,** ਕਾਂ ।

[ਵੇਖੋ, ੧੪੮]

**ਊਡਉ,** ਉਡ ਕੇ । ੭੧੬ (ੳ)

**ਰੁਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ ॥ ੪ ॥**

ਮਲਾਰ (ਅਸਟ.) ਮਹਲਾ ੧–੩; ਸਫ਼ਾ ੧੨੭੪

**ਭਾਵ :** ਰੁਖਾਂ ਬਿਰਖਾਂ ਉਤੇ **ਉਡ ਕੇ** ਜਾਂਦਾ ਹਾਂ ਤਦ ਵੀ ਭੁਖਾ ਹੀ ਰਹਿੰਦਾ ਹਾਂ । ਤ੍ਰਿਪਤ ਤਦ ਹੁੰਦਾ ਹਾਂ ਜਦੋਂ ਨਾਮ ਅੰਮ੍ਰਿਤ ਬੜੇ ਪ੍ਰੇਮ ਨਾਲ ਛਕਦਾ ਹਾਂ ।

**ਮਤਲਬ :** ਸ਼ਬਦ ਦੇ ਸ਼ੁਰੂ ਵਿਚ ਚਾਤ੍ਰਿਕ ਦਾ ਜ਼ਿਕਰ ਹੈ : 'ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ' । ਨਾਮ ਅੰਮ੍ਰਿਤ ਸ੍ਵਾਂਤੀ ਬੂੰਦ ਹੈ ਜਿਸ ਨਾਲ ਚਾਤ੍ਰਿਕ ਦੀ ਪਿਆਸ ਬੁਝਦੀ ਹੈ । ਰੁਖਾਂ ਬਿਰਖਾਂ ਉਪਰ ਪਈ ਤ੍ਰੇਲ ਨਾਲ ਚਾਤ੍ਰਿਕ ਨੂੰ ਸ਼ਾਂਤੀ ਨਹੀਂ ਮਿਲਦੀ ।

[ਵੇਖੋ, ੧੬੪]

**ਊਡਹਿ,** ਉਡ ਕੇ । ੭੧੭

**ਪੰਖੀ ਬਿਰਖ ਸੁਹਾਵੜੇ ਊਡਹਿ ਚਹੁਦਿਸਿ ਜਾਹਿ ॥**
**ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥**
**ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥**

ਸਿਰੀ. (ਅਸਟ.) ਮਹਲਾ ੩–੨੦, ਸਫ਼ਾ ੬੬

**ਭਾਵ :** ਕਈ ਬਿਰਛ ਸੁੰਦਰ ਹਨ (ਪਰ) ਪੰਛੀ (ਉਨ੍ਹਾਂ ਪਰ ਟਿਕ ਕੇ ਨਹੀਂ ਬਹਿੰਦੇ, ਉਹ) ਚਵਾਂ ਦਿਸ਼ਾਂ ਵਿਚ **ਉਡ ਕੇ** ਜਾਂਦੇ ਰਹਿੰਦੇ ਹਨ । ਜਿਤਨਾ (ਬਹੁਤਾ) ਉਡਦੇ ਹਨ, ਉਤਨਾ ਵਧੇਰੇ (ਉਨ੍ਹਾਂ ਨੂੰ) ਦੁੱਖ ਹੁੰਦਾ ਹੈ, ਸਦਾ ਸੜਦੇ ਅਤੇ (ਰੋਂਦੇ) ਬਿਲਲਾਉਂਦੇ ਹਨ । ਗੁਰੂ ਬਿਨਾਂ ਨਾਂ ਨਿਜ ਸਰੂਪ ਦੀ ਲਖਤਾ ਆਉਂਦੀ ਹੈ ਨਾਂ (ਹੀ) ਅੰਮ੍ਰਿਤ ਫਲ (ਨਾਮ ਬਾਣੀ) ਉਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ ।

**ਪੰਖੀ,** ਜੀਵਾਤਮਾ ।

**ਬਿਰਖ,** ਸਰੀਰ ।

ਪ੍ਰਮਾਣ :

**ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥ ... ॥ ੧੩ ॥**

ਮਾਰੂ (ਸੋਲਹੇ) ਮਹਲਾ ੩–੨੪, ਸਫ਼ਾ ੧੦੬੮

**ਅੰਮ੍ਰਿਤ ਫਲ,** ਅਮਰ ਜੀਵਨ ਦੇਣ ਵਾਲਾ ਫ਼ਲ, ਨਾਮ ਬਾਣੀ ਦੇ ਫਲ ।

[ਵੇਖੋ, ੧੬੪]

**ਊਡਾਂ,** ਉਡਾਂ । ੭੧੮

**ਊਡਾਂ ਊਡਿ ਚੜਾਂ ਅਸਮਾਨਿ ॥**
**ਸਾਹਿਬ ਸੰਮ੍ਰਿਥ ਤੇਰੈ ਤਾਣਿ ॥ ... ॥ ੨ ॥**

ਮਲਾਰ ਮਹਲਾ ੧–੯, ਸਫ਼ਾ ੧੨੫੭

**ਭਾਵ :** ਹੇ ਸਾਹਿਬ ਸਮਰਥ ! ਮੈਂ ਤੇਰੇ ਤਾਣ ਨਾਲ **ਉਡਾਂ** ਅਤੇ ਉਡ ਕੇ ਅਸਮਾਨੀ ਜਾ ਚੜ੍ਹਾਂ ।

[ਵੇਖੋ, ੧੬੪]

**ਊਡਾਂ,** (ਮੈਂ) ਉਡਾਂ । ੭੧੯

**ਊਡਾਂ ਬੈਸਾ ਏਕ ਲਿਵਤਾਰ ॥**
**ਗੁਰ ਕੈ ਸਬਦਿ ਨਾਮ ਆਧਾਰ ॥ ... ॥ ੩ ॥**

ਮਲਾਰ (ਅਸਟ.) ਮਹਲਾ ੧–੪, ਸਫ਼ਾ ੧੨੭੫

**ਭਾਵ :** ਮੈਂ ਭਾਵੇਂ **ਉਡਾਂ** ਭਾਵੇਂ ਬੈਠਾਂ, ਮੇਰੀ ਸੁਰਤ ਦੀ ਤਾਰ, ਇਕੋ ਲਿਵ ਵਿਚ ਲਗੀ ਰਹਿੰਦੀ ਹੈ । ਮੇਰੀ ਲਿਵ ਗੁਰੂ ਦੇ ਸ਼ਬਦ ਵਿਚ, ਨਾਮ ਦੇ ਆਸਰੇ, ਜੁੜੀ ਰਹਿੰਦੀ ਹੈ ।

[ਵੇਖੋ, ੧੬੪]

**ਊਡਿ,** ਉੱਡ । ੭੨੦

**ਰੇ ਨਰ ਕਾਹੇ ਪਪੋਰਹੁ ਦੇਹੀ ॥**
**ਊਡਿ ਜਾਇਗੋ ਧੂਮੁ ਬਾਦਰੋ**
**ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥**

ਸੋਰਠਿ ਮਹਲਾ ੫–੪, ਸਫ਼ਾ ੬੦੯

**ਭਾਵ :** ਹੇ ਬੰਦੇ ! ਤੂੰ ਸਰੀਰ ਦੀ ਕੀ ਪਾਲਣਾ ਪੋਸਣਾ ਕਰਦਾ ਪਿਆ ਹੈਂ, ਇਹ ਧੂੰਏ ਦਾ ਬੱਦਲ ਹੈ, **ਉੱਡ** ਜਾਵੇਗਾ । (ਤੂੰ ਸਰੀਰ ਦਾ ਬਹੁਤਾ ਖਿਆਲ ਕਰਨਾ ਛੱਡ ਦੇ) ਇਕ ਰਾਮ ਨੂੰ ਭਜ, ਉਹੋ ਤੇਰਾ (ਅਸਲ) ਸਨੇਹੀ ਹੈ ।

**ਪਪੋਰਹੁ,** ਪਾਲਣਾ ਪੋਸਣਾ ।

[ਵੇਖੋ, ੧੬੪]

**ਊਡਿ,** ਉਡ । ੭੨੧

**ਜਬ ਗਲਿ ਫਾਸ ਪੜੀ ਅਤਿ ਭਾਰੀ ॥**
**ਊਡਿ ਨ ਸਾਕੈ ਪੰਖ ਪਸਾਰੀ ॥ ੪ ॥**

ਮਲਾਰ (ਅਸਟ.) ਮਹਲਾ ੧–੫, ਸਫ਼ਾ ੧੨੭੫

**ਭਾਵ :** (ਪੰਛੀ ਜੋ ਹੋਰ ਜੀਵਾਂ ਨੂੰ ਖਾਂਦਾ ਹੈ) ਜਦ ਉਸ ਦੇ ਆਪਣੇ ਗਲ ਵਿਚ (ਕਿਸੇ ਸ਼ਿਕਾਰੀ ਦੀ) ਭਾਰੀ ਫਾਹੀ ਪੈਂਦੀ ਹੈ ਤਾਂ ਉਹ ਆਪਣੇ ਖੰਭ ਪਸਾਰ ਕੇ **ਉਡ** ਨਹੀਂ ਸਕਦਾ ।

[ਵੇਖੋ, ੧੬੪]

**ਊਡਿ,** ਉਡ ਕੇ । ੭੨੨

**ਊਡਾਂ ਊਡਿ ਚੜਾਂ ਅਸਮਾਨਿ ॥**
**ਸਾਹਿਬ ਸੰਮ੍ਰਿਥ ਤੇਰੈ ਤਾਣਿ ॥ ... ॥ ੨ ॥**

ਮਲਾਰ ਮਹਲਾ ੧–੯, ਸਫ਼ਾ ੧੨੫੭

**ਵੇਖੋ, ਊਡਾਂ (੭੧੮)**

[ਵੇਖੋ, ੧੬੪]

**ਊਡਿ ਆਵੈ,** ਉੱਡ ਆਉਂਦੀਆਂ ਹਨ । ੭੨੩

**ਊਡੇ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥ ੩ ॥**

ਗੂਜਰੀ ਮਹਲਾ ੫–੫, ਸਫ਼ਾ ੧੦

**ਭਾਵ :** ਕੂੰਜਾਂ ਬੱਚੇ ਛੱਡ ਕੇ ਸੈਂਕੜੇ ਕੋਸ ਦੂਰ **ਉੱਡ ਆਉਂਦੀਆਂ ਹਨ,** ਉਨ੍ਹਾਂ ਦੇ ਬੱਚੇ ਪਿੱਛੇ ਪਲ ਜਾਂਦੇ ਹਨ । ਉਨ੍ਹਾਂ ਨੂੰ ਕੌਣ ਖੁਆਉਂਦਾ ਹੈ ? ਕੌਣ ਚੋਗਾ ਚੁਗਾਉਂਦਾ ਹੈ ? ਮਾਂਵਾਂ ਮਨ ਵਿਚ ਬਚਿਆਂ ਨੂੰ ਯਾਦ ਕਰਦੀਆਂ ਹਨ । (ਵਾਹਿਗੁਰੂ ਸਭ ਜੀਵਾਂ ਨੂੰ ਸੰਭਾਲਦਾ, ਪਾਲਦਾ ਹੈ, ਉਸ ਉਤੇ ਸਿਦਕ ਧਾਰੋ ।)

[ਵੇਖੋ, ੧੬੪]

**ਊਡੇ,** ਕੂੰਜਾਂ । ੭੨੪

**ਊਡੇ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥ ੩ ॥**

ਗੂਜਰੀ ਮਹਲਾ ੫–੫, ਸਫ਼ਾ ੧੦

**ਵੇਖੋ, ਊਡਿ ਆਵੈ (੭੨੩)**

[ਵੇਖੋ, ੬੬੯]

**ਊਡੈ,** ਕੂੰਜਾਂ । ੭੨੫

**ਊਡੈ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**
**ਉਨ ਕਵਨੁ ਖਲਾਵੈ ਕਵਨੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥ ੩ ॥**

ਗੂਜਰੀ ਮਹਲਾ ੫–੧, ਸਫ਼ਾ ੪੯੫

**ਵੇਖੋ, ਊਡਿ ਆਵੈ (੭੨੩)**

**ਨੋਟ :** ਕੁਝ ਪਾਠਾਂਤ੍ਰ ਭੇਦ ਨਾਲ ਇਹੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦ ਪਰ ਵਿਦਮਾਨ ਹੈ, (ਵੇਖੋ, ੭੨੩) । ਫਰਕ ਇਹ ਹੈ ਕਿ ਉਥੇ ਪਾਠ "**ਊਡੇ**" ਹੈ ਅਤੇ ਇਥੇ "**ਊਡੈ**" ਹੈ । ਇਸ ਤਰ੍ਹਾਂ ਦੇ ਥੋੜੇ ਹੋਰ ਹਿਜਿਆਂ ਦੇ ਫਰਕ ਹਨ, ਅਰਥਾਂ ਵਿਚ ਕੋਈ ਫਰਕ ਨਹੀਂ ।

[ਵੇਖੋ, ੬੬੯]

**ਊਡੇ ਊਡਿ ਆਵੈ,** ਕੂੰਜਾਂ ਉਡ ਕੇ ਆਉਂਦੀਆਂ ਹਨ । ੭੨੬

**ਊਡੇ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**
**ਉਨ ਕਵਨੁ ਖਲਾਵੈ ਕਵਨੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥ ੩ ॥**

ਗੂਜਰੀ ਮਹਲਾ ੫-੧, ਸਫ਼ਾ ੪੯੫

**ਵੇਖੋ, ਊਡਿ ਆਵੈ (੭੨੩)**

[ਵੇਖੋ, ੬੬੯]

**ਊਣੰਤ,** ਖਾਲੀ, ਸਖਣਾ । ੭੨੭

**ਤ੍ਰਿਣੰਤ ਮੇਰੰ ਸਹਕੰਤ ਹਰੀਅੰ ॥**
**ਬੂਡੰਤ ਤਰੀਅੰ ਊਣੰਤ ਭਰੀਅੰ ॥ ... ॥ ੬੪ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੬੦

**ਭਾਵ :** (ਜਿਸ ਉਪਰ ਪਰਮਾਤਮਾ ਦਿਆਲ ਹੁੰਦਾ ਹੈ, ਉਹ) ਤੀਲੇ ਤੋਂ ਸੁਮੇਰ ਪਰਬਤ ਅਤੇ ਸੁੱਕੇ ਤੋਂ ਹਰਾ ਹੋ ਜਾਂਦਾ ਹੈ । ਡੁਬਦਾ (ਮਨੁੱਖ) ਤਰ ਜਾਂਦਾ ਹੈ ਅਤੇ (ਗੁਣਾ ਤੋਂ) **ਖਾਲੀ** (ਮਨੁੱਖ) ਭਰਪੂਰ ਹੋ ਜਾਂਦਾ ਹੈ ।

**ਸਹਕੰਤ,** ਸੁਕਾ ।

[ਵੇਖੋ, ੭੨੮]

**ਊਣ,** ਖਾਲੀ, ਸਖਣੀ । ੭੨੮

**ਸਲੋਕ ਮ: ੫ ॥**
**ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥**
**ਨਾਨਕ ਲਧਾ ਤਿਨ ਸੁਆਉ**
**ਜਿਨਾ ਸਤਿਗੁਰੁ ਭੇਟਿਆ ॥ ੧ ॥**

ਗਉੜੀ (ਵਾਰ) ਮਹਲਾ ੫-੪, ਸਫ਼ਾ ੩੧੮-੧੯

**ਭਾਵ :** ਸਾਰੀਆਂ ਥਾਵਾਂ ਦੇਖੀਆਂ ਹਨ (ਪਾਰਬ੍ਰਹਮ ਤੋਂ) **ਖਾਲੀ** ਕੋਈ ਥਾਉਂ ਨਹੀਂ, ਪਰ ਰਬ ਦਾ ਸੁਆਦ ਉਨ੍ਹਾਂ ਨੂੰ ਆਉਂਦਾ ਹੈ, ਜੋ ਸਤਿਗੁਰੂ ਨੂੰ ਮਿਲ ਕੇ, ਵਿਆਪਕ ਵਾਹਿਗੁਰੂ ਨੂੰ ਅਨੁਭਵ ਕਰਨ ਦੀ ਜਾਚ ਸਿਖ ਲੈਂਦੇ ਹਨ ।

**[ਸੰਸ. ऊन (ਊਨ), ਪ੍ਰਾ. ਤਣਾ (ਉਣਾ), ਹੀਨ, ਅਪੂਰਣ ।]**

**ਊਣਮ,** ਖਾਲੀ, ਊਣਾ, ਸਖਣਾ । ੭੨੯

**ਮ: ੫ ॥ ਦੇਹ ਛਿਜੰਦੜੀ ਊਣਮ ਝੂਣਾ**
**ਗੁਰਿ ਸਜਣਿ ਜੀਉ ਧਰਾਇਆ ॥**
**ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥ ੨ ॥**

ਰਾਮ. (ਵਾਰ) ਮਹਲਾ ੫-੧੬, ਸਫ਼ਾ ੯੬੪

**ਭਾਵ :** ਦੇਹ ਦੀ ਤਾਕਤ ਘੱਟ ਰਹੀ ਵੇਖ ਕੇ, ਜੀਵ **ਸਖਣਾ** ਅਤੇ ਉਦਾਸ ਹੋ, ਢੇਰੀ ਢਾਹ ਬੈਠਾ ਸੀ । ਪਰ ਸਤਿਗੁਰੂ ਮਿੱਤਰ ਨੇ ਧਰਵਾਸ ਦਿਤੀ, ਜਿਸ ਪਰ ਸਾਰੇ ਸੁੱਖ ਪ੍ਰਾਪਤ ਹੋ ਗਏ (ਚਿੰਤਾ ਦੂਰ ਹੋ ਗਈ), ਸੁਖਦਾਈ ਨੀਂਦ ਆ ਗਈ (ਅਤੇ) ਸਾਰਾ ਜਗਤ (ਜਨਮ ਮਰਨ) ਜਿਤ ਲਿਆ ।

[ਵੇਖੋ, ੭੨੮]

**ਊਣਾ,** ਘਾਟਾ । ੭੩੦

**ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥**
**ਊਣਾ ਨਾਹੀ ਕਿਛੁ ਜਨ ਤਾ ਕੈ ॥ ... ॥ ੪ ॥**

ਭੈਰਉ ਮਹਲਾ ੫-੫੦, ਸਫ਼ਾ ੧੧੫੦

**ਭਾਵ :** (ਜੀਵਨ ਦੇ ਸਾਰੇ ਮਨੋਰਥ) ਮੁਕਤਿ, ਭੁਗਤਿ ਅਤੇ ਜੁਗਤਿ (ਪ੍ਰਭੂ ਦੇ) ਵਸ ਵਿਚ ਹਨ, ਉਸ ਦੇ (ਘਰ) ਕਿਸੇ ਕਿਸਮ ਦਾ **ਘਾਟਾ** ਨਹੀਂ ਹੈ ।

**ਮੁਕਤਿ,** ਮੁਕਤੀ, ਖਲਾਸੀ ।

**ਭੁਗਤਿ,** ਭੋਜਨ ।

**ਜੁਗਤਿ,** ਪਰਮਾਤਮਾ ਨਾਲ ਜੁੜਨ ਦੀ ਜੁਗਤੀ ।

[ਵੇਖੋ, ੭੨੮]

**ਊਣਾ,** ਖਾਲੀ । ੭੩੧

**ਪਉੜੀ ॥ ...**
**ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥**
**ਮਿਹਰਵਾਨ ਸਮਰਥ ਆਪੇ ਹੀ ਘਾਲਿਆ ॥ ... ॥ ੧੯ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੩

**ਭਾਵ :** ਕੋਈ ਹਿਰਦਾ ਪ੍ਰਭੂ ਤੋਂ **ਖਾਲੀ** ਨਹੀਂ, ਹਰ ਹਿਰਦੇ ਦੀ ਉਹ ਸੰਭਾਲ ਕਰਦਾ ਹੈ । ਉਹ ਸਮਰਥ ਹੈ, ਫੇਰ ਦਿਆਲੂ ਇਤਨਾ ਹੈ ਕਿ ਘਾਲ ਵੀ ਆਪ ਹੀ ਕਰਾਉਂਦਾ ਹੈ ।

[ਵੇਖੋ, ੭੨੮]

**ਊਣੀ,** ਘਾਟ । ੭੩੨

**ਅਪਨੇ ਦਾਸ ਕਉ ਭਇਓ ਸਹਾਈ ॥**
**ਸਗਲ ਮਨੋਰਥ ਕੀਨੇ ਕਰਤੈ**
**ਊਣੀ ਬਾਤ ਨ ਕਾਈ ॥ ਰਹਾਉ ॥**

ਸੋਰਠਿ ਮਹਲਾ ੫-੬੪, ਸਫ਼ਾ ੬੨੫

**ਭਾਵ :** ਆਪਣੇ ਦਾਸ ਦੀ ਕਰਤਾਪੁਰਖ ਨੇ ਆਪ ਸਹਾਇਤਾ ਕੀਤੀ, ਸਾਰੇ ਮਨੋਰਥ ਪੂਰੇ ਕਰ ਦਿਤੇ, ਕੋਈ **ਘਾਟ** ਬਾਕੀ ਨਹੀਂ ਰਹੀ ।

[ਵੇਖੋ, ੭੨੮]

**ਊਣੀ,** ਅਪੂਰਣ। ੭੩੩

**ਤ੍ਰਿਸਨ ਨ ਬੂਝੈ ਕਰਤ ਕਲੋਲਾ ॥**
**ਊਣੀ ਆਸ ਮਿਥਿਆ ਸਭਿ ਬੋਲਾ ॥ ... ॥ ੨ ॥**

ਮਾਰੂ ਮਹਲਾ ੫–੧੯, ਸਫ਼ਾ ੧੦੦੪

**ਭਾਵ :** ਖੁਸ਼ੀਆਂ ਮਾਣਦਿਆਂ ਤ੍ਰਿਸ਼ਨਾ ਨਹੀਂ ਬੁਝਦੀ, ਫੇਰ ਵੀ ਆਸ **ਅਪੂਰਣ** ਰਹਿ ਜਾਂਦੀ ਹੈ। (ਜੋ ਕਹਿੰਦੇ ਹਨ ਕਿ ਰਜ ਕੇ ਖੁਸ਼ੀਆਂ ਮਾਣ ਲਵਾਂਗੇ), ਉਨ੍ਹਾਂ ਦਾ ਬੋਲ ਮਿਥਿਆ ਹੈ।
[ਵੇਖੋ, ੭੨੮]

**ਊਣੀ,** ਘਟ, ਸਖਣੀ। ੭੩੪

**ਸਲੋਕ ਮ: ੫ ॥ ...**
**ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥**
**ਪਿਰੁ ਛੈਲੁ ਛਬੀਲਾ ਛਡਿ ਗਵਾਇਓ**
**ਦੁਰਮਤਿ ਕਰਮਿ ਵਿਹੂਣੀ ॥ ... ॥ ੧ ॥**

ਰਾਮ. (ਵਾਰ) ਮਹਲਾ ੫–੬, ਸਫ਼ਾ ੯੫੯

**ਭਾਵ :** ਤੂੰ **ਸਖਣੀ** ਨਹੀਂ, ਨਿਮੋਝੂਣ ਨਹੀਂ, ਹੋਰ ਕਿਸੇ ਗਲੋਂ ਘਟ ਨਹੀਂ ਹੈਂ। ਤੈਂ ਭਾਗਹੀਣ ਨੇ, ਖੋਟੀ ਮਤ ਦੇ ਕਾਰਣ, **ਛੈਲ ਛਬੀਲਾ** ਪਤੀ ਛਡ ਦਿਤਾ ਹੈ।
[ਵੇਖੋ, ੭੨੮]

**ਊਣੇ,** ਖਾਲੀ, ਸਖਣੇ (ਗੁਣਾਂ ਤੋਂ ਖਾਲੀ ਸਰੀਰ।) ੭੩੫

**ਸਦਾ ਸਦਾ ਸਦ ਹੋਵਣਹਾਰਾ ॥**
**ਊਚਾ ਅਗਮੁ ਅਥਾਹੁ ਅਪਾਰਾ ॥**
**ਊਣੇ ਭਰੇ ਭਰੇ ਭਰਿ ਊਣੇ**
**ਏਹਿ ਚਲਤ ਸੁਆਮੀ ਕੇ ਕਾਰਣਾ ॥ ੫ ॥**

ਮਾਰੂ (ਸੋਲਹੇ) ਮਹਲਾ ੫–੬, ਸਫ਼ਾ ੧੦੭੭

**ਭਾਵ :** ਹੇ ਉੱਚੇ, ਅਗੰਮ, ਅਥਾਹ, ਅਪਾਰ, ਵਾਹਿਗੁਰੂ! ਤੂੰ ਤਿੰਨ ਕਾਲਾਂ ਵਿਚ ਸਦਾ ਸਥਿਰ ਹਸਤੀ ਵਾਲਾ ਹੈਂ, **ਖਾਲੀ** (ਭਾਂਡਿਆਂ ਨੂੰ) ਭਰਨਾ ਅਤੇ ਭਰ ਕੇ ਫੇਰ ਭਰਿਆਂ ਨੂੰ ਖਾਲੀ ਕਰਨਾ ਇਹ ਤੇਰੇ ਆਪਣੇ ਕੀਤੇ ਚੋਜ ਹਨ।
[ਵੇਖੋ, ੭੨੮]

**ਊਣੇ,** ਸਖਣਿਆ ਨੂੰ। ੭੩੬

**ਪਉੜੀ ॥ ...**
**ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥**
**ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ॥ ... ॥ ੬ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੯

**ਭਾਵ :** ਪਰਲੋਕ ਦੇ ਭੈ ਵਿਚ ਡਰ ਡਰ ਕੇ ਨ ਮਰੋ, ਸਤਿਗੁਰ ਦੇਵ ਦੀ ਸੇਵਾ ਕਰੋ, ਉਹ **ਸਖਣਿਆਂ ਨੂੰ** ਲਬਾ ਲਬ ਭਰ ਦੇਂਦੇ ਹਨ ਅਤੇ ਛਿਨ ਵਿਚ ਅਪਣੀ (ਨਦਰ ਨਾਲ) ਨਿਹਾਲ ਕਰ ਦੇਂਦੇ ਹਨ।
[ਵੇਖੋ, ੭੨੮]

**ਊਣੇ ਝੂਣੇ,** ਨਿਮੋਝੂਣੇ। ੭੩੭

**ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ॥**
**ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥ ੭ ॥**

ਸੂਹੀ ਮਹਲਾ ੧–੫, ਸਫ਼ਾ ੭੬੭

**ਭਾਵ :** ਜੋ ਨਾਮ ਤੋਂ ਵਿਹੂਣੇ ਹਨ, ਉਹ **ਨਿਮੋਝੂਣੇ** ਹਨ, ਉਨ੍ਹਾਂ ਨੂੰ ਗੁਰੂ ਨੇ ਸ਼ਬਦ ਨਹੀਂ ਸੁਣਾਇਆ। (ਉਹ ਪਰਦੇਸੀ ਵਾਕਣ ਉਦਾਸ ਹਨ, ਉਹ ਪਰਦੇਸੀ ਇਸ ਕਰਕੇ ਹਨ ਕਿ) ਉਨ੍ਹਾਂ ਦਾ ਮਨ ਪਰਦੇਸੀ ਹੈ। ਉਨ੍ਹਾਂ ਲਈ ਸਾਰਾ ਦੇਸ਼ ਪਰਾਇਆ ਹੈ, (ਕਿਉਂਕਿ ਉਨ੍ਹਾਂ ਦਾ ਪ੍ਰੇਮ ਸਵਾਗਤ ਕਿਤੇ ਨਹੀਂ)।

**ਮਤਲਬ :** ਜਿਸ ਸ਼ਬਦ ਦੀਆਂ ਇਹ ਤੁਕਾਂ ਹਨ ਉਸੇ ਵਿਚ ਕਿਹਾ ਹੈ :

"ਕਿਉ ਰਾਹਿ ਜਾਵੈ ਮਹਲੁ ਪਾਵੈ ... ॥" ਜਿਸ ਤੋਂ ਮੁਰਾਦ ਇਹ ਹੈ ਕਿ ਮਨ ਨੇ ਸਿੱਧੇ ਰਾਹ ਟੁਰ ਕੇ ਅਪਣੇ ਮਹਲ ਪਹੁੰਚਣਾ ਹੈ। ਬਗ਼ੈਰ ਏਸ ਸਾਧਨ ਦੇ ਮਨ, ਘਰੋਂ ਬਾਹਰ, ਪਰਦੇਸ ਵਿਚ ਭਟਕ ਰਿਹਾ ਹੈ। ਪਰਦੇਸੀ ਮਨ ਲਈ ਸਾਰਾ ਦੇਸ਼ ਪਰਾਇਆ ਹੈ ਕਿਉਂਕਿ ਉਸ ਲਈ ਕਿਤੇ ਵੀ ਹਮਦਰਦੀ ਨਹੀਂ। ਮਨ ਕਿਸ ਤਰ੍ਹਾਂ ਪਰਦੇਸੀ ਨਾਂ ਰਹਵੇ ਅਤੇ ਉਸ ਨੂੰ ਅਪਣੇ ਘਰ ਪਹੁੰਚਣ ਦਾ ਰਸਤਾ ਲੱਭ ਪਵੇ? ਉਸੇ ਸ਼ਬਦ ਵਿਚ ਕਿਹਾ ਹੈ :

**ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥**
**ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥ ੬ ॥**

**ਰਾਹੁ ਪਾਧਰੁ,** ਸਿੱਧਾ ਰਸਤਾ।
[ਵੇਖੋ, ੭੨੮]

**ਊਤ,** ਉੱਥੇ। ੭੩੮

**ਈਤ ਊਤ ਕਤ ਛੋਡਿ ਨ ਜਾਇ ॥**
**ਨਾਨਕ ਗੀਧਾ ਹਰਿ ਰਸ ਮਾਹਿ ॥ ੩ ॥**

ਆਸਾ ਮਹਲਾ ੫–੨੭, ਸਫ਼ਾ ੩੭੭

**ਭਾਵ :** ਜਿਸ ਨੂੰ ਹਰਿ ਰਸ ਪ੍ਰਾਪਤ ਹੋ ਜਾਏ ਉਹ ਇਸ ਰਸ ਨੂੰ ਛੱਡ ਕੇ ਇੱਥੇ **ਉੱਥੇ** ਕਿਤੇ ਨਹੀਂ ਜਾਣ ਲਗਾ (ਇਹ ਰਸ ਲੋਕ ਪਰਲੋਕ ਦੇ ਸਾਰੇ ਰਸਾਂ ਕੋਲੋਂ ਵੱਧੀਆ) ਹੈ।
[ਵੇਖੋ, ੧੮੯]

**ਊਤਮ,** ਚੰਗੇ, ਭਲੇ, ਸ੍ਰੇਸ਼ਟ। ੭੩੯

**ਹਰਿ ਜਨ ਊਤਮ ਊਤਮ ਬਾਣੀ**
**ਮੁਖਿ ਬੋਲਹਿ ਪਰਉਪਕਾਰੇ ॥**
**ਜੋ ਜਨੁ ਸੁਣੈ ਸਰਧਾ ਭਗਤਿ ਸੇਤੀ**
**ਕਰਿ ਕਿਰਪਾ ਹਰਿ ਨਿਸਤਾਰੇ ॥ ੧ ॥**

ਗੂਜਰੀ ਮਹਲਾ ੪–੩, ਸਫ਼ਾ ੪੯੩

**ਭਾਵ :** ਹਰੀ ਦੇ ਜਨ **ਚੰਗੇ** ਹੁੰਦੇ ਹਨ, ਉਨ੍ਹਾਂ ਦੇ ਬਚਨ **ਸ੍ਰੇਸ਼ਟ** ਹੁੰਦੇ ਹਨ, ਜਦੋਂ ਵੀ ਉਹ ਮੂੰਹੋਂ ਬੋਲਦੇ ਹਨ, ਦੂਜੇ ਦੇ ਭਲੇ ਦੀ ਗਲ ਕਹਿੰਦੇ ਹਨ। ਜੋ ਜਗਿਆਸੂ ਸ਼ਰਧਾ ਭਗਤੀ ਨਾਲ ਉਨ੍ਹਾਂ ਦੇ ਬਚਨ ਸੁਣਦਾ ਹੈ, ਪ੍ਰਭੂ ਅਪਣੀ ਕਿਰਪਾ ਕਰਕੇ, ਉਸ ਦਾ ਪਾਰਉਤਾਰਾ ਕਰ ਦੇਂਦਾ ਹੈ।
[ਵੇਖੋ, ੨੦੭]

**ਊਤਮ,** ਬਹੁਤ ਉੱਚਾ। ੭੪੦

**ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥**
**ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥**

ਧਨਾਸ. ਮਹਲਾ ੩–੪, ਸਫ਼ਾ ੬੬੪

**ਭਾਵ :** ਗੁਰੂ ਦੀ ਸੇਵਾ ਨਾਲ ਸੇਵਕ ਪਵਿਤ੍ਰ ਹੋ ਜਾਂਦਾ ਹੈ। ਨਾਮ ਉਸ ਦੇ ਅੰਦਰ ਵਸ ਜਾਦਾ ਹੈ, ਉਸ ਦਾ ਸਤਿਕਾਰ **ਬਹੁਤਾ ਉੱਚਾ** ਹੋ ਜਾਂਦਾ ਹੈ।
[ਵੇਖੋ, ੨੦੭]

**ਊਤਮ,** ਭਲੀ। ੭੪੧

**ਊਤਮ ਸੰਗਤਿ ਊਤਮੁ ਹੋਵੈ ॥**
**ਗੁਣ ਕਉ ਧਾਵੈ ਅਵਗਣ ਧੋਵੈ ॥**
**ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥ ੭ ॥**

ਆਸਾ (ਅਸਟ.) ਮਹਲਾ ੧–੫, ਸਫ਼ਾ ੪੧੪

**ਭਾਵ :** **ਭਲੀ** ਸੰਗਤ ਕਰਨ ਨਾਲ ਮਨੁੱਖ ਭਲਾ ਹੋ ਜਾਂਦਾ ਹੈ, (ਉੱਥੇ ਉਸ ਨੂੰ ਆਪਣੇ ਅਵਗੁਣ ਦਿਸ ਪੈਂਦੇ ਹਨ) ਜੋ ਉਹ ਧੋ ਕਢਦਾ ਹੈ, ਫੇਰ ਗੁਣਾਂ ਮਗਰ ਭਜਦਾ ਹੈ, ਨਾਲ ਗੁਰੂ ਦੀ ਸੇਵਾ ਕਰਦਾ ਹੈ (ਕਿਉਂਕਿ ਗੁਰੂ) ਬਿਨਾਂ ਸਹਜ (ਗਿਆਨ) ਪ੍ਰਾਪਤ ਨਹੀਂ ਹੁੰਦਾ।
[ਵੇਖੋ, ੨੦੭]

**ਊਤਮ,** ਸ੍ਰੇਸ਼ਟ। ੭੪੨

**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥**
**ਗਿਆਨੁ ਸ੍ਰੇਸਟ ਊਤਮ ਇਸਨਾਨੁ ॥ ... ॥ ੬ ॥**

ਗਉੜੀ (ਸੁਖ.) ਮਹਲਾ ੫–੨੪, ਸਫ਼ਾ ੨੯੬

**ਭਾਵ :** (ਨਾਮੀ ਪਰਥਾਇ ਕਿਹਾ ਹੈ) ਉਸਨੂੰ ਵਿਦਿਆ, ਤਪ, ਜੋਗ ਦਾ ਫਲ ਪ੍ਰਾਪਤ ਹੋ ਜਾਂਦਾ ਹੈ, ਨਾਂ ਸਿਰਫ ਇਹ, ਪ੍ਰੰਤੂ ਉਸਨੂੰ ਪ੍ਰਭੂ ਦੀ ਧਿਆਨ ਸਮਾਧਿ, ਗਿਆਨ ਅਤੇ ਆਤਮ ਤੀਰਥ ਦਾ **ਸ੍ਰੇਸ਼ਟ** ਇਸ਼ਨਾਨ ਵੀ ਪ੍ਰਾਪਤ ਹੋ ਜਾਂਦਾ ਹੈ।
[ਵੇਖੋ, ੨੦੭]

**ਊਤਮ,** ਸ੍ਰੇਸ਼ਟ। ੭੪੩

**ਤਿਨ ਮਤਿ ਊਤਮ ਤਿਨ ਪਤਿ ਊਤਮ**
**ਜਿਨ ਹਿਰਦੈ ਵਸਿਆ ਬਨਵਾਰੀ ॥**
**ਤਿਨ ਕੀ ਸੇਵਾ ਲਾਇ ਹਰਿ ਸੁਆਮੀ**
**ਤਿਨ ਸਿਮਰਤ ਗਤਿ ਹੋਇ ਹਮਾਰੀ ॥ ੨ ॥**

ਭੈਰਉ ਮਹਲਾ ੪–੬, ਸਫ਼ਾ ੧੧੩੫

**ਭਾਵ :** ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਵਸਿਆ ਹੈ, ਉਨ੍ਹਾਂ ਦੀ ਮਤ **ਸ੍ਰੇਸ਼ਟ** ਹੈ, ਪਤ ਉਤਮ ਹੈ, ਹੇ ਹਰੀ ਮਾਲਕ ਜੀ! ਤਿਨ੍ਹਾਂ ਦੀ ਸੇਵਾ ਵਿਚ ਸਾਨੂੰ ਲਾਵੋ (ਕਿਉਂਕਿ) ਉਨ੍ਹਾਂ ਦੇ ਸਿਮਰਨ ਨਾਲ ਸਾਡੀ ਮੁਕਤੀ ਹੋ ਜਾਵੇਗੀ।
[ਵੇਖੋ, ੨੦੭]

**ਊਤਮ,** ਉੱਤਮ। ੭੪੪

**ਬਿਖਿਆ ਮਾਤੇ ਭਰਮਿ ਭੁਲਾਏ**
**ਉਪਦੇਸੁ ਕਹਹਿ ਕਿਸੁ ਭਾਈ ॥ ੧੯ ॥**
**ਭਗਤ ਜਨਾ ਕੀ ਊਤਮ ਬਾਣੀ**
**ਜੁਗਿ ਜੁਗਿ ਰਹੀ ਸਮਾਈ ॥ ੨੦ ॥**

ਰਾਮ. (ਅਸਟ.) ਮਹਲਾ ੩–੧੧, ਸਫ਼ਾ ੯੦੯

**ਭਾਵ :** ਪੰਡਿਤ ਅਤੇ ਭਗਤ ਦਾ ਟਾਕਰਾ ਦਸਿਆ ਹੈ। ਹੇ ਭਾਈ! ਪੰਡਿਤ ਤਾਂ ਮਾਇਆ ਦੇ ਨਸ਼ੇ ਵਿਚ ਭਰਮਾਂ ਨਾਲ ਭੁਲੇ ਪਏ ਹਨ, ਉਹ ਕਿਸੇ ਨੂੰ ਕੀ ਉਪਦੇਸ਼ ਦੇਣਗੇ? ਇਸ ਦੇ ਮੁਕਾਬਲੇ ਤੇ ਜੋ ਪ੍ਰਭੂ ਦੇ ਭਗਤ ਹਨ ਉਨ੍ਹਾਂ ਦੇ ਬਚਨ **ਉੱਤਮ** ਹਨ ਅਤੇ ਜੁਗਾਂ ਜੁਗਾਂ ਵਿਚ ਉਨ੍ਹਾਂ ਦੀ ਬਾਣੀ (ਸਾਧਕਾਂ ਦੇ ਹਿਰਦੇ ਵਿਚ) ਸਮਾਈ ਰਹੀ ਹੈ।
[ਵੇਖੋ, ੨੦੭]

**ਊਤਮ ਕਰਣੀ,** ਸਭ ਤੋਂ ਸ੍ਰੇਸ਼ਟ ਕਰਣੀ। ੭੪੫

**ਸਾਚਿ ਵਸਿਐ ਸਾਚੀ ਸਭ ਕਾਰ ॥**
**ਊਤਮ ਕਰਣੀ ਸਬਦ ਬੀਚਾਰ ॥ ੩ ॥**

ਗਉੜੀ (ਗੁਆ.) ਮਹਲਾ ੩–੨੧, ਸਫ਼ਾ ੧੫੮

**ਭਾਵ :** ਸੱਚ ਦੇ ਅੰਦਰ ਵੱਸਣ ਨਾਲ ਜੀਵ ਦੀ ਕਰਨੀ ਵੀ ਸੱਚੀ ਹੋ ਜਾਂਦੀ ਹੈ। **ਸਭ ਤੋਂ ਸ੍ਰੇਸ਼ਟ ਕਰਣੀ** ਸ਼ਬਦ ਦੀ ਵੀਚਾਰ ਹੈ।
[ਵੇਖੋ, ੨੦੭]

**ਊਤਮਾ,** ਉਤਮ ਲੋਕ, ਚੰਗੇ ਅਤੇ ਉੱਚੇ ਲੋਕ । ੭੪੬

**ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥**
**ਬਿਨੁ ਨਾਵੈ ਸਭ ਨੀਚ ਜਾਤਿ ਹੈ**
**ਬਿਸਟਾ ਕਾ ਕੀੜਾ ਹੋਇ ॥ ੭ ॥**

ਆਸਾ (ਅਸਟ.) ਮਹਲਾ ੩–੩੦, ਸਫ਼ਾ ੪੨੬

**ਭਾਵ :** ਜੋ ਭਗਤੀ ਵਿਚ ਰਚੇ ਹਨ, ਉਹ **ਚੰਗੇ ਅਤੇ ਉੱਚੇ (ਲੋਕ ਹਨ)** । ਉੱਚੀ ਜਾਤ ਅਤੇ ਉੱਚੀ ਪਤ ਨਾਮ (ਦੀ ਕਮਾਈ) ਨਾਲ ਹੁੰਦੀ ਹੈ । ਨਾਮ ਤੋਂ ਬਿਨਾਂ ਸਭ ਕੋਈ ਨੀਚ ਜਾਤ ਹੈ, (ਉਨ੍ਹਾਂ ਦਾ ਅੰਤ) ਵਿਸ਼ਟਾ ਦੇ ਕੀੜੇ (ਵਾਂਙ) ਹੈ ।
[ਵੇਖੋ, ੨੦੭]

**ਊਤਮੁ,** ਉੱਤਮ, ਭਲਾ । ੭੪੭

**ਊਤਮ ਸੰਗਤਿ ਊਤਮੁ ਹੋਵੈ ॥**
**ਗੁਣ ਕਉ ਧਾਵੈ ਅਵਗਣ ਧੋਵੈ ॥ ... ॥ ੭ ॥**

ਆਸਾ (ਅਸਟ.) ਮਹਲਾ ੧–੫, ਸਫ਼ਾ ੪੧੪

**ਵੇਖੋ, ਊਤਮ (੭੪੧)**

[ਵੇਖੋ, ੨੦੭]

**ਊਤਮੁ,** ਚੰਗੀ । ੭੪੮

**ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥**
**ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥ ... ॥ ੪੬ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੬

**ਭਾਵ :** (ਸਤਿਗੁਰਾਂ ਨੂੰ ਮਿਲ ਕੇ) ਮੈਂ **ਚੰਗੀ** ਬਣਾਂ, ਜੇ ਪ੍ਰਭੂ ਮਿਲੇ ਤਾਂ ਫੇਰ ਇਕ ਮਨ ਨਾਲ ਇਕੋ ਦੇ ਪ੍ਰੇਮ ਵਿਚ ਰਚੀ ਰਵਾਂ, ਜੇ ਪ੍ਰੀਤਮ ਮੈਨੂੰ ਪ੍ਰੇਮ ਰਸ ਵਿਚ ਮਿਲੇ ਤਾਂ ਪਰਲੋਕ (ਜਾ ਕੇ, ਜੋ ਪ੍ਰਭੂ ਮੇਲ ਦਾ ਲਾਹਾ ਹੁੰਦਾ ਹੈ, ਉਹ) ਲਾਭ ਮੈਨੂੰ ਇਥੇ ਹੀ ਮਿਲ ਜਾਵੇ ।

**ਪਰਥਾਇ,** ਪਰਲੋਕ ।
[ਵੇਖੋ, ੨੦੭]

**ਊਤਮੁ,** ਸੋਹਣਾ । ੭੪੮ (ੳ)

**ਊਤਮੁ ਦੀਅਰਾ ਨਿਰਮਲ ਬਾਤੀ ॥**
**ਤੁਹੀਂ ਨਿਰੰਜਨੁ ਕਮਲਾ ਪਾਤੀ ॥ ੨ ॥**

ਧਨਾਸ. ਸੈਣ–੧, ਸਫ਼ਾ ੬੯੫

**ਭਾਵ :** ਤੂੰ ਆਪ ਹੀ **ਸੋਹਣਾ** ਦੀਵਾ ਹੈਂ ਅਤੇ ਆਪ ਹੀ ਨਿਰਮਲ ਬੱਤੀ ਹੈਂ । ਤੂੰ ਆਪ ਹੀ ਨਿਰੰਜਨ (ਨਿਰਗੁਣ ਹੈਂ) ਅਤੇ ਆਪ ਹੀ ਕਮਲਾਪਤ (ਮਾਇਆ ਦਾ ਪਤੀ, ਸਰਗੁਣ) ਹੈਂ ।

**ਨਿਰਮਲ ਬਾਤੀ,** ਨਿਰਮਲ ਬੱਤੀ, ਜਿਸ ਦੀ ਲਾਟ ਧੂਏਂ ਤੋਂ ਬਗੈਰ ਨਿਰਮਲ ਜੋਤ ਬਣ ਕੇ ਜਗ ਰਹੀ ਹੈ ।
**ਕਮਲਾ ਪਾਤੀ,** ਵਿਸ਼ਨੂੰ, ਪਰਮਾਤਮਾ ।
[ਵੇਖੋ, ੨੦੭]

**ਊਤਰੈ,** ਉਤਰਦੀ । ੭੪੮ (ਅ)

ਮ: ੩ ॥
**ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥**
**ਜਲ ਬਿਨੁ ਪਿਆਸ ਨ ਊਤਰੈ**
**ਛੁਟਕਿ ਜਾਂਹਿ ਮੇਰੇ ਪ੍ਰਾਨ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੧੩, ਸਫ਼ਾ ੧੨੮੪

**ਭਾਵ :** ਪਪੀਹਾ ਬੇਨਤੀ ਕਰਦਾ ਹੈ ਅੰਮ੍ਰਿਤ ਵਰਖਾ ਲਈ । ਇਸ ਬਿਨਾਂ ਪਪੀਹੇ ਦੀ ਪਿਆਸ ਨਹੀਂ **ਉਤਰਦੀ** । ਜੇ ਜਲ ਨਾ ਮਿਲੇ ਤਾਂ ਪ੍ਰਾਣ ਨਿਕਲ ਜਾਣ ਗੇ । ਹੇ ਪ੍ਰਭੂ ! ਮਿਹਰ ਕਰੋ ਜੀਵਨ ਦਾਤ ਦੇ ਤੁਲ ਜੋ ਜਲ ਹੈ, ਉਸ ਦਾ ਦਾਨ ਬਖਸ਼ੋ ।

**ਮਤਲਬ :** ਗੁਰਮੁਖ ਇਕ ਬਾਬੀਹੇ ਸਮਾਨ ਹੈ । ਉਹ ਨਾਮ ਅੰਮ੍ਰਿਤ ਦੀ ਬਰਖਾ ਦੇ ਦਾਨ ਦਾ ਜਾਚਕ ਹੈ ।
[ਵੇਖੋ, ੨੧੧]

**ਊਦਕ,** ਪਾਣੀ, ਜਲ । ੭੪੯

**ਆਨੀਲੇ ਕੁੰਭ ਭਰਾਈਲੇ ਊਦਕ**
**ਠਾਕੁਰ ਕਉ ਇਸਨਾਨੁ ਕਰਉ ॥**
**ਬਇਆਲੀਸ ਲਖ ਜੀ ਜਲ ਮਹਿ ਹੋਤੇ**
**ਬੀਠਲੁ ਭੈਲਾ ਕਾਇ ਕਰਉ ॥ ੧ ॥**

ਆਸਾ ਨਾਮਦੇਉ–੨, ਸਫ਼ਾ ੪੮੫

**ਭਾਵ :** ਘੜਾ ਲਿਆ ਕੇ **ਪਾਣੀ** ਭਰਾ ਕੇ ਠਾਕੁਰ ਨੂੰ ਕਿਵੇਂ ਇਸ਼ਨਾਨ ਕਰਾਵਾਂ ? ਪਾਣੀ ਵਿਚ ਬਿਤਾਲੀ ਲਖ ਜੀਵ ਰਹਿੰਦੇ ਹਨ । ਐਸੇ ਰਲੇ ਮਿਲੇ ਪਾਣੀ ਨੂੰ, ਜਿਸ ਵਿਚ ਇਤਨੇ ਲਖ ਜਲ–ਜੀਵ ਹਨ, ਬੀਠਲ ਵਾਸਤੇ ਕਿਸ ਤਰ੍ਹਾਂ ਵਰਤਾਂ ?

**ਭੈਲਾ,** ਮਿਲਿਆ ਹੋਇਆ, ਰਲਿਆ ਹੋਇਆ ।
[ਵੇਖੋ, ੨੪੬]

**ਊਦਕ,** ਪਾਣੀ । ੭੫੦

**ਆਨੀਲੇ ਕੁੰਭੁ ਭਰਾਈਲੇ ਊਦਕ**
**ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ**
**ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥**

ਰਾਮ. ਨਾਮਦੇਉ–੧, ਸਫ਼ਾ ੯੭੨

**ਭਾਵ :** ਸ਼ਹਿਰ ਵਿਚੋਂ ਲਿਆ ਕੇ ਘੜੇ, ਭਰ ਕੇ **ਪਾਣੀ**, ਰਾਜੇ ਦੀਆਂ ਗੋਲੀਆਂ ਟੁਰ ਪੈਂਦੀਆਂ ਹਨ। ਹਸਦੀਆਂ ਹਨ, ਹਾਸੇ ਮਖੌਲ ਕਰਦੀਆਂ ਅਤੇ ਹੋਰ ਵੀਚਾਰਾਂ ਕਰੀ ਆਉਂਦੀਆਂ ਹਨ ਪਰ ਚਿਤ (ਆਪੋ ਆਪਣੇ) ਘੜੇ ਵਿਚ ਹੀ ਰਖਦੀਆਂ ਹਨ, ਜਿਸ ਕਾਰਣ ਘੜਾ ਅਡੋਲ ਸਿਰ ਉਤੇ ਟਿਕਿਆ ਰਹਿੰਦਾ ਹੈ।
[ਵੇਖੋ, ੨੪੬]

**ਊਧਾ,** ਪੁੱਠਾ। ੭੫੧

**ਮ: ੩ ॥ ਮਨਮੁਖੁ ਊਧਾ ਕਉਲੁ ਹੈ**
**ਨਾ ਤਿਸੁ ਭਗਤਿ ਨ ਨਾਉ ॥**
**ਸਕਤੀ ਅੰਦਰਿ ਵਰਤਦਾ ਕੂੜੁ**
**ਤਿਸ ਕਾ ਹੈ ਉਪਾਉ ॥ ... ॥ ੨ ॥**

ਗੂਜਰੀ (ਵਾਰ) ਮਹਲਾ ੩–੮, ਸਫ਼ਾ ੫੧੧

**ਭਾਵ :** ਮਨਮੁਖ (ਦਾ ਮਨ ਇਕ) **ਪੁੱਠਾ ਕਮਲ** ਹੈ, ਨਾਂ ਉਸ ਵਿਚ ਭਗਤੀ (ਭਾਵ) ਹੈ, ਨਾਂ ਨਾਮ (ਦਾ ਸਿਮਰਨ), ਉਹ ਤਾਂ ਮਾਇਆ ਵਿਚ ਵਰਤਦਾ ਹੈ ਅਤੇ ਉਸ ਦਾ (ਮਾਇਆ ਪ੍ਰਾਪਤੀ) ਦਾ ਸਾਧਨ ਝੂਠ ਹੈ।
[ਵੇਖੋ, ੬੭੧]

**ਊਨ,** ਕਮੀ, ਘਾਟ। ੭੫੨

**ਜਾ ਕੈ ਊਨ ਨਾਹੀ ਕਾਹੂ ਬਾਤ ॥**
**ਏਕਹਿ ਆਪਿ ਅਨੇਕਹਿ ਭਾਤਿ ॥ ... ॥ ੭ ॥**

ਗਉੜੀ (ਅਸਟ.) ਮਹਲਾ ੫–੬, ਸਫ਼ਾ ੨੩੮

**ਭਾਵ :** ਉਸ ਹਰੀ ਦੇ ਘਰ ਕਿਸੇ ਗੱਲ ਦੀ **ਘਾਟ** ਨਹੀਂ। ਉਹ ਅਨੇਕਾਂ ਭਾਂਤਾਂ (ਵਿਚ ਪਰੀਪੂਰਨ ਹੋ ਕੇ ਵੀ) ਆਪ ਇਕ ਹੈ।
[ਵੇਖੋ, ੭੨੮]

**ਊਨ,** ਘਟ, ਅਪੂਰਨ। ੭੫੩

**ਸਲੋਕੁ ॥**
**ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥**
**ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥ ੧੪ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੯

**ਭਾਵ :** ਚਾਰੋਂ ਲਾਭਾਂ ਵਿਚ, ਚਉਦਾਂ ਲੋਕਾਂ ਵਿਚ, ਸਭਨਾਂ ਵਿਚ ਵਾਹਿਗੁਰੂ ਵਿਆਪਕ ਹੈ। ਉਹ ਕਿਤੇ ਵੀ **ਘਟ** ਨਹੀਂ (ਸਭ ਥਾਵਾਂ ਵਿਚ ਉਸ ਨੂੰ ਪਰੀਪੂਰਨ) ਦੇਖੀਏ ਤਾਂ (ਦੇਖਣ ਵਾਲੇ ਦੇ ਸਾਰੇ) ਕੰਮ ਪੂਰਨ ਹੋ ਜਾਂਦੇ ਹਨ।
[ਵੇਖੋ, ੭੨੮]

**ਊਨ,** ਕਮੀ, ਘਾਟ। ੭੫੪

**ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥**
**ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ੨ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਭਾਵ :** ਮੇਰਾ ਪ੍ਰਭੂ ਭੋਜਨ ਦੇ ਕੇ ਪ੍ਰਿਤਪਾਲਦਾ ਹੈ, (ਉਸ ਦੀ ਮਿਹਰ ਨਾਲ) ਕੁਛ **ਕਮੀ** ਨਹੀਂ ਹੁੰਦੀ ਕਿਉਂਕਿ ਉਹ ਆਪ ਦਮ ਦਮ ਦੀ ਸੰਭਾਲ ਕਰ ਰਿਹਾ ਹੈ।

**ਅਪਿਆਉ,** ਭੋਜਨ।
[ਵੇਖੋ, ੭੨੮]

**ਊਨ,** ਕਮੀ। ੭੫੫

**ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥**
**ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥ ੩ ॥**

ਬਿਲਾ. ਮਹਲਾ ੫–੬੩, ਸਫ਼ਾ ੮੧੭

**ਭਾਵ :** (ਜਿਨ੍ਹਾਂ ਨੇ ਨਾਮ ਨਿਧਾਨ ਪ੍ਰਾਪਤ ਕੀਤਾ ਹੈ ਉਹ) ਕਮਾਈ ਕਰਦੇ ਸਾਰੇ ਸੁੱਖੀ ਵਸਦੇ ਹਨ, ਉਨ੍ਹਾਂ ਨੂੰ ਕੁਛ **ਕਮੀ** ਨਹੀਂ, ਸੰਤ (ਗੁਰੂ ਦੀ) ਕਿਰਪਾ ਨਾਲ, ਉਨ੍ਹਾਂ ਨੂੰ ਪੂਰਨ ਜਗਦੀਸ਼ ਪ੍ਰਭੂ ਮਿਲ ਗਏ ਹਨ।

**ਬਸਤ,** ਵਸਦੇ ਹਨ।
[ਵੇਖੋ, ੭੨੮]

**ਊਨ,** ਊਣਾਂ, ਊਣਿਆਂ। ੭੫੬

**ਨੀਚਾ ਤੇ ਊਚ ਊਨ ਪੂਰੀਨਾ ॥**
**ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥ ੩ ॥**

ਬਿਲਾ. ਮਹਲਾ ੫–੧੨, ਸਫ਼ਾ ੮੦੪

**ਭਾਵ :** (ਵਾਹਿਗੁਰੂ ਨੇ) ਅੰਮ੍ਰਿਤ ਨਾਮ ਦੇ ਮਹਾਂ ਰਸ ਵਿਚ ਲੀਨ ਕਰਕੇ ਨੀਵਿਆਂ ਨੂੰ ਉਚਾ ਅਤੇ **ਊਣਿਆਂ** ਨੂੰ ਪੂਰਨ ਕਰ ਦਿਤਾ ਹੈ।

[ਵੇਖੋ, ੭੨੮]

**ਊਨ,** ਨੀਵਾਂ, ਨੀਵੀਆਂ (ਥਾਵਾਂ)। ੭੫੭

**ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥**
**ਜਲਿ ਥਲਿ ਪੂਰਿ ਰਹਿਆ ਗੋਸਾਈ ॥**
**ਊਚ ਊਨ ਸਭ ਏਕ ਸਮਾਨਾਂ**
**ਮਨਿ ਲਾਗਾ ਸਹਜਿ ਧਿਆਨਾ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੫–੪, ਸਫ਼ਾ ੧੦੭੫

**ਭਾਵ :** ਗੁਰੂ ਨੇ ਵਾਹਿਗੁਰੂ ਸਭਨਾਂ ਥਾਵਾਂ ਵਿਚ ਵਿਆਪਕ ਦਿਖਾ ਦਿਤਾ। ਪ੍ਰਭੂ, ਜਲ ਵਿਚ, ਥਲ ਵਿਚ ਮੌਜੂਦ ਹੈ। ਉੱਚੀਆਂ ਅਤੇ **ਨੀਵੀਆਂ ਥਾਵਾਂ** ਵਿਚ ਉਹ ਇਕੋ ਜੇਹਾ ਸਮਾਇਆ ਹੋਇਆ ਹੈ, ਮਨ ਸਹਜੇ ਹੀ ਉਸ ਦੇ ਧਿਆਨ ਵਿਚ ਲਗ ਰਿਹਾ ਹੈ।
[ਵੇਖੋ, ੭੨੮]

**ਊਨਵਿ,** **ਊਨਵਿ ਘਨਹਰੁ,** ਨੀਵੇਂ ਹੋ ਕੇ (ਆ ਰਹੇ) ਬੱਦਲ। ੭੫੮

**ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥**
**ਤਰਵਰ ਬਿਰਖ ਬਿਹੰਗ ਭੁਇਅੰਗਮ**
**ਘਰਿ ਪਿਰੁ ਧਨ ਸੋਹਾਗੈ ॥ ੨ ॥**

ਸਾਰਗ ਮਹਲਾ ੧–੨, ਸਫ਼ਾ ੧੧੯੭

**ਭਾਵ :** ਜਦ **ਨੀਵੇਂ ਹੋ ਕੇ ਆ ਰਹੇ ਬੱਦਲ** ਗਰਜ ਕੇ ਵਸਦੇ ਹਨ ਤਦ ਕੋਇਲ ਅਤੇ ਮੋਰ ਪ੍ਰਸੰਨ ਹੁੰਦੇ ਹਨ। ਜਿਸ ਤਰ੍ਹਾ ਸੱਪ ਚੰਦਨ ਪਰ, ਪੰਛੀ ਬ੍ਰਿਛ ਪਰ ਅਤੇ ਇਸਤ੍ਰੀ ਪਤੀ ਦੇ ਘਰ ਹੋਣ ਪਰ ਪ੍ਰਸੰਨ ਹੁੰਦੀ ਹੈ, ਉਸੇ ਤਰ੍ਹਾਂ ਜਗਿਆਸੂ ਰੂਪ ਇਸਤ੍ਰੀ (ਪ੍ਰਭੂ ਮਿਲਾਪ) ਪਰ ਪ੍ਰਸੰਨ ਹੁੰਦੀ ਹੈ।
[ਵੇਖੋ, ੩੮੯]

**ਊਨੇ,** ਅਧੂਰੇ। ੭੫੯

**ਊਨੇ ਕਾਜ ਨ ਹੋਵਤ ਪੂਰੇ ॥**
**ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥ ... ॥ ੨ ॥**

ਰਾਮ. ਮਹਲਾ ੫–੫੨, ਸਫ਼ਾ ੮੯੯

**ਭਾਵ :** ਜੀਵ ਦੇ **ਅਧੂਰੇ** ਕੰਮ ਕਦੇ ਪੂਰੇ ਨਹੀਂ ਹੁੰਦੇ, ਉਸ ਦੇ ਸਾਰੇ ਕੰਮ ਕਾਮ, ਕ੍ਰੋਧ ਅਤੇ ਅਹੰਕਾਰ ਵਿਚ ਕੀਤੇ ਹੋਏ ਹੁੰਦੇ ਹਨ, (ਐਸੇ ਕੰਮਾਂ ਦੀ ਅਸਫਲਤਾ ਉਤੇ), ਉਸ ਨੂੰ ਹਮੇਸ਼ਾਂ ਹੀ ਝੂਰਨਾ ਪੈਂਦਾ ਹੈ।
[ਵੇਖੋ, ੭੨੮]

**ਊਨੇ,** ਖਾਲੀ। ੭੬੦

ਪਉੜੀ ॥ **ਖਖਾ ਖਰਾ ਸਰਾਹਉ ਤਾਹੂ ॥**
**ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥ ... ॥ ੪੯ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੦

**ਭਾਵ :** ਮੈਂ ਉਸ ਦੀ ਸਿਫ਼ਤ ਕਰਦਾ ਹਾਂ, ਜੋ ਛਿਨ ਵਿਚ **ਖਾਲੀ** ਥਾਵਾਂ ਪੂਰੀ ਤਰ੍ਹਾਂ ਭਰ ਦੇਂਦਾ ਹੈ।
[ਵੇਖੋ, ੭੨੮]

**ਊਪਜੈ,** ਪੈਦਾ ਹੁੰਦੀ ਹੈ, ਉਤਪੰਨ ਹੁੰਦੀ ਹੈ। ੭੬੧

**ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥**
**ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥ ੧ ॥**

ਗੂਜਰੀ ਮਹਲਾ ੩–੮, ਸਫ਼ਾ ੪੯੧

**ਭਾਵ :** ਕਾਸ਼ੀ (ਬਨਾਰਸ) ਗਿਆਂ ਇਹ ਮਤ ਨਹੀਂ **ਉਪਜਦੀ** ਅਤੇ ਨਾਂ ਹੀ ਉੱਥੇ ਨਾਂ ਗਿਆਂ ਦੂਰ ਹੋ ਜਾਂਦੀ ਹੈ। ਇਹ ਮਤ ਤਾਂ ਸਤਿਗੁਰੂ ਨੂੰ ਮਿਲ ਕੇ ਉਪਜਦੀ ਹੈ ਤਾਂ ਇਹ ਸੋਝੀ ਆਉਂਦੀ ਹੈ।

**ਮਤਲਬ :** ਸਤਿਗੁਰੂ ਦੀ ਮਤ ਪੱਕੀ ਤਰ੍ਹਾਂ ਪ੍ਰਾਪਤ ਹੋ ਜਾਂਦੀ ਹੈ, ਜੋ ਸਥਾਨ-ਭੇਦ ਨਾਲ ਵਧਦੀ ਘਟਦੀ ਨਹੀਂ ਕਿਉਂਕਿ ਭਰਮਾਂ ਤੋਂ ਰਹਿਤ ਹੁੰਦੀ ਹੈ।
[ਵੇਖੋ, ੪੦੭]

**ਊਪਰ,** ਉਪਰ। ੭੬੨

**ਊਪਰ ਕਉ ਮਾਂਗਉ ਖੀਂਧਾ ॥**
**ਤੇਰੀ ਭਗਤਿ ਕਰੈ ਜਨੁ ਥੀਂਧਾ ॥ ੩ ॥**

ਸੋਰਠਿ ਕਬੀਰ–੧੧, ਸਫ਼ਾ ੬੫੬

**ਭਾਵ :** **ਉਪਰ** ਓਢਣ ਲਈ ਰਜਾਈ ਮੰਗਦਾ ਹਾਂ, ਜੇ ਇਹ ਪ੍ਰਾਪਤ ਹੋ ਜਾਏ ਤਾਂ ਤੇਰਾ ਦਾਸ ਤੇਰੀ ਭਗਤੀ ਸਨੇਹ ਪੂਰਬਕ ਕਰੇਗਾ।
[ਵੇਖੋ, ੪੪੬]

**ਊਪਰਿ,** ਉਪਰ ਵਲ। ੭੬੩

**ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ ॥**
**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ**
**ਤਿਨਿ ਹਉ ਲੀਆ ਉਬਾਰੀ ॥੧ ॥ ਰਹਾਉ ॥**

ਸੂਹੀ (ਲਲਿਤ) ਕਬੀਰ–੫, ਸਫ਼ਾ ੭੯੩

**ਭਾਵ :** ਹੇ ਸੰਤੋ ! ਮੈਨੂੰ ਪਟਵਾਰੀ ਦਾ ਡਰ ਹਮੇਸ਼ਾਂ ਰਹਿੰਦਾ ਹੈ, ਮੈਂ ਬਾਹਾ **ਉਪਰ ਵਲ** ਕਰਕੇ ਗੁਰੂ ਅਗੇ ਪੁਕਾਰ ਕੀਤੀ ਉਸ ਨੇ ਮੈਨੂੰ ਬਚਾ ਲਿਆ।

**ਪਟਵਾਰੀ,** ਮਾਮਲਾ ਉਗ੍ਰਾਹੁਣ ਵਾਲਾ ਜਿਸ ਨੂੰ ਟਾਲ ਨਹੀਂ ਸਕਦੇ, ਮਤਲਬ ਧਰਮ ਰਾਜ ਤੋਂ ਹੈ।
[ਵੇਖੋ, ੪੪੬]

**ਊਪਰਿ,** ਉਪਰੋਂ। ੭੬੪

**ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥**
**ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥ ੧ ॥**

ਧਨਾਸ. ਮਹਲਾ ੫–੪੦, ਸਫ਼ਾ ੬੮੦

**ਭਾਵ :** ਸੰਤ ਕ੍ਰਿਪਾਲੂ ਹਨ, ਦਿਆਲੂ ਹਨ, ਦਾਮੋਦਰ (ਅਵਤਾਰ ਰੂਪ) ਹਨ, ਇਨ੍ਹਾਂ ਨੇ ਅਪਣੇ ਅੰਦਰੋਂ ਕਾਮ ਕ੍ਰੋਧ ਦੀ ਜ਼ਹਿਰ ਸਾੜ ਸੁਟੀ ਹੈ, ਐਸੇ ਸੰਤਾਂ **ਉਪਰੋਂ** ਸਭ ਕੁਛ ਲੈ ਕੇ ਵਾਰ ਦੇਵਾਂ, ਰਾਜ, ਮਾਲ, ਜੋਬਨ, ਸਰੀਰ ਅਤੇ ਜੀਅੜਾ ਆਦਿ ।
[ਵੇਖੋ, ੪੪੬]

**ਊਪਰਿ,** ਉਪਰ । ੭੬੫

**ਦਸਮ ਦੁਆਰਾ ਅਗਮ ਅਪਾਰਾ**
**ਪਰਮ ਪੁਰਖ ਕੀ ਘਾਟੀ ॥**
**ਊਪਰਿ ਹਾਟੁ ਹਾਟ ਪਰਿ ਆਲਾ**
**ਆਲੇ ਭੀਤਰਿ ਥਾਤੀ ॥ ੪ ॥**

ਰਾਮ. ਬੇਣੀ–੧, ਸਫ਼ਾ ੬੭੪

**ਭਾਵ :** ਇਨ੍ਹਾਂ ਤੁਕਾਂ ਵਿਚ ਮਨੁਖ ਦੇ ਸਰੀਰ ਨੂੰ ਦੋ ਛੱਤੇ ਮਕਾਨ ਦੇ ਅਲੰਕਾਰ ਵਿਚ ਦਰਸਾਇਆ ਹੈ, ਹੇਠਲੀ ਮੰਜਲ **ਉਪਰ** ਤਾਂ ਹੱਟੀ ਹੈ । ਉਪਰਲੀ ਮੰਜਲ ਉਤੇ ਰਹਾਇਸ਼ ਦੀ ਜਗ੍ਹਾ ਹੈ । ਹੇਠਲੀ ਛੱਤ ਉਤੇ ਤਾਂ ਵਿਵਹਾਰਕ ਕੰਮਾਂ ਦੀ ਦੁਕਾਨਦਾਰੀ ਚਲਦੀ ਹੈ, ਉਪਰਲੀ ਛੱਤ ਉਤੇ ਪਰਮਾਰਥਕ ਅਰਾਮ ਦਾ ਟਿਕਾਣਾ ਹੈ ਅਤੇ ਪ੍ਰਭੂ ਦਾ ਮਿਲਾਪ ਹੈ । ਇਸੇ ਨੂੰ ਦਸਮ ਦੁਆਰ ਕਿਹਾ ਹੈ । ਏਥੇ ਹੀ ਪਰਮ ਪੁਰਖ ਦੀ ਘਾਟੀ ਹੈ । ਇਹ ਟਿਕਾਣਾ ਉਪਰ ਹੈ ਅਤੇ ਜਿਸ ਦੇ ਉਪਰ ਇਹ ਟਿਕਾਣਾ ਹੈ ਉਹ ਹੇਠਲੀ ਮੰਜਲ ਹੈ । ਉਸ ਹੇਠਲੀ ਮੰਜਲ ਉਪਰ ਹੱਟੀ ਹੈ (ਜਿਥੇ ਸੰਸਾਰਕ ਜੀਵਨ ਦਾ ਕਾਰ ਵਿਹਾਰ ਚਲਦਾ ਹੈ) । ਅਰਥਾਂ ਲਈ ਲਫਜ਼ਾਂ ਦਾ ਅਨਵਯ ਇਸ ਤਰ੍ਹਾਂ ਹੋਵੇਗਾ :

**ਊਪਰਿ ਹਾਟੁ,** ਸਰੀਰ ਦੀ ਹੇਠਲੀ ਮੰਜ਼ਲ ਉਪਰ ਹੱਟੀ ਹੈ ।
**ਹਾਟ ਪਰਿ ਆਲਾ,** ਹੱਟੀ ਦੇ ਉਪਰ (ਦੂਜੀ ਮੰਜਲ ਉਤੇ) ਘਰ ਹੈ ।
**ਆਲਾ,** ਘਰ ।
**ਆਲੇ ਭੀਤਰਿ ਥਾਤੀ,** ਘਰ ਦੇ ਵਿਚ ਠਹਿਰਨ ਦੀ ਜਗ੍ਹਾ ਹੈ ।
**ਥਾਤੀ,** ਸਥਿਤੀ ।
**ਦਸਮ ਦੁਆਰਾ ਅਗਮ ਅਪਾਰਾ,** ਇਹ ਥਾਤੀ ਦਸਮ ਦੁਆਰ ਹੈ, ਜੋ ਅਗਮ ਹੈ, ਅਪਾਰ ਹੈ ।
**ਪਰਮ ਪੁਰਖ ਕੀ ਘਾਟੀ,** ਇਹ ਦਸਮ ਦੁਆਰ ਘਾਟੀ ਹੈ, (ਜਿੱਥੇ ਜੀਵ ਪਰਮ ਪੁਰਖ ਦਾ ਮਿਲਾਪ ਪ੍ਰਾਪਤ ਕਰਦਾ ਹੈ) ।
[ਵੇਖੋ, ੪੪੬]

**ਊਪਰਿ,** ਉਪਰ । ੭੬੬

**ਊਪਰਿ ਚਰਨ ਤਲੈ ਆਕਾਸੁ ॥**
**ਘਟ ਮਹਿ ਸਿੰਧੁ ਕੀਓ ਪਰਗਾਸੁ ॥ ੧ ॥**

ਰਾਮ: ਮਹਲਾ ੫–੫੪, ਸਫ਼ਾ ੯੦੦

**ਭਾਵ :** ਪੈਰ **ਉਪਰ** ਨੂੰ ਸਿਰ ਹੇਠਾਂ ਵਲ ਹੁੰਦਾ ਹੈ । ਘੜੇ ਵਿਚ ਸਮੁੰਦਰ ਨੇ ਪਰਵੇਸ਼ ਕਰ ਲੀਤਾ ਹੈ ।

**ਮਤਲਬ :** ਕੁੱਖ ਵਿਚ ਬਾਲਕ ਦੇ ਪੈਰ ਉਪਰ ਹੁੰਦੇ ਹਨ, ਸਿਰ ਹੇਠਾਂ ਨੂੰ । ਸਿਰ ਆਕਾਸ਼ ਹੈ, ਗਗਨ ਹੈ, ਜਿੱਥੇ ਦਸਮ ਦੁਆਰ ਹੈ, ਇਹ ਪਰਮਪੁਰਖ ਦਾ ਟਿਕਾਣਾ ਹੈ । ਸਿਰ ਇਕ ਅਲਪ ਵਸਤੂ ਹੈ, ਜਿਸ ਤਰ੍ਹਾਂ ਕਿ ਇਕ ਘੜਾ । ਅਕਾਲ ਪੁਰਖ ਅਨੰਤ ਹੈ । ਦਸਮ ਦੁਆਰ ਐਸੀ ਮਿਲਾਪ ਦੀ ਜਗ੍ਹਾ ਹੈ, ਜਿੱਥੇ ਅਨੰਤ ਦਾ ਮੇਲ ਹੈ । ਇਹ ਘੜੇ ਵਿਚ ਸਮੁੰਦਰ ਦੇ ਸਮਾਉਣ ਦਾ ਪਰਤੱਖ ਦਰਸ਼ਨ ਹੈ ।

**ਪਰਗਾਸੁ,** ਪਰਤੱਖ ਦਰਸ਼ਨ ।
[ਵੇਖੋ, ੪੪੬]

**ਊਪਰਿ,** ਉਪਰ । ੭੬੭

**ਪਵਹੁ ਚਰਣਾ ਤਲਿ ਊਪਰਿ ਆਵਹੁ**
**ਐਸੀ ਸੇਵ ਕਮਾਵਹੁ ॥**
**ਆਪਸ ਤੇ ਊਪਰਿ ਸਭ ਜਾਣਹੁ**
**ਤਉ ਦਰਗਹ ਸੁਖੁ ਪਾਵਹੁ ॥ ੧ ॥**

ਰਾਮ. ਮਹਲਾ ੫–੨, ਸਫ਼ਾ ੮੮੩

**ਭਾਵ :** ਸਭ ਦੇ ਚਰਨਾਂ ਦੇ ਹੇਠ (ਦੀ ਖ਼ਾਕ ਬਣੋ) ਐਸੀ (ਅਥਕ) ਸੇਵਾ ਕਰੋ ਜੋ **ਉਪਰ** ਆ ਜਾਓ । (ਤਦ ਹੀ ਨਿਮ੍ਰਤਾ ਭਾਵ ਵਿਚ ਜੇ) ਆਪਣੇ ਤੋਂ ਸਭ ਨੂੰ ਉਚਾ ਮੰਨੋਗੇ ਤਾਂ ਦਰਗਾਹ ਵਿਚ ਸੁਖ ਪਾਵੋਗੇ ।
[ਵੇਖੋ, ੪੪੬]

**ਊਬਰਹਿ,** ਬਚ ਜਾਏਂਗਾ । ੭੬੮

**ਇਹੁ ਜਗੁ ਮੋਹ ਹੇਤ ਬਿਆਪਿਤੰ**
**ਦੁਖੁ ਅਧਿਕ ਜਨਮ ਮਰਣੰ ॥**
**ਭਜੁ ਸਰਣਿ ਸਤਿਗੁਰ ਊਬਰਹਿ**
**ਹਰਿਨਾਮੁ ਰਿਦ ਰਮਣੰ ॥ ੫ ॥**

ਗੂਜਰੀ ਮਹਲਾ ੧–੫, ਸਫ਼ਾ ੫੦੫

**ਭਾਵ :** ਮੋਹ ਮਾਇਆ ਦੇ ਕਾਰਣ ਇਹ ਜਗਤ ਦੁੱਖਾਂ ਵਿਚ ਵੇੜ੍ਹਿਆ ਹੈ । ਬਹੁਤ ਜਨਮ ਮਰਨ ਦੇ ਚਕਰਾਂ ਵਿਚ ਫਸਿਆ ਹੈ । ਸਤਿਗੁਰੂ ਦੀ ਸ਼ਰਣ ਵਿਚ ਤੁਰੰਤ ਪਹੁੰਚ, ਤੂੰ **ਬਚ ਜਾਏਂਗਾ,** ਹਰਿਨਾਮ ਰਿਦੇ ਵਿਚ ਸਿਮਰ ।
[ਵੇਖੋ, ੪੬੭]

**ਊਬਰਨਾ,** ਉਬਰਨ, ਬਚਾਓ । ੭੬੯

**ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥**
**ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥ ੪ ॥**

ਆਸਾ ਕਬੀਰ –੫, ਸਫ਼ਾ ੪੭੭

**ਭਾਵ :** ਵੇਦ, ਪੁਰਾਣ ਸਿਮ੍ਰਿਤੀਆਂ ਸਾਰੀਆਂ ਖੋਜੀਆਂ ਹਨ, ਕਿਤੇ **ਬਚਾਓ** ਦਾ ਰਸਤਾ ਨਹੀਂ । ਮੈਂ ਤਾਂ ਰਾਮ ਦਾ ਨਾਮ ਜਪਦਾ ਹਾਂ, ਇਹ ਰਾਮ ਨਾਮ ਹੀ ਜਨਮ ਮਰਨ ਮੇਟਦਾ ਹੈ ।

[ਵੇਖੋ, ੪੯੭]

**ਊਬਰੇ,** ਬਚ ਗਏ । ੭੭੦

**ਨਾਮਿ ਲਗੇ ਸੇ ਊਬਰੇ**
**ਬਿਨੁ ਨਾਵੈ ਜਮਪੁਰਿ ਜਾਂਹਿ ॥ ... ॥ ੨੪ ॥**

ਸਲੋਕ ਮਹਲਾ ੩, ਸਫ਼ਾ ੧੪੧੫

**ਭਾਵ :** ਜੋ ਨਾਮ ਵਿਚ ਲਗੇ ਹਨ ਉਹ **ਬਚ ਗਏ** ਸਮਝੋ, ਜਿਹੜੇ ਨਾਮ ਤੋਂ ਬਗੈਰ ਹਨ, ਉਹ ਜਮਪੁਰੀ ਨੂੰ ਜਾਣਗੇ ।

[ਵੇਖੋ, ੪੯੭]

**ਊਬਰੈ,** ਬੱਚ ਜਾਂਦਾ ਹੈ । ੭੭੧

**ਤਿਸ ਕੀ ਸਰਣੀ ਊਬਰੈ ਭਾਈ**
**ਜਿਨਿ ਰਚਿਆ ਸਭੁ ਕੋਇ ॥**
**ਕਰਣ ਕਾਰਣ ਸਮਰਥੁ ਸੋ ਭਾਈ**
**ਸਚੈ ਸਚੀ ਸੋਇ ॥ ... ॥ ੨ ॥**

ਸੋਰਠਿ ਮਹਲਾ ੫–੪੭, ਸਫ਼ਾ ੬੨੦

**ਭਾਵ :** ਜਿਸ ਨੇ ਸਭ ਕਿਸੇ ਨੂੰ ਰਚਿਆ ਹੈ, ਉਸ ਦੀ ਸ਼ਰਣ ਦੁਆਰਾ ਮਨੁਖ **ਬੱਚ ਜਾਂਦਾ ਹੈ ।** ਉਹ ਸਭ ਕਾਰਣਾਂ ਦਾ ਕਾਰਣ ਸਮਰਥ ਪ੍ਰਭੂ ਹੈ । ਉਹ ਆਪ ਸੱਚਾ ਹੈ । ਉਸ ਦੀ ਸ਼ੋਭਾ (ਵਡਿਆਈ) ਵੀ ਸੱਚੀ ਹੈ ।

[ਵੇਖੋ, ੪੯੭]

**ਊਭ,** ਆਸਮਾਨ । ੭੭੨

**ਛੂਟਸਿ ਨਾਹੀ ਊਭ ਪਇਆਲਿ ॥**
**ਮੋਹਿ ਬਿਆਪਹਿ ਮਾਇਆ ਜਾਲਿ ॥ ... ॥ ੪ ॥**

ਗਉੜੀ (ਸੁਖ.) ਮ: ੫–੩, ਸਫ਼ਾ ੨੬੬

**ਭਾਵ :** ਜੀਵ ਦਾ ਛੁਟਕਾਰਾ ਨਾਂ **ਆਸਮਾਨ** ਵਿਚ ਉਡ ਕੇ ਗਿਆਂ ਨਾਂ ਪਾਤਾਲ ਵਿਚ ਗਿਆਂ ਹੁੰਦਾ ਹੈ (ਕਿਉਂਕਿ ਇਹ ਜਿੱਥੇ ਵੀ ਜਾਵੇਗਾ, ਉੱਥੇ ਹੀ) ਇਹ ਮੋਹ ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈ ।

[ਵੇਖੋ, ੫੨੬]

**ਊਭ,** ਆਕਾਸ਼ । ੭੭੩

**ਸੰਤ ਸੰਗਿ ਪੇਖਿਓ ਮਨ ਮਾਏਂ ॥**
**ਊਭ ਪਇਆਲ ਸਰਬ ਮਹਿ ਪੂਰਨ**
**ਰਸਿ ਮੰਗਲ ਗੁਣ ਗਾਏ ॥ ੧ ॥ ਰਹਾਉ ॥**

ਭੈਰਉ ਮਹਲਾ ੫–੧੫, ਸਫ਼ਾ ੧੧੩੯

**ਭਾਵ :** ਸੰਤਾਂ ਦੇ ਸੰਗ ਵਿਚ ਮੈਂ ਉਹ ਪਰਮਾਤਮਾ **ਦੇਖ ਲਿਆ** ਆਪਣੇ ਮਨ ਵਿਚ ਹੀ, ਜੋ **ਆਕਾਸ਼** ਵਿਚ ਪਾਤਾਲ ਵਿਚ ਸਭ ਵਿਚ ਪਰੀਪੂਰਣ ਹੈ, ਮੈਂ ਨੇ ਉਸੇ ਦੇ ਹੀ ਗੁਣ ਮੰਗਲ ਰਸ ਵਿਚ ਗਾਏ ਹਨ ।

[ਵੇਖੋ, ੫੨੬]

**ਊਭ,** ਖੜਾ । ੭੭੪

**ਊਭ ਸੁਕ,** ਧਰਤੀ ਵਿਚ ਖੜੇ ਖੜੋਤਿਆਂ ਹੀ ਸੁਕ ਜਾਣ ਵਾਲੇ ਬੂਟੇ, ਸੁਕੇ ਹੋਏ ਖੜੋਤੇ (ਦਰਖਤ) ।

**ਭਾਰ ਅਠਾਰਹ ਮਹਿ ਚੰਦਨੁ ਊਤਮ**
**ਚੰਦਨ ਨਿਕਟਿ ਸਭ ਚੰਦਨੁ ਹੁਈਆ ॥**
**ਸਾਕਤ ਕੂੜੇ ਊਭ ਸੁਕ ਹੂਏ ਮਨਿ**
**ਅਭਿਮਾਨੁ ਵਿਛੁੜਿ ਦੂਰਿ ਗਈਆ ॥ ੨ ॥**

ਬਿਲਾ. ਮਹਲਾ ੪–੫, ਸਫ਼ਾ ੮੩੪

**ਭਾਵ :** ਸਾਰੀ ਬਨਸਪਤੀ ਵਿਚ ਚੰਦਨ ਸਭ ਤੋਂ **ਉਤਮ ਹੈ ।** ਚੰਦਨ ਦੇ ਨੇੜੇ ਦਾ ਹਰ ਇਕ ਬਿਰਛ ਚੰਦਨ ਹੋ ਜਾਂਦਾ ਹੈ, ਪਰ ਸਾਕਤ ਐਸ਼ ਕੂੜੇ ਹਨ ਕਿ ਉਹ **ਸੁਕੇ ਹੋਏ ਖੜੋਤੇ (ਦਰਖਤ)** ਵਾਕਣ ਹਨ, ਜਿਨ੍ਹਾਂ ਉਤੇ ਚੰਦਨ ਦੇ ਬਿਰਛ ਦਾ ਕੋਈ ਅਸਰ ਨਹੀਂ ਹੁੰਦਾ । ਉਹ ਸਾਕਤ ਏਸ ਕਰਕੇ ਹਨ ਕਿ ਉਨ੍ਹਾਂ ਦੇ ਮਨ ਵਿਚ ਅਭਿਮਾਨ ਹੁੰਦਾ ਹੈ । ਜਿਸ ਕਰਕੇ ਉਹ ਜਿੰਦਗੀ ਦੇ ਸੋਮੇਂ ਤੋਂ ਦੂਰ ਹੋ ਜਾਂਦੇ ਹਨ ਅਤੇ ਸੁਕ ਜਾਂਦੇ ਹਨ ।

**ਨੋਟ :** ਸੁਕੇ ਦਰਖਤਾਂ ਉਪਰ ਚੰਦਨ ਦਾ ਅਸਰ ਨਹੀਂ ਹੁੰਦਾ।

[ਵੇਖੋ, ੫੨੬]

**ਊਭ,** ਅਕਾਸ਼ । ੭੭੫

**ਊਭ ਪਇਆਲੀ,** ਆਕਾਸ਼ ਪਾਤਾਲ ਵਲ (ਕਦੀ ਅਹੰਕਾਰ ਕਾਰਨ ਅਸਮਾਨ ਨੂੰ ਚੜ੍ਹਦਾ ਹੈ ਅਤੇ ਕਦੀ ਝੋਰੇ ਕਾਰਨ ਅਧੋਗਤੀ ਵਲ ਜਾਂਦਾ ਹੈ) ।

**ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ**
**ਇਕਤੁ ਘਰਿ ਆਣੈ ਰਾਮ ॥ ... ॥ ੫ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੩

**ਭਾਵ :** ਇਹ ਮਨ ਇਕ ਖਿਨ **ਆਕਾਸ਼** ਵਿਚ ਹੁੰਦਾ ਹੈ, ਦੂਜੀ ਖਿਨ **ਪਾਤਾਲ** ਵਿਚ। ਇਸ ਤਰ੍ਹਾਂ ਆਕਾਸ਼ ਪਾਤਾਲ ਵਿਚ ਭਟਕਦਾ ਰਹਿੰਦਾ ਹੈ। ਕਾਸ਼ ! ਇਹ ਕਦੇ ਇਕ ਖਿਨ ਤਾਂ ਅਪਣੇ ਟਿਕਾਣੇ ਆਵੇ।
[ਵੇਖੋ, ੫੨੬]

**ਊਭਉ,** ਖੜੋਤਾ ਹੋਇਆ, ਖੜੋਤਾ, ਖੜਾ। ੭੭੬

**ਤ੍ਰੈ ਗੁਣ ਮਾਇਆ ਭਰਮਿ ਭੁਲਾਇਆ**
**ਹਉਮੈ ਬੰਧਨ ਕਮਾਏ ॥**
**ਜੰਮਣੁ ਮਰਣੁ ਸਿਰ ਊਪਰਿ ਊਭਉ**
**ਗਰਭ ਜੋਨਿ ਦੁਖੁ ਪਾਏ ॥ ੨ ॥**

ਸੋਰਠਿ ਮਹਲਾ ੩–੧੨, ਸਫ਼ਾ ੬੦੪

**ਭਾਵ :** ਮਨਮੁਖ ਨੂੰ ਤ੍ਰੈ ਗੁਣੀ ਮਾਇਆ ਨੇ ਭਰਮ ਵਿਚ ਭੁਲਾਇਆ ਹੋਇਆ ਹੈ। ਇਸ ਦੇ ਸਾਰੇ ਕੰਮ ਹਉਮੈ ਦੇ ਆਸਰੇ ਹੁੰਦੇ ਹਨ, ਜਿਸ ਤੋਂ ਬੰਧਨ ਉਪਜਦਾ ਹੈ, ਇਸ ਦੇ ਸਿਰ ਉਤੇ ਜੰਮਣ ਮਰਨ ਦਾ ਗੇੜ **ਖੜਾ** ਰਹਿੰਦਾ ਹੈ। ਉਹ ਗਰਭ ਜੋਨ ਵਿਚ ਮੁੜ ਮੁੜ ਪੈ ਕੇ ਦੁੱਖ ਭੋਗਦਾ ਹੈ।
[ਵੇਖੋ, ੫੨੬]

**ਊਭਾ,** ਸਿੱਧਾ, ਖੜਾ। ੭੭੭

**ਕੁੰਭ ਕਮਲੁ ਜਲਿ ਭਰਿਆ ॥**
**ਜਲੁ ਮੇਟਿਆ ਊਭਾ ਕਰਿਆ ॥ ... ॥ ੨ ॥**

ਸੋਰਠਿ ਕਬੀਰ–੧੦, ਸਫ਼ਾ ੬੫੬

**ਭਾਵ :** ਮੇਰਾ ਹਿਰਦੇ ਕਮਲ ਮਾਇਆ ਦੇ ਪਾਣੀ ਨਾਲ ਭਰ ਗਿਆ ਸੀ, (ਜਿਸ ਦੇ ਭਾਰ ਨਾਲ ਉਹ ਟੇਡਾ ਹੋ ਗਿਆ ਸੀ) ਉਹ ਮਾਇਆ ਰੂਪੀ ਜਲ, ਮੈਂ ਮੇਟ ਦਿਤਾ ਹੈ ਅਤੇ ਹਿਰਦੇ ਰੂਪੀ ਕਮਲ ਹੁਣ **ਸਿੱਧਾ** ਹੋ ਗਿਆ ਹੈ।
[ਵੇਖੋ, ੫੨੬]

**ਊਭਿ,** ਫੂਲ। ੭੭੮

**ਤੁਝਹਿ ਸੁਝੰਤਾ ਕਛੂ ਨਾਹਿ ॥**
**ਪਹਿਰਾਵਾ ਦੇਖੇ ਊਭਿ ਜਾਹਿ ॥ ... ॥ ੧ ॥**

ਬਸੰਤੁ ਰਵਿਦਾਸ–੧, ਸਫ਼ਾ ੧੧੯੬

**ਭਾਵ :** ਹੇ ਕਾਇਆਂ ! ਤੈਨੂੰ ਕੁਛ ਸੋਝੀ ਨਹੀਂ ਤੂੰ ਅਪਣੀ ਬਣਤਰ ਦੇਖ ਕੇ **ਫੂਲ ਜਾਂਦੀ ਹੈਂ** (ਕਿ ਮੈਂ ਕਿਤਨੀ ਸੁੰਦਰ ਹਾਂ)।
[ਵੇਖੋ, ੫੨੬]

**ਊਭਿ,** ਉਪਰ ਵਲ (ਆਸਮਾਨ ਵਿਚ)। ੭੭੯

**ਕਬਹੂ ਜੀਅੜਾ ਊਭਿ ਚੜਤੁ ਹੈ**
**ਕਬਹੂ ਜਾਇ ਪਇਆਲੇ ॥ ... ॥ ੨ ॥**

ਰਾਮ. ਮਹਲਾ ੧–੧, ਸਫ਼ਾ ੮੭੬

**ਭਾਵ :** ਕਦੀ ਤਾਂ ਇਹ ਜੀਅ (ਮਾਇਆ ਮਿਲਣ ਦੇ ਅਹੰਕਾਰ ਵਿਚ) **ਆਸਮਾਨ ਵਿਚ** ਉਡਦਾ ਹੈ ਅਤੇ ਕਦੀ (ਜਦੋਂ ਮਾਇਆ ਮੁਕ ਗਈ) ਦਿਲ ਛੱਡ ਕੇ ਪਾਤਾਲ ਵਿਚ ਧਸਣਾ ਚਾਹੁੰਦਾ ਹੈ।

**ਮਤਲਬ :** ਮਾਇਆ ਦੇ ਅਸਰ ਹੇਠ ਮਨੁਖ ਦੀ ਤਬੀਅਤ ਬਦਲਦੀ ਰਹਿੰਦੀ ਹੈ, ਇਕ ਰਸ ਨਹੀਂ ਰਹਿੰਦੀ ਹੈ। ਕਿਸੇ ਵੇਲੇ 'ਮੈਂ ਮੇਰੀ' ਦੇ ਗੁਮਾਨ ਵਿਚ ਰਜੋ ਗੁਣ ਦੇ ਤਰੰਗਾਂ ਨਾਲ ਮਨੁਖ ਦਾ ਦਿਲ ਉਛਲ ਕੇ ਇਤਨਾ ਉੱਚਾ ਹੋ ਜਾਂਦਾ ਹੈ ਕਿ ਉਹ ਆਪਣੇ ਜੇਡਾ ਹੋਰ ਕਿਸੇ ਨੂੰ ਸਮਝਦਾ ਹੀ ਨਹੀਂ। ਪਰ ਇਹ ਦਸ਼ਾ ਕਾਇਮ ਨਹੀਂ ਰਹਿੰਦੀ। ਵਧੇ ਹੋਏ ਅਹੰਕਾਰ ਨੂੰ ਕੋਈ ਠੇਸ ਆ ਲਗਦੀ ਹੈ, ਉਸ ਵੇਲੇ ਕ੍ਰੋਧ ਵਿਚ ਉਹ ਬੇਹਦ ਦਿਲਗੀਰ ਹੋ ਜਾਂਦਾ ਹੈ, ਉਸ ਉਪਰ ਤਮੋਗੁਣ ਦਾ ਹਨੇਰਾ ਛਾ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਉੱਚਾ ਨੀਵਾਂ ਭਟਕਦਾ ਰਹਿੰਦਾ ਹੈ। ਉਸਦਾ ਮਨ ਕਿਸੇ ਵੇਲੇ ਵੀ ਅਡੋਲ ਹੋ ਕੇ ਸਤੋਗੁਣ ਦੇ ਪ੍ਰਭਾਵ ਹੇਠ, ਵੈਰਾਗ ਗਿਆਨ ਪ੍ਰੇਮ ਦਾ ਆਸਰਾ ਲੈ ਕੇ ਟਿਕਦਾ ਨਹੀਂ।
[ਵੇਖੋ, ੫੨੬]

**ਊਭਿ,** ਆਕਾਸ਼ ਵਿਚ, ਆਸਮਾਨ ਵਿਚ। ੭੮੦

**ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ ॥**
**ਗੁਰਮੁਖਿ ਛੂਟੈ ਨਾਮੁ ਸਮ੍ਹਾਲਿ ॥ ੩ ॥**

ਪ੍ਰਭਾਤੀ (ਅਸਟ.) ਮਹਲਾ ੧–੫, ਸਫ਼ਾ ੧੩੪੪

**ਭਾਵ :** ਇਹ ਮਨ ਅਪਣੇ ਸੰਕਲਪ ਵਿਕਲਪ ਵਿਚ ਛਿਨ ਛਿਨ **ਆਸਮਾਨ** ਅਤੇ ਪਾਤਾਲ ਵਿਚ ਉਡਾਰੀ ਮਾਰਦਾ ਹੈ। (ਮਾਇਆ ਦੇ ਹੰਕਾਰ ਵਿਚ ਆਸਮਾਨ ਵਿਚ ਉਡਦਾ ਹੈ, ਘਾਟੇ ਵੇਲੇ, ਗ਼ਮਗੀਨ ਹੋ ਕੇ ਪਾਤਾਲ ਵਿਚ ਡੁਬਦਾ ਹੈ) ਕੇਵਲ ਗੁਰਮੁਖ ਏਸ ਬੰਧਨ ਤੋਂ ਛੁਟਦਾ ਹੈ ਨਾਮ ਸਿਮਰ ਕੇ।
[ਵੇਖੋ, ੫੨੬]

**ਊਭੀ,** ਖੜੀ ਰਹੋ, ਹਾਜ਼ਰ ਰਹੋ। ੭੮੧

**ਸਲੋਕੁ ਮ: ੩ ॥ ਹਸਤੀ ਸਿਰਿ ਜਿਉ ਅੰਕਸੁ ਹੈ**
**ਅਹਰਣਿ ਜਿਉ ਸਿਰੁ ਦੇਇ ॥**
**ਮਨੁ ਤਨੁ ਆਗੈ ਰਾਖਿ ਕੈ**
**ਊਭੀ ਸੇਵ ਕਰੇਇ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੧੪, ਸਫ਼ਾ ੬੪੭-੪੮

**ਭਾਵ :** ਹਾਥੀ ਦੇ ਸਿਰ ਉਤੇ ਕੁੰਡਾ ਹੈ, ਅਹਰਣ ਹਥੌੜੇ ਦੇ ਹੇਠ ਸਿਰ ਧਰਦੀ ਹੈ। ਏਸ ਤਰ੍ਹਾਂ ਤੂੰ ਮਨ ਅਤੇ ਤਨ ਅਰਪ ਕੇ ਹਰਦਮ ਸੇਵਾ ਵਿਚ **ਹਾਜ਼ਰ ਰਹੋ** ।
[ਵੇਖੋ, ੫੨੬]

**ਊਭੀ,** **ਉ**ਮੰਗ ਭਰਪੂਰ, ਉਤਾਵਲੀ। ੭੮੨

**ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ**
**ਧਨ ਊਭੀ ਗੁਣ ਸਾਰੀ ॥**
**ਘਰਿ ਘਰਿ ਕੰਤੁ ਰਵੈ ਸੋਹਾਗਣਿ**
**ਹਉ ਕਿਉ ਕੰਤਿ ਵਿਸਾਰੀ ॥ ... ॥ ੪ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੭

**ਭਾਵ :** ਮੈਂ ਰਾਤ ਦਿਨ **ਉਤਾਵਲੀ** ਹੋ ਕੇ ਤੇਰੇ ਗੁਣਾਂ ਨੂੰ ਸੰਭਾਲਦੀ ਹਾਂ, ਪਰ ਜਦ ਤੈਨੂੰ ਭਾਉਂਦਾ ਹੈ, ਤਾਂ ਤੂੰ ਹਿਰਦੇ ਰੂਪੀ ਮੰਦਰ ਵਿਚ ਆਉਂਦਾ ਹੈਂ, ਹਰ ਇਕ ਸੋਹਾਗਣ ਅਪਣੇ ਹਿਰਦੇ ਵਿਚ ਕੰਤ ਦਾ ਸੁੱਖ ਮਾਣ ਰਹੀ ਹੈ, ਹੇ ਮਾਲਕ ! ਮੈਨੂੰ ਤੂੰ ਕਿਉਂ ਵਿਸਾਰ ਦਿਤਾ ਹੈ।
[ਦੇਖੋ, ੫੨੬]

**ਊਭੀ ਭਈ,** ਉਠ ਖੜੋਤੀ, ਖੜੋ ਗਈ। ੭੮੩

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥**
**ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ... ॥ ੧੩ ॥**

ਫੁਨਹੇ ਮਹਲਾ ੫, ਸਫ਼ਾ ੧੩੬੨

**ਭਾਵ : ਸੁਪਨੈ,** ਸੁਪਨੇ ਵਿਚ ਦਰਸ਼ਨ ਹੋਏ।

**ਸੁੰਦਰ ਪੁਰਖ ਬਿਰਾਜਿਤ,** ਸੁੰਦਰ ਪੁਰਖ ਬਿਰਾਜਮਾਨ ਦੇਖਿਆ।

**ਪੇਖਿ ਮਨੁ ਬੰਚਲਾ,** ਦੇਖ ਕੇ ਮਨ ਮੋਹਿਆ ਗਿਆ।

**ਸੁਪਨੈ ਊਭੀ ਭਈ,** ਸੁਪਨੇ ਦੇ ਵਿਚ ਹੀ (ਦਰਸ਼ਨ ਕਰਦੀ ਹੋਈ) **ਖੜੋ ਗਈ।**

**ਗਹਿਓ ਅੰਚਲਾ,** (ਸੁਪਨੇ ਵਿਚ ਹੀ ਖੜੋਤੀ ਨੇ ਸੁੰਦਰ ਪੁਰਖ ਦਾ) ਪੱਲਾ ਫੜਨਾ ਚਾਹਿਆ।

**ਗਹਿਓ ਕੀ ਨ ਅੰਚਲਾ,** ਪਕੜਨਾ ਚਾਹੁੰਦਿਆਂ ਹੋਇਆਂ ਵੀ ਪੱਲਾ ਕਿਉਂ ਨ ਪਕੜਿਆ ਗਿਆ ?

ਇਸ ਸੁਪਨੇ ਦੀ ਡੂੰਘੀ ਛਾਪ ਦੇ ਬਾਦ ਹੁਣ ਹਾਲ ਇਹ ਹੈ :

ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥
ਹਰਿ ਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥

ਫੁਨਹੇ ਮਹਲਾ ੫, ਸਫ਼ਾ ੧੩੬੨

[ਵੇਖੋ, ੫੨੬]

**ਊਭੇ,** ਖੜੋਤੇ। ੭੮੪

**ਖੋਟੇ ਖਰੇ ਸਭਿ ਪਰਖੀਅਨਿ**
**ਤਿਤੁ ਸਚੇ ਕੈ ਦਰਬਾਰਾ ਰਾਮ ॥**
**ਖੋਟੇ ਦਰਗਹ ਸੁਟੀਅਨਿ**
**ਊਭੇ ਕਰਨਿ ਪੁਕਾਰਾ ਰਾਮ ॥ ... ॥ ੩ ॥**

ਵਡ. (ਛੰਤ) ਮਹਲਾ ੩–੪, ਸਫ਼ਾ ੫੭੦

**ਭਾਵ :** ਉਸ ਸੱਚੇ (ਵਾਹਿਗੁਰੂ) ਦੇ ਦਰਬਾਰ ਵਿਚ ਖੋਟੇ ਖਰੇ ਸਾਰੇ ਪਰਖੇ ਜਾਂਦੇ ਹਨ। ਖੋਟੇ, ਦਰਬਾਰ ਵਿਚੋਂ ਪਰੇ ਧੱਕੇ ਜਾਂਦੇ ਹਨ (ਰੱਦੇ ਜਾਂਦੇ ਹਨ ਅਤੇ ਪਰੇ) **ਖੜੋਤੇ** ਪਏ ਪੁਕਾਰਦੇ ਹਨ।
[ਵੇਖੋ, ੫੨੬]

**ਊਭੇ,** ਖੜੋਤੇ ਹੋਏ, ਖੜੇ ਹੋ ਕੇ। ੭੮੫

**ਊਭੇ ਕਰਨਿ ਪੁਕਾਰਾ ਮੁਗਧ ਗਵਾਰਾ**
**ਮਨਮੁਖਿ ਜਨਮੁ ਗਵਾਇਆ ॥ ... ॥ ੩ ॥**

ਵਡ. (ਛੰਤ) ਮਹਲਾ ੩–੪, ਸਫ਼ਾ ੫੭੦

**ਭਾਵ :** (ਸੱਚੀ ਦਰਗਾਹ ਦੀ ਪਰਖ ਵਿਚ ਰੱਦ ਹੋ ਕੇ) ਗਵਾਰ ਅਤੇ ਮੂਰਖ ਮਨਮੁਖ (ਉੱਥੇ) **ਖੜੋਤੇ ਹੋਏ** ਪੁਕਾਰਦੇ ਹਨ, ਅਤੇ ਪਛਤਾਉਂਦੇ ਹਨ ਕਿ ਉਨ੍ਹਾਂ ਅਜਾਈਂ ਜਨਮ ਗੁਆ ਲਿਆ।
[ਵੇਖੋ, ੫੨੬]

**ਊਭੇ,** ਖੜੇ ਖੜੇ। ੭੮੬

**ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥**
**ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥ ... ॥ ੪ ॥**

ਸਿਰੀ. (ਅਸਟ.) ਮਹਲਾ ੩–੨੦, ਸਫ਼ਾ ੬੬

**ਭਾਵ :** ਮਨਮੁਖ (ਐਸੇ ਬ੍ਰਿਛ ਵਾਂਙ ਹਨ ਜੋ) **ਖੜੇ ਖੜੇ** ਸੁਕ ਗਏ ਹਨ। (ਜਿਵੇਂ) ਉਨ੍ਹਾਂ (ਬ੍ਰਿਛਾਂ) ਨੂੰ ਨ ਫਲ ਪੈਂਦਾ ਹੈ ਨ ਉਹ ਛਾਂ ਦੇਂਦੇ ਹਨ (ਤਿਵੇਂ ਮਨਮੁਖਾਂ ਨੂੰ ਨ ਤਾਂ ਹਰੀ ਪ੍ਰਾਪਤੀ ਦਾ ਫਲ ਪੈਂਦਾ ਹੈ ਨ ਉਹ ਪਰਉਪਕਾਰੀ ਬਣਦੇ ਹਨ) ਉਨ੍ਹਾਂ ਪਾਸ ਨ ਬੈਠੋ, ਨ ਉਨ੍ਹਾਂ ਦਾ ਘਰ ਹੈ ਨਾ ਪਿੰਡ।
(ਮਨਮੁੱਖ ਨਾਂ ਸ੍ਵੈ ਸਰੂਪ ਵਿਚ ਟਿਕਦੇ ਹਨ ਅਤੇ ਨਾਂ ਹੀ ਸਤਿਸੰਗ ਰੂਪੀ ਵਸੋਂ ਵਿਚ ਵਸਦੇ ਹਨ।)

**ਮਤਲਬ :** ਸੁਕੇ ਬ੍ਰਿਛ ਦੇ ਪਾਸ ਨਹੀਂ **ਬੈਠਣਾ** ਚਾਹੀਦਾ, (ਖਤਰਾ ਹੁੰਦਾ ਹੈ ਕਿ ਉਤੇ ਡਿਗ ਨਾ ਪਵੇ, ਉਸ ਦੀ ਜੜ੍ਹ ਸੜ ਗਈ ਹੁੰਦੀ ਹੈ)।
[ਵੇਖੋ, ੫੨੬]

**ਉਭੇ,** ਉਠ ਖੜੋਂਦੇ ਹਨ । ੭੮੭

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥**

ਸਲੋਕ ਕਬੀਰ, ਸਫ਼ਾ ੧੩੬੫

**ਭਾਵ :** ਹਨੇਰੀਆਂ ਰਾਤਾਂ ਵਿਚ ਕਾਲੇ ਦਿਲਾਂ ਵਾਲੇ (ਚੋਰ ਡਾਕੂ ਆਦਿ) ਲੋਕ (ਵਿਕਾਰ ਕਰਨ ਲਈ) **ਉੱਠ ਖੜੋਂਦੇ ਹਨ ।** ਉਹ (ਜੋ ਰਸਿਆਂ ਆਦਿ ਦੇ) ਫਾਹੇ ਲੈ ਕੇ ਉਠ ਦੌੜਦੇ ਹਨ, ਸਮਝ ਲਉ ਕਿ ਉਹ ਰਬ ਮਾਰੇ ਹਨ ।

**ਫਾਹੇ,** ਰੱਸੇ, ਕਮੰਦ ਆਦਿਕ ।

[ਵੇਖੋ, ੫੨੬]

**ਊਭੇ,** ਖੜੋਤੇ ਹੋਏ । ੭੮੮

**ਅਨਿਕ ਪੁਰਖ ਅੰਸਾ ਅਵਤਾਰ ॥**
**ਅਨਿਕ ਇੰਦ੍ਰ ਊਭੇ ਦਰਬਾਰ ॥ ੩ ॥**

ਸਾਰਗ (ਅਸਟ.) ਮਹਲਾ ੫–੨, ਸਫ਼ਾ ੧੨੩੫

**ਭਾਵ :** (ਉਸ ਦੇ ਦਰਬਾਰ ਵਿਚ) ਅਨੇਕਾਂ ਪੁਰਖ ਅਤੇ ਅਨੇਕਾਂ ਅੰਸ਼-ਅਵਤਾਰ ਹਨ, ਅਤੇ ਅਨੇਕਾਂ ਇੰਦ੍ਰ ਉਸ ਦਰਬਾਰ ਵਿਚ **ਖੜੋਤੇ ਹੋਏ** ਹਨ ।

[ਵੇਖੋ, ੫੨੬]

**ਊਭੇ,** ਖੜੋਤੇ, ਖੜੇ । ੭੮੯

**ਬ੍ਰਹਮਾ ਬਿਸਨੁ ਮਹੇਸੁ ਦੁਆਰੇ ॥**
**ਊਭੇ ਸੇਵਹਿ ਅਲਖ ਅਪਾਰੇ ॥**
**ਹੋਰ ਕੇਤੀ ਦਰਿ ਦੀਸੈ ਬਿਲਲਾਦੀ**
**ਮੈ ਗਣਤ ਨ ਆਵੈ ਕਾਈ ਹੇ ॥ ੧੪ ॥**

ਮਾਰੂ (ਸੋਲਹੇ) ਮਹਲਾ ੧–੨, ਸਫ਼ਾ ੧੦੨੨

**ਭਾਵ :** ਅਲਖ-ਅਪਾਰ ਦੇ ਦਰ ਉਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ **ਖੜੇ** ਸੇਵਾ ਕਰ ਰਹੇ ਹਨ । ਹੋਰ ਕਿਤਨੇ ਸਾਰੇ ਲੋਕ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ, ਉਸ (ਵਾਹਿਗੁਰੂ) ਦੇ ਦਰ ਉਤੇ ਤਰਲੇ ਲੈਂਦੇ ਦਿਸਦੇ ਹਨ ।

[ਵੇਖੋ, ੫੨੬]

**ਊਭੈ,** ਉਪਰ । ੭੯੦

**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ**
**ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥**

ਆਸਾ ਨਾਮਦੇਉ–੨, ਸਫ਼ਾ ੪੮੫

**ਭਾਵ :** ਇਥੇ ਬੀਠਲ ਹੈ **ਉਪਰ** ਬੀਠਲ ਹੈ, ਬੀਠਲ ਬਿਨਾਂ ਸੰਸਾਰ ਹੀ ਨਹੀਂ (ਹੋ ਸਕਦਾ) । ਨਾਮਦੇਵ ਕਹਿੰਦਾ ਹੈ, ਤੂੰ ਥਾਵਾਂ ਵਿਚ ਹੈਂ, ਥਾਵਾਂ ਦੇ ਵਿਚਾਲੇ ਹੈਂ ਅਤੇ ਸਾਰੀ ਧਰਤੀ ਪਰ ਪਰੀਪੂਰਣ ਹੋ ਰਿਹਾ ਹੈਂ ।

**ਬੀਠਲੁ,** ਵਿਸ਼ਨੂੰ, ਪਰਮਾਤਮਾ ।

**ਮਹੀ,** ਧਰਤੀ ।

[ਵੇਖੋ, ੫੨੬]

**ਊਭੈ,** ਖੜਾ ਹੈ । ੭੯੧

**ਮ: ੧ ॥ ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ ॥**
**ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ ॥ ੩ ॥**

ਮਾਰੂ (ਵਾਰ) ਮਹਲਾ ੩–੧੩, ਸਫ਼ਾ ੧੦੯੦

**ਭਾਵ :** ਪੂਰਬਲੀ ਪ੍ਰੀਤੀ ਨੂੰ ਪਛਾਣ, ਉਸ ਮਹਾਂ ਠਾਕੁਰ ਦੇ ਪ੍ਰੇਮ ਦਾ ਰਸ ਮਾਣ । ਉਸ ਦਾ ਮਿਲਾਪ ਨਾਮ ਦੁਆਰਾ ਹੈ । ਨਹੀਂ ਤਾਂ ਜਮ ਸਿਰ ਉਪਰ **ਖੜਾ ਹੈ,** ਮਾਰੇਗਾ ।

[ਵੇਖੋ, ੫੨੬]

**ਊਭੌ,** ਖੜੋਤਾ । ੭੯੨

**ਜਾਂਮਣੁ ਮਰਣਾ ਦੀਸੈ**
**ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ ॥ ... ॥ ੮ ॥**

ਮਲਾਰ (ਅਸਟ.) ਮਹਲਾ ੧–੪, ਸਫ਼ਾ ੧੨੭੫

**ਭਾਵ :** (ਮਨਮੁਖਾਂ) ਦੇ ਸਿਰ ਉਪਰ ਜਨਮ ਮਰਨ **ਖੜੋਤਾ** ਦਿਸਦਾ ਹੈ, ਭੁੱਖ, ਨੀਂਦ ਅਤੇ ਕਾਲ (ਤਿੰਨੇ ਉਨ੍ਹਾਂ ਨੂੰ ਗ੍ਰਸਦੇ ਹਨ) ।

**ਜਾਂਮਣੁ,** ਜਨਮ ।

[ਵੇਖੋ, ੫੨੬]

**ਊਭੌ,** ਉਪਰ, ਖੜਾ । ੭੯੩

**ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥**
**ਗਲਿ ਸੰਗਲੁ ਸਿਰਿ ਮਾਰੇ**
**ਊਭੌ ਨਾ ਦੀਸੈ ਘਰ ਬਾਰੋ ॥ ... ॥ ੩ ॥**

ਵਡ. ਮਹਲਾ ੧–੪, ਸਫ਼ਾ ੫੮੧

**ਭਾਵ :** (ਜਮ ਮਾਰਗ ਵਿਚ) ਨਾ ਭੋਜਨ, ਨਾ ਠੰਡਾ ਪਾਣੀ, ਨਾ ਕਪੜੇ, ਨਾ ਸੀਗਾਰ ਦਾ ਸਾਮਾਨ ਅਤੇ ਨਾ ਹੀ ਆਦਰ ਭਾਉ ਹੁੰਦਾ ਹੈ । ਉੱਥੇ ਗਲ ਵਿਚ ਸੰਗਲ ਹੁੰਦਾ ਹੈ, ਸਿਰ ਤੇ **ਖੜਾ** ਜਮ ਮਾਰਦਾ ਹੈ । ਘਰ ਬਾਰ (ਪਨਾਹ ਦੀ ਜਗ੍ਹਾ) ਕੋਈ ਨਹੀਂ ਦਿਸਦੀ ।

[ਵੇਖੋ, ੫੨੬]

**ਊਰਧ,** ਉਲਟਾ । ੭੯੪

**ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥**
**ਅੰਧਕਾਰ ਮਹਿ ਭਇਆ ਪ੍ਰਗਾਸ ॥ ... ॥ ੩ ॥**

ਗੋਂਡ ਮਹਲਾ ੫-੭, ਸਫ਼ਾ ੮੬੪

**ਭਾਵ :** ਗੁਰੂ ਮਿਹਰ ਨਾਲ **ਉਲਟਾ** ਪਇਆ ਹੋਇਆ ਹਿਰਦੇਕਮਲ ਖਿੜ ਪਿਆ । ਅਗਿਆਨ ਰੂਪ ਅੰਧਕਾਰ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ ।

**ਮਤਲਬ :** ਨਾਮ ਪ੍ਰਕਾਸ਼ ਨਾਲ ਅਗਿਆਨ ਅੰਧੇਰਾ ਦੂਰ ਹੋ ਗਿਆ, ਉਸ ਚਾਨਣ ਦਾ ਅਸਰ ਹਿਰਦੇ-ਕਮਲ ਉਪਰ ਹੋਇਆ, ਕਮਲ ਸਿਧਾ ਹੋ ਕੇ ਖਿੜ ਪਇਆ । ਨਾਮ ਦੇ ਪਰਤਾਪ ਨਾਲ ਗਿਆਨ ਦਾ ਚਾਨਣਾ ਹੋਇਆ, ਉਸ ਨਾਲ ਪ੍ਰੇਮ-ਰਸ ਦਾ ਸੁਖ ਸੁਆਦ ਸਿੰਜਰ ਗਿਆ ।

[ਵੇਖੋ, ੫੯੧]

**ਊਰਧ ਮੁਖ,** ਮੂਧੇ ਮੂੰਹ, ਮੂੰਹ ਭਾਰ । ੭੯੫

**ਜਿਥੈ ਅਗਨਿ ਭਖੈ ਭੜਹਾਰੇ ॥**
**ਊਰਧ ਮੁਖ ਮਹਾ ਗੁਬਾਰੇ ॥ ... ॥ ੨ ॥**

ਮਾਰੂ (ਅੰਜੁਲੀ) ਮਹਲਾ ੫-੩੧, ਸਫ਼ਾ ੧੦੦੭

**ਭਾਵ :** ਜਿੱਥੇ (ਕੁੱਖ ਵਿਚ) ਭੱਠੀ ਵਾਕੁਣ ਅੱਗ ਭਖਦੀ ਸੀ, ਉੱਥੇ ਤੂੰ ਬੜੇ ਅੰਧੇਰੇ ਵਿਚ **ਮੂਧੇ ਮੂੰਹ** ਪਇਆ ਸੈਂ ਅਤੇ ਸਾਸ ਸਾਸ (ਹਰ ਛਿਨ), ਉਸ ਨੂੰ ਯਾਦ ਕਰਦਾ ਸੈਂ, ਜਿਸ ਮਾਲਕ ਨੇ ਤੈਨੂੰ ਉਥੋਂ ਛੁਡਾ ਲਿਆ ।

[ਵੇਖੋ, ੫੯੧]

**ਊਰਧੀ,** ਉਪਰ, ਉਤਾਂਹ । ੭੯੬

**ਕਿਰਤੁ ਪਇਆ ਅਧ ਊਰਧੀ**
**ਬਿਨੁ ਗਿਆਨ ਬੀਚਾਰਾ ॥**
**ਬਿਨੁ ਉਪਮਾ ਜਗਦੀਸ ਕੀ**
**ਬਿਨਸੈ ਨ ਅੰਧਿਆਰਾ ॥ ੩ ॥**

ਗਉੜੀ (ਬੈਰਾਗ.) ਮਹਲਾ ੧-੧੭, ਸਫ਼ਾ ੨੨੮

**ਵੇਖੋ, ਉਪਮਾ (੪੪੦)**

[ਵੇਖੋ, ੫੮੮]

**ਊਰਮ,** ਧਰਤੀ । ੭੯੭

**ਊਰਮ ਧੂਰਮ ਜੋਤਿ ਉਜਾਲਾ ॥**
**ਤੀਨਿ ਭਵਣ ਮਹਿ ਗੁਰ ਗੋਪਾਲਾ ॥ ... ॥ ੮ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਵੇਖੋ, ਉਜਾਲਾ (੧੨੧)**

[**ਸੰਸ. ਰ੍ਵੀ (ਉਰ੍ਵੀ)**, ਭੂਮੀ ।]

**ਊਰਾ,** ਸੱਖਣਾ, ਅਧੂਰਾ, ਅਪੂਰਣ, ਊਣਾ । ੭੯੮

**ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ ॥**
**ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥ ੨ ॥**

ਸਾਰੰਗ ਨਾਮਦੇਉ-੨, ਸਫ਼ਾ ੧੨੫੨

**ਭਾਵ :** ਉਹ ਠਾਕੁਰ ਆਪ ਹੀ ਗਾਉਂਦਾ ਹੈ, ਆਪ ਹੀ ਨਚਦਾ ਹੈ, ਆਪ ਹੀ ਵਾਜਾ ਵਜਾਉਂਦਾ ਹੈ। ਨਾਮਦੇਵ ਕਹਿੰਦਾ ਹੈ (ਕਿ ਇਸ ਅਭੇਦ ਗਿਆਨ ਦੇ ਹੁੰਦਿਆਂ ਹੋਇਆਂ ਵੀ ਮੈਂ ਅਪਣੀ ਭਗਤੀ ਦੇ ਆਧਾਰ ਉਤੇ ਮਹਸੂਸ ਕਰਦਾ ਹਾਂ ਕਿ ਕੁਛ ਭੇਦ ਭਾਵ ਹੈ), ਮੈਂ **ਊਣਾ** ਹਾਂ ਅਤੇ ਉਹ ਪੂਰਾ ਹੈ।

[ਵੇਖੋ, ੭੨੮]

**ਊਰੀ,** ਅਪੂਰਣ, ਅਧੂਰੀ । ੭੯੯

**ਸੋਧਤ ਸੋਧਤ ਤਤੁ ਬੀਚਾਰਿਓ**
**ਭਗਤਿ ਸਰੇਸਟ ਪੂਰੀ ॥**
**ਕਹੁ ਨਾਨਕ ਇਕ ਰਾਮ ਨਾਮ ਬਿਨੁ**
**ਅਵਰ ਸਗਲ ਬਿਧਿ ਊਰੀ ॥ ੨ ॥**

ਸਾਰਗ ਮਹਲਾ ੫-੮੫, ਸਫ਼ਾ ੧੨੨੧

**ਭਾਵ :** ਸਾਰਿਆਂ ਉਪਾਵਾਂ ਦੀ ਸੋਧ ਦਰ ਸੋਧ ਕਰਦਿਆਂ ਇਹ ਤੱਤ ਨਿਕਲਿਆ, ਸਾਰੇ ਸਾਧਨਾਂ ਤੋਂ ਪੂਰੀ ਤਰ੍ਹਾਂ ਸ੍ਰੇਸ਼ਟ, ਨਾਮ ਭਗਤਿ ਹੀ ਹੈ, ਅਤੇ ਰਾਮ ਨਾਮ ਤੋਂ ਬਿਨਾਂ ਹੋਰ ਸਾਰੀ ਜੁਗਤ **ਅਧੂਰੀ** ਹੈ।

[ਵੇਖੋ, ੭੨੮]

**ਊਰੀ,** ਅਧੂਰੀ, ਅਪੂਰਣ । ੮੦੦

**ਪਾਰਬ੍ਰਹਮਿ ਨਿਬਾਹੀ ਪੂਰੀ ॥**
**ਕਾਈ ਬਾਤ ਨ ਰਹੀਆ ਊਰੀ ॥. ... ॥ ੧ ॥**

ਸੋਰਠਿ ਮਹਲਾ ੫-੫੮, ਸਫ਼ਾ ੬੨੩

**ਭਾਵ :** ਪਾਰਬ੍ਰਹਮ ਨੇ (ਅਪਣੇ ਬਿਰਦ ਦੀ ਪੈਜ ਰਖਣ ਵਾਲੀ ਗਲ) ਪੂਰੀ ਨਿਬਾਹ ਦਿਤੀ ਹੈ, ਕੋਈ ਗਲ **ਅਧੂਰੀ** ਨਹੀਂ ਰਹੀ ।

[ਵੇਖੋ, ੭੨੮]

**ਊਰੇ,** ਅਪੂਰਣ, ਅਧੂਰੇ । ੮੦੧

**ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥**
**ਤੁਝ ਹੀ ਮਨ ਰਾਤੇ ਅਹਿਨਿਸਿ**
**ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥**

ਸੋਰਠਿ ਮਹਲਾ ੧–੫, ਸਫ਼ਾ ੫੯੭

**ਭਾਵ :** ਤੂੰ ਪੂਰਾ ਹੈਂ, ਅਸੀਂ **ਅਧੂਰੇ** ਅਤੇ ਹੋਛੇ ਹਾਂ । ਤੂੰ ਭਾਰਾ ਹੈਂ, ਅਸੀਂ ਹੌਲੇ ਹਾਂ, ਤੇਰੇ ਵਿਚ ਸਾਡਾ ਮਨ ਰਚਿਆ ਹੋਇਆ ਹੈ । ਦਿਨੇ ਰਾਤ ਅਤੇ ਸਵੇਰੇ ਹਰਿ ਜਾਪ ਵਿਚ ਰਸਨਾ ਅਤੇ ਮਨ ਕਰਕੇ ਲਗੇ ਹੋਏ ਹਾਂ ।

[ਵੇਖੋ, ੭੨੮]

**ਊੜੈ,** ਊੜੇ ਦੁਆਰਾ, ਊੜੇ ਅਧੀਨ । ੮੦੨

**ਊੜੈ ਉਪਮਾ ਤਾ ਕੀ ਕੀਜੈ**
**ਜਾ ਕਾ ਅੰਤੁ ਨ ਪਾਇਆ ॥**
**ਸੇਵਾ ਕਰਹਿ ਸੇਈ ਫਲੁ ਪਾਵਹਿ**
**ਜਿਨੀ ਸਚੁ ਕਮਾਇਆ ॥ ੩ ॥**

ਆਸਾ (ਪਟੀ) ਮਹਲਾ ੧, ਸਫ਼ਾ ੪੩੨

**ਭਾਵ : ਊੜੇ ਦੁਆਰਾ** ਉਸ ਦੀ ਉਪਮਾ ਕਰੀਏ ਜਿਸ ਦਾ ਕਿਸੇ ਨੇ ਅੰਤ ਨਹੀਂ ਪਾਇਆ ।

ਊੜਾ ਪਹਿਲਾ ਅੱਖਰ ਹੈ, 'ਉਪਮਾ' ਸ਼ਬਦ ਵਿਚ ਊੜਾ ਵਰਤਿਆ ਜਾ ਰਿਹਾ ਹੈ । ਪਰ ਊੜਾ 'ਉਪਮਾ' ਵਿਚ ਸਵਲ ਹੋ ਨਹੀਂ ਸਕਦਾ ਕਿਉਂਕਿ ਉਪਮਾ ਉਸ ਦੀ ਕੀਤੀ ਜਾ ਸਕਦੀ ਹੈ, ਜਿਸ ਦੇ ਵਰਗਾ ਕੋਈ ਹੋਰ ਹੋਵੇ । ਉਸ ਬੇਅੰਤ ਦੀ ਉਪਮਾ ਇਕ ਅਨੋਖੀ ਗਲ ਹੈ । ਉਸ ਦੀ ਉਪਮਾ ਤਾਂ ਹੋ ਨਹੀਂ ਸਕਦੀ ਪਰ ਸੇਵਾ ਹੋ ਸਕਦੀ ਹੈ । ਜੋ ਸੇਵਾ ਕਰਦੇ ਹਨ ਅਤੇ ਸੱਚ ਕਮਾਉਂਦੇ ਹਨ, ਉਹੋ ਹੀ ਫਲ ਪਾਉਂਦੇ ਹਨ ।

[ਪੰਜਾਬੀ ਪੈਂਤੀ ਦਾ ਪਹਿਲਾ ਅਖਰ ਅਤੇ ਸੁਰ । ਇਸ ਦਾ ਉਚਾਰਣ ਹੋਠਾਂ ਨਾਲ ਹੁੰਦਾ ਹੈ । ਇਹ ਅਚਲ ਅਥਵਾ ਅਪੂਰਣ ਹੈ, ਇਸ ਵਾਸਤੇ ਬਿਨਾਂ ਲਗ ਮਾਤ੍ਰਾ ਲਾਏ ਦੇ ਵਰਤੋਂ ਵਿਚ ਨਹੀਂ ਆਉਂਦਾ । ਇਸ ਨਾਲ ਔਂਕੜ, ਦੁਲੈਂਕੜੇ ਅਤੇ ਹੋੜਾ ਲਗਦੇ ਹਨ : ਉ, ਊ, ਓ । ਮੁਕਤਾ, ਦੁਲਾਂ, ਕਨੌੜਾ ਅਤੇ ਟਿਪੀ ਦੀ ਆਵਾਜ਼ ਦੇਣ ਵੇਲੇ "ਅ" ਅਖਰ ਵਰਤਿਆ ਜਾਂਦਾ ਹੈ । ਅ, ਐ, ਔ, ਅੰ । ਸਿਹਾਰੀ, ਬਿਹਾਰੀ ਅਤੇ ਲਾਂ ਲਈ "ੲ" ਵਰਤੀ ਜਾਂਦੀ ਹੈ : ਇ, ਈ, ਏ । ਇਹ ਪੰਜਾਬੀ ਬੋਲੀ ਦੇ ਸਾਧਾਰਨ ਨਿਯਮ ਹਨ । ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਵਰਤੋਂ ਇਨ ਬਿਨ ਨਹੀਂ, ਜੈਸਾ ਕਿ ਊੜੇ ਦਾ ਰੂਪ 'ਓ' ਆਦਿਕ ।

ਸੰਸਕ੍ਰਿਤ ਵਿਚ "ਊੜੇ" ਵਾਲੀ ਆਵਾਜ਼ਾਂ ਦੇ ਇਹ ਰੂਪ ਹਨ : उ = ਉ, ऊ = ਊ, ओ = ਓ ।]

**ਉਂਨਮੋ,** ਵਾਹਿਗੁਰੂ ਨੂੰ ਪਰਨਾਮ । ੮੦੩

**ਓਂਨਮੋ ਭਗਵੰਤ ਗੁਸਾਈ ॥ ... ॥ ੧ ॥ ਰਹਾਉ ॥**

ਰਾਮ. ਮਹਲਾ ੫–੪੫, ਸਫ਼ਾ ੮੯੭

**ਭਾਵ :** ਹੇ ਧਰਤੀ ਦੇ ਮਾਲਕ ਭਗਵਾਨ ! ਤੂੰ ਸਰਬ ਵਿਆਪਕ ਹੈਂ, ਤੈਨੂੰ ਨਮਸਕਾਰ ।

**ਗੁਸਾਈ,** ਗੋ + ਸਾਂਈ, ਧਰਤੀ ਦਾ ਸੁਆਮੀ ।

[**ਸੰਸ. ਓਮ੍ + ਨਮ:** ( **ਓਂ + ਨਮ:** ), ਵਿਆਪਕ ਪਰਮਾਤਮਾ ਨੂੰ ਨਮਸਕਾਰ । ]

**ਓ,** ਓਹ । ੮੦੩ (ੳ)

**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧ ॥ ਰਹਾਉ ॥**

ਮਾਲੀ. ਨਾਮਦੇਵ–੧, ਸਫ਼ਾ ੯੮੮

**ਭਾਵ :** ਕ੍ਰਿਸ਼ਨ ਦੀ **ਓਹ** ਬੰਸਰੀ ਜੋ ਸੁੰਦਰ ਵਜਦੀ ਹੈ, ਮੈਂ ਉਸ ਤੋਂ ਵਾਰ ਵਾਰ ਜਾਂਦਾ ਹਾਂ । ਇਸ ਦੀ ਧੁਨੀ ਬੜੀ ਮਧੁਰ ਅਤੇ ਮਿਠੀ ਹੈ । ਮਾਨੋਂ ਇਹ ਅਨਹਤ ਦੀ ਗੁੰਜਾਰ ਹੈ ।

**ਮਤਲਬ :** ਰਾਮ ਤੋਂ ਮੁਰਾਦ ਕ੍ਰਿਸ਼ਨ ਦੀ ਹੈ । ਕ੍ਰਿਸ਼ਨ ਦੀ ਬੰਸਰੀ ਦੀ ਆਵਾਜ਼ ਤੋਂ ਭਾਵ ਉਹ ਧੁਨਿ ਹੈ ਜੋ ਅਭਿਆਸੀਆਂ ਨੂੰ ਸੁਣਾਈ ਦੇਂਦੀ ਹੈ, ਲਿਖਿਆ ਹੈ :

ਪ੍ਰਾਣ ਜਿਸ ਵੇਲੇ ਆਗਿਆ ਚਕ੍ਰ ਵਿਚ ਪਹੁੰਚਦੇ ਹਨ ਜੋ ਤ੍ਰਿਕੁਟੀ ਦੇ ਮਧ ਵਿਚ ਹੈ ਤਦ ਉਸ ਦੇ ਫਲਸਰੂਪ ਜੋ ਅਵਸਥਾ ਪੈਦਾ ਹੁੰਦੀਆਂ ਹਨ ਉਨ੍ਹਾਂ ਦੇ ਪਰਿਣਾਮ ਵਿਚ ਵੇਣੁ ਦੇ ਤੁਲ ਸ਼ਬਦ ਹੁੰਦਾ ਹੈ ਜੈਸਾ ਕਿ ਵਜਦੀ ਹੋਈ ਵੀਣਾ ਦਾ ਸ਼ਬਦ ਹੈ ।

(ਵੇਖੋ, **ਹਠਯੋਗ ਪ੍ਰਦੀਪਿਕਾ**, IV, 76)

[ਵੇਖੋ, ੩੭]

**ਓਅੰ,** ਅਕਾਲ ਪੁਰਖ, ਕਰਤਾਰ । ੮੦੪

**ਪਉੜੀ ॥ ਓਅੰ ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨ ਹਾਰਾ ॥ ... ॥ ੨ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੦

**ਭਾਵ :** ਉਸ ਨਿਰੰਕਾਰ ਨੇ ਇਕ ਹੀ **ਓਅੰ** ਦੁਆਰਾ ਰੂਪਵਾਨ ਜਗਤ ਨੂੰ ਰਚਿਆ, ਗੁਰਮੁਖਾਂ ਨੇ ਐਸਾ ਜਾਣਿਆ ਹੈ । ਓਹੀ ਸਾਰੇ ਜਗਤ ਨੂੰ ਇਕ ਤਾਰ ਵਿਚ ਪਰੋਵਨ ਵਾਲਾ ਹੈ ।

[**ਸੰਸ.** ਓਮ੍ ( ਓਮ੍ ), ਬ੍ਰਹਮ, ਜਾਪ ਕਰਨ ਵਾਲਾ ਮੰਤ੍ਰ ।]

**ਓਅੰ,** ਅਕਾਲ ਪੁਰਖ, ਕਰਤਾਰ । ੮੦੫

**ਪਉੜੀ ॥ ਓਅੰ ਸਾਧ ਸਤਿਗੁਰ ਨਮਸਕਾਰੰ ॥**
**ਆਦਿ ਮਧਿ ਅੰਤਿ ਨਿਰੰਕਾਰੰ ॥ ... ॥ ੧ ॥**

ਗਉੜੀ (ਬਾਵਨ.) ਮਹਲਾ ੫-੨, ਸਫ਼ਾ ੨੫੦

**ਭਾਵ :** **ਓਅੰ** ਨੂੰ ਨਮਸਕਾਰ ਹੈ, ਓਹੋ ਹੀ (ਸਾਕਾਰ ਰੂਪ ਵਿਚ) ਸ੍ਰੇਸ਼ਟ ਸਤਿਗੁਰੂ ਹੈ । (ਪਰ ਅਪਣੇ ਤੱਤ ਸਰੂਪ ਵਿਚ) ਓਹ ਤਿੰਨਾਂ ਕਾਲਾਂ ਵਿਚ ਨਿਰਾਕਾਰ ਹੈ ।

[ਵੇਖੋ, ੮੦੪]

**ਓਅੰ,** ਅਕਾਲ ਪੁਰਖ, ਕਰਤਾਰ । ੮੦੬

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥**
**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ**
**ਤਉ ਮੈ ਸਾਜ ਸੀਗਰੀਆ ॥ ੧ ॥ ਰਹਾਉ ॥**

ਸਾਰਗ ਮਹਲਾ ੫-੪੫, ਸਫ਼ਾ ੧੨੧੩

**ਭਾਵ :** ਹੇ **ਓਅੰ** ਰੂਪ ਪਿਆਰੇ ਹਰੀ ! ਮੇਰੇ ਚਿਤ ਵਿਚ ਤੇਰੀ ਪ੍ਰੀਤ ਪੂਰਬਲੀ ਹੈ (ਇਹ ਪ੍ਰੀਤ ਅੰਕੁਰ ਰੂਪੀ ਸੀ) ਜਦੋਂ ਸਤਿਗੁਰ ਨੇ ਤੇਰੀ ਕਥਾ ਸੁਣਾਈ (ਉਹ ਅੰਕੁਰ ਫੁਟ ਪਏ) ਅਤੇ ਪ੍ਰੀਤ ਦੇ ਸਾਰੇ ਸਾਜ ਸ਼ਿੰਗਾਰ ਸੋਭਾ ਵਿਚ ਆ ਗਏ ।

[ਵੇਖੋ, ੮੦੪]

**ਓਅੰਕਾਰ,** ਕੇਵਲ ਪਰਮਾਤਮਾ । ੮੦੭

**ਓਅੰਕਾਰ ਆਦਿ ਮੈ ਜਾਨਾ ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥**
**ਓਅੰਕਾਰ ਲਖੈ ਜਉ ਕੋਈ ॥**
**ਸੋਈ ਲਖਿ ਮੇਟਣਾ ਨ ਹੋਈ ॥ ੬ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** ਇਹ ਤੁਕ ਕਬੀਰ ਜੀ ਦੀ ਬਾਵਨ ਅਖਰੀ ਵਿਚੋਂ ਹੈ, ਕਹਿ ਰਹੇ ਹਨ ਕਿ **ਓਅੰਕਾਰ** ਨੂੰ ਮੈਂ ਸਭ ਦਾ ਮੁੱਢ ਜਾਣਦਾ ਹਾਂ । ਪਰ ਉਸ ਅਖਰ ਨੂੰ ਜੋ ਪੱਟੀ ਉਤੇ ਲਿਖਦੇ ਹਨ ਅਤੇ ਮੇਟ ਦੇਂਦੇ ਹਨ, ਨਹੀਂ ਜਾਣਦਾ । ਉਸ **ਓਅੰਕਾਰ** (ਅਖਰ ਬ੍ਰਹਮ) ਨੂੰ ਜੇ ਕੋਈ ਸਮਝ ਲਵੇ ਤਾਂ ਉਸ ਨੂੰ ਇਹ ਵੀ ਸਮਝ ਆ ਜਾਏਗੀ ਕਿ ਇਹ ਮਿਟਾਇਆ ਨਹੀਂ ਜਾ ਸਕਦਾ ।

**ਮਤਲਬ :** ਕਬੀਰ ਜੀ ਓਅੰਕਾਰ ਦੇ ਅਨੁਭਵੀ ਬ੍ਰਹਮ-ਗਿਆਨੀ ਹਨ, ਲਿਖੇ ਹੋਏ ਸ਼ਾਸਤ੍ਰੀ ਗਿਆਨ ਦੇ, ਜੋ ਓਅੰਕਾਰ ਬਾਬਤ ਹੈ, ਕਾਇਲ ਨਹੀਂ ।

[**ਸੰਸ.** ਓਙ੍ਕਾਰ:, ਓਮ ਦੀ ਪਵਿਤ੍ਰ ਧੁਨੀ ।]

**ਓਅੰਕਾਰਿ,** ਓਅੰਕਾਰ ਰੂਪ ਪਰਮਾਤਮਾ ਨੇ । ੮੦੮

**ਓਅੰਕਾਰਿ ਸਭ ਸ੍ਰਿਸਟਿ ਉਪਾਈ ॥**
**ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥ ... ॥ ੨ ॥**

ਮਾਰੂ (ਸੋਲਹੇ) ਮਹਲਾ ੩-੧੮, ਸਫ਼ਾ ੧੦੬੧

**ਭਾਵ :** **ਓਅੰਕਾਰ ਨੇ** ਸਾਰੀ ਰਚਨਾ ਬਣਾਈ ਹੈ । ਪਰ ਹੈ ਸਾਰਾ ਖੇਲ ਤਮਾਸ਼ਾ ਹੀ, (ਤਾਂ ਵੀ ਇਹ ਫਜ਼ੂਲ ਦਿਖਾਵਾ ਨਹੀਂ । ਇਸ ਵਿਚੋਂ ਇਕ ਸਾਰਥਕ ਗਲ ਨਿਕਲਦੀ ਹੈ ਕਿ) ਇਹ ਰਚਨਾ ਤੇਰੀ ਵਡਿਆਈ ਦੀ ਸੂਚਕ ਹੈ ।

[ਵੇਖੋ, ੮੦੭]

**ਓਅੰਕਾਰਿ,** ਪਰਮੇਸ਼ਰ ਤੋਂ, ਓਅੰਕਾਰ ਤੋਂ । ੮੦੯

**ਓਅੰਕਾਰਿ ਉਤਪਾਤੀ ॥**
**ਕੀਆ ਦਿਨਸੁ ਸਭ ਰਾਤੀ ॥ ... ॥ ੧ ॥**

ਮਾਰੂ ਮਹਲਾ ੫-੧੭, ਸਫ਼ਾ ੧੦੦੩

**ਵੇਖੋ, ਉਤਪਾਤੀ (੧੯੯)**

[ਵੇਖੋ, ੮੦੭]

**ਓਅੰਕਾਰਿ,** ਓਅੰਕਾਰ । ੮੧੦

**ਓਅੰਕਾਰਿ ਏਕੋ ਰਵਿ ਰਹਿਆ**
**ਸਭੁ ਏਕਸ ਮਾਹਿ ਸਮਾਵੈਗੋ ॥**
**ਏਕੋ ਰੂਪੁ ਏਕੋ ਬਹੁਰੰਗੀ**
**ਸਭੁ ਏਕਤੁ ਬਚਨਿ ਚਲਾਵੈਗੋ ॥ ੪ ॥**

ਕਾਨੜਾ (ਅਸਟ.) ਮਹਲਾ ੪-੪, ਸਫ਼ਾ ੧੩੧੦

**ਭਾਵ :** **ਓਅੰਕਾਰ** ਹੀ ਕੇਵਲ ਇਕੋ ਆਪ ਸਾਰਿਆਂ ਵਿਚ ਰਵ ਰਹਿਆ ਹੈ । ਉਸੇ ਇਕੋ ਵਿਚ ਸਾਰਾ ਜਗਤ ਸਮਾ ਜਾਏਗਾ । ਓਅੰਕਾਰ ਇਕ ਰੂਪ ਵਾਲਾ ਹੁੰਦਾ ਹੋਇਆ ਵੀ ਆਪ ਅਨੇਕ ਰੂਪ ਰੰਗ, ਧਾਰ ਲੈਂਦਾ ਹੈ । ਅਨੇਕਾਂ ਜੀਵਾਂ ਨੂੰ ਅਪਣੇ ਇਕੋ ਹੁਕਮ ਵਿਚ ਚਲਾ ਰਿਹਾ ਹੈ ।

[ਵੇਖੋ, ੮੦੭]

**ਓਅੰਕਾਰਿ,** ਓਅੰਕਾਰ ਦੀ, ਓਅੰਕਾਰ ਵਿਚ । ੮੧੧

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥ ੧ ॥**

ਰਾਮ. ਮਹਲਾ ੫-੮, ਸਫਾ ੮੮੫

**ਭਾਵ :** (ਅਸਲੀ ਕੀਰਤਨ ਕਰਨ ਵਾਲਾ ਓਹ ਹੈ, ਜੋ) ਇਕੋ ਧੁਨ **ਓਅੰਕਾਰ ਵਿਚ** ਲਾਵੇ, ਏਸੇ ਇਕੋ ਧੁਨ ਦਾ ਰਾਗ ਅਲਾਪ ਕਰੇ । ਉਸ ਦੀ ਪਹੁੰਚ ਉਸ ਦੇਸ਼ ਤਕ ਹੋਵੇ, ਜੋ ਨਿਰੰਕਾਰ ਦਾ ਲੋਕ ਹੈ । ਉਹ ਆਪਣੇ ਰਾਗ ਅਲਾਪ ਦੁਆਰਾ ਪ੍ਰਗਟ ਕਰੇ, ਕਿ ਜੋ ਇਕੋ ਹੈ ਉਹ ਸਰਬ ਵਿਆਪੀ ਹੈ । ਉਸ ਦੀ ਆਪਣੀ ਸੁਰਤਿ ਇਕੋ ਓਅੰਕਾਰ ਵਿਚ ਗੱਡੀ ਹੋਵੇ, ਉਹ ਇਕੋ ਦੀ ਪ੍ਰੇਮ-ਸੇਵਾ ਵਿਚ ਮਗਨ ਹੋਵੇ, ਅਤੇ ਇਹ ਸਿਖਿਆ ਉਸ ਨੇ ਇਕੋ ਗੁਰੂ ਤੋਂ ਲਈ ਹੋਵੇ ।

**ਮਤਲਬ :** ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**"ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ ॥**
**ਏਕੰਕਾਰਹੁ ਸ਼ਬਦ ਧੁਨ ਓਅੰਕਾਰ ਅਕਾਰ ਬਨਾਯਾ ॥"**

(੨੬-੨)

ਇਸ ਦਾ ਭਾਵ ਇਹ ਹੈ ਕਿ 'ਓਅੰਕਾਰ' ਦਾ ਆਕਾਰ 'ਧੁਨਿ ਸਰੂਪ' ਹੈ । ਓਅੰਕਾਰ ਇਕ ਧੁਨ ਵਿਚ ਵਜ ਰਿਹਾ ਹੈ ਜੋ ਅਖੰਡ ਨਾਦ ਵਿਚ ਲਗਾਤਾਰ ਜਾਰੀ ਹੈ । ਅਸਲ ਰਾਗੀ ਉਹ ਹੈ ਜਿਸ ਦੇ ਅੰਦਰ ਏਸ ਧੁਨ ਦੀ ਝਲਕ ਹੈ । ਜਿਸ ਵੇਲੇ ਉਹ ਆਪਣਾ ਆਲਾਪ ਸ਼ੁਰੂ ਕਰਨ ਲਗੇ ਤਾਂ ਆਪਣੀਆਂ ਸੁਰਾਂ ਦਾ ਹਸਾਬ ਉਸ ਮੇਲ ਮਿਲਾਪ ਨਾਲ ਜੋੜੇ ਜਿਸ ਨਾਲ ਓੰਕਾਰ ਦੀ ਧੁਨ ਤੋਂ ਉਸ ਨੂੰ ਸੰਕੇਤ ਮਿਲਦਾ ਰਹਵੇ । ਰਾਗੀ ਦੀ ਸੁਰਤ ਇਸ ਓਅੰਕਾਰ ਦੀ ਧੁਨ ਦੀ ਭਾਵਨਾ ਵਿਚ ਜੁੜੀ ਹੋਵੇ । ਇਸ ਤਰ੍ਹਾਂ ਉਸ ਦਾ ਮਨ ਓਅੰਕਾਰ ਦੀ ਧੁਨ ਤੋਂ ਉਠ ਕੇ ਏਕੰਕਾਰ ਦੇ ਭਾਵ ਵਿਚ ਸਥਿਰ ਹੋ ਜਾਏਗਾ, ਅਤੇ ਆਖਿਰ ਉਸ ਦੀ ਗੰਮਤਾ ਨਿਰੰਕਾਰ ਦੇ ਲੋਕ ਤਕ ਹੋ ਜਾਏਗੀ ।

[ਵੇਖੋ, ੮੦੭]

**ਓਇ,** ਉਹ । ੮੧੨

**ਜਿਨਾ ਹਰਿ ਸੇਤੀ ਪਿਰਹੜੀ**
**ਤਿਨਾ ਜੀਅ ਪ੍ਰਭ ਨਾਲੇ ॥**
**ਓਇ ਜਪਿ ਜਪਿ ਪਿਆਰਾ ਜੀਵਦੇ**
**ਹਰਿ ਨਾਮੁ ਸਮਾਲੇ ॥ ੭ ॥**

ਤਿਲੰਗ ਮਹਲਾ ੪-੨, ਸਫ਼ਾ ੭੨੫

**ਭਾਵ :** ਜਿਨ੍ਹਾਂ (ਗੁਰਮੁਖਾਂ ਦੀ) ਹਰੀ ਨਾਲ ਪ੍ਰੀਤ ਪੈ ਜਾਂਦੀ ਹੈ, ਉਨ੍ਹਾਂ ਦਾ ਦਿਲ ਸਦਾ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ । ਉਹ ਅਪਣੇ ਹਰੀ ਨੂੰ ਜਪ ਜਪ ਕੇ ਜੀਉਂਦੇ ਹਨ, ਉਸੇ ਹਰੀ ਦੇ ਨਾਮ ਨੂੰ ਸਿਮਰਦੇ ਹਨ ।

[ਵੇਖੋ, ੩੭]

**ਓਇ,** ਉਹ । ੮੧੩

**ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥**
**ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥ ੧ ॥ ਰਹਾਉ ॥**

ਆਸਾ (ਕਾਫੀ) ਮਹਲਾ ੫-੧੧੯, ਸਫ਼ਾ ੪੦੦

**ਵੇਖੋ, ਉਨ੍ਹਾ ( ੩੯੨ (ਉ) )**

[ਵੇਖੋ, ੩੭]

**ਓਇ,** ਉਹ । ੮੧੪

**ਸਲੋਕ ਡਖਣੇ ਮ: ੫ ॥**
**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥**

ਮਾਰੂ (ਵਾਰ) ਮਹਲਾ ੫-੨੨, ਸਫ਼ਾ ੧੧੦੨

**ਭਾਵ :** ਕੱਚੇ ਲੋਕਾਂ ਨਾਲ ਸੰਬੰਧ ਤੋੜ ਦੇ । ਉਨ੍ਹਾਂ ਦੀ ਢੂੰਡ ਕਰ, ਜੋ ਪਕੇ ਸਜਣ ਹਨ ; ਕੱਚੇ ਤਾਂ ਜੀਉਂਦੇ ਜੀ ਛੱਡ ਜਾਣਗੇ, ਸੰਤ ਮੋਇਆਂ ਹੋਇਆਂ ਵੀ ਨਹੀਂ ਛੱਡਦੇ ।

[ਵੇਖੋ, ੩੭]

**ਓਇ,** ਉਹ । ੮੧੫

**ਲੋਭ ਵਿਕਾਰ ਜਿਨਾ ਮਨੁ ਲਾਗਾ**
**ਹਰਿ ਵਿਸਰਿਆ ਪੁਰਖੁ ਚੰਗੇਰਾ ॥**
**ਓਇ ਮਨਮੁਖ ਮੂੜ ਅਗਿਆਨੀ ਕਹੀਅਹਿ**
**ਤਿਨ ਮਸਤਕਿ ਭਾਗੁ ਮੰਦੇਰਾ ॥ ੩ ॥**

ਟੋਡੀ ਮਹਲਾ ੪-੧, ਸਫ਼ਾ ੭੧੧

**ਭਾਵ : ਉਹ** ਮਨਮੁਖ ਹਨ, ਮੂੜ ਹਨ ਅਤੇ ਅਗਿਆਨੀ ਕਹੇ ਜਾਂਦੇ ਹਨ, ਜਿਨ੍ਹਾਂ ਦਾ ਮਨ, ਲੋਭ ਆਦਿਕ ਵਿਕਾਰਾਂ ਵਿਚ ਲਗਾ ਹੈ ਅਤੇ ਜਿਨ੍ਹਾਂ ਨੇ ਉਸ ਚੰਗੇ ਹਰੀ ਨੂੰ ਜੋ ਕਰਤਾ ਪੁਰਖ ਹੈ, ਵਿਸਾਰਿਆ ਹੋਇਆ ਹੈ, ਐਸੇ ਮਨਮੁਖਾਂ ਦੇ ਭਾਗ ਮੰਦੇ ਹਨ ।

[ਵੇਖੋ, ੩੭]

**ਓਇ,** ਉਹ । ੮੧੬

**ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥**
**ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥ ੧ ॥ ਰਹਾਉ ॥**

ਬਿਲਾ. ਮਹਲਾ ੫–੪੯, ਸਫ਼ਾ ੮੧੩

**ਭਾਵ : ਉਹ** ਸਾਡੇ ਸਜਨ ਹਨ ਅਸੀਂ ਉਨ੍ਹਾਂ ਦੀ ਚਰਨ ਧੂੜ ਹਾਂ । ਜਿਨ੍ਹਾਂ ਦੇ ਦਰਸ਼ਨ ਕਰਕੇ ਸੁਖੀ ਹੁੰਦੇ ਹਾਂ ਅਤੇ ਜੀਅ ਦਾਨ ਪ੍ਰਾਪਤ ਹੁੰਦਾ ਹੈ ।
[ਵੇਖੋ, ੩੭]

**ਓਇ,** ਉਹ । ੮੧੭

**ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥**
**ਓਇ ਸੁਖ ਨਿਧਾਨ ਉਨ ਹੂ ਬਨਿ ਆਏ ॥ ... ॥ ੮ ॥**

ਗਉੜੀ (ਸੁਖ.) ਮ: ੫–੧੪, ਸਫ਼ਾ ੨੮੨

**ਭਾਵ :** (ਉਸ ਦੇ ਭਾਣੇ ਨੂੰ ਮੰਨਣ ਵਾਲੇ ਲੋਗ) **ਉਹ,** ਜਿਸ ਰਚਨਹਾਰ ਤੋਂ ਉਪਜੇ ਸਨ, ਉਸੇ ਵਿਚ ਮਿਲੇ ਰਹਿੰਦੇ ਹਨ, ਐਸੇ ਲੋਗ ਆਪ ਸੁਖਾਂ ਦਾ ਭੰਡਾਰ ਬਣ ਜਾਂਦੇ ਹਨ (ਕਿਉਂ ਨ ਬਣਦੇ ?) ਉਨ੍ਹਾਂ ਨੂੰ ਇਹ ਬਣ ਆਉਂਦੀ ਸੀ (ਉਹ ਇਸ ਲਾਇਕ ਹੋ ਗਏ ਸਨ ਕਿ ਸੁਖ-ਨਿਧਾਨ ਬਣ ਜਾਂਦੇ) ।
[ਵੇਖੋ. ੩੭]

**ਓਇ,** ਉਹ । ੮੧੮

**ਓਇ ਜੁ ਦੀਸਹਿ ਅੰਬਰਿ ਤਾਰੇ ॥**
**ਕਿਨਿ ਓਇ ਚੀਤੇ ਚੀਤਨ ਹਾਰੇ ॥ ੧ ॥**

ਗਉੜੀ ਕਬੀਰ–੨੯, ਸਫ਼ਾ ੩੨੯

**ਭਾਵ : ਉਹ** ਜੋ ਅਸਮਾਨ ਵਿਚ ਤਾਰੇ ਦਿਸਦੇ ਹਨ, ਉਹ ਕਿਸ ਚਿਤੇਰੇ ਨੇ ਚਿਤ੍ਰੇ ਹਨ ?
[ਵੇਖੋ, ੩੭]

**ਓਇ,** ਉਹ । ੮੧੯

**ਸਲੋਕ ਮ: ੪ ॥ ...**
**ਓਇ ਆਪਿ ਤਰੇ ਸਭ ਕੁਟੰਬ ਸਿਉ**
**ਤਿਨ ਪਿਛੈ ਸਭੁ ਜਗਤੁ ਛਡਾਹਿ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੭, ਸਫ਼ਾ ੩੧੦

**ਭਾਵ : ਉਹ** ਆਪ ਤਰ ਜਾਂਦੇ ਹਨ ਸਾਰੇ ਕੁਟੰਬ ਸਮੇਤ, ਉਨ੍ਹਾਂ ਦੀ ਰਾਹੀਂ ਸਾਰਾ ਜਗਤ ਵੀ ਛੁੱਟ ਜਾਂਦਾ ਹੈ ।
[ਵੇਖੋ, ੩੭]

**ਓਇ,** ਉਹ । ੮੨੦

**ਓਇ ਜੁ ਬੀਚ ਹਮ ਤੁਮ੍ ਕਛੁ ਹੋਤੇ**
**ਤਿਨ ਕੀ ਬਾਤ ਬਿਲਾਨੀ ॥**
**ਅਲੰਕਾਰ ਮਿਲਿ ਥੈਲੀ ਹੋਈ ਹੈ**
**ਤਾ ਤੇ ਕਨਿਕ ਵਖਾਨੀ ॥ ੩ ॥**

ਧਨਾਸ. ਮਹਲਾ ੫–੫, ਸਫ਼ਾ ੬੭੨

**ਭਾਵ : ਉਹ** ਗਲ ਜੋ ਮੇਰੇ ਅਤੇ ਤੇਰੇ ਵਿਚ ਭੇਦ ਪੈਦਾ ਕਰਦੀ ਸੀ ਅਤੇ ਹੋਰ ਐਸੇ ਵਿਤਕਰੇ ਖਤਮ ਹੋ ਗਏ । ਕਈ ਪਰਕਾਰ ਦੇ ਗਹਿਣੇ ਮਿਲ ਕੇ (ਪਿਘਲ ਕੇ) ਇਕ ਥੈਲੀ (ਡਲੀ ਹੋ ਗਈ) ਹੁਣ ਉਨ੍ਹਾਂ ਨੂੰ ਕੇਵਲ ਇਕ ਸੋਨਾ ਹੀ ਕਿਹਾ ਜਾਂਦਾ ਹੈ ।

**ਕਨਿਕ,** ਸੋਨਾ ।
[ਵੇਖੋ, ੩੭]

**ਓਇ,** ਉਹ, ਉਹ ਪੰਛੀ । ੮੨੧

**ਸਲੋਕੁ ਮ: ੧ ॥**
**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥**
**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥**
**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥...॥੧॥**

ਆਸਾ (ਵਾਰ) ਮਹਲਾ ੧–੧੪, ਸਫ਼ਾ ੪੭੦

**ਭਾਵ :** ਸਿੰਮਲ ਰੁੱਖ ਸਿੱਧਾ ਹੈ, ਬਹੁਤ ਲੰਮਾ ਹੈ, ਬਹੁਤ ਮੋਟਾ ਹੈ, **ਉਹ ਪੰਛੀ,** ਜੋ ਆਸ ਕਰਕੇ ਆਉਂਦੇ ਹਨ, ਕਿਤਨੇ ਨਿਰਾਸ ਹੋ ਕੇ ਮੁੜ ਜਾਂਦੇ ਹਨ, ਸਿੰਮਲ ਦੇ ਫਲ ਫਿੱਕੇ ਹਨ, ਫੁਲ ਬਕਬਕੇ ਹਨ, ਅਤੇ ਪਤੇ ਵੀ ਨਿਕੰਮੇ ਹਨ (ਸਿੰਮਲ ਦੀ ਉਚਿਆਈ ਦੇ ਮੁਕਾਬਲੇ ਉਪਰ, ਜੋ ਨਿਸਫਲ ਹੈ) ਨੀਵੇਂ ਰਹਣਾ, (ਨਿੰਮਰਤਾ) ਹੀ ਆਪਣੇ ਆਪ ਵਿਚ ਮਿਠਾਸ ਹੈ ਅਤੇ ਇਹ ਸਾਰੇ ਗੁਣਾਂ ਦਾ ਅਤੇ ਚੰਗਿਆਈਆਂ ਦਾ ਸਾਰ ਤੱਤ ਹੈ ।

**ਨੋਟ :** 'ਓਇ' ਤੋਂ ਭਾਵ ਪੰਛੀ ਹਨ ਅਤੇ ਪੰਛੀਆਂ ਵਿਚੋਂ ਵਿਸ਼ੇਸ਼ ਕਰਕੇ 'ਤੋਤਾ', ਜੈਸਾ ਕਿ ਭਾਈ ਗੁਰਦਾਸ ਜੀ ਨੇ ਦਸਿਆ ਹੈ :

**ਫੁੱਲ ਰੱਤੇ ਫਲ ਬਕਬਕੇ ਹੋਇ ਅਫਲ ਫਲੰਦਾ ॥**
**ਸਾਵਾ ਤੋਤਾ ਚੁਹਚੁਹਾ ਤਿਸ ਦੇਖ ਭੁਲੰਦਾ ॥**

(**ਵਾਰਾਂ ਭਾਈ ਗੁਰਦਾਸ (ਸਟੀਕ**), ਗਿਆਨੀ ਹਜ਼ਾਰਾ ਸਿੰਘ, **XXXVI, 10)** ।
[ਵੇਖੋ, ੩੭]

**ਓਇ**, ਓਹੇ, ਓਏ । ੮੨੨

**ਓਇ ਪਰਦੇਸੀਆ ਹਾਂ ॥**
**ਸੁਨਤ ਸੰਦੇਸਿਆ ਹਾਂ ॥ ੧ ॥ ਰਹਾਉ ॥**

ਆਸਾਵ. ਮਹਲਾ ੫–੨੩੨, ਸਫ਼ਾ ੪੧੧

**ਭਾਵ :** **ਓਏ** ਪਰਦੇਸੀ ਜੀਵ ! ਇਹ ਸੁਨੇਹੇ ਤੂੰ ਨਿਤ ਸੁਣਦਾ ਹੈਂ ਕਿ ਤੂੰ ਪਰਦੇਸੀ ਹੈਂ (ਫੇਰ ਵੀ ਤੂੰ ਪਦਾਰਥਾਂ ਵਿਚ ਰਚ ਰਿਹਾ ਹੈਂ) ।

[**ਸੰਸ. ਓ (ਓ)** ਸੰਬੋਧਨ, ਬੁਲਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ ।]

**ਓਈ**, ਓਹੋ ਜੇਹਾ । ੮੨੨ (ੳ)

**ਮ: ੧ ॥ ...**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥**
**ਉਨਾ ਭਿ ਆਵਹਿ ਓਈ ਸਾਦ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੬, ਸਫ਼ਾ ੪੭੧

**ਵੇਖੋ, ਉਨਾ (੩੯੨)**

[ਵੇਖੋ, ੩੭]

**ਓਸ**, ਉਸ । ੮੨੩

**ਸਲੋਕੁ ਮ: ੪ ॥**
**ਜਿਸੁ ਅੰਦਰਿ ਤਾਤਿ ਪਰਾਈ ਹੋਵੈ**
**ਤਿਸ ਦਾ ਕਦੇ ਨ ਹੋਵੀ ਭਲਾ ॥**
**ਓਸ ਦੈ ਆਖਿਐ ਕੋਈ ਨ ਲਗੈ**
**ਨਿਤ ਓਜਾੜੀ ਪੂਕਾਰੇ ਖਲਾ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੫, ਸਫ਼ਾ ੩੦੮

**ਭਾਵ :** ਦੂਜਿਆਂ ਲਈ ਜਿਸ ਦੇ ਅੰਦਰ ਈਰਖਾ ਹੈ, ਉਸ ਦਾ ਭਲਾ ਕਦੇ ਵੀ ਨਹੀਂ ਹੁੰਦਾ, **ਉਸ** ਦਾ ਬਚਨ ਕੋਈ ਨਹੀਂ ਮੰਨਦਾ, ਉਸ ਦੀ ਪੁਕਾਰ ਇਵੇਂ ਹੈ ਜਿਸ ਤਰ੍ਹਾਂ ਕੋਈ ਉਜਾੜ ਵਿਚ ਸਹਾਇਤਾ ਲਈ ਪੁਕਾਰਦਾ ਹੈ (ਪਰ ਉਸ ਦਾ ਬਚਨ ਬਿਰਥਾ ਜਾਂਦਾ ਹੈ) ।

[**ਹਿੰਦੀ,** उस **(ਉਸ)** 'ਵਹ' ਦੀ ਵਿਭਕਤੀ ਦੇ ਪਹਿਲੇ ਪ੍ਰਯੋਗ ਵਿਚ ਆਉਣ ਵਾਲਾ ਰੂਪ ।]

**ਓਸ**, ਉਸ । ੮੨੪

**ਓਸ ਨੋ ਕਿਹੁ ਪੋਹਿ ਨ ਸਕੀ**
**ਜਿਸ ਨਉ ਆਪਣੀ ਲਿਵ ਲਾਵਏ ॥ ... ॥ ੨੮ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੨੦

**ਭਾਵ :** ਪਰਮੇਸ਼ਰ ਜਿਸ ਨੂੰ ਆਪਣੇ (ਨਾਮ ਦੀ) ਲਿਵ ਵਿਚ ਲਗਾ ਦੇਵੇ, **ਉਸ** ਨੂੰ ਕੁਛ ਪੋਹ ਨਹੀਂ ਸਕਦਾ (ਕਾਮ, ਕ੍ਰੋਧ ਆਦਿ ਇਸ ਮਾਰਗ ਤੋਂ ਉਖੇੜਨ ਵਿਚ ਅਸਰ ਨਹੀਂ ਕਰ ਸਕਦੇ) ।

[ਵੇਖੋ, ੮੨੩]

**ਓਸੁ**, ਉਸ ਨੂੰ । ੮੨੫

**ਹਰਿ ਜੀਉ ਦਾਤਾ ਅਗਮ ਅਥਾਹਾ ॥**
**ਓਸੁ ਤਿਲੁ ਨ ਤਮਾਇ ਵੇਪਰਵਾਹਾ ॥**
**ਤਿਸ ਨੋ ਅਪੜਿ ਨ ਸਕੈ ਕੋਈ**
**ਆਪੇ ਮੇਲਿ ਮਿਲਾਇਦਾ ॥ ੧ ॥**

ਮਾਰੂ (ਸੋਲਹੇ) ਮਹਲਾ ੩–੧੯, ਸਫ਼ਾ ੧੦੬੨

**ਭਾਵ :** ਹਰੀ ਐਸਾ ਦਾਤਾ ਹੈ, (ਜਿਸਦੇ ਖਜ਼ਾਨੇ) ਅਥਾਹ ਹਨ, (ਓਹ ਦੇਂਦਾ ਹੀ ਦੇਂਦਾ ਹੈ, ਐਸਾ) ਬੇਪਰਵਾਹ ਹੈ ਕਿ **ਉਸ ਨੂੰ** ਰੱਤੀ ਜਿਨੀ (ਲੈਣ ਦੀ) ਇਛਾ ਨਹੀਂ । (ਮਨ ਬਾਣੀ ਤੋਂ) ਅਪਹੁੰਚ (ਹੋਣ ਕਾਰਣ), ਉਸ ਨੂੰ ਕੋਈ ਪਹੁੰਚ ਨਹੀਂ ਸਕਦਾ, (ਉਹ) ਆਪ ਹੀ (ਸਤਿਸੰਗ ਵਿਚ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।

[ਵੇਖੋ, ੮੨੩]

**ਓਸੁ**, ਉਸ ਨੂੰ । ੮੨੬

**ਸਲੋਕੁ ਮ: ੩ ॥ ...**
**ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ**
**ਮਨਮੁਖਿ ਕਰਮ ਖੁਆਰੁ ॥ ... ॥ ੧ ॥**

ਸੂਹੀ (ਵਾਰ) ਮਹਲਾ ੩–੪, ਸਫ਼ਾ ੭੮੬

**ਭਾਵ :** (ਪਰ ਪੁਰਖ ਧਾਰੀ ਜੋ ਇਸਤ੍ਰੀ ਹੈ) **ਉਸ** ਨੂੰ ਨਾਂ ਸ਼ੀਲ ਹੈ, ਨਾਂ ਸੰਜਮ, ਉਹ ਝੂਠ ਬੋਲਦੀ ਹੈ, ਉਸ ਦੇ ਕਰਮ ਮਨਮੁਖਾਂ ਦੇ ਕਰਤਬ ਹੋਣ ਕਰਕੇ ਖੁਆਰ ਹੁੰਦੀ ਹੈ ।

[ਵੇਖੋ, ੮੨੩]

**ਓਸੁ**, ਉਸ ਦੇ । ੮੨੭

**ਮ: ੪ ॥ ...**
**ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ**
**ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥**
**ਓਹੁ ਗਲਫਰੋਸੀ ਕਰੇ ਬਹੁਤੇਰੀ**
**ਓਸ ਦਾ ਬੋਲਿਆ ਕਿਸੈ ਨ ਭਾਇਆ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੮, ਸਫ਼ਾ ੩੦੩

**ਭਾਵ :** (ਮਨਮੁਖ ਅਗਿਆਨੀ ਜੋ ਹੈ) **ਉਸਦੇ** ਅੰਦਰ ਕੂੜ ਹੁੰਦਾ ਹੈ, ਪਰ ਉਹ ਦੂਸਰਿਆਂ ਦੇ ਅੰਦਰ ਕੂੜ ਸਮਝਦਾ ਹੈ। ਅਣਹੁੰਦੇ ਝਗੜੇ ਕੁਦਰਤ ਉਸ ਦੇ ਗਲ ਪਾ ਦੇਂਦੀ ਹੈ। ਉਹ ਗਲਾਂ ਦਾ ਖਟਿਆ ਖਾਂਦਾ ਹੈ (ਪਰ ਉਹ ਦੂਰ ਤਕ ਨਹੀਂ ਜਾ ਸਕਦਾ, ਉਸਦਾ ਪੋਲ ਖੁਲ੍ਹ ਜਾਂਦਾ ਹੈ), ਉਸ ਦੀਆਂ ਗਲਾਂ ਉਤੇ ਕੋਈ ਏਤਬਾਰ ਨਹੀਂ ਕਰਦਾ।

[ਵੇਖੋ, ੮੨੩]

**ਓਸੁ,** ਉਸ ਤੋਂ। ੮੨੮

**ਉਨ੍ ਕੈ ਸੰਗਿ ਤੂ ਰਖੀ ਪਪੋਲਿ ॥**
**ਓਸੁ ਬਿਨਾ ਤੂੰ ਛੁਟਕੀ ਰੋਲਿ ॥ ੨ ॥**

ਆਸਾ ਮਹਲਾ ੫–੮੨, ਸਫ਼ਾ ੩੯੦

**ਭਾਵ :** ਹੇ ਦੇਹੀ ! ਤੂੰ ਉਸ ਆਤਮਾ ਦੇ ਸੰਗ ਕਰਕੇ ਹੀ ਪਾਲ ਪੋਸ ਕੇ ਰਖੀ ਜਾਂਦੀ ਹੈਂ, ਹੁਣ ਦੇਖ, ਤੂੰ **ਉਸ ਤੋਂ** ਬਿਨਾਂ ਛੁਟੜ ਹੋ ਕੇ (ਖਾਕ ਵਿਚ) ਰੁਲ ਰਹੀ ਹੈਂ।

[ਵੇਖੋ, ੮੨੩]

**ਓਹਾ,** ਓਹੋ ਹੀ। ੮੨੯

**ਓਹਾ ਪ੍ਰੇਮ ਪਿਰੀ ॥ ੧ ॥ ਰਹਾਉ ॥**
**ਕਨਿਕ ਮਾਣਿਕ ਗਜ ਮੋਤੀਅਨ**
**ਲਾਲਨ ਨਹ ਨਾਹ ਨਹੀ ॥ ੧ ॥**

ਆਸਾ ਮਹਲਾ ੫–੧੪੩, ਸਫ਼ਾ ੪੦੬

**ਭਾਵ :** ਮੈਨੂੰ **ਓਹੋ ਹੀ** ਪ੍ਰੇਮ ਸਰੂਪ ਪਿਆਰਾ ਚਾਹੀਦਾ ਹੈ। ਸੋਨਾ, ਮਾਣਿਕ, ਵਡੇ ਮੋਤੀਆਂ ਦੇ ਗਹਿਣੇ ਅਤੇ ਲਾਲਾਂ ਦੇ ਹਾਰ ਹਰਗਿਜ਼ ਨਹੀਂ, ਹਰਗਿਜ਼ ਨਹੀਂ, ਹਰਗਿਜ਼ ਨਹੀਂ ਚਾਹੀਦੇ।

[ਵੇਖੋ, ੩੭]

**ਓਹਾੜ,** ਬਾੜ, ਹੜ। ੮੩੦

**ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥**
**ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥ ੪ ॥**

ਸਲੋਕ (ਵਧੀਕ) ਮਹਲਾ ੧, ਸਫ਼ਾ ੧੪੧੦

**ਭਾਵ :** ਝੜ ਝੱਖੜ, **ਹੜ** ਅਤੇ ਲਖਾਂ ਹੀ ਲਹਿਰਾਂ ਦੀਆਂ ਕਤਾਰਾਂ ਵਹਿ ਰਹੀਆਂ ਹਨ। ਸਤਿਗੁਰੂ ਨੂੰ ਪੁਕਾਰ, ਫੇਰ ਤੈਨੂੰ ਬੇੜੇ ਦੇ ਡੁਬਣ ਦਾ ਭੈ ਨਹੀਂ ਰਹੇਗਾ।

[**ਸੰਸ.** ਵਾਰਿ (**ਵਾਰਿ**), ਪਾਣੀ।]

**ਓਹਿ,** ਉਹ। ੮੩੧

**ਪੁਤੁ ਕਲਤੁ ਕੁਟੰਬੁ ਹੈ ਇਕਿ**
**ਅਲਿਪਤੁ ਰਹੇ ਜੋ ਤੁਧੁ ਭਾਇਆ ॥**
**ਓਹਿ ਅੰਦਰਹੁ ਬਾਹਰਹੁ ਨਿਰਮਲੇ**
**ਸਚੇ ਨਾਇ ਸਮਾਇਆ ॥ ੩ ॥**

ਮਾਝ (ਵਾਰ) ਮਹਲਾ ੧, ਸਫ਼ਾ ੧੩੯

**ਭਾਵ :** ਇਕ ਐਸੇ ਹਨ, ਜੋ ਤੈਨੂੰ ਚੰਗੇ ਲਗ ਗਏ ਹਨ ; ਉਹ ਹੁਣ ਪੁਤ੍ਰ, ਇਸਤ੍ਰੀ, ਕੁਟੰਬ ਵਿਚ ਵਸਦੇ ਹੋਏ ਨਿਰਲੇਪ ਵਰਤਦੇ ਹਨ। **ਉਹ** ਅੰਦਰੋਂ ਬਾਹਰੋਂ ਨਿਰਮਲ ਹੁੰਦੇ ਹਨ, ਪਰ ਇਹ ਓਹੋ ਹਨ; ਜੋ ਸੱਚੇ ਨਾਮ ਵਿਚ ਲੀਨ ਰਹਿੰਦੇ ਹਨ।

[ਵੇਖੋ, ੩੭]

**ਓਹਿ,** ਓਏ ਓਏ, ਦੁੱਖ ਭਰੀ ਆਵਾਜ਼, ਸ਼ੋਕ ਭਰੇ ਬੋਲ। ੮੩੨

**ਹੈ ਹੈ ਕਰਿ ਕੈ ਓਹਿ ਕਰੇਨਿ ॥**
**ਗਲ੍ਹਾ ਪਿਟਨਿ ਸਿਰੁ ਖੋਹੇਨਿ ॥ ... ॥ ੬ ॥**

ਸਲੋਕ (ਵਧੀਕ) ਮਹਲਾ ੧, ਸਫ਼ਾ ੧੪੧੦

**ਭਾਵ :** ਇਹ ਇਸਤ੍ਰੀਆਂ ਮਰ ਗਏ ਸਨਬੰਧੀ ਕਾਰਣ ਹਾਏ ਹਾਏ ਕੂਕਦੀਆਂ ਹਨ ਅਤੇ **ਓਏ ਓਏ** ਕਰਕੇ **ਵੈਣ** ਪਾਉਂਦੀਆਂ ਹਨ। ਆਪਣੀਆਂ ਗੱਲਾਂ ਪਿਟਦੀਆਂ ਹਨ। ਅਤੇ ਸਿਰ ਦੇ ਵਾਲ ਖੋਂਹਦੀਆਂ ਹਨ।

[**ਸੰਸ.** ਅ੍ਹਹੋ ( **ਅਹੋ** ), ਖੇਦ, ਕਹੁਣਾ, ਸ਼ੋਕ, ਸ਼ੋਕ ਭਰੀ ਆਵਾਜ਼।]

**ਓਹੀ,** ਉਹੋ ਹੀ। ੮੩੩

**ਪਉੜੀ ॥ ...**
**ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥**
**ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥ ੧੬ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੦

**ਭਾਵ :** ਜਗਤ ਵਿਚ **ਓਹੋ ਹੀ** ਸ਼ਕਤੀਵਾਨ ਹੁੰਦਾ ਹੈ, ਜਿਸ ਨੇ ਗੁਰ ਗਿਆਨ ਨੂੰ ਸਦਾ ਜਪਿਆ ਹੈ। ਉਸ ਨੂੰ ਪਿਛਲੇ ਜਨਮ ਦੀ ਕਮਾਈ ਦਾ ਫਲ ਮਿਲ ਗਿਆ ਹੈ। ਹਰੀ ਨਾਲ ਉਸ ਦੀ ਪ੍ਰੀਤ ਬਣ ਆਉਂਦੀ ਹੈ।

**ਅਲੁ,** ਸ਼ਕਤੀਵਾਨ।

[ਵੇਖੋ, ੩੭]

**ਓਹੀ,** ਦੁੱਖ ਭਰੀ ਆਵਾਜ਼, ਓਹੀ ਓਹੀ । ੮੩੪

**ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥**
**ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥ ੩ ॥**

ਆਸਾ (ਅਸਟ.) ਮਹਲਾ ੧–੧੩, ਸਫ਼ਾ ੪੧੮

**ਭਾਵ :** ਰੋਣ ਪਿੱਟਣ ਵਾਲੇ ਐਸੇ ਪਦ ਕਹਿ ਕੇ ਡੁਸਕਾਰੇ ਭਰਦੇ ਅਤੇ ਰੋਂਦੇ ਹਨ । ਜਨਾਨੀਆਂ ਅਲਾਹਣੀਆਂ ਦੇ ਦੇ ਪਿੱਟਦੀਆਂ ਹਨ, ਉਸ ਸਾਰੀ ਕੁਰਲਾਹਟ ਵਲ ਇਸ਼ਾਰਾ ਹੈ ।

(ਕਿਸੇ ਦੇ ਮਰਣ ਪਰ) **ਓਹੀ ਓਹੀ** ਕਰਕੇ ਕਿਉਂ ਡੁਸਕਾਰੇ ਭਰਦੇ ਹੋ ? ਉਹ (ਆਤਮਾ) ਤਾਂ ਹੈ ਅਤੇ ਸਦਾ ਹੋਵੇਗੀ ਵੀ । (ਤੁਹਾਡਾ ਰੋਣਾ ਝੂਠਾ ਹੈ, ਤੁਸੀ ਆਪਣੇ ਵਿਗੋਚਿਆਂ ਲਈ ਰੋਂਦੇ ਹੋ । ਜਿਵੇਂ) ਤੁਸੀ ਉਸ ਨੂੰ ਰੋਂਦੇ ਹੋ, ਤੁਹਾਨੂੰ ਕੌਣ ਰੋਵੇਗਾ ? ਭਾਵ ਕੋਈ ਨਾਂ ਕੋਈ ਆਪਣੇ ਵਿਗੋਚੇ ਲਈ ਰੋਵੇਗਾ ।

[ਵੇਖੋ, ੮੩੨]

**ਓਹੀ,** ਉਸ ਨੂੰ । ੮੩੫

**ਕਉਣੁ ਮਰੈ ਕਉਣੁ ਰੋਵੈ ਓਹੀ ॥**
**ਕਰਣ ਕਾਰਣ ਸਭ ਸੈ ਸਿਰਿ ਤੋਹੀ ॥ ੧ ॥ ਰਹਾਉ ॥**

ਆਸਾ (ਅਸਟ.) ਮਹਲਾ ੧–੪, ਸਫ਼ਾ ੪੧੩

**ਭਾਵ :** ਕਉਣ ਮਰਦਾ ਹੈ ? (ਦਰਅਸਲ ਕੋਈ ਨਹੀਂ ਮਰਦਾ ਫੇਰ) **ਉਸ ਨੂੰ** (ਉਸ ਅਣਮੋਏ ਨੂੰ) ਕੋਈ ਕਿਉਂ ਰੋਵੇ ? ਹੇ ਕਰਣ ਕਾਰਣ ! (ਤੇਰੇ ਹੁਕਮ ਵਿਚ ਉਸ ਨੇ ਜਾਮਾਂ ਬਦਲਿਆ ਹੈ), ਤੂੰ ਸਭ ਦੇ ਸਿਰ ਉਤੇ ਮੌਜੂਦ ਹੈਂ ।

[ਵੇਖੋ, ੩੭]

**ਓਹੀ,** ਉਹ ਹੀ । ੮੩੬

**ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥**
**ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥ ੧ ॥**

ਸਿਰੀ. ਮਹਲਾ ੫–੯੪, ਸਫ਼ਾ ੫੧

**ਭਾਵ :** ਕਰਣ ਕਾਰਣ ਇਕ **ਉਹ ਹੀ** (ਵਾਹਿਗੁਰੂ) ਹੈ, ਜਿਸਨੇ (ਤੇਰਾ) ਆਕਾਰ (ਸਰੀਰ) ਬਣਾਇਆ ਹੈ । ਹੇ ਮੇਰੇ ਮਨ ! ਉਸ (ਵਾਹਿਗੁਰੂ) ਨੂੰ ਆਰਾਧ, ਉਹ ਸਭ ਦਾ ਆਸਰਾ ਹੈ ।

**ਮਤਲਬ :** ਪਰਮਾਤਮਾ ਹੀ ਕਰਣ ਕਾਰਣ ਹੈ, ਉਸੇ ਨੇ ਹੀ ਤੇਰਾ ਸਰੀਰ ਬਣਾਇਆ ਹੈ, ਸਿਰਫ ਤੇਰਾ ਹੀ ਨਹੀਂ ਪਰੰਤੂ ਸਾਰੇ ਜਗਤ ਦਾ ਓਹੀ ਰਚਨਹਾਰ ਹੈ, ਸਾਰੇ ਉਸੇ ਦੇ ਆਸਰੇ ਕਰਕੇ ਇਸਥਿਤ ਹਨ, ਤੂੰ ਏਸ ਗਲ ਨੂੰ ਨਾਂ ਭੁੱਲ, ਅਤੇ ਉਸੇ ਦੀ ਆਰਾਧਨਾ ਕਰ ।

[ਵੇਖੋ, ੩੭]

**ਓਹੁ,** ਉਹ । ੮੩੭

**ਪਿਰਿ ਕਹਿਆ, ਹਉ ਹੁਕਮੀ ਬੰਦਾ ॥**
**ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥**
**ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ**
**ਜਾ ਸਦੇ ਤ ਊਠਿ ਸਿਧਾਸਾ ਹੇ ॥ ੮ ॥**

ਮਾਰੂ (ਸੋਲਹੇ) ਮਹਲਾ ੫–੨, ਸਫ਼ਾ ੧੦੭੩

**ਭਾਵ :** (ਜੀਵ ਰੂਪੀ) ਪਤੀ ਨੇ (ਦੇਹ ਰੂਪੀ ਪਤਨੀ ਨੂੰ) ਆਖਿਆ :

ਮੈਂ ਹੁਕਮੀ ਬੰਦਾ ਹਾਂ । (ਮੇਰਾ ਮਾਲਕ) **ਉਹ** ਵੱਡਾ ਠਾਕੁਰ ਹੈ, ਜਿਸ ਨੂੰ ਨ ਕਿਸੇ ਦੀ ਪਰਵਾਹ ਹੈ ਨ ਮੁਥਾਜੀ । ਜਿਤਨਾ ਚਿਰ ਉਹ ਤੇਰੇ ਨਾਲ ਰਖੇਗਾ, ਰਵਾਂਗਾ, ਜਦੋਂ ਬੁਲਾਵੇਗਾ, ਉਠ ਕੇ ਚਲਿਆ ਜਾਵਾਂਗਾ ।

[ਵੇਖੋ, ੩੭]

**ਓਹੁ,** ਉਹ । ੮੩੮

**ਨਾ ਓਹੁ ਮਰਤਾ ਨਾ ਹਮ ਡਰਿਆ ॥**
**ਨਾ ਓਹੁ ਬਿਨਸੈ ਨਾ ਹਮ ਕੜਿਆ ॥**
**ਨਾ ਓਹੁ ਨਿਰਧਨੁ ਨਾ ਹਮ ਭੂਖੇ ॥**
**ਨਾ ਓਸੁ ਦੂਖੁ ਨ ਹਮ ਕਉ ਦੂਖੇ ॥ ੧ ॥**

ਆਸਾ ਮਹਲਾ ੫–੮੩, ਸਫ਼ਾ ੩੯੧

**ਭਾਵ :** ਨਾਂ **ਉਹ** (ਅਕਾਲ ਪੁਰਖ) ਮਰਦਾ ਹੈ, ਨਾਂ ਅਸੀ ਮੌਤ ਤੋਂ ਕਦੇ ਡਰੇ ਹਾਂ । ਨਾਂ ਉਹ ਬਿਨਸਦਾ ਹੈ, ਨਾਂ ਅਸੀ (ਕਦੇ) ਝੂਰੇ ਹਾਂ । ਨਾਂ ਓਹ ਨਿਰਧਨ ਹੈ, ਨਾ ਅਸੀ (ਕਦੇ) ਭੁੱਖੇ ਰਹਵਾਂਗੇ । ਨਾ ਉਸ ਨੂੰ ਕਦੇ ਦੁੱਖ ਹੋਇਆ ਹੈ, ਨਾਂ ਸਾਨੂੰ (ਕਦੇ) ਦੁੱਖ ਲਗੇਗਾ ।

**ਮਤਲਬ :** ਜੀਵਨ ਮੁਕਤ ਅਵਸਥਾ ਦਾ ਸੰਕੇਤ ਹੈ, ਭਗਤ ਏਸ ਹਾਲਤ ਵਿਚ ਪਹੁੰਚਦਾ ਹੋਇਆ ਅਭੇਦ ਗਿਆਨ ਵਿਚ ਵਰਤਦਾ ਹੈ ।

[ਵੇਖੋ, ੩੭]

**ਓਹੁ,** ਉਹ । ੮੩੯

**ਸਲੋਕੁ ਮ: ੩ ॥**
**ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥**
**ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥...॥੧॥**

ਗੂਜਰੀ (ਵਾਰ) ਮਹਲਾ ੩–੨, ਸਫ਼ਾ ੫੦੯

**ਭਾਵ :** ਮੇਰਾ ਮਾਲਕ (ਵਾਹਿਗੁਰੂ) ਸਦਾ ਹੈ, (ਉਹ) ਦਿੱਸ ਪੈਂਦਾ ਹੈ, ਸ਼ਬਦ ਦੇ ਕਮਾਇਆਂ, **ਉਹ** ਕਦੇ ਵੀ ਨਾਸ਼ ਨਹੀਂ ਹੁੰਦਾ, ਨਾਂ ਉਹ ਜੰਮਦਾ ਹੈ ਅਤੇ ਨਾਂ ਮਰਦਾ ਹੈ ।

**ਮਤਲਬ :** ਮੇਰਾ ਸਾਹਿਬ ਸਦਾ ਕਾਇਮ ਹੈ (ਚਾਹੇ ਦਿਸਦਾ ਨਹੀਂ), ਉਹ ਨਾਮ ਦੀ ਕਮਾਈ ਦੁਆਰਾ ਪਰਤੱਖ ਹੋ ਜਾਂਦਾ ਹੈ। ਉਹ ਕਦੇ ਹੀਣ ਨਹੀਂ ਹੁੰਦਾ (ਘਟਦਾ ਨਹੀਂ), ਨਾਂ ਹੀ ਉਹ ਆਉਂਦਾ ਹੈ, ਨਾਂ ਜਾਂਦਾ ਹੈ (ਜੰਮਦਾ ਮਰਦਾ ਨਹੀਂ)।
[ਵੇਖੋ, ੩੭]

**ਓਹੁ,** ਉਹ (ਪਰਲੋਕ)। ੯੪੦

**ਨਾ ਨਾ ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ ॥**
**ਨਾ ਤਿਸੁ ਏਹੁ ਨ ਓਹੁ ਹੈ**
**ਅਵਗੁਣਿ ਫਿਰਿ ਪਛੁਤਾਹਿ ॥ ... ॥ ੩੭ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੪–੩੫

**ਭਾਵ :** (ਸਭ ਕੁਛ ਨੂੰ) ਨਾਂਹ ਨਾਂਹ (ਮਿਥਿਆ) ਕਹਿ ਕੇ (ਅਤੇ ਕਥਨੀ ਮਾਤ੍ਰ ਨਾਲ ਆਪ ਨੂੰ ਬ੍ਰਹਮ ਕਹਿ ਕੇ) ਛੁਟਕਾਰਾ ਨਹੀਂ ਪਾ ਸਕੀਦਾ। ਗੁਣਾਂ ਤੋਂ ਬਿਨਾਂ ਜਮਪੁਰ ਨੂੰ ਜੀਵ ਜਾਂਦਾ ਹੈ। ਗੁਣਹੀਨ ਦਾ ਨਾਂ ਇਹ (ਲੋਕ) ਸੰਵਰਦਾ ਹੈ, ਨਾਂ **ਉਹ** (ਪਰਲੋਕ)। ਉਹ ਪਿਛੋਂ ਪਛਤਾਂਦਾ ਹੈ।
[ਵੇਖੋ, ੩੭]

**ਓਹੁ,** ਉਹ। ੯੪੧

**ਓਹੁ ਅਬਿਨਾਸੀ ਰਾਇਆ ॥**
**ਨਿਰਭਉ ਸੰਗਿ ਤੁਮਾਰੈ ਬਸਤੇ**
**ਇਹੁ ਡਰਨੁ ਕਹਾ ਤੇ ਆਇਆ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੨੬, ਸਫ਼ਾ ੨੦੬

**ਭਾਵ : ਉਹ** ਅਬਿਨਾਸ਼ੀ ਪ੍ਰਭੂ, ਜੋ ਨਿਰਭਉ ਹੈ, ਤੇਰੇ ਨਾਲ ਵਸਦਾ ਹੈ (ਉਸ ਦੇ ਨਾਲ ਹੁੰਦਿਆਂ) ਇਹ ਡਰਨਾ (ਤੈਨੂੰ) ਕਿਥੋਂ ਆ ਗਿਆ ?
[ਵੇਖੋ, ੩੭]

**ਓਹੁ,** ਉਹ। ੯੪੨

**ਓਹੁ ਨੇਹੁ ਨਵੇਲਾ ॥**
**ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥ ੧ ॥ ਰਹਾਉ ॥**

ਆਸਾ ਮਹਲਾ ੫–੧੫੦, ਸਫ਼ਾ ੪੦੭

**ਭਾਵ : ਉਹ** ਪੇਮ ਸਦਾ ਨਵਾਂ ਹੈ, ਜੋ ਆਪਣੇ ਪ੍ਰੀਤਮ ਨਾਲ ਲਗਾ ਰਹੇ।

**ਮਤਲਬ :** ਜਿਹੜੀ ਚੀਜ ਦੇਰ ਤਕ ਮੌਜੂਦ ਰਹੇ ਉਹ ਪੁਰਾਣੀ ਹੋ ਜਾਂਦੀ ਹੈ, ਅਤੇ ਉਸਦਾ ਸੁਆਦ ਘਟ ਜਾਂਦਾ ਹੈ, ਪਰ ਪ੍ਰੇਮ ਇਕ ਐਸੀ ਵਸਤੂ ਹੈ ਜੋ ਭਾਂਵੇ ਕਿਤਨੀ ਪੁਰਾਣੀ ਹੋਵੇ, ਉਸ ਦਾ ਸੁਆਦ ਘਟਦਾ ਨਹੀਂ, ਉਹ ਨਿਤ ਨਵਾਂ ਰਹਿੰਦਾ ਹੈ।
[ਵੇਖੋ, ੩੭]

**ਓਹੁ,** ਉਹ। ੯੪੩

**ਸਲੋਕ ਮ: ੪ ॥ ...**
**ਕੂਕ ਪੁਕਾਰ ਕੋ ਨ ਸੁਣੇ ਓਹੁ**
**ਅਉਖਾ ਹੋਇ ਹੋਇ ਰੋਇਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੬, ਸਫ਼ਾ ੩੦੯

**ਭਾਵ :** (ਨਰਕ ਵਿਚ ਪਹੁੰਚਿਆ ਨਿੰਦਕ ਜੋ ਹੈ) **ਉਹ** ਔਖਾ ਹੋ ਹੋ ਕੇ ਰੋਂਦਾ ਹੈ (ਪਰ ਉਸਦੀ) ਕੂਕ ਪੁਕਾਰ ਕੋਈ ਨਹੀਂ ਸੁਣਦਾ।
[ਵੇਖੋ, ੩੭]

**ਓਹੁ,** ਉਹ। ੯੪੪

**ਹਰਿ ਹਰਿ ਨਾਮੁ ਅਮੋਲਾ ॥**
**ਓਹੁ ਸਹਜਿ ਸੁਹੇਲਾ ॥ ੧ ॥ ਰਹਾਉ ॥**

ਆਸਾ ਮਹਲਾ ੫–੧੪੫, ਸਫ਼ਾ ੪੦੭

**ਭਾਵ :** ਹਰੀ ਦਾ ਨਾਮ ਅਮੋਲਕ ਹੈ ਪਰ ਪ੍ਰਾਪਤ ਕਿਸੇ ਵਿਰਲੇ ਨੂੰ ਹੁੰਦਾ ਹੈ। ਜਿਸ ਨੂੰ ਮਿਲ ਜਾਏ **ਉਹ** ਸਹਜ ਵਿਚ ਟਿਕ ਜਾਂਦਾ ਹੈ ਅਤੇ ਸੁਖੀ ਰਹਿੰਦਾ ਹੈ।
[ਵੇਖੋ, ੩੭]

**ਓਹੈ,** ਉਸ ਦੇ। ੯੪੪ (ੳ)

**ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ**
**ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥**
**ਜਨ ਕਉ ਰਾਮਨਾਮੁ ਆਧਾਰਾ**
**ਹਰਿਨਾਮੁ ਜਪਤ ਹਰਿਨਾਮੇ ਸੋਹੈ ॥ ੨ ॥**

ਗੂਜਰੀ ਮਹਲਾ ੪–੨, ਸਫ਼ਾ ੪੯੨–੯੩

**ਭਾਵ :** (ਗੋਵਿੰਦ ਗੋਵਿੰਦ ਨਾਮ ਜਪਾਂ ਤੇ ਧਿਆਵਾਂ ਅਤੇ ਗੋਵਿੰਦ ਗੋਵਿੰਦ ਗੋਵਿੰਦ ਦੇ ਗੁਣ ਗਾਵਾਂ, ਇਸ ਪ੍ਰਕਾਰ ਦੀ) ਹਰੀ ਦੀ ਭਗਤੀ (ਕਰਨੀ) ਸੁਖਾਂ ਦਾ ਸਮੁੰਦਰ ਹੈ, ਗੁਰਮਤਿ ਦੁਆਰਾ (ਜਿਸ ਨੇ ਕਮਾਈ ਇਹ ਭਗਤੀ) ਮਾਇਆ ਤੇ ਰਿਧੀ ਸਿਧੀ (ਸਭ) **ਉਸ ਦੇ** ਪੈਰੀਂ ਆ ਲਗਦੀਆਂ ਹਨ। (ਹਰੀ ਦੇ) ਦਾਸ ਨੂੰ ਰਾਮ ਦੇ ਨਾਮ ਦਾ ਹੀ ਆਸਰਾ ਹੈ, (ਉਹ) ਹਰੀ ਨਾਮ ਜਪਦਾ ਹੈ (ਤੇ) ਹਰੀ ਨਾਮ (ਜਪਣੇ) ਨਾਲ ਹੀ (ਉਹ) ਸੋਹਣਾ ਲਗਦਾ ਹੈ।

( **ਸੰਥਯਾ**, ਸਫਾ ੩੦੯੪ )

[ਵੇਖੋ, ੩੭]

**ਓਹੋ,** ਉਹੋ ਹੀ । ੮੪੫

**ਓਹੋ ਸੁਖੁ ਓਹਾ ਵਡਿਆਈ**
**ਜੋ ਪ੍ਰਭ ਜੀ ਮਨਿ ਭਾਣੀ ॥ ... ॥ ੩ ॥**

ਆਸਾ ਮਹਲਾ ੫–੪੯, ਸਫ਼ਾ ੩੮੩

**ਭਾਵ :** **ਉਹੋ ਹੀ** ਸੁੱਖ ਹੈ, ਓਹੋ ਹੀ ਵਡਿਆਈ ਹੈ, ਜੋ ਪ੍ਰਭੂ ਦੇ ਮਨ ਵਿਚ ਭਾ ਜਾਵੇ ।

**ਮਤਲਬ :** ਉਸੇ ਗਲ ਵਿਚ ਅਨੰਦ ਹੈ ਅਤੇ ਉਸੇ ਗਲ ਵਿਚ ਇਜ਼ਤ ਹੈ ਜਿਸ ਵਿਚ ਪ੍ਰਭੂ ਦੀ ਖ਼ੁਸ਼ੀ ਹੈ । ਮਨੁੱਖ ਨੂੰ ਆਪਣਾ ਸੁਭਾਵ ਐਸਾ ਬਣਾਉਣਾ ਚਾਹੀਦਾ ਹੈ ਕਿ ਉਹ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਵੇ ਅਤੇ ਉਸੇ ਗਲ ਵਿਚ ਅਨੰਦ ਅਤੇ ਵਡਿਆਈ ਸਮਝੇ । [ਵੇਖੋ, ੩੭]

**ਓਹੋ,** ਉਸੇ ਨੂੰ । ੮੪੬

**ਉਹੀ ਭਾਠੀ ਉਹੀ ਪੋਚਾ ਉਹੀ ਪਿਆਰੋ ਉਹੀ ਰੂਚਾ ॥**
**ਮਨਿ ਓਹੋ ਸੁਖੁ ਜਾਤੋ ॥ ੨ ॥**
**ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**
**ਨਾਨਕ ਗੁਰ ਸਬਦਿ ਪਰਾਤੋ ॥ ੩ ॥**

ਗਉੜੀ ਮਹਲਾ ੫–੧੫੭, ਸਫ਼ਾ ੨੧੪

**ਵੇਖੋ, ਉਹੀ (੪੦)**

[ਵੇਖੋ, ੩੭]

**ਓਕ,** ਅੰਜਲੀ (ਵਿਚ), ਬੁੱਕ ਵਿਚ । ੮੪੭

**ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥**
**ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨ ॥**

ਸੋਰਠਿ ਕਬੀਰ–੯, ਸਫ਼ਾ ੬੫੬

**ਭਾਵ :** (ਕਪਟੀ ਨੂੰ ਚੇਤੇ ਰਖਣਾ ਚਾਹੀਦਾ ਹੈ ਕਿ) ਹਰ ਛਿਨ ਸ਼ਰੀਰ ਨਾਸ਼ ਹੋ ਰਿਹਾ ਹੈ । ਬੁਢੇਪਾ ਅਪਣਾ ਆਪ ਜਣਾ ਰਿਹਾ ਹੈ (ਕਿ ਮੈਂ ਆ ਗਿਆ ਹਾਂ) । ਤਦ ਤੇਰੇ **ਬੁੱਕ ਵਿਚ** ਕਿਸੇ ਨੇ ਵੀ ਪਾਣੀ ਨਹੀਂ ਪਾਉਣਾ ।

[**ਹਿੰਦੀ, ओक (ਓਕ)**, ਬੁੱਕ, ਅੰਜਲੀ ।]

**ਓਗਾਹਾ,** ਸਾਖੀ, ਗਵਾਹ । ੮੪੮

**ਇਕਨਾ ਨੋ ਸਭ ਸੋਝੀ ਆਈ**
**ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ**
**ਸੇ ਦਰਗਹ ਓਗਾਹਾ ॥ ੯੮ ॥**

ਸਲੋਕ ਫਰੀਦ, ਸਫ਼ਾ ੧੩੮੩

**ਭਾਵ :** ਕਈਆਂ ਨੂੰ ਤਾਂ ਬੁਰੇ ਭਲੇ ਦੀ ਸਮਝ ਆ ਜਾਂਦੀ ਹੈ ਅਤੇ ਕਈ ਬੇਪਰਵਾਹ ਫਿਰਦੇ ਹਨ (ਬੁਰੇ ਕੰਮਾਂ ਵਿਚ ਦਰੇਗ ਨਹੀਂ ਕਰਦੇ) ਉਨ੍ਹਾਂ ਦੇ ਦੁਨੀਆਂ ਵਿਚ ਕੀਤੇ ਕਰਮ, ਦਰਗਾਹ ਵਿਚ ਗਵਾਹ ਹੋਣਗੇ ।

[ਫ਼ਾ. گواہ (**ਗਵਾਹ**), ਸਾਖੀ, ਦੇਖੀ ਹੋਈ ਗਲ ਦੀ ਸਾਖੀ ਭਰਨ ਵਾਲਾ ।]

**ਓਚਕਾ,** ਉਚੱਕਾ, ਠੱਗ, ਲੁਟੇਰਾ । ੮੪੯

**ਮ: ੩ ॥ ਏਕੋ ਨਿਹਚਲ ਨਾਮ ਧਨੁ**
**ਹੋਰੁ ਧਨੁ ਆਵੈ ਜਾਇ ॥**
**ਇਸੁ ਧਨ ਕਉ ਤਸਕਰੁ ਜੋਹਿ ਨ ਸਕਈ**
**ਨਾ ਓਚਕਾ ਲੈ ਜਾਇ ॥ ... ॥ ੨ ॥**

ਗੂਜਰੀ (ਵਾਰ) ਮਹਲਾ ੩–੭, ਸਫ਼ਾ ੫੧੧

**ਭਾਵ :** ਨਾਮ ਪਦਾਰਥ ਹੀ ਇਕ ਐਸਾ ਧਨ ਹੈ, ਜੋ ਸਦਾ ਕਾਇਮ ਹੈ । ਹੋਰ ਧਨ ਆਉਂਦੇ ਜਾਂਦੇ ਰਹਿੰਦੇ ਹਨ, ਇਸ ਨਾਮ ਧਨ ਨੂੰ ਚੋਰ ਤਾੜ ਨਹੀਂ ਸਕਦਾ, ਨ **ਠੱਗ** ਇਸ ਨੂੰ ਲੁਟ ਕੇ ਲੈ ਜਾ ਸਕਦਾ ਹੈ ।

[ਵੇਖੋ, ੭੫]

**ਓਛਾ,** ਘਟੀਆ, ਕਮੀਨਾਂ, ਨੀਵਾਂ । ੮੫੦

**ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥**
**ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥**

ਆਸਾ ਰਵਿਦਾਸ–੩, ਸਫ਼ਾ ੪੮੬

**ਭਾਵ :** ਜਾਤ ਪਾਤ ਕਰਕੇ **ਨੀਵਾਂ** ਹਾਂ, ਮੇਰਾ ਜਨਮ ਵੀ ਨੀਵਾਂ ਹੈ (ਇਸ ਕਰਕੇ ਨਿਕੰਮਾ ਆਦਮੀ ਹਾਂ । ਇਕ ਗੱਲ ਨਾਲ ਕੁਛ ਬਣ ਸਕਦਾ ਸੀ, ਉਹ ਵੀ ਨਹੀਂ ਕੀਤੀ, ਉਸ ਦਾ ਹਾਉਕਾ ਹੈ ਕਿ) ਰਾਜਾ ਰਾਮ ਦੀ ਸੇਵਾ ਨਹੀਂ ਕੀਤੀ, ਇਹ ਗਲ ਰਵਿਦਾਸ ਚਮਾਰ ਕਹਿ ਰਿਹਾ ਹੈ ।

[**ਸੰਸ.** तुच्छ ( **ਤੁਚ੍ਛ** ), **ਪ੍ਰਾ.** उच्छ (**ਉਚ੍ਛ**), ਨੀਵਾਂ, ਹੀਨ ।]

**ਓਛਾ,** ਨੀਵੀਂ । ੮੫੧

**ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥**
**ਤੁਮ ਸਰਨਾਗਤਿ ਰਾਜਾ ਰਾਮ ਚੰਦ**
**ਕਹਿ ਰਵਿਦਾਸ ਚਮਾਰਾ ॥ ੫ ॥**

ਸੋਰਠਿ ਰਵਿਦਾਸ–੬, ਸਫ਼ਾ ੬੫੯

**ਭਾਵ :** ਮੇਰੀ ਜਾਤ ਪਾਤ ਕਮੀਨੀ ਹੈ, ਮੇਰਾ ਜਨਮ **ਨੀਵੀਂ** ਕੁਲ ਵਿਚੋਂ ਹੈ। ਪਰ ਹੇ ਰਾਜਾ ਰਾਮ ਚੰਦ ! ਤੇਰੀ ਸ਼ਰਨ ਵਿਚ ਆ ਗਿਆ ਹਾਂ (ਤੇਰਾ ਬਿਰਦ ਸ਼ਰਨਾਰਥੀਆਂ ਨੂੰ ਬਚਾਉਂਦਾ ਹੈ, ਜਿਸ ਵਿਚ ਜਨਮ ਅਤੇ ਜਾਤ ਦਾ ਕੋਈ ਖਿਆਲ ਨਹੀਂ)।

**ਰਾਜਾ ਰਾਮ ਚੰਦ,** ਪਰਮਾਤਮਾ।

[ਵੇਖੋ, ੯੫੦]

**ਓਛੀ,** ਘਟੀਆ, ਨੀਵੀਂ, ਨਿਕੰਮੀ। ੯੫੨

**ਕਾਸੀ ਮਗਹਰ ਸਮ ਬੀਚਾਰੀ ॥**
**ਓਛੀ ਭਗਤਿ ਕੈਸੇ ਉਤਰਸਿ ਪਾਰੀ ॥ ੪ ॥**

ਗਉੜੀ ਕਬੀਰ–੧੫, ਸਫ਼ਾ ੩੨੬

**ਭਾਵ :** ਮੈਂ ਕਾਸ਼ੀ ਅਤੇ ਮਗਹਰ ਨੂੰ ਇਕੋ ਜਿਹਾ ਸਮਝਦਾ ਹਾਂ (ਇਨ੍ਹਾਂ ਦੋਹਾਂ ਥਾਂਵਾਂ ਵਿਚੋਂ ਕਿਤੇ ਵੀ ਮਰਨ ਨਾਲ ਮੁਕਤੀ ਵਿਚ ਕੋਈ ਫਰਕ ਨਹੀਂ ਪੈਂਦਾ)। ਜਿਸ ਦੀ ਭਗਤੀ **ਨਿਕੰਮੀ** ਹੈ, (ਉਹ ਭਾਵੇਂ ਕਿਸੇ ਤੀਰਥ ਉਪਰ ਮਰੇ), ਉਹ ਕਿਸ ਤਰ੍ਹਾਂ ਪਾਰ ਉਤਰ ਸਕਦਾ ਹੈ।

**ਮਗਹਰ,** ਕਬੀਰ ਜੀ ਦੇ ਦੇਹ ਤਿਆਗਣ ਦੇ ਅਸਥਾਨ ਦਾ ਨਾਉਂ ਹੈ। (ਵੇਖੋ, **ਮਗਹਰ**)।

[ਵੇਖੋ, ੯੫੦]

**ਓਛੀ,** ਨੀਵੀਂ। ੯੫੩

**ਓਛੀ ਮਤਿ ਮੇਰੀ ਜਾਤਿ ਜੁਲਾਹਾ ॥**
**ਹਰਿ ਕਾ ਨਾਮੁ ਲਹਿਓ ਮੈ ਲਾਹਾ ॥ ੩ ॥**

ਗੂਜਰੀ ਕਬੀਰ–੨, ਸਫ਼ਾ ੫੨੪

**ਭਾਵ :** ਮੇਰੀ ਬੁਧੀ **ਨੀਵੀਂ** ਹੈ, ਮੇਰੀ ਜਾਤ ਜੁਲਾਹਾ ਹੈ, (ਬਾਵਜੂਦ ਇਨ੍ਹਾਂ ਕਮਜ਼ੋਰੀਆਂ ਦੇ ਵੀ) ਹਰੀ ਦੇ ਨਾਮ ਦਾ ਲਾਭ ਮੈਂ ਲੈ ਲਿਆ ਹੈ।

[ਵੇਖੋ, ੯੫੦]

**ਓਛੇ,** ਘਟੀਆ, ਅਪੂਰਣ। ੯੫੪

**ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥**
**ਓਛੇ ਤਪ ਕਰਿ ਬਾਹੁਰਿ ਐਬੋ ॥ ੧ ॥**

ਧਨਾਸ. ਕਬੀਰ–੪, ਸਫ਼ਾ ੬੯੨

**ਭਾਵ :** ਇੰਦ੍ਰ ਲੋਕ ਅਤੇ ਸ਼ਿਵ ਲੋਕ ਵਿਚ ਜਾਣ ਦਾ (ਕੀ ਲਾਭ ਹੈ ? ਕਿਉਂਕਿ ਇਹ ਲੋਕ ਤਪਾਂ ਕਰਕੇ ਪ੍ਰਾਪਤ ਹੁੰਦੇ ਹਨ ਅਤੇ ਤਪ ਸੰਪੂਰਣ ਨਹੀਂ ਹੁੰਦੇ, ਘਟ ਰਹਿ ਜਾਂਦੇ ਹਨ ਕਿਉਂਕਿ ਹਰ ਇਕ ਤਪ ਦਾ ਪ੍ਰਤਾਪ ਖ਼ਤਮ ਹੋ ਜਾਂਦਾ ਹੈ)। **ਅਪੂਰਣ** ਤਪ ਦੇ ਕਾਰਣ ਫੇਰ ਸੰਸਾਰ ਵਿਚ ਆਉਣਾ ਪੈਂਦਾ ਹੈ।

[ਵੇਖੋ, ੯੫੦]

**ਓਜਾੜਿ,** ਉਜਾੜ ਵਿਚ। ੯੫੫

**ਜਿਉ ਵਾੜੀ ਓਜਾੜਿ ਉਜਾੜੀ ॥ ... ॥ ੬ ॥**

ਮਾਰੂ (ਸੋਲਹੇ) ਮਹਲਾ ੧–੫, ਸਫ਼ਾ ੧੦੨੪

**ਵੇਖੋ, ਉਜਾੜੀ (੧੨੪)**

[ਵੇਖੋ, ੧੦੮]

**ਓਜਾੜੀ,** ਉਜਾੜੀਂ, ਉਜਾੜਾਂ ਵਿਚ। ੯੫੬

**ਸਲੋਕੁ ਮ: ੪ ॥**
**ਜਿਸੁ ਅੰਦਰਿ ਤਾਤਿ ਪਰਾਈ ਹੋਵੈ**
**ਤਿਸ ਦਾ ਕਦੇ ਨ ਹੋਵੀ ਭਲਾ ॥**
**ਓਸ ਦੈ ਆਖਿਐ ਕੋਈ ਨ ਲਗੈ**
**ਨਿਤ ਓਜਾੜੀ ਪੂਕਾਰੇ ਖਲਾ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੫, ਸਫ਼ਾ ੩੦੮

**ਵੇਖੋ, ਓਸ (੯੨੩)**

[ਵੇਖੋ, ੧੦੮]

**ਓਜਾੜੀ,** ਉਜਾੜ ਵਿਚ। ੯੫੭

**ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥**
**ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥ ... ॥ ੬ ॥**

ਮਾਰੂ (ਅਸਟ.) ਮਹਲਾ ੧–੪, ਸਫ਼ਾ ੧੦੧੧

**ਭਾਵ** : ਮਨਮੁਖ ਨੂੰ ਬਹੁਤ ਆਲਸ ਹੁੰਦਾ ਹੈ, ਉਹ **ਉਜਾੜ ਵਿਚ** (ਲਗੀ ਫਾਹੀ) ਵਿਚ ਫਸਿਆ ਰਹਿੰਦਾ ਹੈ। ਫਸਿਆ ਹੋਇਆ ਉਹ, ਉਸੇ ਚੋਗ ਦੇ ਚੁਗਣ ਵਿਚ ਲਗਾ ਰਹਿੰਦਾ ਹੈ, (ਜਿਸ ਚੋਗ ਨੇ ਉਸ ਨੂੰ ਫਸਾ ਲਿਆ)। ਏਸ ਬੰਧਨ ਨਾਲ ਉਹ ਐਸਾ ਵਿਗੜਿਆ ਹੋਇਆ ਹੈ (ਕਿ ਉਸ ਨੂੰ ਅਪਣੀ ਰਿਹਾਈ ਦਾ ਖਿਆਲ ਹੀ ਨਹੀਂ ਆਉਂਦਾ, ਜੇ ਕਦੇ ਥੋੜਾ ਆਵੇ ਵੀ ਤਾਂ ਆਲਸ ਵਿਚ ਫਸਿਆ ਰਹਿੰਦਾ ਹੈ)।

**ਮਤਲਬ :** ਮਨਮੁਖ ਲਈ ਦੋ ਫਸੋਤੀਆਂ ਹਨ, ਇਕ ਫੰਧਕ ਦਾ ਚੋਗਾ ਦੂਜੇ ਆਲਸ, ਚੋਗਾ ਬਾਹਰਲੀ ਫਾਹੀ ਹੈ, ਆਲਸ ਅੰਦਰ ਦੀ ਫਾਹੀ।

[ਵੇਖੋ, ੧੦੮]

**ਓਜਾੜੇ,** ਉਜਾੜੇ । ੮੫੮

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥ ੨ ॥**

ਧਨਾਸ. ਮਹਲਾ ੧–੭, ਸਫ਼ਾ ੬੬੨

**ਭਾਵ :** ਕਾਜ਼ੀ ਕੂੜਾ ਨਿਆਂ ਸੁਣਾ ਕੇ, ਮੈਲ (ਵੱਢੀ ਆਦਿਕ) ਖਾਂਦਾ ਹੈ, ਬ੍ਰਾਹਮਣ ਜੀਵਾਂ ਦਾ ਘਾਤ ਕਰਕੇ (ਪਸ਼ੂ ਆਦਿਕ ਬਲੀ ਦੁਆਰਾ) ਫਿਰ ਤੀਰਥਾਂ ਉਤੇ ਇਸ਼ਨਾਨ ਕਰਦਾ ਹੈ । ਜੋਗੀ ਨੂੰ ਜੁਗਤ ਆਉਂਦੀ ਹੀ ਨਹੀਂ (ਯੋਗ ਵਿਦਿਆ ਦੇ ਲਿਹਾਜ਼ ਨਾਲ) ਉਹ ਅੰਨ੍ਹਾ ਹੈ । ਤਿੰਨੋਂ **ਉੱਜਾੜੇ** ਦਾ ਬੰਨਾ (ਹੱਦ) ਹਨ ।

**ਮਤਲਬ :** ਤਿੰਨੋਂ ਧਾਰਮਕ ਆਗੂ ਮਨੁੱਖੀ ਜੀਵਨ ਨੂੰ ਸੁੰਞੇ ਰਾਹ ਦੀ ਹੱਦ ਵਲ ਲੈ ਜਾਂਦੇ ਹਨ ।

**ਕਾਦੀ,** ਕਾਜ਼ੀ, ਵੇਖੋ, ੬੪੨ ਅਤੇ **ਕਾਜ਼ੀ** ।
[ਵੇਖੋ, ੧੦੮]

**ਓਟ,** ਸ਼ਰਣ, ਆਸਰਾ । ੮੫੯

**ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥**
**ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥ ੨ ॥**

ਗਉੜੀ (ਮਾਝ) ਮਹਲਾ ੫–੧੨, ਸਫ਼ਾ ੨੪੦–੪੧

**ਵੇਖੋ, ਉਬਾਰੀਆ (੫੨੩)**

[ਸੰਸ. ਕਟ: (**ਉਟ:**), ਘਾਸ. ਫੂਸ ਜਿਸ ਨਾਲ ਛਪੜ ਬੰਨ੍ਹਦੇ ਹਨ, ਓਹਲਾ, ਪੜਦਾ, ਆਸਰਾ, ਸ਼ਰਣ ।]

**ਓਟ,** ਆਸਰਾ । ੮੬੦

**ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥**
**ਬਿਖਿਆ ਪੋਹਿ ਨ ਸਕਈ**
**ਮਿਲਿ ਸਾਧੂ ਗੁਣ ਗਾਹੁ ॥ ... ॥ ੧੧ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੫

**ਭਾਵ :** ਜਿਨ੍ਹਾਂ ਨੂੰ ਗੋਬਿੰਦ ਗੋਪਾਲ ਰਾਇ ਦੀ **ਓਟ** ਹੈ, (ਉਹ, ਉਸ) ਪ੍ਰਭੂ ਦੀ ਸੇਵਾ ਦਾ ਲਾਭ ਲੈਂਦੇ ਹਨ । (ਉਹ ਸੇਵਾ ਕੀ ਹੈ ?) ਸਾਧੂ ਨਾਲ ਮਿਲ ਕੇ ਵਾਹਿਗੁਰੂ ਦੇ ਗੁਣਾਂ ਦੀ ਵੀਚਾਰ । (ਇਸ ਸੇਵਾ ਨਾਲ) ਬਿਖਿਆ ਉਨ੍ਹਾਂ ਨੂੰ ਸਪਰਸ਼ ਤਕ ਨਹੀਂ ਕਰ ਸਕਦੀ ।

**ਗੋਵਿੰਦ ਗੋਪਾਲ ਰਾਇ,** ਵਾਹਿਗੁਰੂ ।
[ਵੇਖੋ, ੮੫੯]

**ਓਟ ਸਤਾਣੀ,** ਤਕੜਾ ਆਸਰਾ, ਬੜਾ ਭਾਰੀ ਆਸਰਾ । ੮੬੧

**ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥**
**ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥ ੧ ॥**

ਸੋਰਠਿ ਮਹਲਾ ੫–੧੯, ਸਫ਼ਾ ੬੧੪

**ਭਾਵ :** ਪਿਆਰੇ ਅਸੀਂ ਸੰਤਾਂ ਦੀ ਚਰਨ ਧੂੜ ਹਾਂ, ਅਸੀਂ ਸੰਤਾਂ ਦੀ ਸ਼ਰਣ ਹਾਂ । ਸੰਤ ਸਾਡਾ **ਬੜਾ ਭਾਰੀ ਆਸਰਾ** ਹਨ, ਸੰਤ ਸਾਡਾ ਗਹਿਣਾ ਹਨ । (ਗਹਿਣਾ ਸੁੰਦਰਤਾ ਵਧਾਉਂਦਾ ਹੈ) ਪ੍ਰਮਾਣ ਹੈ :

**ਸੇਈ ਸੁੰਦਰ ਸੋਹਣੇ ॥**
**ਸਾਧ ਸੰਗਿ ਜਿਨ ਬੈਹਣੇ ॥ ... ॥ ੩ ॥**

ਮਾਝ ਮਹਲਾ ੫–੩੮, ਸਫ਼ਾ ੧੩੨

[ਵੇਖੋ, ੮੫੯]

**ਓਟ ਗਹੀ,** ਸਹਾਰਾ ਲਿਆ, ਆਸਰਾ ਲਿਆ, ਓਟ ਫੜੀ । ੮੬੨

**ਪ੍ਰਭ ਕੀ ਓਟ ਗਹੀ ਤਉ ਛੂਟੋ ॥**
**ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ**
**ਬਿਖੈ ਬਿਆਧਿ ਤਬ ਹੂਟੋ ॥ ੧ ॥ ਰਹਾਉ ॥**

ਧਨਾਸ. ਮਹਲਾ ੫–੧੧, ਸਫ਼ਾ ੬੭੩

**ਭਾਵ :** ਪ੍ਰਭੂ ਦੀ **ਓਟ ਫੜੀ** ਤਾਂ (ਮਾਇਆ) ਤੋਂ ਛੁਟ ਗਏ । ਸਾਧੂ ਦੀ ਕ੍ਰਿਪਾ ਨਾਲ ਹਰੀ ਦੇ ਗੁਣ ਨਿਰੰਤਰ ਗਾਏ ਤਾਂ ਕਾਮ ਆਦਿਕ ਵਿਸ਼ੇ ਹਟ ਗਏ । (ਵਿਸ਼ਿਆਂ ਦੇ ਦੂਰ ਹੋਇਆਂ, ਰੋਗ ਮੁੱਕ ਗਏ ਹਨ) ।
[ਵੇਖੋ, ੮੫੯]

**ਓਟ ਗਹੀ,** ਆਸਰਾ ਲੈ ਲਿਆ । ੮੬੩

**ਓਟ ਗਹੀ ਸੰਤਹ ਦਰਿ ਆਇਆ ॥**
**ਸਰਬ ਸੂਖ ਨਾਨਕ ਤਿਹ ਪਾਇਆ ॥ ੬ ॥**

ਗਉੜੀ (ਸੁਖ.) ਮ: ੫–੧੫, ਸਫ਼ਾ ੨੮੩

**ਭਾਵ :** (ਜਿਸ ਨੇ) ਸੰਤਾਂ ਦਾ **ਆਸਰਾ ਲੈ ਲਿਆ** ਹੈ ਅਤੇ ਉਨ੍ਹਾਂ ਦੇ ਦਰ ਉਤੇ ਆ ਢੱਠਾ, ਉਸ ਨੇ ਸਮੂਹ ਸੁਖ ਪਾ ਲਏ ।
[ਵੇਖੋ, ੮੫੯]

**ਓਟ ਗਹੁ,** ਆਸਰਾ ਲੈ । ੮੬੪

**ਏਕਾ ਓਟ ਗਹੁ ਹਾਂ ॥**
**ਗੁਰ ਕਾ ਸਬਦੁ ਕਹੁ ਹਾਂ ॥ ... ॥ ੧ ॥ ਰਹਾਉ ॥**

ਆਸਾਵ. ਮਹਲਾ ੫–੧੬੦, ਸਫ਼ਾ ੪੧੦

**ਭਾਵ :** (ਹੇ ਮੇਰੇ ਮਨ !) ਇਕੋ (ਵਾਹਿਗੁਰੂ) ਦਾ **ਆਸਰਾ ਲੈ** ਅਤੇ ਗੁਰੂ ਦੇ ਬਖ਼ਸ਼ੇ ਨਾਮ ਨੂੰ ਜਪ ।
[ਵੇਖੋ, ੮੫੯]

**ਓਟਾ,** ਆਸਰਾ, ਓਟ । ੮੬੫

**ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ**
**ਛੋਡਹਿ ਕਤਹੂੰ ਨਾਹੀ ॥**
**ਏਕ ਬਾਤ ਸੁਨਿ ਤਾਕੀ ਓਟਾ**
**ਸਾਧ ਸੰਗਿ ਮਿਟਿ ਜਾਹੀ ॥ ੨ ॥**

ਗਉੜੀ ਮਹਲਾ ੫–੧੨੫, ਸਫ਼ਾ ੨੦੬

**ਭਾਵ :** ਕਈ ਪ੍ਰਕਾਰ ਦੇ ਬਹੁਤੇ ਜਤਨ ਕਰਕੇ ਹਾਰ ਗਿਆ ਹਾਂ, ਇਹ (ਪੰਜ ਵਿਸ਼ੇ) ਮੈਨੂੰ ਕਿਵੇਂ ਵੀ ਨਹੀਂ ਛਡਦੇ । ਮੈਂ ਇਕ ਗਲ ਸੁਣੀ ਹੈ ਕਿ ਸਾਧ ਸੰਗ ਵਿਚ (ਇਹ ਪੰਜ ਦੁਸ਼ਟ) ਸ਼ਮਨ ਹੋ ਜਾਂਦੇ ਹਨ । (ਇਹ) ਸੁਣ ਕੇ ਮੈਂ ਉਨ੍ਹਾਂ (ਸਾਧੂਆਂ) ਦੀ ਓਟ ਲਈ ਹੈ ।
[ਵੇਖੋ, ੮੫੯]

**ਓਟਾਇਓ,** ਆਸਰਾ, ਓਟ । ੮੬੬

**ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ ॥ ੫ ॥**
**ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥ ੬ ॥**

ਗਉੜੀ ਮਹਲਾ ੫–੧੪, ਸਫ਼ਾ ੨੪੧

**ਭਾਵ :** (ਕਰਮ, ਧਰਮ, ਸੁਚਮ ਅਸਾਂ ਕੁਛ ਨਹੀਂ ਸੀ ਕੀਤਾ, ਪ੍ਰਭੂ ਨੇ ਬਾਂਹ ਫੜ ਲਈ ਅਤੇ ਨਾਮ ਦੇ ਦਿਤਾ, ਐਸਾ) ਹਰਿ ਨਾਮ, ਜੋ ਦੁੱਖ ਨਾਸ਼ ਕਰਦਾ ਹੈ, ਭੈ ਦੂਰ ਕਰਦਾ ਹੈ ਅਤੇ (ਇਹ ਨਾਮ ਜਿਸ ਦਾ ਹੈ, ਉਹ) ਆਪ ਭਗਤ–ਵਛਲ ਹੈ। ਅਨਾਥਾਂ ਦਾ ਨਾਥ, ਦੀਨ ਦਿਆਲ, ਸਮਰਥ ਅਤੇ ਸੰਤਾਂ ਦਾ **ਆਸਰਾ** ਹੈ ।
[ਵੇਖੋ, ੮੫੯]

**ਓਟਾਇਆ,** ਆਸਰਾ ਹੈ । ੮੬੭

**ਸਤਿਗੁਰ ਤੇਰੀ ਆਸਾਇਆ ॥**
**ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ**
**ਮੈ ਏਹਾ ਓਟਾਇਆ ॥ ੧ ॥ ਰਹਾਉ ॥**

ਆਸਾ ਮਹਲਾ ੫–੧੨੫, ਸਫ਼ਾ ੪੦੨

**ਭਾਵ :** ਹੇ ਸਤਿਗੁਰ, ਤੇਰੀ ਹੀ ਆਸ ਹੈ (ਨਾਮ ਦੇ ਕੇ ਪਾਰਬ੍ਰਹਮ ਨਾਲ ਜੋੜ ਦੇ !) ਹੇ ਪਾਰਬ੍ਰਹਮ ! ਤੇਰਾ ਨਾਮ ਪਤਿਤ ਪਾਵਨ ਹੈ (ਹੁਣ) ਏਹੋ ਹੀ **ਆਸਰਾ ਹੈ** ।
[ਵੇਖੋ, ੮੫੯]

**ਓਟਾਈ,** ਓਟ ਲੈ ਲੀਤੀ । ੮੬੭ (ੳ)

**ਨਿਰਭਉ ਭਏ ਸਗਲ ਭੈ ਖੋਏ**
**ਗੋਬਿਦ ਚਰਣ ਓਟਾਈ ॥ ... ॥ ੪ ॥**

ਮਾਰੂ ਮਹਲਾ ੫–੬, ਸਫ਼ਾ ੧੦੦੦

**ਭਾਵ** : ਗੋਬਿੰਦ ਦੇ ਚਰਣਾਂ ਦੀ **ਓਟ** ਜਿਨ੍ਹਾਂ ਨੇ **ਲੈ ਲੀਤੀ ਉਨ੍ਹਾਂ** ਦੇ ਸਾਰੇ ਭੈ ਦੂਰ ਹੋ ਗਏ, ਉਹ ਨਿਰਭੈ ਵਿਚਰਦੇ ਹਨ ।
[ਵੇਖੋ, ੮੫੯]

**ਓਟਾਹਾ,** ਓਟ ਲੈ ਕੇ, ਆਸਰੇ ਕਰਕੇ । ੮੬੮

**ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥**
**ਸਦਾ ਕੀਰਤਿ ਕਰਿ ਨਾਨਕ ਹਰਿ ਕੀ**
**ਉਬਰੇ ਸਤਿਗੁਰ ਚਰਣ ਓਟਾਹਾ ॥ ੪ ॥**

ਆਸਾ ਮਹਲਾ ੫–੧੨੩ ਸਫ਼ਾ ੪੦੨

**ਵੇਖੋ, ਉਬਰੇ (੫੧੨)**

[ਵੇਖੋ, ੮੫੯]

**ਓਟਿ,** ਆੜ, ਆਸਰਾ । ੮੬੯

**ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥**
**ਓਟਿ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥ ੨ ॥**

ਗਉੜੀ ਮਾਝ ਮਹਲਾ ੫–੧੭੦, ਸਫ਼ਾ ੨੧੮

**ਭਾਵ :** ਹੇ ਮੇਰੇ ਅਗਮ ਅਗਾਧ ਜਗਜੀਵਨ ਠਾਕੁਰ ! ਤੇਰੀ ਸੇਵਾ ਦਾ ਚੱਜ ਨਹੀਂ, ਆਰਾਧਨਾ ਦਾ ਵੱਲ ਨਹੀਂ (ਬਸ ਇਕੋ ਤੇਰਾ) **ਆਸਰਾ** ਹੈ ।
[ਵੇਖੋ, ੮੫੯]

**ਓਟਿ,** ਆਸਰਾ । ੮੭੦

**ਓਟਿ ਗਹੀ ਨਿਰਭਉ ਪਦੁ ਪਾਈਐ ॥**
**ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥ ੩ ॥**

ਆਸਾ ਮਹਲਾ ੫–੯੯, ਸਫ਼ਾ ੩੯੫

**ਭਾਵ :** ਜਿਸ ਗੁਣ ਨਿਧਾਨ ਦਾ **ਆਸਰਾ** ਲੈ ਕੇ ਅਭੈ ਪਦ ਪਾ ਲਈਦਾ ਹੈ, ਸੁਆਸ ਸੁਆਸ ਉਸੇ ਪ੍ਰਭੂ ਨੂੰ ਗਾਵੀਏ (ਸਿਮਰਣ ਕਰੀਏ) ।
[ਵੇਖੋ, ੮੫੯]

**ਓਡਾ,** ਧਰਤੀ ਵਿਚੋਂ ਖੂਹ ਪੁਟਣ (ਲੱਭਣ) ਵਾਲਾ । ੮੭੧

**ਘਰਿ ਰਤਨ ਲਾਲ ਬਹੁ ਮਾਣਕ ਲਾਦੇ**
**ਮਨੁ ਭ੍ਰਮਿਆ ਲਹਿ ਨ ਸਕਾਈਐ ॥**
**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ**
**ਤਿਉ ਸਤਿਗੁਰਿ ਵਸਤੁ ਲਹਾਈਐ ॥ ੨ ॥**

ਬਸੰਤੁ (ਹਿੰਡੋਲ) ਮਹਲਾ ੪–੬, ਸਫ਼ਾ ੧੧੭੯

**ਭਾਵ :** ਜਿਸ ਤਰ੍ਹਾਂ ਲੁਕਿਆ ਹੋਇਆ ਖੂਹ **ਓਡਾ** ਖਿਨ ਵਿਚ ਲਭ ਲੈਂਦਾ ਹੈ ਅਤੇ ਫਿਰ ਖੋਦ ਕੇ ਕੱਢ ਲਈਦਾ ਹੈ । ਇਸੇ ਤਰ੍ਹਾਂ ਸਾਡੇ ਘਰ (ਸਰੀਰ) ਵਿਚ ਰਤਨ ਲਾਲ ਅਤੇ ਬਹੁਤ ਮੋਤੀ ਭਰੇ ਪਏ ਹਨ, ਉਹ ਸਾਰੀਆਂ ਵਸਤੂਆਂ, ਜੋ ਉਂਞ ਮਨ ਭਰਮ ਵਸ ਲੈ ਨਹੀਂ ਸਕਦਾ, ਸਤਿਗੁਰੂ ਲਭਾ ਦੇਂਦੇ ਹਨ ।

**ਨੋਟ :** 'ਓਡ' ਦੇ ਸੰਪ੍ਰਦਾਈ ਅਰਥ ਹਨ, ਸੇਂਘਾ (ਪੁਰਾਣੇ ਦਬੇ ਖੂਹ ਲਭਣ ਵਾਲਾ) । ਪੰਡਤ ਤਾਰਾ ਸਿੰਘ ਨਰੋਤਮ ਨੇ ਸੰਕੇਤ ਕੀਤਾ ਹੈ, ਓਡਿਆਂ ਦੀ ਇਕ ਜਾਤੀ ਵਲ, ਅਤੇ ਲਿਖਿਆ ਹੈ, 'ਜਿਮੀ ਖੋਦਨੇ ਸੁਘਨੇ ਵਾਲੀ ਜਾਤਿ ਕਾ ਓਡ ਆਦਮੀ' (**ਗੁਰੁ ਗਿਰਾਰਥ ਕੋਸ਼**, ਸਫ਼ਾ ੫੨)

'ਓਡੇ' ਪੁਰਾਣੇ ਦਬੇ ਖੂਹਾਂ ਦੇ ਲਭਣ ਤੋਂ ਇਲਾਵਾ ਰੋੜੇ ਅਤੇ ਵੱਟਿਆਂ ਦੀ ਪਰਖ ਤੋਂ ਪਾਣੀ ਦੇ ਖਾਰੇ ਨਿਕਲਣ ਆਦਿਕ ਦੀ ਜਾਣਕਾਰੀ ਵੀ ਦੇਂਦੇ ਹਨ । ਇਹ ਪਰਖ ਭੂਮੀ ਦੇ ਨਿਮਕ, ਰੇਹ ਤੇ ਕਲਰ ਜਾਂ ਸੇਮ ਆਦਿਕ ਤੋਂ ਕਰ ਲੈਂਦੇ ਹਨ ।

*A Glossary of the Tribes and Castes of the Punjab and North-West Frontier Province,* compiled by H. A. Rose, Delhi, 1970 Edition, Vol. III, page, 175. ਵਿਚ 'ਓਡ' ਜਾਤੀ ਦਾ ਵਿਸਤਾਰ ਨਾਲ ਵਰਣਨ ਹੈ । ਇਸ ਵਿਚ ਓਡਿਆਂ ਦੇ ਇਕ ਵਡੱਕੇ ਭਗੀਰਥ ਬਾਬਤ ਇਕ ਦੰਤ ਕਥਾ ਵੀ ਦਿਤੀ ਹੈ, ਜਿਸਦਾ ਭਾਵ ਇਹ ਹੈ ਕਿ ਇਹ ਕਦੇ ਇਕ ਵੇਰ ਤੋਂ ਵਧ ਇਕ ਖੂਹ ਦਾ ਪਾਣੀ ਨਹੀਂ ਪੀਂਦਾ, ਦੂਜੀ ਵਾਰੀ ਪਾਣੀ ਪੀਣ ਲਈ ਇਸ ਨੂੰ ਨਵਾਂ ਖੂਹ ਖਟਣਾ ਪੈਂਦਾ ਸੀ ।"

**ਕੂਪੁ ਗੁਹਜ,** ਲੁਕਿਆ ਹੋਇਆ ਖੂਹ (ਓਡਾ ਲੱਭ ਲੈਂਦਾ ਹੈ) ।

[**ਸੰਸ.** ਤਡੁ: ( **ਉਡ:** ), ਪਾਣੀ, ਨਛੱਤਰ ।
**ਪ੍ਰਾ.** ਤਡੁ ( **ਉਭਡ** ), ਖੂਹ ਆਦਿ ਨੂੰ ਪੁੱਟਣ ਵਾਲਾ ਖਨਕ ।
**ਹਿੰਦੀ,** ਤਡੁ ( **ਉਡੁ** ) ਪੰਛੀ, ਨਛੱਤਰ, ਪਾਣੀ ।]

**ਓਡਾਰੀ,** ਉਡਾਰੀ, ਉਡਣ ਦੀ ਕ੍ਰਿਆ । ੮੭੨

**ਮ: ੫ ॥**
**ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥**
**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥ ੨ ॥**

ਗਉੜੀ (ਵਾਰ) ਮਹਲਾ ੫–੧੯, ਸਫ਼ਾ ੩੨੨

**ਵੇਖੋ, ਉਲਾਸਹਿ (੬੫੪)**

[ਵੇਖੋ, ੧੬੪]

**ਓਡਾਰੀ,** ਉਡਣ ਦਾ ਕਾਰਜ । ੮੭੨ (ੳ)

**ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥**
**ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥ ... ॥ ੩ ॥**

ਆਸਾ (ਛੰਤ) ਮਹਲਾ ੫–੧੧, ਸਫ਼ਾ ੪੬੦

**ਭਾਵ :** ਮਿੱਠੇ ਵਿਚ ਫਸੀ ਹੋਈ ਮੱਖੀ ਕਿਸ ਤਰ੍ਹਾਂ **ਉੱਡੇ** । ਟੋਏ ਵਿਚ ਡਿਗ ਕੇ ਫਸਿਆ ਪਇਆ ਹਾਥੀ ਕਿਸ ਤਰ੍ਹਾਂ ਤਰ ਕੇ ਨਿਕਲ ਸਕਦਾ ਹੈ ?

[ਵੇਖੋ, ੧੬੪]

**ਓਢਲੀਆ,** ਪਹਿਨਦਾ ਹੈ । ੮੭੨ (ਅ)

**ਕਾਨ ਕੁੰਡਲੀਆ ਬਸਤ੍ਰ ਓਢਲੀਆ ॥**
**ਸੇਜ ਸੁਖਲੀਆ ਮਨਿ ਗਰਬਲੀਆ ॥ ੧ ॥ ਰਹਾਉ ॥**

ਆਸਾ ਮਹਲਾ ੫–੫੫, ਸਫ਼ਾ ੩੮੫

**ਭਾਵ :** ਕੰਨਾਂ ਵਿਚ ਕੁੰਡਲ (ਪਾਉਂਦਾ ਹੈ, ਸੁਹਣੇ) ਕਪੜੇ **ਪਹਿਨਦਾ ਹੈ**, ਸੁਖ ਵਾਲੀ ਸੇਜਾ (ਤੇ ਸੌਂਦਾ ਹੈ ਤੇ) ਮਨ ਵਿਚ ਹੰਕਾਰ ਕਰਦਾ ਹੈ ।

(**ਸੰਥਜਾ**, ਸਫ਼ਾ ੨੪੨੧)

[ਵੇਖੋ, ੮੭੬]

**ਓਢਾਇਆ,** ਪਹਿਰਾਇਆ, ਪਹਿਨਾ ਕੇ । ੮੭੩

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ**
**ਜਿਉ ਮਿਰਤਕੁ ਓਢਾਇਆ ॥ ਰਹਾਉ ॥**

ਟੋਡੀ ਮਹਲਾ ੫–੪, ਸਫ਼ਾ ੭੧੨

**ਭਾਵ :** ਮਨੁੱਖ (ਜੇ ਨਿਜ ਸਰੂਪ ਨੂੰ) ਨਹੀਂ ਪਛਾਣਦਾ ਤਾਂ ਉਹ ਸੰਸਾਰ ਵਿਚ ਵਿਅਰਥ ਆਇਆ ਹੈ । ਅਨੇਕਾਂ (ਕਪੜਿਆਂ ਗਹਿਣਿਆਂ ਨਾਲ) ਬਹੁਤ ਤਰ੍ਹਾਂ ਦਾ ਜੋ ਸਾਜ ਸ਼ਿੰਗਾਰ ਕਰਦਾ **ਹੈ** (ਉਹ ਇਉਂ ਨਿਸਫਲ ਹਨ) ਜਿਵੇਂ ਮੁਰਦੇ ਨੂੰ ਕਪੜੇ **ਪਹਿਨਾ ਕੇ** ਸੰਵਾਰਿਆ ਹੈ ।

[ਵੇਖੋ, ੮੭੬]

**ਓਢਾਏ,** ਓੜ ਲਏ, ਪਹਿਨ ਲਏ । ੮੭੪

**ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥**
**ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥ ੨ ॥**

ਧਨਾਸ. ਮਹਲਾ ੫–੫੬, ਸਫ਼ਾ ੬੮੪

**ਭਾਵ :** ਜਿਸ ਨੇ ਦਿਨ ਰਾਤ ਦਾ (ਸਿਮਰਨ ਰੂਪ) ਕੀਰਤਨ ਕੀਤਾ ਅਤੇ ਹਰੀ ਦੇ ਗੁਣ **ਗਾਏ** ਹਨ, ਉਸ ਨੇ ਅਨੇਕ ਪਰਕਾਰ ਦੇ ਇੱਜ਼ਤ ਵਧਾਉਣ ਵਾਲੇ ਬਸਤਰ **ਪਹਿਨ ਲਏ** ਹਨ । [ਵੇਖੋ, ੮੭੬]

**ਓਢਾਨੇ,** ਓੜੇ ਹੋਏ, ਪਹਿਨੇ ਹੋਏ । ੮੭੫

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥**
**ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥ ੨ ॥**

ਆਸਾ ਮਹਲਾ ੫–੧੨੩, ਸਫ਼ਾ ੪੦੨

**ਭਾਵ :** ਜਿਸ ਤਰ੍ਹਾਂ ਸਰੀਰ ਪਰ **ਪਹਿਨੇ ਹੋਏ** ਕਪੜੇ ਥੋੜੇ ਦਿਨਾਂ ਵਿਚ ਹੰਢ ਜਾਂਦੇ ਹਨ (ਇਸ ਤਰ੍ਹਾਂ ਇਹ ਸਰੀਰ ਵੀ ਜੀਰਣ ਹੋ ਜਾਂਦਾ ਹੈ) । ਕੰਧ ਉਪਰ ਕੋਈ ਕਿਤਨਾ ਕੁ ਦੌੜ ਸਕਦਾ ਹੈ ? ਅੰਤ ਕੰਧ ਦਾ ਸਿਰਾ ਆ ਜਾਵੇਗਾ (ਉਮਰ ਉਤੇ ਕੋਈ ਕਿਤਨੀ ਕੁ ਆਸ ਕਰੇ ? ਅੰਤ ਮੁੱਕ ਜਾਵੇਗੀ) ।

**ਭੋਰਾਹਾ,** ਭੁਰ ਜਾਂਦੇ ਹਨ, ਘਸ ਜਾਂਦੇ ਹਨ, ਹੰਢ ਜਾਂਦੇ ਹਨ ।

**ਭੀਤਿ,** ਕੰਧ ।

[ਵੇਖੋ, ੮੭੬]

**ਓਢਿ,** ਲਪੇਟ ਕੇ, ਪਹਿਨ ਕੇ । ੮੭੬

**ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥**
**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥ ੩ ॥**

ਬਿਲਾ. ਮਹਲਾ ੫–੪੪, ਸਫ਼ਾ ੮੧੧

**ਭਾਵ :** ਭਗਤ ਜਨਾਂ ਦਾ ਫਟਿਆ ਪੁਰਾਣਾ ਕੰਬਲ (ਜੇਕਰ ਮਿਲ ਪਏ ਤਾਂ ਵੀ ਉਸ ਨੂੰ) **ਲਪੇਟ ਕੇ** ਸਰੀਰ ਨੰਗਾ ਨਹੀਂ ਰਹਿੰਦਾ । ਇਸ ਦੇ ਮੁਕਾਬਲੇ ਵਿਚ ਸਾਕਤ ਦਾ ਦਿਤਾ ਹੋਇਆ ਰੇਸ਼ਮੀ ਸਿਰੋਪਾ ਪਹਿਨਣ ਨਾਲ (ਰਹਿੰਦੀ ਖੂੰਹਦੀ) ਪਤ ਵੀ ਖੋ ਜਾਂਦੀ ਹੈ ।

**ਮਤਲਬ :** ਸਾਕਤ ਮਤ ਤੋਂ ਭਾਵ ਐਸੇ ਪੰਥ ਦਾ ਹੈ ਜੋ ਵਾਮ ਮਾਰਗ ਦੇ ਨਾਮ ਹੇਠ ਐਸੀਆਂ ਰੁਚੀਆਂ ਵਿਚ ਪਰਵਿਰਤ ਹੁੰਦੇ ਹਨ, ਜੋ ਸਾਧਾਰਣ ਸਮਾਜ ਦੇ ਆਚਾਰ ਵਿਹਾਰ ਦੇ ਆਸ਼ਿਆਂ ਦੇ ਵਿਰੁਧ ਹੁੰਦੀਆਂ ਹਨ । ਪਰਯੋਜਨ ਇਹ ਹੈ ਕਿ ਅਗਰ ਕੋਈ ਐਸੀ ਸੰਸਥਾ ਹੋਵੇ ਜਿਸ ਦੀ ਜੰਤਾ ਵਿਚ ਸ਼ੋਭਾ ਨਹੀਂ ਤਾਂ ਉਸ ਦਾ ਦਿਤਾ ਹੋਇਆ ਸਿਰੋਪਾ ਵੀ ਬਦਨਾਮੀ ਦਾ ਕਾਰਣ ਹੋਵੇਗਾ ।

[**ਸੰਸ.** ਤਾਵੇਸ਼੍ਟ ( **ਉਪਵੇਸ਼੍ਟ** ), ਲਪੇਟਣਾ, ਬੰਨ੍ਹਣਾ, ਢੱਕਣਾ । **ਪ੍ਰਾ.** ਤਵੇਡ (**ਉਵ੍ਵੇਢ**), ਬੰਨ੍ਹਣਾ ।]

**ਓਢਿ ਕਾਮਰੀ,** ਕੰਬਲੀ ਉਤੇ ਵਲੇਟ ਕੇ । ੮੭੭

**ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥**
**ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥ ੨ ॥**

ਸੂਹੀ ਮਹਲਾ ੫–੪੧, ਸਫ਼ਾ ੭੪੫

**ਭਾਵ :** ਜੇ ਮਨ ਸੰਤੋਖੀ ਹੋ ਗਿਆ ਹੈ ਤਦ ਚੱਕੀ ਪੀਹ ਕੇ **ਕੰਬਲੀ ਉਤੇ ਵਲੇਟ ਕੇ** (ਗਰੀਬੀ ਵਿਚ ਸਮਾਂ ਗੁਜ਼ਾਰਦਿਆਂ ਵੀ) ਸੁਖ ਹੈ । ਪਰ ਐਸਾ ਰਾਜ ਕਿਸੇ ਕੰਮ ਦਾ ਨਹੀਂ, ਜਿਸ ਨਾਲ ਮਨ ਨਹੀਂ ਰੱਜਦਾ ।

[ਵੇਖੋ, ੮੭੬]

**ਓਢੈ,** ਓੜਦਾ ਹੈ, ਧਾਰਨ ਕਰਦਾ ਹੈ, ਓੜੇ ਹਨ । ੮੭੮

**ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥**
**ਓਢੈ ਬਸਤ੍ਰ ਕਾਜਰ ਮਹਿ ਪਰਿਆ**
**ਬਹੁਰਿ ਬਹੁਰਿ ਫਿਰਿ ਝਾਰੈ ॥ ੨ ॥**

ਸਾਰਗ ਮਹਲਾ ੫–੧੦, ਸਫ਼ਾ ੧੨੦੫

**ਭਾਵ :** ਕਲਰ ਦੀ ਪੰਡ ਸਿਰ ਉਪਰ ਚੁੱਕਦਾ ਹੈ ਪਰ (ਨਾਮ ਰੂਪੀ) ਅੰਮ੍ਰਿਤ ਮਨ ਤੋਂ ਕੱਢ ਦੇਂਦਾ ਹੈ । ਕਪੜੇ **ਓੜੇ ਹਨ** ਪਰ ਪਿਆ ਹੈ ਕਜਲ (ਕੋਠੀ ਵਿਚ), ਮੁੜ ਮੁੜ **ਝਾੜਦਾ** ਹੈ (**ਝਾੜਨ** ਨਾਲ ਕਾਲਖ ਕਪੜਿਆਂ ਤੋਂ ਝੜਦੀ ਨਹੀਂ ਹੋਰ ਚਿਪਕਦੀ ਹੈ) ।

**ਕਾਲਰ,** ਉਹ ਮਿਟੀ ਜਿਸ ਵਿਚ ਬੀਜ ਨਹੀਂ ਉਗਦੇ । ਕਲਰ ਏਥੇ ਸੰਕੇਤ ਹੈ ਉਸ ਦਸ਼ਾ ਦਾ ਜਿਸ ਵਿਚ ਉੱਚਾ ਜੀਵਨ ਨਹੀਂ ਪੁੰਗਰਦਾ ।

[ਵੇਖੋ, ੮੭੬]

**ਓਤਾਕੁ,** ਟਿਕਾਣਾ, ਨਿਵਾਸ । ੮੭੯

**ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰਵਾਕਿ ॥**
**ਤਿਤੁ ਤਨਿ ਮੈਲੁ ਨ ਲਗਈ**
**ਸਚ ਘਰਿ ਜਿਸੁ ਓਤਾਕੁ ॥ ... ॥ ੫ ॥**

ਸਿਰੀ. (ਅਸਟ.) ਮਹਲਾ ੧–੩, ਸਫ਼ਾ ੫੫

**ਭਾਵ** : ਪਿਆਰਾ ਪ੍ਰਭੂ ਸ਼ਬਦ ਦੁਆਰਾ ਪਛਾਣ ਲਈਦਾ ਹੈ। ਗੁਰੂ ਦੇ ਉਪਦੇਸ਼ ਨਾਲ ਸੱਚ ਵਿਚ ਰੱਚ ਕੇ, ਜਿਸ ਨੇ ਸੱਚੇ ਦੇ ਸਰੂਪ ਵਿਚ **ਨਿਵਾਸ** ਕੀਤਾ ਹੈ, ਉਸ ਦੇ ਤਨ ਵਿਚ (ਵਸਦੇ ਮਨ ਨੂੰ) ਮੈਲ ਨਹੀਂ ਲਗਦੀ।

[ਫ਼ਾ. اوطاق (**ਔਤਾਕ**), ਕਮਰਾ, ਬੈਠਕ।]

**ਓਤਿ ਪੋਤਿ**, ਤਾਣੇ ਬਾਣੇ ਵਿਚ, ਹਰ ਥਾਂ ਵਿਚ। ੮੮੦

**ਪਉੜੀ ॥ ... ਸਭੁ ਆਤਮ ਰਾਮੁ ਪਛਾਣਿਆ**
**ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥ ... ॥ ੧੬ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੦੯

**ਭਾਵ** : ਸਰਬਤ ਨੂੰ ਆਤਮ-ਰੂਪ ਹੀ ਪਛਾਣਿਆ ਤਾਂ ਪਰਤੱਖ ਹੋ ਗਿਆ ਕਿ ਕਿਸ ਤਰ੍ਹਾਂ ਉਹ ਇਕੋ ਹੀ ਰਵ ਰਿਹਾ ਹੈ ਅਤੇ ਕਿਸ ਤਰ੍ਹਾਂ ਉਹ ਇਕੋ ਹੀ **ਤਾਣੇ ਬਾਣੇ ਦੀ ਤਰ੍ਹਾਂ** ਗੁਥਿਆ ਹੋਇਆ, ਸਭ ਵਿਚ ਰਚਿਆ ਹੋਇਆ ਹੈ।

[ਸੰਸ. ओतप्रोत (**ਓਤਪ੍ਰੋਤ**), ਲੰਬਾਈ ਅਤੇ ਚੁੜਾਈ, ਦੋਹਾਂ ਧਿਰਾਂ ਵਲੋਂ ਆਰਪਾਰ ਸੀਤਾ ਹੋਇਆ, ਤਾਣੇ ਪੇਟੇ ਵਾਂਙ ਭਲੀ ਪ੍ਰਕਾਰ ਬੁਣਿਆ ਹੋਇਆ, ਹਰ ਪਾਸੇ ਫੈਲਿਆ ਹੋਇਆ।]

**ਓਤਿ ਪੋਤਿ**, ਤਾਣਾ ਪੇਟਾ। ੮੮੧

**ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥**
**ਓਤਿ ਪੋਤਿ ਨਾਨਕ ਸੰਗਿ ਬਸੇਰਾ ॥ ੪ ॥**

ਸੂਹੀ ਮਹਲਾ ੫-੧੧, ਸਫ਼ਾ ੭੩੯

**ਭਾਵ** : ਮੈਂ ਕੁਛ ਨਹੀਂ ਸਭ ਕੁਛ ਤੇਰਾ ਹੈ (ਕਿਉਂਕਿ) **ਤਾਣਾ ਪੇਟਾ** ਹੋ ਕੇ (ਤੂੰ ਸਰਬ ਵਿਆਪਕ ਹੈਂ, ਸਭ ਦੇ) ਨਾਲ ਤੇਰਾ ਵਾਸਾ ਹੈ।
[ਵੇਖੋ, ੮੮੦]

**ਓਤਿ ਪੋਤਿ**, ਤਾਣੇ ਪੇਟੇ। ੮੮੨

**ਚਰਣ ਅਧਾਰੁ ਤੇਰਾ ਪ੍ਰਭ ਸੁਆਮੀ**
**ਓਤਿ ਪੋਤਿ ਪ੍ਰਭੁ ਸਾਥਿ ॥**
**ਸਰਨਿ ਪਰਿਓ ਨਾਨਕ ਪ੍ਰਭ ਤੁਮਰੀ**
**ਦੇ ਰਾਖਿਓ ਹਰਿ ਹਾਥ ॥ ੪ ॥**

ਗੂਜਰੀ ਮਹਲਾ ੫-੩੨, ਸਫ਼ਾ ੫੦੩

**ਭਾਵ** : (ਨਾਮ ਆਰਾਧਨ ਨਾਲ ਪਰਮ ਪਦ ਪਰ ਪੁਜੇ ਹੋਇਆਂ ਲਈ) ਹੇ ਪ੍ਰਭੂ! ਤੇਰੇ ਚਰਣ ਆਧਾਰ ਹਨ ਕਿਉਂਕਿ ਤੂੰ **ਤਾਣੇ ਪੇਟੇ** ਵਾਂਙ ਉਨ੍ਹਾਂ ਨੂੰ ਆਪਣੇ ਸੰਗ (ਸਮਾਈ) ਰਖਦਾ ਹੈਂ। ਜੋ ਤੇਰੀ ਸ਼ਰਣ ਵਿਚ ਆ ਗਿਆ, ਹੇ ਪ੍ਰਭੂ! ਤੂੰ ਹੱਥ ਦੇ ਕੇ ਉਸ ਨੂੰ ਬਚਾ ਲਿਆ।
[ਵੇਖੋ, ੮੮੦]

**ਓਤਿ ਪੋਤਿ**. ਤਾਣਾ ਵੀ ਪੇਟਾ ਵੀ। ੮੮੩

**ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ**
**ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥**

ਆਸਾ ਨਾਮਦੇਉ ੧, ਸਫ਼ਾ ੪੮੫

**ਭਾਵ** : ਗੋਬਿੰਦ ਬਿਨਾਂ ਕੋਈ ਨਹੀਂ। (ਜਿਵੇਂ) ਧਾਗਾ ਇਕ ਹੁੰਦਾ ਹੈ (ਉਸ ਵਿਚ) ਪ੍ਰੋਤੇ ਮਣਕੇ ਸੈਂਕੜੇ ਹਜਾਰਾਂ ਹੁੰਦੇ ਹਨ, (ਇਸੇ ਤਰ੍ਹਾਂ ਸਭ ਜੀਵਾਂ ਵਿਚ ਵਾਹਿਗੁਰੂ ਹੈ, ਸਿਰਫ਼ ਇਤਨਾ ਹੀ ਨਹੀਂ ਪਰੰਤੂ ਉਹ ਧਾਗਾ ਜਿਸ ਵਿਚ ਮਣਕੇ ਪ੍ਰੋਤੇ ਹੋਏ ਹਨ) ਉਹ ਇਕੋ ਧਾਗਾ ਹੈ, ਜਿਸ ਤੋਂ **ਤਾਣਾ ਵੀ ਅਤੇ ਪੇਟਾ ਵੀ** ਬਣਦਾ ਹੈ (ਅਤੇ ਹੋਰ ਅਨੇਕ ਵਸਤਾਂ ਬਣਦੀਆਂ ਹਨ, ਜੋ ਉਸ ਵਿਚ ਪ੍ਰੋਤੀਆਂ ਹਨ)।

**ਮਤਲਬ** : ਪਰਮਾਤਮਾ ਧਾਗਾ ਹੈ, ਜਗਤ ਉਸ ਤੋਂ ਬਣਿਆ ਕਪੜਾ ਹੈ। ਕਪੜਾ ਤਾਣੇ ਪੇਟੇ ਤੋਂ ਬਣਦਾ ਹੈ। ਪਰ ਤਾਣਾ ਪੇਟਾ ਵੀ ਕੇਵਲ ਇਕੋ ਧਾਗੇ ਦਾ ਪਸਾਰਾ ਹੈ।
[ਵੇਖੋ, ੮੮੦]

**ਓਤਿ ਪੋਤਿ**, ਤਾਣੇ ਪੇਟੇ ਵਾਂਙ। ੮੮੪

**ਕਰਨ ਕਾਰਨ ਸਮਰਥ ਹਮਾਰੇ**
**ਸੁਖਦਾਈ ਮੇਰੇ ਹਰਿ ਹਰਿ ਰਾਇ ॥**
**ਨਾਮੁ ਤੇਰਾ ਜਪਿ ਜੀਵੈ ਨਾਨਕੁ**
**ਓਤਿ ਪੋਤਿ ਮੇਰੈ ਸੰਗਿ ਸਹਾਇ ॥ ੪ ॥**

ਆਸਾ ਮਹਲਾ ੫-੯, ਸਫ਼ਾ ੩੭੩

**ਭਾਵ** : ਹੇ ਕਰਨ ਕਾਰਨ ਸਮਰਥ ਸਾਡੇ ਸੁਖਦਾਈ ਹਰੀ ਜੀ! ਤੁਸੀਂ ਮੇਰੇ ਸੰਗੀ ਹੋ, ਮੇਰੇ ਸਹਾਇਕ ਹੋ। ਮੈਂ ਹੁਣ ਤੁਹਾਡਾ ਨਾਮ ਜਪ ਕੇ ਜੀਉਂਦਾ ਹਾਂ। ਮੇਰਾ ਸੰਬੰਧ ਤੇਰੇ ਨਾਲ ਇਸ ਤਰ੍ਹਾਂ ਹੈ ਜਿਸ ਤਰ੍ਹਾਂ **ਤਾਣਾ ਪੇਟਾ** ਆਪਸ ਵਿਚ ਮਿਲੇ ਰਹਿੰਦੇ ਹਨ।

**ਕਰਨ ਕਾਰਨ,** ਜਗਤ ਦਾ ਕਾਰਣ ਜੋ ਤੱਤ ਆਦਿਕ ਹਨ ਉਨ੍ਹਾਂ ਦਾ ਵੀ ਕਰਤਾ, ਵਾਹਿਗੁਰੂ।
[ਵੇਖੋ, ੮੮੦]

**ਓਤਿ ਪੋਤਿ,** ਤਾਣੇ ਪੇਟੇ । ੮੮੫

**ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥**
**ਓਤਿ ਪੋਤਿ ਨਾਨਕ ਸੰਗਿ ਰਵਿਆ**
**ਜਿਉ ਮਾਤਾ ਬਾਲ ਗੁੋਪਾਲਾ ॥ ੪ ॥**

ਧਨਾਸ. ਮਹਲਾ ੫–੭, ਸਫ਼ਾ ੬੭੨

**ਭਾਵ :** ਦੀਨ ਦਿਆਲ, ਸਦਾ ਕ੍ਰਿਪਾਲ, ਸਾਰੇ ਜੀਵਾਂ ਦੀ ਪ੍ਰਤਿਪਾਲਣਾ ਕਰਨੇ ਵਾਲਾ, ਐਸਾ ਪ੍ਰਭੂ ਮੇਰੇ ਨਾਲ **ਓਤ ਪੋਤ** ਰਵ ਰਹਿਆ ਹੈ (ਇਕ ਮਿਕ ਹੋ ਕੇ ਵਰਤ ਰਿਹਾ ਹੈ), ਜਿਸ ਤਰ੍ਹਾਂ ਮਾਤਾ ਅਪਣੇ ਬਾਲਕ ਨਾਲ ਅਪਣਤ ਨਾਲ ਵਰਤਦੀ ਹੈ ।
[ਵੇਖੋ, ੮੮੦]

**ਓਤਿ ਪੋਤਿ,** ਤਾਣੇ ਪੇਟੇ ਵਾਂਙ । ੮੮੬

**ਓਤਿ ਪੋਤਿ ਰਵਿਆ ਰੂਪ ਰੰਗ ॥**
**ਭਏ ਪ੍ਰਗਾਸ ਸਾਧ ਕੈ ਸੰਗ ॥ ... ॥ ੮ ॥**

ਗਉੜੀ (ਸੁਖ.) ਮ: ੫–੧੮, ਸਫ਼ਾ ੨੮੭–੮੮

**ਭਾਵ :** ਰਚਨਾ ਦੇ ਹਰ ਰੂਪ ਰੰਗ ਵਿਚ, **ਤਾਣੇ ਪੇਟੇ ਵਾਂਙ** ਵਿਆਪਕ ਹੋ ਰਿਹਾ ਹੈ । (ਇਹ ਗਲ ਅਨੁਭਵ ਵਿਚ ਤਾਂ) ਪ੍ਰਕਾਸ਼ਦੀ ਹੈ, ਜੇ ਸਾਧੂ ਦਾ ਸੰਗ ਕੀਤਾ ਜਾਵੇ ।
[ਵੇਖੋ, ੮੮੦]

**ਓਤਿ ਪੋਤਿ,** ਤਾਣੇ ਪੇਟੇ ਵਾਂਙ । ੮੮੭

**ਓਤਿ ਪੋਤਿ ਮਿਲਿਓ ਭਗਤਨ ਕਉ**
**ਜਨ ਸਿਉ ਪਰਦਾ ਲਾਹਿਓ ॥ ੩ ॥**
**ਗੁਰ ਪ੍ਰਸਾਦਿ ਗਾਵੈ ਗੁਣ ਨਾਨਕ**
**ਸਹਜ ਸਮਾਧਿ ਸਮਾਹਿਓ ॥ ੪ ॥**

ਕਾਨੜਾ ਮਹਲਾ ੫–੬, ਸਫ਼ਾ ੧੨੯੯

**ਭਾਵ :** ਭਗਤਾਂ ਨਾਲ **ਤਾਣੇ ਪੇਟੇ ਵਾਂਙ** ਮਿਲਿਆ ਹੋਇਆ ਹੈ । (ਆਪਣੇ) ਦਾਸਾਂ ਪਾਸੋਂ ਤੂੰ ਪਰਦਾ ਲਾਹ ਦਿਤਾ ਹੈ (ਲੁਕਿਆ ਨਹੀਂ ਰਹਿੰਦਾ) । ਗੁਰੂ ਮਿਹਰ ਨਾਲ ਨਾਨਕ ਗੁਣ ਗਾਉਂਦਾ ਹੈ ਅਤੇ ਸਹਿਜ ਸਮਾਧਿ ਵਿਚ ਲੀਣ ਰਹਿੰਦਾ ਹੈ ।
[ਵੇਖੋ, ੮੮੦]

**ਓਤਿ ਪੋਤੀ,** ਤਾਣੇ ਪੇਟੇ ਵਾਂਙ । ੮੮੮

**ਮਿਲਿ ਬ੍ਰਹਮ ਜੋਤੀ ਓਤਿ ਪੋਤੀ**
**ਉਦਕੁ ਉਦਕਿ ਸਮਾਇਆ ॥ ... ॥ ੪ ॥**

ਬਿਹਾਗ. ਮਹਲਾ ੫–੫, ਸਫ਼ਾ ੫੪੫

**ਵੇਖੋ, ਉਦਕਿ (੨੫੩)**

[ਵੇਖੋ, ੮੮੦]

**ਓਤੁ,** **ਓਤੁ ਮਤੀ**, ਉਸ (ਪ੍ਰਕਾਸ਼ ਵਾਲੀ) ਮਤ ਕਰਕੇ, ਉਸ (ਉਜਲੀ) ਮਤ ਨਾਲ । ੮੮੯

**ਅਠ ਸਠਿ ਤੀਰਥ ਕਾ ਮੁਖਿ ਟਿਕਾ**
**ਤਿਤੁ ਘਟਿ ਮਤਿ ਵਿਗਾਸੁ ॥**
**ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ ੧ ॥**

ਸਿਰੀ. ਮਹਲਾ ੧–੮, ਸਫ਼ਾ ੧੭

**ਭਾਵ :** ਉਸ ਦੇ ਮੱਥੇ ਉਤੇ ਅੰਦਰਲੀ ਸੁਧਤਾ ਦਾ ਐਸਾ ਪ੍ਰਭਾਵ ਹੋਵੇ, ਮਾਨੋਂ ਅਠਸਠ ਤੀਰਥਾਂ ਦਾ ਟਿਕਾ ਲਾਇਆ ਹੈ, ਉਸ ਦੇ ਹਿਰਦੇ ਵਿਚ ਅਸਲੀ ਮਤ ਦਾ ਖੇੜਾ ਹੋਵੇ, **ਉਸ (ਉਜਲੀ) ਮਤ ਨਾਲ** ਸੱਚੇ ਨਾਮ ਦੀ ਉਸਤਤੀ ਕਰਨੀ ਚਾਹੀਏ । (ਸੱਚਾ ਨਾਮ) ਗੁਣਾਂ ਦੀ ਨਿਧੀ ਹੈ ।
[ਸੰਸ. एतद् (ਏਤਦ੍), ਉਸ ।]

**ਓਤੈ,** ਉਹੋ, ਉਸੇ । ੮੯੦

**ਪਉੜੀ ॥ ... ਤੁਧੁ ਆਪੇ ਭਾਵੈ ਸੋ ਕਰਹਿ**
**ਤੁਧੁ ਓਤੈ ਕੰਮਿ ਓਇ ਲਾਇਆ ॥**
**ਇਕਨਾ ਸਚੁ ਬੁਝਾਇਓਨੁ**
**ਤਿਨਾ ਅਤੁਟ ਭੰਡਾਰ ਦੇਵਾਇਆ ॥ ... ॥ ੮ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੫

**ਭਾਵ :** ਜੋ ਤੈਨੂੰ ਭਾਉਂਦਾ ਹੈ, ਤੂੰ ਉਹੋ ਕਰਦਾ ਹੈਂ, ਤੂੰ ਉਨ੍ਹਾਂ (ਮਨਮੁਖਾਂ ਨੂੰ ਜੋ ਕੂੜ ਬੋਲਦੇ ਹਨ) **ਉਸੇ** (ਵਲ-ਛਲ ਵਾਲੇ) ਕੰਮ ਵਿਚ ਲਾਇਆ ਹੈ । ਇਕਨਾਂ ਨੂੰ ਤੂੰ ਸੱਚ ਦੀ ਸੂਝ ਬੂਝ ਦਿਤੀ ਅਤੇ ਉਨ੍ਹਾਂ ਨੂੰ (ਗੁਰੂ ਪਾਸੋਂ) ਅਤੁਟ ਭੰਡਾਰ ਦਿਵਾਏ ਹਨ ।
[ਵੇਖੋ, ੮੮੯]

**ਓਤੈ ਸਾਥਿ,** ਓਹੋ ਜਿਹੇ (ਪਸ਼ੂ ਅਤੇ ਪੰਛੀ ਦੇ) ਸਾਥ ਦਾ । ੮੯੧

**ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥**
**ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ ... ॥ ੨ ॥**

ਸਿਰੀ. ਮਹਲਾ ੫–੭੩, ਸਫ਼ਾ ੪੩

**ਭਾਵ :** ਪਸ਼ੂ ਪੰਛੀਆਂ ਨੂੰ ਕਾਲ ਨਹੀਂ ਦਿਸਦਾ (ਉਹ ਪਿੰਜਰੇ ਪਏ ਰਸਿਆਂ ਨਾਲ ਬਧੇ ਵੀ) ਕਲੋਲ ਪਏ ਕਰਦੇ ਹਨ । **ਓਹੋ ਜਿਹੇ (ਪਸ਼ੂ ਅਤੇ ਪੰਛੀਆਂ) ਦੇ ਸਾਥ ਦਾ** ਮਨੁੱਖ ਹੈ (ਜੋ ਕਾਲ ਨੂੰ ਭੁਲਾ ਕੇ ਸੰਸਾਰਕ ਖੇਡਾਂ ਵਿਚ ਮਸਤ ਹੋ ਕੇ ਨਹੀਂ ਸੋਚਦਾ, ਜੋ ਉਹ) ਮਾਇਆ ਦੇ ਜਾਲ ਵਿਚ ਫਸਿਆ ਹੈ ।
[ਵੇਖੋ, ੮੮੯]

**ਓਥੈ,** ਉਸ ਥਾਂ ਵਿਚ, (ਸਤਿਸੰਗ ਵਿਚ)। ੮੯੨

**ਘਰੈ ਅੰਦਰਿ ਕੋ ਘਰੁ ਪਾਏ ॥**
**ਗੁਰ ਕੈ ਸਬਦੇ ਸਹਜਿ ਸੁਭਾਏ ॥**
**ਓਥੈ ਸੋਗੁ ਵਿਜੋਗੁ ਨ ਵਿਆਪੈ**
**ਸਹਜੇ ਸਹਜਿ ਸਮਾਇਆ ॥ ੧੦ ॥**

ਮਾਰੂ (ਸੋਲਹੇ) ਮਹਲਾ ੩–੨੪, ਸਫ਼ਾ ੧੦੬੯

**ਭਾਵ :** ਗੁਰੂ ਦੇ ਸ਼ਬਦ ਦੀ ਕਮਾਈ ਨਾਲ ਜੇ ਕੋਈ ਸਹਿਜ ਸੁਭਾਏ ਆਪਣੇ ਹਿਰਦੇ ਵਿਚ (ਰਸ ਦਾ) ਟਿਕਾਣਾ ਪਾ ਲੈਂਦਾ ਹੈ, ਤਾਂ **ਉਥੇ** ਸਹਿਜ ਵਿਚ ਨਿਰਯਤਨ ਟਿਕ ਕੇ ਉਸ ਨੂੰ ਸੋਗ ਵਿਜੋਗ ਨਹੀਂ ਵਿਆਪਦਾ।

[**ਸੰਸ.** तत् + स्थाने (**ਉਤ੍ + ਸ੍ਥਾਨੇ**),
ਪੰ. ਓਥੇ, ਸੰਖੇਪ ਹੈ 'ਉਸ ਥਾਵੇਂ' ਦਾ।]

**ਓਥੈ,** ਉਸ ਥਾਂ ਵਿਚ, ਉਸ ਅਵਸਥਾ ਵਿਚ। ੮੯੩

**ਨਉ ਦਰ ਠਾਕੇ ਧਾਵਤੁ ਰਹਾਏ ॥**
**ਦਸਵੈ ਨਿਜ ਘਰਿ ਵਾਸਾ ਪਾਏ ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ**
**ਗੁਰਮਤੀ ਸਬਦੁ ਸੁਣਾਵਣਿਆ ॥ ੬ ॥**

ਮਾਝ ਮਹਲਾ ੩–੨੫, ਸਫ਼ਾ ੧੨੪

**ਭਾਵ :** (ਜਦ ਸਰੀਰ ਦੇ) ਨੌਂ ਦਰਵਾਜੇ ਰੋਕੇ ਅਤੇ ਦੌੜਦੇ ਮਨ ਨੂੰ (ਵਰਜ) ਰਹਾਇਆ ਤਦ ਦਸਵੇਂ ਦੁਆਰ ਵਿਚ, ਜੋ ਕਿ ਜੀਵਆਤਮਾ ਦਾ ਆਪਣਾ ਘਰ ਹੈ, ਵਾਸਾ ਪਾਇਆ । **ਓਥੇ** ਦਿਨ ਰਾਤ ਅਨਹਦ ਸ਼ਬਦ ਵਜਦਾ ਹੈ। ਇਸ ਅਨਹਦ ਸ਼ਬਦ ਨੂੰ ਸੁਣਨਾ ਕੇਵਲ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਨੇ ਗੁਰੂ ਦੀ ਸਿਖਿਆ ਗ੍ਰਹਣ ਕੀਤੀ ਹੋਈ ਹੈ।

[ਵੇਖੋ, ੮੯੨]

**ਓਦਾਸੀ,** ਉਦਾਸੀ, ਤਿਆਗੀ। ੮੯੪

**ਨਾ ਇਹੁ ਗਿਰਹੀ ਨਾ ਓਦਾਸੀ ॥**
**ਨਾ ਇਹੁ ਰਾਜ ਨ ਭੀਖ ਮੰਗਾਸੀ ॥ ... ॥ ੨ ॥**

ਗੋਂਡ ਕਬੀਰ–੫, ਸਫ਼ਾ ੮੭੧

**ਭਾਵ :** ਨਾਂ ਇਹ (ਜੀਵ ਆਤਮਾ) ਗ੍ਰਿਹਸਤੀ ਹੈ, ਨਾਂ **ਉਦਾਸੀ**। ਨਾਂ ਇਹ ਰਾਜਾ ਹੈ ਨਾਂ ਮੰਗਤਾ।

**ਮਤਲਬ :** ਕਬੀਰ ਜੀ ਨੇ ਜੀਵ ਨੂੰ ਰਾਮ ਦੀ ਅੰਸ਼ ਕਿਹਾ ਹੈ। ਏਸ ਨਾਤੇ ਉਸ ਦੇ ਗੁਣ ਗਿਣ ਰਹੇ ਹਨ।

[ਵੇਖੋ, ੨੯੬]

**ਓਨ,** ਉਨ੍ਹਾਂ ਨੂੰ। ੮੯੫

**ਇਕਿ ਕੁਚਲ ਕੁਚੀਲ ਵਿਖਲੀਪਤੇ ਨਾਵਹੁ ਆਪਿ ਖੁਆਏ ॥**
**ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥੫॥**
**ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ ॥**
**ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥੬॥**

ਆਸਾ (ਅਸਟ.) ਮਹਲਾ ੩–੩੨, ਸਫ਼ਾ ੪੨੭

**ਭਾਵ :** ਇਕ ਖੋਟੇ ਚਾਲਚਲਨ ਵਾਲੇ ਸਰੀਰ ਨੂੰ ਮੈਲਾ ਰਖਣ ਵਾਲੇ ਅਤੇ ਵਿਭਚਾਰੀ ਹੁੰਦੇ ਹਨ, ਉਨ੍ਹਾਂ ਨੂੰ ਪ੍ਰਭੂ ਆਪ ਨਾਮ ਤੋਂ ਦੂਰ ਕਰ ਦੇਂਦਾ ਹੈ, ਫੇਰ **ਉਨ੍ਹਾਂ ਨੂੰ** ਨਾਂ ਸਿੱਧੀ ਹੁੰਦੀ ਹੈ, ਨਾਂ ਬੁੱਧੀ ਅਤੇ ਨਾਂ ਸੰਜਮ, ਉਹ ਭੌਂਦਲੇ ਫਿਰਦੇ ਹਨ। (ਇਨ੍ਹਾਂ ਪਾਪੀਆਂ ਵਿਚੋਂ ਵੀ) ਜਿਸ ਪਰ (ਵਾਹਿਗੁਰੂ) ਅਪਣੀ ਨਦਰ ਕਰਕੇ ਸ਼ਰਧਾ ਉਤਪੰਨ ਕਰ ਦੇਵੇ ਤਾਂ (ਗੁਰੂ ਤੋਂ) ਉਪਦੇਸ਼ ਸੁਣਵਾ ਕੇ, ਸਤ ਸੰਤੋਖ ਸੰਜਮ ਨਾਲ (ਉਸ ਦਾ) ਇਹ ਮਨ ਨਿਰਮਲ ਕਰ ਦੇਂਦਾ ਹੈ।

[**ਸੰਸ.** एनान् (**ਏਨਾਨ੍**), ਉਨ੍ਹਾਂ ਨੂੰ।]

**ਓਨਮ,** ਕਈ ਲੋਕ ਪਟੀਆਂ ਆਦਿ ਦੇ ਮੁੱਢ ਵਿਚ ਇਕ ਅਵਯ ਵਾਕ ਓਨਮ: ਲਿਖਦੇ ਹਨ। ਓਨਮ ਅੱਖਰ ਓਂਨਮ: ਅੱਖਰ (ਜਿਹੜਾ ਪੱਟੀ ਉੱਪਰ ਲਿਖਦੇ ਹਨ)। ੮੯੬

**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਭਾਵ :** 'ਓਂ' ਅੱਖਰ (ਜਿਸ ਨੂੰ ਤੁਸੀਂ) ਨਮਸਕਾਰ (ਜੋਗ ਲਿਖਿਆ) ਹੈ। ਤਿਸ ਦਾ ਬੀਚਾਰ ਸੁਣੋਂ, 'ਓਂ' ਅੱਖਰ ਤਿੰਨਾਂ ਭੋਣਾਂ ਦਾ ਸਾਰ ਹੈ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੮੦੩]

**ਓਨਾ,** ਉਨ੍ਹਾਂ। ੮੯੭

**ਪਉੜੀ ॥ ... ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥**
**ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥ ... ॥ ੪ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੫੮

**ਭਾਵ :** ਜਿਸ ਜਿਸ ਨੂੰ ਵਾਹਿਗੁਰੂ ਦਾ ਪ੍ਰੇਮ ਲਗ ਗਿਆ ਹੈ, ਉਹ ਇਸ ਪ੍ਰੇਮ ਵਿਚ ਰਚ ਗਏ। **ਉਨ੍ਹਾਂ** ਨੂੰ ਇਕੋ ਨਾਮ ਦਾ ਆਧਾਰ ਹੈ ਅਤੇ ਇਕੋ ਨਾਮ ਹੀ ਉਨ੍ਹਾਂ ਦਾ ਭੱਤਾ (ਭੋਜਨ ਹੈ)।

[ਵੇਖੋ, ੮੯੫]

**ਓਨਾ**, ਉਨ੍ਹਾਂ । ੮੯੮

**ਸਲੋਕ ਮ: ੩ ॥ ...**
**ਹਉ ਬਲਿਹਾਰੀ ਤਿਨ ਕਉ**
**ਜਿਨਿ ਧਿਆਇਆ ਹਰਿ ਨਿਰੰਕਾਰੁ ॥**
**ਓਨਾ ਕੇ ਮੁਖ ਸਦ ਉਜਲੇ**
**ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥ ੧ ॥**

ਸਿਰੀ. (ਵਾਰ) ਮਹਲਾ ੪–੨੧, ਸਫ਼ਾ ੯੧

**ਭਾਵ** : ਜਿਨ੍ਹਾਂ ਨੇ ਨਿਰੰਕਾਰ ਹਰੀ ਨੂੰ ਧਿਆਇਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ । ਉਨ੍ਹਾਂ ਦੇ ਮੂੰਹ ਸਦਾ ਉਜਲੇ ਰਹਿੰਦੇ ਹਨ ਅਤੇ ਸਾਰਾ ਜਗਤ **ਉਨ੍ਹਾਂ** ਨੂੰ ਨਮਸਕਾਰ ਕਰਦਾ ਹੈ ।
[ਵੇਖੋ, ੮੯੫]

**ਓਨਾਹਾ**, ਉਨ੍ਹਾਂ । ੮੯੮ (ੳ)

**ਪਉੜੀ ॥ ... ਓਨਾ ਪਿਛੈ ਜਗੁ ਭੁੰਚੈ ਭੋਗਈ ॥**
**ਓਨਾ ਪਿਆਰਾ ਰਬੁ ਓਨਾਹਾ ਜੋਗਈ ॥ ... ॥ ੪ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੫੮

**ਭਾਵ :** (ਰੰਗ ਰਤਿਆਂ) ਦੇ ਪਿਛੇ ਸੰਸਾਰ ਸਿਫਤ ਸਾਲਾਹ ਦਾ ਭੋਜਨ ਛਕਦਾ ਹੈ । ਉਨ੍ਹਾਂ ਨੂੰ ਰਬ ਇਤਨਾਂ ਪਿਆਰਾ ਹੁੰਦਾ ਹੈ ਕਿ ਰਬ ਵੀ **ਉਨ੍ਹਾਂ** ਜੋਗਾ ਹੀ ਹੋ ਜਾਂਦਾ ਹੈ ।

**ਮਤਲਬ :** ਸਿਫਤ ਸਾਲਾਹ ਕਰਦੇ ਭਗਤੀ ਰੰਗ ਵਿਚ ਰਤੇ ਗੁਰਮੁਖਾਂ ਦਾ ਜ਼ਿਕਰ ਹੈ । ਉਨ੍ਹਾਂ ਦੀ ਮਿਸਾਲ ਤੋਂ ਦੁਨੀਆਂ ਸਿਫਤ ਸਾਲਾਹ ਦੀ ਪ੍ਰੇਰਣਾ ਲੈਂਦੀ ਹੈ । ਉਹ ਰਬ ਨੂੰ ਇਤਨਾ ਪਿਆਰ ਕਰਦੇ ਹਨ ਕਿ ਪਰਮਾਤਮਾ ਉਨ੍ਹਾਂ ਦੇ ਪ੍ਰੇਮ ਅਧੀਨ ਹੋ ਜਾਂਦਾ ਹੈ ।
[ਵੇਖੋ, ੮੯੫]

**ਓਨਿ**, ਉਸ ਨੇ । ੮੯੯

**ਸਲੋਕ ਮ: ੪ ॥ ...**
**ਓਨਿ ਹਲਤੁ ਪਲਤੁ ਸਭੁ ਗਵਾਇਆ**
**ਲਾਹਾ ਮੂਲੁ ਸਭੁ ਖੋਇਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੬, ਸਫ਼ਾ ੩੦੯

**ਭਾਵ : ਉਸ ਨੇ** ਲੋਕ ਪਰਲੋਕ ਸਭ ਗਵਾ ਲਏ । ਨਫ਼ਾ ਅਤੇ ਰਾਸ, (ਜੋ ਕੁਛ ਵੀ ਉਸ ਪਾਸ ਸੀ) ਸਭ ਖੋ ਦਿਤੇ ।

**ਮਤਲਬ :** ਇਹ ਉਸ ਮਨੁੱਖ ਪਰਥਾਇ ਹੈ :
**'ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ' ... ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੨, ਸਫ਼ਾ ੩੦੬

[ਵੇਖੋ, ੯੦੦]

**ਓਨਿ**, ਉਸ ਨੇ । ੯੦੦

**ਪਉੜੀ ॥ ...**
**ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥**
**ਓਨਿ ਛਡੇ ਲਾਲਚ ਦੁਨੀ ਕੇ**
**ਅੰਤਰਿ ਲਿਵ ਲਾਈ ॥ ... ॥ ੧੬ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੦

**ਭਾਵ : ਉਸ ਨੇ** ਹਰਿਨਾਮ ਧਨ ਇਕੱਠਾ ਕੀਤਾ, ਜਿਸ ਨਾਲ ਸਾਰੀ ਪਿਆਸ ਬੁਝ ਗਈ । ਉਸ ਨੇ ਦੁਨੀਆਂ ਦੇ ਲਾਲਚ ਛਡ ਦਿਤੇ ਅਤੇ ਅੰਦਰ (ਵਸਦੇ ਰਬ) ਵਿਚ ਲਿਵ ਲਾ ਲਈ ।

**ਮਤਲਬ :** ਇਹ ਤੁਕ ਗੁਰ ਸੇਵਕ ਪਰਥਾਇ ਹੈ ।

[**ਸੰਸ. ਅਨੇਨ (ਅਨੇਨ), ਉਸ ਕੋਲੋਂ**, ਮਤਲਬ ਹੈ ਕਿ ਉਸ ਕੋਲੋਂ ਨਾਮ ਧਨ ਇਕੱਠਾ ਕੀਤਾ ਗਿਆ, ਸੰਸਕ੍ਰਿਤ ਦੀ ਤ੍ਰਿਤੀਆ ਵਿਭਕ੍ਤੀ ਦਾ ਰੂਪ ਪ੍ਰਥਮਾ ਵਿਭਕ੍ਤੀ ਵਿਚ ਵਰਤਿਆ ਗਿਆ ਹੈ ।]

**ਓਨੀ**, ਉਨ੍ਹਾਂ ਨੇ । ੯੦੧

**ਓਨੀ ਚਲਣੁ ਸਦਾ ਨਿਹਾਲਿਆ**
**ਹਰਿ ਖਰਚੁ ਲੀਆ ਪਤਿ ਪਾਇ ॥**
**ਗੁਰਮੁਖਿ ਦਰਗਹ ਮੰਨੀਅਹਿ**
**ਹਰਿ ਆਪਿ ਲਏ ਗਲਿ ਲਾਇ ॥ ੨ ॥**

ਸਿਰੀ. ਮਹਲਾ ੪–੭੦, ਸਫ਼ਾ ੪੨

**ਭਾਵ :** (ਗੁਰਮਤ ਦੁਆਰਾ ਜੋ ਹਰੀ ਵਿਚ ਲਿਵ ਲਾਉਂਦੇ ਹਨ) **ਉਨ੍ਹਾਂ ਨੇ** (ਸੰਸਾਰ ਤੋਂ) ਕੂਚ ਕਰਨਾ ਸਦਾ ਨਿਗਾਹ ਵਿਚ ਰਖਿਆ ਹੈ, (ਜਿਸ ਲਈ) ਹਰਿ (ਨਾਮ-ਰੂਪੀ ਧਨ, ਜੋ ਅਗੇ ਚਲਦਾ ਹੈ, ਉਨ੍ਹਾਂ ਉਥੋਂ ਦੀ) ਖਰਚੀ ਲਈ (ਇਕੱਠਾ) ਕਰ ਲਿਆ ਹੈ । (ਇਸ ਨਾਲ ਉਨ੍ਹਾਂ ਨੂੰ) ਦਰਗਾਹ ਵਿਚ (ਇਤਨੀ) ਇਜ਼ਤ ਮਿਲਦੀ ਹੈ ਕਿ ਹਰੀ ਆਪ ਉਨ੍ਹਾਂ ਨੂੰ ਗਲ ਲਾ ਲੈਂਦਾ ਹੈ ਅਤੇ ਗੁਰਮੁਖ ਕਰਕੇ ਸਨਮਾਨੇ ਜਾਂਦੇ ਹਨ ।
[ਵੇਖੋ, ੮੯੫]

**ਓਨੀ**, ਉਨ੍ਹਾਂ (ਜਮਾਂ) ਨੇ । ੯੦੨

**ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ**
**ਉਠਿ ਚਲੇ ਕਮਾਣਾ ਸਾਥਿ ॥**
**ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ**
**ਓਨੀ ਤਕੜੇ ਪਾਏ ਹਾਥ ॥ ... ॥ ੫ ॥**

ਸਿਰੀ. ਮਹਲਾ ੫–੪, ਸਫ਼ਾ ੭੮

**ਭਾਵ :** ਗੋਵਿੰਦ ਦਾ ਲਿਖਿਆ ਜਦ ਆ ਜਾਂਦਾ ਹੈ ਤਦ ਜੀਵ ਉੱਠ ਤੁਰਦਾ ਹੈ। ਉਸ ਦਾ ਕਮਾਇਆ ਹੋਇਆ ਕਰਮ ਨਾਲ ਜਾਂਦਾ ਹੈ । (ਤਦ) **ਉਨ੍ਹਾਂ (ਜਮਾਂ) ਨੇ** ਐਸੇ ਤਕੜੇ ਹੱਥ ਪਾਏ ਹੁੰਦੇ ਹਨ ਕਿ ਰਤਾ ਭਰ (ਸਮੇਂ ਦੀ) ਫ਼ੁਰਸਤ ਨਹੀਂ ਦੇਂਦੇ ।
[ਵੇਖੋ, ੮੯੫]

**ਓਪਤਿ,** ਪੈਦਾਇਸ਼ । ੯੦੩

**ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥**
**ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥**

ਵਡ. ਮਹਲਾ ੩–੯, ਸਫ਼ਾ ੫੬੦

**ਭਾਵ :** ਸਾਰਾ ਸਰੀਰ ਹਉਮੈ ਦਾ ਹੈ, ਕਿਉਂਕਿ ਹਉਮੈ ਕਰਕੇ ਹੀ (ਸਾਰੇ ਜਗਤ ਦੀ) **ਪੈਦਾਇਸ਼** ਹੁੰਦੀ ਹੈ। ਹਉਮੈ ਵਡਾ ਹਨੇਰਾ ਹੈ। (ਇਸ) ਹਉਮੈ (ਹਨੇਰੇ ਦੇ ਹੁੰਦਿਆਂ) ਕੋਈ (ਵੀ ਆਪਣਾ ਅਸਲ ਜੋਤਿ ਸਰੂਪ) ਨਹੀਂ ਲਖ ਸਕਦਾ ।

**ਮਤਲਬ :** 'ਸਾਰਾ ਸਰੀਰ ਹਉਮੈ ਦਾ ਹੈ' ਤੋਂ ਮੁਰਾਦ ਇਸ ਗਲ ਦੀ ਹੈ ਕਿ ਸਾਰੇ ਸਰੀਰਾਂ ਵਿਚ ਹਉਮੈ ਹੈ, ਸਾਰੇ ਸਰੀਰਾਂ ਦੀ ਉਤਪਤਿ ਹਉਮੈ ਕਰਕੇ ਹੈ। ਹਉਮੈ ਦੇ ਆਸਰੇ ਹੀ ਮਨੁੱਖ ਕਰਮਾਂ ਵਿਚ ਪਰਵਿਰਤ ਹੁੰਦਾ ਹੈ, ਕਰਮਾਂ ਦੇ ਬੰਧਨ ਵਿਚ ਫਸਿਆ ਹੋਇਆ ਜਨਮਾਂ ਵਿਚ ਭਟਕਦਾ ਹੈ। ਛੁਟਕਾਰਾ ਇਸ ਗਲ ਵਿਚ ਹੈ ਕਿ ਹਉਮੈ ਨਵਿਰਤ ਹੋਵੇ; ਉਸ ਦਾ ਪਹਿਲਾ ਉਪਾਏ ਤਾਂ ਇਹ ਹੈ ਕਿ ਮਨੁੱਖ ਸੇਵਾ ਨਾਲ ਆਪਣੇ ਆਪ ਨੂੰ ਨਿਮਰਤਾ ਦੇ ਭਾਵ ਵਿਚ ਰਖੇ ਦਸਿਆ ਹੈ ਕਿ 'ਹਉਮੈ ਵਿਚਿ ਸੇਵਾ ਨ ਹੋਵਈ' ... ॥ ਇਸ ਦਾ ਭਾਵ ਹੈ ਕਿ ਸੇਵਾ ਵਿਚ ਤਤਪਰ ਹੋਣ ਨਾਲ ਹਉਮੈ ਢਿਲੀ ਪੈ ਜਾਏਗੀ । ਦੂਸਰਾ ਉਪਾਏ ਇਹ ਹੈ ਕਿ ਨਾਮ ਜਪੇ, ਬਚਨ ਹੈ 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ' ... ॥ ਇਸ ਤੋਂ ਮੁਰਾਦ ਹੈ ਕਿ ਨਾਮ ਜਪਣ ਨਾਲ ਹਉਮੈ ਜਿਤੀ ਜਾਂਦੀ ਹੈ। ਕਿਉਂਕਿ ਮਨੁੱਖ ਜਿਸ ਵੇਲੇ ਨਾਮ ਜਪਦਾ ਹੈ ਤਾਂ ਉਹ ਉਸ ਪਰਮਾਤਮਾ ਦਾ ਸਾਖਿਆਤਕਾਰ ਕਰਦਾ ਹੈ ਜਿਸ ਦੇ ਸਨਮੁਖ ਉਸ ਦੀ ਅਪਣੀ ਹਸਤੀ ਕੁਛ ਚੀਜ਼ ਨਹੀਂ ਰਹਿੰਦੀ ।
[ਵੇਖੋ, ੧੯੨]

**ਓਪਤਿ,** ਪੈਦਾਇਸ਼ । ੯੦੪

**ਪਉੜੀ ॥ ...**
**ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥**
**ਜਿਉ ਤਿਸੁ ਭਾਵੈ ਤਿਵੈ ਕਰੇ**
**ਤਿਸੁ ਬਿਨੁ ਅਵਰੁ ਨ ਕੋਈ ॥ ੧ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੦੯

**ਭਾਵ :** ਤਦੋਂ ਨਿਰੰਕਾਰ ਇਕੋ ਇਕ ਆਪ ਸੀ, ਉਸ ਤੋਂ ਕੋਈ **ਪੈਦਾਇਸ਼** ਨਾਂ ਸੀ ਹੋਈ । (ਹੁਣ ਜਦ ਜਗਤ ਦਾ ਪਸਾਰਾ ਕਰ ਚੁੱਕਾ ਹੈ), ਜਿਵੇਂ ਉਸ ਨੂੰ **ਭਾਉਂਦਾ ਹੈ** ਤਿਵੇਂ ਹੀ ਕਰਦਾ ਹੈ, ਉਸ ਬਿਨਾਂ ਹੋਰ ਕਰਨਹਾਰ ਕੋਈ ਨਹੀਂ ।
[ਵੇਖੋ, ੧੯੨]

**ਓਪਤਿ,** ਪੈਦਾਇਸ਼ । ੯੦੫

**ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ**
**ਸਭ ਓਪਤਿ ਜਿਤੁ ਸੰਸਾਰਾ ॥**
**ਸਚੈ ਆਪਣਾ ਖੇਲੁ ਰਚਾਇਆ**
**ਆਵਾਗਉਣੁ ਪਾਸਾਰਾ ॥**
**ਪੂਰੈ ਸਤਿਗੁਰਿ ਆਪਿ ਦਿਖਾਇਆ**
**ਸਚਿ ਨਾਮਿ ਨਿਸਤਾਰਾ ॥ ੭ ॥**

ਸੂਹੀ (ਅਸਟ.) ਮਹਲਾ ੩–੨, ਸਫ਼ਾ ੭੫੪

**ਭਾਵ :** ਸਰੀਰ ਅੰਦਰ ਬ੍ਰਹਮਾ, ਬਿਸ਼ਨ, ਸ਼ਿਵਜੀ ਹਨ, ਜਿਨ੍ਹਾਂ ਤੋਂ ਸਾਰੇ ਸੰਸਾਰ ਦੀ **ਪੈਦਾਇਸ਼** (ਪਰਵਰਿਸ਼ ਅਤੇ ਮੌਤ) ਹੋ ਰਹੀ ਹੈ। ਸੱਚੇ ਵਾਹਿਗੁਰੂ ਨੇ ਇਹ ਪਸਾਰਾ ਕਰਕੇ ਜੰਮਣ ਮਰਣ ਬਣਾ ਕੇ, (ਇਹ ਜਗਤ) ਇਕ ਖੇਲ ਰਚਿਆ ਹੈ। ਪਰ ਜਿਸ ਮਨੁੱਖ ਨੂੰ ਪੂਰੇ ਸਤਿਗੁਰੂ ਨੇ ਆਪ ਅਸਲੀਅਤ ਦਿਖਾ ਦਿਤੀ, ਉਹ ਸੱਚੇ ਨਾਮ ਦੀ ਕਮਾਈ ਦੁਆਰਾ, ਕਲਿਆਣ ਪ੍ਰਾਪਤ ਕਰਦਾ ਹੈ ।

**ਮਤਲਬ :** ਬਚਨ ਹੈ: 'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ'...॥ ਬਾਹਰ ਤਲਾਸ਼ ਕਰਨ ਦੀ ਲੋੜ ਨਹੀਂ। ਅੰਦਰ ਹੀ ਸਭ ਕੁਛ ਹੈ। ਪਰ ਅੰਦਰ ਦੀ ਤਲਾਸ਼ ਵੀ ਕਿਸੇ ਸਮਝ ਨਾਲ ਹੋਣੀ ਚਾਹੀਦੀ ਹੈ। ਅੰਦਰ ਤਾਂ ਸਭ ਦੇਵੀ ਦੇਵਤੇ ਖੰਡ ਮੰਡਲ ਪਾਤਾਲ ਵੀ ਹਨ ਪਰ ਜਿਸ ਚੀਜ਼ ਦੀ ਢੂੰਡ ਹੋਣੀ ਚਾਹੀਦੀ ਹੈ, ਉਸ ਬਾਬਤ ਬਚਨ ਹੈ :

**'ਕਾਇਆ ਅੰਦਰਿ ਆਪੇ ਵਸੈ**
**ਅਲਖੁ ਨ ਲਖਿਆ ਜਾਈ' ॥ ... ॥ ੩ ॥**

ਸੂਹੀ (ਅਸਟ.) ਮਹਲਾ ੩–੨, ਸਫ਼ਾ ੭੫੪

[ਵੇਖੋ, ੧੯੨]

**ਓਪਤਿ,** ਪੈਦਾਇਸ਼, ਉਪਜ। ੯੦੬

**ਏਕੋ ਹੁਕਮੁ ਵਰਤੈ ਸਭ ਲੋਈ ॥**
**ਏਕਸੁ ਤੇ ਸਭ ਓਪਤਿ ਹੋਈ ॥ ੭ ॥**

ਗਉੜੀ (ਅਸਟ.) ਮਹਲਾ ੧–੫, ਸਫ਼ਾ ੨੨੩

**ਭਾਵ :** ਸਾਰੇ ਲੋਕਾਂ ਵਿਚ ਇਕੋ ਪਰਮਾਤਮਾ ਦਾ ਹੁਕਮ ਵਰਤਦਾ ਹੈ। ਸਾਰੇ (ਜਗਤ ਦੀ) **ਉਪਜ** ਉਸ ਇਕੋ ਤੋਂ ਹੋਈ ਹੈ।
[ਵੇਖੋ, ੧੯੨]

**ਓਪਤਿ,** ਉਤਪਤੀ । ੯੦੬ (ੳ)

**ਨਾ ਤਿਸੁ ਭੈਣ ਨ ਭਰਾਉ ਕਮਾਇਆ ॥**
**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ**
**ਓਹੁ ਅਜਰਾਵਰੁ ਮਨਿ ਭਾਇਆ ॥ ੨ ॥**

ਮਾਰੂ (ਸੋਲਹੇ) ਮਹਲਾ ੧–੧੮, ਸਫ਼ਾ ੧੦੩੮

**ਭਾਵ :** ਉਸ (ਪਰਮਾਤਮਾ ਦਾ) ਨਾਂ ਭੈਣ ਹੈ ਨਾਂ ਭਰਾ ਅਤੇ ਨਾਂ (ਕੋਈ) ਦਾਸ । ਨਾਂ ਉਸ ਦੀ **ਉਤਪਤੀ** ਹੋਈ ਹੈ, ਨਾਂ ਵਿਨਾਸ਼ ਹੋਵੇਗਾ, ਨਾਂ ਕੁਲ ਹੈ ਨਾਂ ਜਾਤ । ਉਹ ਸਰੇਸ਼ਟ ਪਰਮਾਤਮਾ, ਜਿਸ ਨੂੰ ਬੁਢੇਪਾ ਨਹੀਂ, ਮੇਰੇ ਮਨ ਨੂੰ ਚੰਗਾ ਲਗ ਗਿਆ ਹੈ ।

**ਕਮਾਇਆ,** ਨੌਕਰ, ਦਾਸ ।

[ਵੇਖੋ, ੧੯੨]

**ਓਪਤਿ,** ਉਤਪਤੀ । ੯੦੬ (ਅ)

**ਖਾਣੀ ਨ ਬਾਣੀ ਪਉਣ ਨ ਪਾਣੀ ॥**
**ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ**
**ਨਦੀ ਨ ਨੀਰੁ ਵਹਾਇਦਾ ॥ ੨ ॥**

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੫

**ਭਾਵ :** (ਤਦੋਂ ਨਾਂ ਜੀਵਾਂ ਦੀਆਂ) ਖਾਣੀਆਂ ਸਨ ਅਤੇ ਨਾਂ ਉਨ੍ਹਾਂ ਦੀਆਂ ਚਾਰ ਆਵਾਜ਼ਾਂ, ਨਾਂ ਪਉਣ ਅਤੇ ਨਾਂ ਪਾਣੀ ਸੀ, ਨਾਂ **ਉਤਪਤੀ** ਸੀ ਨਾਂ ਪਰਲੋ, ਨਾਂ ਜਨਮ, ਨਾਂ ਮਰਨ । (ਨਾਂ ਧਰਤੀ ਨਾਂ ਨੌਂ) ਖੰਡ, ਨਾਂ ਸਤ ਪਾਤਾਲ ਅਤੇ ਨਾਂ ਸਤ ਸਮੁੰਦਰ ਹੀ ਸਨ । ਨਦੀਆਂ ਵਿਚ ਪਾਣੀ ਨਹੀਂ ਸੀ ਵਗਦਾ ।

**ਖਾਣੀ,** ਚਾਰ ਖਾਣੀਆਂ, ਅੰਡਜ, ਜੇਰਜ, ਉਤਭੁਜ ਅਤੇ ਸੇਤਜ ।

**ਬਾਣੀ,** ਚਾਰ ਬਾਣੀਆਂ, ਪਰਾ, ਪਸੰਤੀ, ਮਧਮਾ, ਬੈਖਰੀ ।

**ਖੰਡ,** ਨੌਂ ਖੰਡ, ਭਾਰਤ, ਕਿੰਪੁਰਖ, ਹਰਿਵਰਖ, ਭੱਦ੍ਰਾਸ, ਕੇਤੁਮਾਲ, ਇਲਾਬਰਤ, ਰਮਯ, ਹਿਰਣਮਯ, ਕੁਸ਼ ।

**ਪਤਾਲ,** ਸਤ ਪਾਤਾਲ, ਅਤਲ, ਵਿਤਲ, ਸੁਤਲ, ਤਲਾਤਲ, ਰਸਾਤਲ, ਮਹਾਤਲ, ਪਾਤਾਲ ।

**ਸਾਗਰ,** ਸਤ ਸਮੁੰਦਰ, ਖਾਰੇ ਪਾਣੀ ਦਾ, ਦੁੱਧ ਦਾ, ਦਹੀ ਦਾ, ਸ਼ਹਦ ਦਾ, ਘਿਉ ਦਾ, ਸ਼ਰਾਬ ਦਾ, ਗੰਨੇ ਦੀ ਰਸ ਦਾ ।

**ਮਤਲਬ :** ਇਹ ਨਿਰਗੁਣ ਪਾਰਬ੍ਰਹਮ ਦੀ ਸੁੰਨ ਸਮਾਧਿ ਦੀ ਅਫੁਰ ਅਵਸਥਾ ਦਾ ਸੰਕੇਤ ਹੈ ।

[ਵੇਖੋ, ੧੯੨]

**ਓਪਤਿ,** ਉਤਪਤੀ । ੯੦੬ (ੲ)

**ਓਪਤਿ ਪਰਲਉ ਪ੍ਰਭ ਤੇ ਹੋਵੈ**
**ਇਹ ਬੀਚਾਰੀ ਹਰਿ ਜਨੀ ॥ ੨ ॥**
**ਨਾਮ ਪ੍ਰਭੂ ਕੇ ਜੋ ਰੰਗਿ ਰਾਤੇ**
**ਕਲਿ ਮਹਿ ਸੁਖੀਏ ਸੇ ਗਨੀ ॥ ੩ ॥**

ਬਸੰਤੁ (ਹਿੰਡੋਲ) ਮਹਲਾ ੫–੨੧, ਸਫ਼ਾ ੧੧੮੬

**ਭਾਵ :** ਸੰਸਾਰ ਦੀ **ਉਤਪਤੀ** ਅਤੇ ਵਿਨਾਸ਼ ਵਾਹਿਗੁਰੂ ਦੇ ਹੁਕਮ ਵਿਚ ਹੁੰਦਾ ਹੈ, ਇਹ ਗਲ ਹਰੀ ਦੇ ਸੇਵਕਾਂ ਨੇ ਸਮਝ ਲਈ ਹੈ । ਕਲਿ ਜੁਗ ਵਿਚ (ਕੇਵਲ) ਓਹੋ ਸੁਖੀ ਹੈ, ਜੋ ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ ਹੈ, ਉਹੋ ਗਨੀ (ਰਜਿਆ ਪੁੱਜਿਆ) ਹੈ ।

[ਵੇਖੋ, ੧੯੨]

**ਓਪਤਿ,** ਰਚਨਾ । ੯੦੬ (ਸ)

**ਓਪਤਿ ਪਰਲਉ ਖਿਨ ਮਹਿ ਕਰਤਾ ॥**
**ਆਪਿ ਅਲੇਪਾ ਨਿਰਗੁਨੁ ਰਹਤਾ ॥ ੩ ॥**

ਆਸਾ ਮਹਲਾ ੫–੬੪, ਸਫ਼ਾ ੩੮੭

**ਭਾਵ :** (ਵਾਹਿਗੁਰੂ) **ਰਚਨਾ** ਅਤੇ ਵਿਨਾਸ਼ ਛਿਨ ਵਿਚ ਕਰ ਦੇਂਦਾ ਹੈ (ਪਰ ਆਪ ਲਿਪਾਇਮਾਨ ਨਹੀਂ ਹੁੰਦਾ), ਸਦਾ ਨਿਰਲੇਪ ਅਤੇ ਤ੍ਰੈ-ਗੁਣ ਅਤੀਤ ਰਹਿੰਦਾ ਹੈ ।

[ਵੇਖੋ, ੧੯੨]

**ਓਪਤਿ,** ਉਤਪਤੀ । ੯੦੭

**ਓਪਤਿ ਕਰਤਾ ਪਰਲਉ ਕਰਤਾ ॥**
**ਬਿਆਪਤ ਕਰਤਾ ਅਲਿਪਤੋ ਕਰਤਾ ॥ ੧ ॥**

ਗੋਂਡ ਮਹਲਾ ੫–੧, ਸਫ਼ਾ ੮੬੨

**ਭਾਵ :** (ਸਭ ਦੀ) **ਉਤਪਤੀ** ਕਰਨ ਵਾਲਾ (ਵਾਹਿਗੁਰੂ ਹੈ), (ਸਭ ਦਾ) ਵਿਨਾਸ਼ ਕਰਨ ਵਾਲਾ (ਵੀ ਵਾਹਿਗੁਰੂ ਹੈ), (ਸਭ ਦਾ) ਮੂਲ ਕਾਰਣ ਹੋ ਕੇ (ਸਭ ਵਿਚ) **ਵਿਆਪਕ** (ਵਾਹਿਗੁਰੂ ਆਪ ਹੈ) ਅਤੇ ਕਰਨਹਾਰ ਹੋ ਕੇ ਵੀ ਸਭ ਤੋਂ ਨਿਰਲੇਪ ਰਹਿੰਦਾ ਹੈ ।

[ਵੇਖੋ, ੧੯੨]

**ਓਪਮਾ,** ਦ੍ਰਿਸ਼ਟਾਂਤ, ਸਿਫਤ । ੯੦੮

**ਬਹੁਤੁ ਓਪਮਾ ਥੋਰ ਕਹੀ ॥**
**ਹਰਿ ਅਗਮ ਅਗਮ ਅਗਾਧਿ ਤੁਹੀ ॥ ... ॥ ੪ ॥**

ਮਾਲੀ. ਮਹਲਾ ੫–੩, ਸਫ਼ਾ ੯੮੭

**ਭਾਵ :** (ਹਰੀ ਦੇ ਨਾਮ ਦੇ ਸਹਾਇਕ ਹੋਣ ਦੇ) ਬਹੁਤ **ਦ੍ਰਿਸ਼ਟਾਂਤ** ਹਨ, ਥੋੜੇ ਹੀ ਕਹੇ ਹਨ । ਹੇ ਹਰੀ ਤੂੰ ਅਗਾਧ ਹੈਂ, ਤੂੰ ਮਨ ਕਰਕੇ ਵੀ ਅਗੰਮ ਹੈਂ, ਬਾਣੀ ਕਰਕੇ ਵੀ ਅਗੰਮ ਹੈਂ ।
[ਵੇਖੋ, ੪੩੯]

**ਓਪਾਉ,** ਜਤਨ, ਸਾਧਨ, ਜੁਗਤ, ਉਪਾਵ । ੯੦੯

**ਸਲੋਕ ਮ: ੩ ॥**
**ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥**
**ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥ ॥੧॥**

ਬਿਲਾ. (ਵਾਰ) ਮਹਲਾ ੪-੬, ਸਫ਼ਾ ੮੫੧

**ਭਾਵ :** ਜੇ ਪ੍ਰਭੂ ਮਿਹਰ ਕਰੇ ਤਦ ਪੂਰੇ ਭਾਗਾਂ ਨਾਲ ਸਤਿਗੁਰਾਂ ਨੂੰ ਪਾਈਦਾ ਹੈ । ਸਾਰਿਆਂ ਉਪਾਵਾਂ ਵਿਚੋਂ ਮੁਖ **ਸਾਧਨ** ਇਹ ਹੈ, ਜੋ ਸਤਿਗੁਰਾਂ ਪਾਸੋਂ ਹਰਿਨਾਮ ਪ੍ਰਾਪਤ ਹੋ ਜਾਏ ।
[ਵੇਖੋ, ੪੫੦]

**ਓਪਾਇ,** ਪੈਦਾ ਕਰਕੇ । ੯੧੦

**ਰਸਨਾ ਰਾਮ ਕਹਤ ਗੁਣ ਸੋਹੈ ॥**
**ਏਕ ਨਿਮਖ ਓਪਾਇ ਸਮਾਵੈ**
**ਦੇਖਿ ਚਰਿਤ ਮਨ ਮੋਹੈ ॥ ੧ ॥ ਰਹਾਉ ॥**

ਸਾਰਗ ਮਹਲਾ ੫-੩੭, ਸਫ਼ਾ ੧੨੧੧

**ਭਾਵ :** ਵਾਹਿਗੁਰੂ ਦੇ ਗੁਣ ਕਹਿੰਦਿਆਂ ਰਸਨਾ ਸ਼ੋਭਾ ਦੇਂਦੀ ਹੈ । (ਉਹ ਪਰਮ ਪੁਰਖ) ਇਕ ਅੱਖ ਦੇ ਝਮਕਣੇ ਜਿੰਨੀ ਦੇਰ ਵਿਚ (ਸਾਰਾ ਸੰਸਾਰ) **ਪੈਦਾ ਕਰਕੇ** (ਆਪਣੇ ਵਿਚ) ਲੀਨ ਕਰ ਲੈਂਦਾ ਹੈ, ਇਹ ਕੌਤਕ ਵੇਖ ਕੇ ਮੇਰਾ ਮਨ (ਉਸ ਪਰ) ਮੋਹਿਆ ਗਿਆ ਹੈ ।
[ਵੇਖੋ, ੪੫੨]

**ਓਪਾਵਾ,** ਜਤਨ, ਜੁਗਤ, ਸਾਧਨ, ਉਪਾਵ । ੯੧੧

**ਸਲੋਕ ਮ: ੩ ॥**
**ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥**
**ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥...॥੧॥**

ਬਿਲਾ. (ਵਾਰ) ਮਹਲਾ ੪-੬, ਸਫ਼ਾ ੮੫੧

**ਵੇਖੋ, ਓਪਾਉ (੯੦੯)**

[ਵੇਖੋ, ੪੫੦]

**ਓਬਰੀ,** ਕੋਠੜੀ, ਕੈਦਖਾਨੇ ਦੀ ਕੋਠੜੀ । ੯੧੨

**ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥**
**ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥ ੧੩੭ ॥**

ਸਲੋਕ ਕਬੀਰ, ਸਫ਼ਾ ੧੩੭੧

**ਭਾਵ :** ਕਬੀਰ ! (ਪੰਡਤਾਂ ਦੇ ਲਿਖੇ ਪੌਰਾਣਿਕ ਗ੍ਰੰਥ ਆਦਿ ਇਉਂ ਹਨ ਜਿਵੇਂ) **ਕੈਦਖਾਨੇ ਦੀ ਕੋਠੜੀ** । ਸਿਆਹੀ ਨਾਲ ਇਨ੍ਹਾਂ ਗ੍ਰੰਥਾਂ ਵਿਚ ਜਿਹੜੇ ਲਿਖੇ ਕਰਮਾਂ ਦਾ ਆਡੰਬਰ ਰਚਿਆ ਗਿਆ ਹੈ ਉਹ ਮਾਨੋਂ ਇਸ ਕੈਦਖਾਨੇ ਦੇ ਦਰਵਾਜੇ ਹਨ। (ਇਸ ਕੋਠੜੀ ਵਿਚ ਸਜਾਈਆਂ ਹੋਈਆਂ) ਪੱਥਰ ਦੀਆਂ ਮੂਰਤੀਆਂ ਨੇ ਸਾਰੀ ਪ੍ਰਿਥਵੀ ਡੋਬ ਦਿਤੀ ਹੈ ਅਤੇ ਪੰਡਤ ਵਾਟਮਾਰ (ਲੁਟੇਰੇ) ਬਣ ਗਏ ਹਨ ।

**[ਸੰਸ. ਵਿਕਰਮ੍ ( ਵਿਵਰਮ੍ ), ਦਰਾੜ, ਗੁਫਾ ।**
**ਹਿੰਦੀ, ਓਬਰੀ ( ਓਬਰੀ ), ਛੋਟਾ ਘਰ, ਕੋਠੜੀ ।]**

**ਓਮਾਹਓ,** ਖਿੜ ਗਈ । ੯੧੩

**ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥**
**ਸਾਜਨ ਰਹੰਸੇ ਦੁਸਟ ਵਿਆਪੇ**
**ਸਾਚੁ ਜਪਿ ਸਚੁ ਲਾਹਓ ॥ ... ॥ ੪ ॥**

ਗਉੜੀ ਪੂਰਬੀ (ਛੰਤ) ਮਹਲਾ ੧-੧, ਸਫ਼ਾ ੨੪੨

**ਭਾਵ :** ਜਦੋਂ ਪ੍ਰੇਮਣ ਨੇ (ਵਾਹਿਗੁਰੂ ਦੇ) ਗੁਣਾਂ ਦਾ ਗੀਤ ਗਾਇਆ (ਅਤੇ ਉਹ ਵਾਹਿਗੁਰੂ) ਦੇ ਪ੍ਰੇਮ ਅੰਦਰ ਹਿਰਦੇ ਵਿਚ **ਖਿੜ ਗਈ,** (ਸ਼ੁਭ ਗੁਣ ਰੂਪ) ਸਜਣ ਖੁਸ਼ ਹੋ ਗਏ । ਵਿਸ਼ੇ ਆਦਿ ਦੁਸ਼ਟ ਨਾਸ਼ ਹੋ ਗਏ । ਸੱਚਾ ਨਾਮ ਜਪ ਕੇ ਸੱਚ (ਸਰੂਪ ਵਾਹਿਗੁਰੂ ਨੂੰ ਹਿਰਦੇ ਵਿਚ ਵਸਾਉਣ ਦਾ) ਲਾਭ ਹੋਇਆ ।
[ਵੇਖੋ, ੫੪੬]

**ਉਮਾਹਾ,** ਉਤਸ਼ਾਹ, ਚਾਓ, ਉਮੰਗ । ੯੧੪

**ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥**
**ਗੁਰਮੁਖਿ ਨਾਮੁ ਸਦਾ ਲੈ ਲਾਹਾ ॥**
**ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ**
**ਹਰਿ ਹਰਿਨਾਮੁ ਉਮਾਹਾ ਰਾਮ ॥ ੧ ॥**

ਜੈਤ. ਮਹਲਾ ੪-੮, ਸਫ਼ਾ ੬੯੮

**ਭਾਵ :** ਹਰੀ ਦੇ ਹਰਿਨਾਮ ਦਾ ਜਪ ਹਰ ਪਰਕਾਰ ਨਾਲ ਕਰੋ । ਗੁਰਮੁਖ ਦੁਆਰਾ ਨਾਮ ਪਰਾਪਤ ਕਰ ਕੇ ਲਾਭ ਲਵੋ । ਹਰਿ ਹਰਿ (ਵਾਹਿਗੁਰੂ ਵਾਹਿਗੁਰੂ) ਸਿਮਰ ਕੇ ਭਗਤੀ ਪੱਕੀ ਕਰੋ (ਤਾਂ ਜੋ) ਹਰਿਨਾਮ ਜਪਣ ਵਿਚ **ਉਤਸ਼ਾਹ** ਆਵੇ ।
[ਵੇਖੋ, ੫੪੬]

**ਉਮਾਹਾ,** ਉਮੰਗ ਪੈਦਾ ਹੁੰਦੀ ਹੈ । ੯੧੫

**ਆਉ ਸਖੀ ਹਰਿ ਮੇਲਿ ਮਿਲਾਹਾ ॥**
**ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥**
**ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ**
**ਗੁਰਿ ਮਿਲਿਐ ਹਰਿ ਉਮਾਹਾ ਰਾਮ ॥ ੩ ॥**

ਜੈਤ. ਮਹਲਾ ੪-੮, ਸਫ਼ਾ ੬੯੮-੯੯

**ਭਾਵ :** ਬੇਨਤੀ :

ਹੇ ਹਰੀ ਕਿਰਪਾ ਕਰਕੇ ਗੁਰੂ ਮਿਲਾਓ, ਗੁਰੂ ਦੇ ਮਿਲਿਆਂ ਹੀ ਹਰੀ ਦੇ ਮਿਲਾਪ ਦੀ (ਅਸਲੀ) **ਉਮੰਗ ਪੈਦਾ ਹੁੰਦੀ ਹੈ ।**

ਉਤਰ :

ਹਰੀ ਦੇ ਸੰਤਾਂ ਦੇ ਸੰਗ ਵਿਚ ਆ ਕੇ ਮਿਲੋ ਉਥੋਂ ਹਰੀ ਕਥਾ ਅਤੇ ਨਾਮ ਜਪ ਦਾ ਲਾਭ ਲਓ ।

[ਵੇਖੋ, ੫੪੬]

**ਓਮਾਹਾ,** ਉਤਸ਼ਾਹ ।          ੯੧੫ (ੳ)

**ਦੀਨ ਦਇਆਲ ਹੋਹੁ ਜਨ ਊਪਰਿ**
**ਦੇਹੁ ਨਾਨਕ ਨਾਮੁ ਓਮਾਹਾ ਰਾਮ ॥ ੪ ॥**

ਜੈਤ. ਮਹਲਾ ੪–੧੧, ਸਫ਼ਾ ੬੯੯

**ਵੇਖੋ, ਉਮਾਹਾ (੫੪੬)**

**ਨੋਟ :** ਕਈ ਬੀੜਾਂ ਵਿਚ ਇਹ ਲਫਜ਼ ਇਸ ਤਰ੍ਹਾਂ ਲਿਖਿਆ ਹੈ : 'ਉਮਾਹਾ ।'

[ਵੇਖੋ, ੫੪੬]

**ਓਮਾਹੈ,** ਉਮਾਹ ।          ੯੧੫ (ਅ)

**ਦੀਪਕ ਰਸ ਤੇਲੋ ਧਨ ਪਿਰ ਮੇਲੋ**
**ਧਨ ਓਮਾਹੈ ਸਰਸੀ ॥ ... ॥ ੧੨ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੯

**ਭਾਵ :** ਦੀਵੇ ਵਿਚ ਜੋ ਤੇਲ ਹੈ ਉਹ ਪ੍ਰੇਮ ਰਸ ਹੈ । (ਇਸ ਦੀਵੇ ਦੀ ਰੌਸ਼ਨੀ ਨਾਲ) ਇਸਤ੍ਰੀ ਪ੍ਰੀਤਮ ਨੂੰ ਪਛਾਣਦੀ ਹੈ ਅਤੇ ਮਿਲਾਪ ਨੂੰ ਪ੍ਰਾਪਤ ਹੁੰਦੀ ਹੈ ਤਦ ਉਹ ਇਸਤ੍ਰੀ **ਉਮਾਹ** ਵਿਚ ਰਸ ਭਰਪੂਰ ਹੋ ਜਾਂਦੀ ਹੈ ।

**ਮਤਲਬ :** ਰੂਹਾਨੀ ਦੀਵੇ ਦਾ ਜ਼ਿਕਰ ਹੈ ਜੋ ਗਿਆਨ ਤਤ ਨਾਲ ਬਾਲਿਆ ਹੈ । ਪਰ ਇਸ ਵਿਚ ਤੇਲ ਜੋ ਹੈ ਉਹ ਪ੍ਰੇਮ ਰਸ ਦੀਆਂ ਭਾਵਨਾਂ ਦਾ ਹੈ । ਇਸ ਦੀ ਰੌਸ਼ਨੀ ਤੋਂ ਪਛਾਣ, ਮਿਲਾਪ ਅਤੇ ਅਨੰਦ ਪ੍ਰਾਪਤ ਹੁੰਦਾ ਹੈ ।

[ਵੇਖੋ, ੫੪੬]

**ਓਮੀ,** ਅਨਪੜ੍ਹ ।          ੯੧੬

**ਪਉੜੀ ॥**
**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥...॥੧੨॥**

ਆਸਾ (ਵਾਰ) ਮਹਲਾ ੧, ਸਫ਼ਾ ੪੬੯

**ਭਾਵ :** (ਜੇ ਇਕ) ਪੜ੍ਹਿਆ ਪਾਪੀ ਹੈ ਅਤੇ (ਇਕ) **ਅਨਪੜ੍ਹ** ਨਿਸ਼ਪਾਪ ਹੈ (ਤਾਂ ਉਸ ਅਨਪੜ੍ਹ ਸਾਧੂ ਨੂੰ ਇਸ ਲਈ) ਤਾਂ ਮਾਰ ਨਹੀਂ ਪੈਣੀ (ਕਿ ਉਹ ਪੜ੍ਹਿਆ ਨਹੀਂ ਅਸਲ ਗਲ ਤਾਂ ਇਹ ਹੈ ਕਿ) ਜਿਹੋ ਜਿਹੇ ਕੋਈ ਕੰਮ ਕਰਦਾ ਹੈ ਉਹੋ ਜਿਹੇ ਨਾਮ ਨਾਲ ਉਹ ਪੁਕਾਰਿਆ ਜਾਂਦਾ ਹੈ ।

**ਮਤਲਬ :** ਪੜ੍ਹਿਆ ਹੋਵੇ ਜਾਂ ਅਨਪੜ੍ਹ, ਕਰਮਾਂ ਕਰ ਕੇ ਉਹ ਚੰਗਾ ਜਾਂ ਮੰਦਾ ਜਾਣਿਆ ਜਾਂਦਾ ਹੈ ।

[ਅ. اُمّی (**ਉਮ੍ਮੀ**) ਜੋ ਲਿਖਣਾ ਪੜ੍ਹਨਾ ਨਾ ਜਾਣਦਾ ਹੋਵੇ, ਅਨਪੜ੍ਹ । ਇਹ ਲਫ਼ਜ਼ اُمّ (**ਉਮ੍ਮ**) ਤੋਂ ਬਣਿਆ ਹੈ । ਉਮ੍ਮ ਦਾ ਅਰਥ ਹੈ 'ਮਾਂ' । ਜਿਸ ਬੱਚੇ ਦਾ ਪਿਤਾ ਛੋਟੀ ਉਮਰ ਵਿਚ ਅਕਾਲ ਚਲਾਣਾ ਕਰ ਜਾਵੇ ਅਤੇ ਮਾਂ ਕੋਲ ਹੀ ਪਲੇ ਅਤੇ ਪੜ੍ਹਨੋਂ ਲਿਖਣੋਂ ਰਹਿ ਜਾਏ, ਉਸ ਨੂੰ ਉੱਮੀ ਕਹਿੰਦੇ ਹਨ ।]

**ਓਮੀਆ,** ਅਨਪੜ੍ਹਾਂ ।          ੯੧੭

**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥**
**ਪੜਿਆ ਅਤੇ ਓਮੀਆ**
**ਵੀਚਾਰੁ ਅਗੈ ਵੀਚਾਰੀਐ ॥ ... ॥ ੧੨ ॥**

ਆਸਾ (ਵਾਰ) ਮਹਲਾ ੧, ਸਫ਼ਾ ੪੬੯

**ਭਾਵ :** ਐਸੇ ਚਾਲਾਕੀ ਦੇ ਕੰਮ ਨਹੀਂ ਕਰਨੇ ਚਾਹੀਏ ਜਿਨ੍ਹਾਂ (ਦੇ ਕੀਤਿਆਂ) ਦਰਗਾਹ ਵਿਚ ਜਾ ਕੇ ਹਾਰ ਹੋਵੇ । ਪੜ੍ਹਿਆਂ ਅਤੇ **ਅਨਪੜ੍ਹਾਂ** ਦੇ (ਚੰਗੇ ਮੰਦੇ) ਹੋਣ ਦੀ ਵੀਚਾਰ ਅਗੇ (ਦਰਗਾਹ ਵਿਚ, ਕਰਮਾਂ ਅਨੁਸਾਰ) ਵੀਚਾਰੀ ਜਾਏਗੀ ।

**ਮਤਲਬ :** ਪੜ੍ਹੇ ਹੋਏ ਦਾ ਕੋਈ ਲਿਹਾਜ਼ ਦਰਗਾਹ ਵਿਚ ਨਹੀਂ ਹੋਵੇਗਾ । ਉਸ ਦੇ ਕੀਤੇ ਕਰਮਾਂ ਦੇ ਮੁਤਾਬਿਕ ਹੀ ਉਸ ਨੂੰ ਫਲ ਭੁਗਤਣਾ ਪਵੇਗਾ ।

[ਵੇਖੋ, ੯੧੬]

**ਓਰ,** ਤਰਫ, ਵਲ, ਪਾਸੇ ।          ੯੧੮

**ਠਾਕੁਰ ਤੁਝ ਬਿਨੁ ਬੀਆ ਨ ਹੋਰ ॥**
**ਚਿਤਿ ਚਿਤਵਉ ਹਰਿ ਰਸਨ ਅਰਾਧਉ**
**ਨਿਰਖਉ ਤੁਮਰੀ ਓਰ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੨੦, ਸਫ਼ਾ ੫੦੦

**ਭਾਵ :** ਹੇ ਠਾਕੁਰ ! ਤੇਰੇ ਬਿਨਾਂ ਮੇਰਾ ਹੋਰ ਦੂਜਾ ਕੋਈ ਆਸਰਾ ਨਹੀਂ, ਇਸ ਕਰਕੇ ਮੈਂ ਚਿਤ ਵਿਚ ਤੈਨੂੰ ਚਿਤਵਦਾ ਹਾਂ, ਰਸਨਾ ਨਾਲ ਤੇਰਾ ਨਾਮ ਜਪਦਾ ਹਾਂ ਅਤੇ (ਅੱਖਾਂ ਨਾਲ) ਤੁਹਾਡੀ **ਤਰਫ਼** ਦੇਖਦਾ ਹਾਂ।
[ਵੇਖੋ, ੯੨੧]

**ਓਰਕੋ,** ਓੜਕ, ਅੰਤ। ੯੧੯

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥**
**ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥ ੨ ॥**

ਆਸਾ ਮਹਲਾ ੫–੧੨੩, ਸਫ਼ਾ ੪੦੨

**ਵੇਖੋ, ਓਢਾਨੇ (੮੭੫)**

[**ਸੰਸ.** ਅਵਾਰ: (**ਅਵਾਰ:**), ਉਰਲਾ ਕਿਨਾਰਾ।
**ਹਿੰਦੀ,** ਓਰ (**ਓਰ**), ਸਿਰਾ, ਅੰਤ। **ਪੁ. ਪੰ. ਓਰਕੋ, ਓੜਕ।**]

**ਓਰਾ,** ਗੜਾ, ਜੰਮੀ ਹੋਈ ਬਾਰਸ਼, ਓਲਾ। ੯੨੦

**ਕਬੀਰ ਭਲੀ ਭਈ ਜੋ ਭਉ ਪਰਿਆ**
**ਦਿਸਾ ਗਈਂ ਸਭ ਭੂਲਿ ॥**
**ਓਰਾ ਗਰਿ ਪਾਨੀ ਭਇਆ**
**ਜਾਇ ਮਿਲਿਓ ਢਲਿ ਕੂਲਿ ॥ ੧੭੭ ॥**

ਸਲੋਕ ਕਬੀਰ, ਸਫ਼ਾ ੧੩੭੩–੭੪

**ਭਾਵ :** ਚੰਗਾ ਹੋਇਆ ਜੋ (ਵਾਹਿਗੁਰੂ ਦਾ) ਭੈ ਪੈ ਗਿਆ (ਜਿਸ ਨਾਲ) ਸਭ ਦਿਸ਼ਾ ਭੁਲ ਗਈਆਂ, (ਇਕ ਹਰੀ ਦਾ ਆਸਰਾ ਪਰਪਕ ਹੋ ਗਿਆ), ਜਿਸ ਤਰ੍ਹਾਂ **ਗੜਾ** (ਓਲਾ) ਗਲ ਕੇ ਪਾਣੀ ਹੋ ਜਾਂਦਾ ਹੈ ਫੇਰ ਢਲ ਕੇ ਨਦੀ ਵਿਚ ਜਾ ਮਿਲਦਾ ਹੈ (ਇਸੇ ਤਰ੍ਹਾਂ ਕਠੋਰ ਮਨ ਹਰੀ ਦੇ ਭੈ ਨਾਲ ਪਿਘਲ ਕੇ ਦ੍ਰਵ ਗਏ ਅਤੇ ਸਤਿਸੰਗ ਨਦੀ ਵਿਚ ਜਾ ਰਲੇ)।

[**ਸੰਸ.** ਤਪਲ: (**ਉਪਲ:**), **ਪ੍ਰਾ.** ਤਵਲ (**ਉਵਲ**), ਪੱਥਰ,
**ਹਿੰਦੀ,** ਓਰਾ (**ਓਰਾ**), ਗੜਾ।]

**ਓਰਿ,** ਪਾਸੇ ਵਲ, ਤਰਫ਼। ੯੨੧

**ਨਿਰਖਉ ਤੁਮਰੀ ਓਰਿ ਹਰਿ ਨੀਤ ॥**
**ਮੁਰਾਰਿ ਸਹਾਇ ਹੋਹੁ ਦਾਸ ਕਉ**
**ਕਰੁ ਗਹਿ ਉਧਰਹੁ ਮੀਤ ॥ ਰਹਾਉ ॥**

ਧਨਾਸ. ਮਹਲਾ ੫–੪੪, ਸਫ਼ਾ ੬੮੧

**ਵੇਖੋ, ਉਧਰਹੁ (੩੩੧)**

[**ਹਿੰਦੀ,** ਓਰ (**ਓਰ**), ਤਰਫ਼, ਦਿਸ਼ਾ।
**ਸੰਸ.** ਅਵਾਰ: (**ਅਵਾਰ:**), ਕਿਨਾਰਾ।]

**ਓਰੁ,** ਓੜਕ, ਅੰਤ। ੯੨੨

**ਕਥਨੀ ਕਥਉ ਨ ਆਵੈ ਓਰੁ ॥**
**ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥ ... ॥ ੮ ॥**

ਗਉੜੀ ਗੁਆ. (ਅਸਟ.) ਮਹਲਾ ੧–੪, ਸਫ਼ਾ ੨੨੩

**ਭਾਵ :** (ਪਰਮੇਸ਼ਰ) ਦੀਆ ਗਲਾਂ ਕਰਾਂ ਤਾਂ **ਅੰਤ** ਨਹੀਂ ਆਉਂਦਾ, (ਉਹ ਬੇਅੰਤ ਹੈ) ਮੈਂ ਗੁਰੂ ਨੂੰ ਪੁਛਿਆ ਹੈ (ਫੇਰ ਆਪ ਚੰਗੀ ਤਰ੍ਹਾਂ) ਦੇਖਿਆ ਹੈ, ਹੋਰ ਦਰ ਕੋਈ ਨਹੀਂ।
[ਵੇਖੋ, ੯੧੯]

**ਓਰੇ,** ਓਲੇ, ਗੜੇ। ੯੨੩

**ਓਰੇ ਸਮ,** ਓਲੇ ਸਮਾਨ, ਓਲੇ ਵਾਂਗ।

**ਬਿਨਸਤ ਨਹ ਲਗੈ ਬਾਰ**
**ਓਰੇ ਸਮ ਗਾਤੁ ਹੈ ॥ ੧ ॥ ਰਹਾਉ ॥**

ਜੈਜਾ. ਮਹਲਾ ੯–੨, ਸਫ਼ਾ ੧੩੫੨

**ਭਾਵ :** (ਤੇਰੇ ਸਰੀਰ ਨੂੰ) ਨਾਸ਼ ਹੁੰਦਿਆਂ ਦੇਰੀ ਨਹੀਂ ਲਗਣੀ, **ਗੜੇ** (ਓਲੇ) ਵਾਂਙ (ਛੇਤੀ ਗਲ ਜਾਣ ਵਾਲਾ ਤੇਰਾ) ਸਰੀਰ ਹੈ।
[ਵੇਖੋ, ੯੨੦]

**ਓਰੈ,** ਉਰੇ, ਇਧਰ, ਇਸ ਪਾਸੇ,
ਨੀਵਾਂ, ਘਟੀਆ। ੯੨੪

**ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥**
**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ ੫ ॥**

ਸਿਰੀ. (ਅਸਟ.) ਮਹਲਾ ੧–੧੪, ਸਫ਼ਾ ੬੨

**ਭਾਵ :** (ਆਪਣੀ ਬੁਧੀ ਅਤੇ ਵੇਦਾਂ ਦੇ ਦਸੇ ਕਰਮ ਕਾਂਡ) ਕਿਤਨੇ ਕੁ ਹਨ, ਜੋ ਜੀਵ ਆਤਮਾ ਦੇ ਬੰਧਨ ਹਨ। [illegible] ਦੁਆਰ ਕੇਵਲ ਗੁਰੂ ਰਾਹੀਂ ਮਿਲਦਾ ਹੈ। ਸੱਚ ਤੋਂ ਸਭ (ਕਰਮ ਧਰਮ) **ਨੀਵੇਂ** ਹਨ। ਸੱਚ-ਆਚਾਰ ਸਭ ਤੋਂ ਉਪਰ ਹੈ।

**ਮਤਲਬ :** 'ਸਚੁ ਆਚਾਰੁ' ਤੋਂ ਮਤਲਬ ਰਸਮੀ ਇਖ਼ਲਾਕੀ ਚਾਲ ਚਲਣ ਦਾ ਨਹੀਂ। 'ਸਚੁ ਆਚਾਰੁ' ਤੋਂ ਪਰਯੋਜਨ ਅਧਿਆਤਮਕ ਕਰਮ ਹੈ। ਯਥਾ :

**ਅਧਿਆਤਮ ਕਰਮ ਕਰੇ ਤਾ ਸਾਚਾ ॥**
**ਮੁਕਤਿ ਭੇਦੁ ਕਿਆ ਜਾਣੈ ਕਾਚਾ ॥ ੧ ॥**

ਗਉੜੀ ਗੁਆ. (ਅਸਟ.) ਮਹਲਾ ੧–੬, ਸਫ਼ਾ ੨੨੩

ਇਖ਼ਲਾਕੀ ਗਲਾਂ ਦੀ ਕੀਮਤ ਵੀ ਤਦੇ ਹੈ, ਜੇਕਰ ਇਨ੍ਹਾਂ ਦੀ ਜੜ੍ਹ ਅਧਿਆਤਮਿਕ ਭੂਮੀ ਵਿਚ ਹੈ।

[**ਸੰਸ.** ਅਵਾਰ: (**ਅਵਾਰ:**), ਇਕ ਪਾਸੇ, ਨਦੀ ਦਾ ਉਰਲਾ ਕਿਨਾਰਾ।]

**ਓਰੈ,** ਹੋਰ ਨੇ, ਦੂਸਰੇ ਨੇ । ੯੨੫

**ਪਉੜੀ ॥ ... ਓਰੈ ਕਛੂ ਨ ਕਿਨਹੂ ਕੀਆ ॥**
**ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥ ੫੧ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਭਾਵ :** ਸਾਰਾ ਕੁਛ ਪ੍ਰਭੂ ਨੇ ਆਪ ਹੀ ਕੀਤਾ **ਹੋਰ** ਕਿਸੇ **ਨੇ** ਕੁਛ ਨਹੀਂ ਕੀਤਾ ।

**ਮਤਲਬ :** ਸਾਰੀ ਰਚਨਾ ਦਾ ਪ੍ਰਭੂ ਆਪ ਹੀ ਉਪਾਦਾਨ ਕਾਰਣ ਅਤੇ ਆਪ ਹੀ ਨਮਿਤ ਕਾਰਣ ਹੈ ।

[**ਹਿੰਦੀ, और** (ਔਰ) ।]

**ਓਰੈ,** ਹੋਰ ਨੇ, ਦੂਸਰੇ ਨੇ । ੯੨੬

**ਇਸ ਤੇ ਹੋਇ ਸੁ ਨਾਹੀ ਬੁਰਾ ॥**
**ਓਰੈ ਕਹਹੁ ਕਿਨੈ ਕਛੁ ਕਰਾ ॥ ... ॥ ੭ ॥**

ਗਉੜੀ (ਸੁਖ.) ਮ: ੫-੨੩, ਸਫ਼ਾ ੨੬੪

**ਭਾਵ :** ਇਸ (ਪ੍ਰਭੂ) ਤੋਂ (ਜੋ ਕੁਝ) ਹੁੰਦਾ ਹੈ (ਉਹ) ਬੁਰਾ ਨਹੀਂ ਹੈ । ਕਿਸੇ **ਹੋਰ ਨੇ** ਦੱਸ ! (ਜੇ) ਕੁਝ ਕੀਤਾ ਹੈ ਤਾਂ ?

**(ਪੰਜ ਗ੍ਰੰਥੀ ਸਟੀਕ)**

[ਵੇਖੋ, ੯੨੫]

**ਓਲ੍ਗ,** ਸੇਵਕ, ਦਾਸ । ੯੨੭

**ਸੰਤ ਆਚਰਣ ਸੰਤ ਚੋ ਮਾਰਗੁ**
**ਸੰਤ ਚ ਓਲ੍ਗ ਓਲ੍ਗਣੀ ॥ ੨ ॥**

ਆਸਾ ਰਵਿਦਾਸ-੨, ਸਫ਼ਾ ੪੮੬

**ਭਾਵ :** (ਹੇ ਪ੍ਰਭੂ ! ਮੈਨੂੰ) ਸੰਤਾਂ ਵਾਲੀ ਰਹਿਣੀ (ਚਲਨ), ਸੰਤਾਂ ਦਾ ਹੀ ਮਾਰਗ ਅਤੇ ਸੰਤਾਂ ਦੇ **ਸੇਵਕ** ਦੀ ਚਾਕਰੀ ਬਖ਼ਸ਼ ।

[**ਪ੍ਰਾ. ओलग्गा ( ਓਲੱਗਾ ),** ਸੇਵਾ, ਚਾਕਰੀ ।]

**ਓਲ੍ਗਣੀ,** ਸੇਵਾ, ਚਾਕਰੀ । ੯੨੮

**ਸੰਤ ਆਚਰਣ ਸੰਤ ਚੋ ਮਾਰਗੁ**
**ਸੰਤ ਚ ਓਲ੍ਗ ਓਲ੍ਗਣੀ ॥ ੨ ॥**

ਆਸਾ ਰਵਿਦਾਸ-੨, ਸਫ਼ਾ ੪੮੬

**ਵੇਖੋ, ਓਲ੍ਗ (੯੨੭)**

[ਵੇਖੋ, ੯੨੭]

**ਓਲ੍ਗੀ,** ਸੇਵਕ, ਕੰਮੀ, ਕਮੀਨ, ਲਾਗੀ, ਨੌਕਰ । ੯੨੯

**ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ॥**
**ਜਿਉ ਤੂੰ ਰਾਖਹਿ ਤਿਉ ਰਹਾ**
**ਮੁਖਿ ਨਾਮੁ ਹਮਾਰੇ ॥ ੧ ॥ ਰਹਾਉ ॥**

ਆਸਾ (ਅਸਟ.) ਮਹਲਾ ੧-੧੯, ਸਫ਼ਾ ੪੨੧

**ਭਾਵ :** ਮੈਂ ਤੇਰੇ ਨੌਕਰਾਂ ਦਾ **ਨੌਕਰ** ਹਾਂ ਜੀਓ । ਮੈਂ ਨਿੱਕਾ ਜਿਹਾ ਛੋਕਰਾ ਹਾਂ, ਜਿਵੇਂ ਤੂੰ ਰਖੇਂਗਾ, ਮੈਂ ਤਿਵੇਂ ਹੀ ਰਹਵਾਂਗਾ, (ਕਿਰਪਾ ਕਰ) ਮੇਰੇ ਮੂੰਹ ਵਿਚ ਸਦਾ ਤੇਰਾ ਨਾਮ ਹੋਵੇ ।

**ਮਤਲਬ :** ਮੈਂ ਤੁਛ ਨੌਕਰ ਹਾਂ, ਤੇਰੀ ਸੇਵਾ ਵਿਚ ਖੁਸ਼ ਹਾਂ, ਮੈਨੂੰ ਏਸ ਸੇਵਾ ਤੋਂ ਕਦੇ ਨਾਂ ਹਟਾਓ । ਮੈਂ ਕੋਈ ਮਜ਼ੂਰੀ ਨਹੀਂ ਮੰਗਦਾ । ਕੇਵਲ ਇਕ ਚੀਜ਼ ਮੰਗਦਾ ਹਾਂ ਕਿ ਨਾਮ ਦਾਨ ਦੀ ਬਖਸ਼ਸ਼ ਹੋਵੇ ।

[ਪ੍ਰਾ. ओलुग्गि **(ਓਲੁੱਗਿ),** ਸੇਵਾ ਕਰਨ ਵਾਲਾ, ਸੇਵਕ ।
**ਗੁਜ. ઓલગ (ਓਲਗ),** ਸੇਵਾ, ਚਾਕਰੀ ।

ਪੰਜਾਬੀ ਵਿਚ ਇਕ ਲਫ਼ਜ਼ ਹੈ 'ਲਾਗੀ' । ਲਾਗੀ ਆਮ ਤੌਰ ਉਤੇ ਉਸ ਮਨੁੱਖ ਨੂੰ ਕਹਿੰਦੇ ਹਨ ਜੋ ਵਿਆਹ ਸ਼ਾਦੀਆਂ ਉਤੇ ਕੰਮ ਕਾਜ ਕਰਕੇ ਲਾਗ ਲੈਂਦੇ ਹਨ, ਜਿਵੇਂ ਕਿ ਨਾਈ, ਬ੍ਰਾਹਮਣ ਆਦਿ, 'ਲਾਗੀ' ਲਫ਼ਜ਼ ਓਲ੍ਗੀ ਦਾ ਹੀ ਸੰਖਿਪਤ ਰੂਪ ਹੈ ।]

**ਓਲ੍ਗੀਆ,** ਸੇਵਕਾਂ ਦਾ, ਲਾਗੀਆਂ ਦਾ । ੯੩੦

**ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ॥...॥੧॥ ਰਹਾਉ ॥**

ਆਸਾ (ਅਸਟ.) ਮਹਲਾ ੧-੧੯, ਸਫ਼ਾ ੪੨੧

**ਵੇਖੋ, ਓਲ੍ਗੀ (੯੨੯)**

[ਵੇਖੋ, ੯੨੯]

**ਓਲ੍ਹਾ,** ਓਹਲਾ, ਓਟ, ਲੁਕਾਉ, ਆਸਰਾ । ੯੩੧

**ਹਉ ਵਾਰੀ ਵੰਞਾ ਘੋਲੀ ਵੰਞਾ**
**ਤੂ ਪਰਬਤੁ ਮੇਰਾ ਓਲ੍ਹਾ ਰਾਮ ॥**
**ਹਉ ਬਲਿ ਜਾਈ ਲਖ ਲਖ ਲਖ ਬਰੀਆ**
**ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ ... ॥ ੪ ॥**

ਸੂਹੀ (ਛੰਤ) ਮਹਲਾ ੫-੪, ਸਫ਼ਾ ੭੭੯

**ਭਾਵ :** ਮੈਂ ਵਾਰਨੇ ਜਾਵਾਂ, ਸਦਕੇ ਜਾਵਾਂ ਤੂੰ ਪਹਾੜ (ਜਿਡਾ ਵੱਡਾ, ਉੱਚਾ ਅਤੇ ਮਜ਼ਬੂਤ) ਮੇਰਾ **ਆਸਰਾ** ਹੈਂ । ਮੈਂ ਬਲਿਹਾਰ ਜਾਵਾਂ ਲਖ ਲਖ ਵਾਰ ਤੈਥੋਂ, ਜਿਸ ਨੇ ਭਰਮ ਰੂਪੀ ਪੜਦਾ ਖੋਲ੍ਹਿਆ ਹੈ ।

[**ਸੰਸ.** आ + √ वह् ( **ਆ + √ ਵਹ੍** ), **ਲੈ ਜਾਣਾ,**
ओढ. (**ਓਢ:**), ਨੇੜੇ ਲਿਆਂਦੀ ਹੋਈ ਵਸਤੂ ।
**ਹਿੰਦੀ,** ओढन (**ਓਢਨ**), **ਪੰ.** ਓਲ੍ਹਾ, ਅਜਿਹੀ ਓਟ ਜਿਸ ਪਿਛੇ ਲੁਕਿਆ ਜਾ ਸਕੇ, ਲੁਕਣ ਦਾ ਆਸਰਾ ।]

**ਓਲਾ,** ਪੜਦਾ । ੯੩੨

**ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥**
**ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥ ... ॥ ੩ ॥**

ਗਉੜੀ (ਸੁਖ.) ਮ: ੫–੬, ਸਫ਼ਾ ੨੭੦

**ਭਾਵ :** ਜਿਸ ਦੀ ਕਿਰਪਾ ਨਾਲ ਤੇਰਾ **ਪੜਦਾ** ਢਕਿਆ ਰਹਿੰਦਾ ਹੈ । (ਉਸ ਹਰੀ ਦਾ) ਜਸ ਕਹਿ; ਤੂੰ ਮਨ ਕਰਕੇ ਸੁਖ ਪਾਵੇਂਗਾ ।

[ਵੇਖੋ, ੯੩੧]

**ਓਲ੍ਹਾ,** ਆਸਰਾ । ੯੩੩

**ਜੀਅ ਰੇ ਓਲ੍ਹਾ ਨਾਮ ਕਾ ॥**
**ਅਵਰੁ ਜਿ ਕਰਨ ਕਰਾਵਨੋ**
**ਤਿਨ ਮਹਿ ਭਉ ਹੈ ਜਾਮ ਕਾ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੪੨, ਸਫ਼ਾ ੨੧੧

**ਭਾਵ :** ਹੇ ਮਨ ! ਨਾਮ ਦਾ **ਆਸਰਾ** ਲੈ (ਨਿਰਭਉ ਵਾਹਿਗੁਰੂ ਦਾ ਨਾਮ, ਸਾਰੇ ਭਉ ਦੂਰ ਕਰਦਾ ਹੈ) । ਹੋਰ ਜੋ ਕੰਮ ਕਰਨੇ ਜਾਂ ਕਰਾਉਣੇ ਹਨ, ਉਨ੍ਹਾਂ ਵਿਚ ਜਮ ਦਾ ਭੈ ਬਣਿਆ ਹੀ ਰਹਿੰਦਾ ਹੈ ।

**ਮਤਲਬ :** ਹਰੀਨਾਮ ਦੇ ਆਸਰੇ ਤੋਂ ਸਿਵਾ ਹੋਰ ਜੋ ਦੇਵੀ ਦੇਵਤਿਆਂ ਦੇ ਤੰਤਰ ਮੰਤਰ ਆਦਿਕ ਹਨ ਉਨ੍ਹਾ ਦੁਆਰਾ ਸਿਧੀ ਪ੍ਰਾਪਤ ਕਰਨ ਵਿਚ ਕਈ ਖਤਰੇ ਹਨ ।

[ਵੇਖੋ, ੯੩੧]

**ਓਲ੍ਹਾ,** ਆਸਰਾ । ੯੩੪

**ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥ ੨ ॥**
**ਅਲਖੁ ਲਖਾਇਆ ਗੁਰ ਤੇ ਪਾਇਆ**
**ਨਾਨਕ ਇਹੁ ਹਰਿ ਕਾ ਚੋਲ੍ਹਾ ॥ ੩ ॥**

ਆਸਾ ਮਹਲਾ ੫–੧੪੫, ਸਫ਼ਾ ੪੦੭

**ਭਾਵ :** ਵਾਹਿਗੁਰੂ ਜੋ ਭਗਤਾਂ ਦਾ **ਆਸਰਾ** ਹੈ ; ਮੇਰਾ ਪ੍ਰੀਤਮ ਹੈ, ਮੇਰਾ ਭਰਾ, ਬਾਪ ਅਤੇ ਮਾਂ ਹੈ । ਵਾਹਿਗੁਰੂ ਹੈ ਅਲਖ, ਪਰ ਗੁਰੂ ਤੋਂ ਲਖਾਇਆ ਜਾਂਦਾ ਹੈ ਅਤੇ ਮੈਂ ਗੁਰੂ ਤੋਂ ਹੀ ਪ੍ਰਾਪਤ ਕੀਤਾ ਹੈ। ਇਹ ਹਰੀ ਦਾ ਚੋਜ ਹੈ (ਕਿ ਅਲਖ ਹੋ ਕੇ ਵੀ, ਗੁਰੂ ਰਾਹੀਂ, ਆਪਾ ਲਖਾ ਦੇਂਦਾ ਹੈ) ।

**ਚੋਲ੍ਹਾ,** ਚੋਜ ।

[ਵੇਖੋ, ੯੩੧]

**ਓਲ੍ਹਾ,** ਪੜਦਾ, ਇਜ਼ਤ । ੯੩੫

**ਡਾਨੁ ਸਗਲ ਗੈਰ ਵਜਹਿ ਭਰਿਆ**
**ਦੀਵਾਨ ਲੇਖੈ ਨ ਪਰਿਆ ॥**
**ਜੇਂਹ ਕਾਰਜਿ ਰਹੈ ਓਲ੍ਹਾ**
**ਸੋਇ ਕਾਮੁ ਨ ਕਰਿਆ ॥ ੩ ॥**

ਆਸਾ (ਪੜ.) ਮਹਲਾ ੫–੧੫੨, ਸਫ਼ਾ ੪੦੮

**ਭਾਵ :** (ਸਾਕਾਮ ਕਰਮ ਜੋ ਕੀਤੇ, ਉਹ) ਸਾਰੇ ਵਿਅਰਥ ਜੁਰਮਾਨਾ ਭਰਨ ਵਾਂਙ ਸਨ, ਕਿਉਂਕਿ (ਸੱਚੇ ਦੇ) ਦਰਬਾਰ ਵਿਚ ਲੇਖੇ ਨਾਂ ਲਗੇ । ਜਿਸ ਕੰਮ ਦੇ ਕਰਨ ਨਾਲ (ਉਥੇ ਰੱਬ ਦੇ ਦਰਬਾਰ ਵਿਚ) **ਇਜ਼ਤ** ਮਿਲਦੀ, ਉਹ ਕੰਮ ਨਾਂ ਕੀਤਾ ।

**ਮਤਲਬ :** ਈਸ਼ਵਰ ਪਰਾਇਣ ਹੋ ਕੇ ਭਗਤੀ ਨਾਂ ਕੀਤੀ ।

[ਵੇਖੋ, ੯੩੧]

**ਓਲ੍ਹਾ, ਰਹਿਓ ਓਲ੍ਹਾ,** ਪੜਦਾ ਢਕਿਆ ਗਿਆ, ਇੱਜਤ ਬਣੀ ਰਹੀ । ੯੩੬

**ਸੀਤਲ ਸਾਂਤਿ ਮਹਾ ਸੁਖੁ ਪਾਇਆ**
**ਸੰਤ ਸੰਗਿ ਰਹਿਓ ਓਲ੍ਹਾ ॥**
**ਹਰਿ ਧਨੁ ਸੰਚਨੁ ਹਰਿਨਾਮੁ ਭੋਜਨੁ**
**ਇਹੁ ਨਾਨਕ ਕੀਨੋ ਚੋਲ੍ਹਾ ॥ ੪ ॥**

ਧਨਾਸ. ਮਹਲਾ ੫–੮, ਸਫ਼ਾ ੬੭੨–੭੩

**ਭਾਵ :** (ਨਾਮ ਸਿਮਰਨ ਨਾਲ) ਸੀਤਲਤਾ–ਸ਼ਾਂਤੀ ਅਤੇ (ਹਰੀ ਮੇਲ ਦਾ) ਮਹਾਂ ਸੁਖ ਪਾਇਆ ਹੈ । ਸੰਤਾਂ ਦੇ ਸੰਗ ਵਿਚ ਮੇਰਾ **ਪੜਦਾ ਢਕਿਆ ਗਿਆ** ਹੈ, ਹਰਿਨਾਮ ਧਨ ਇਕੱਠਾ ਕਰਨਾ, ਹਰਿਨਾਮ ਦਾ ਭੋਜਨ ਕਰਨਾ, ਇਹ ਨਾਨਕ ਨੇ ਸੱਚੀ ਖੁਸ਼ੀ ਮਾਣੀ ਹੈ ।

**ਚੋਲ੍ਹਾ,** ਖੁਸ਼ੀ ।

[ਵੇਖੋ, ੯੩੧]

**ਓਲਾਮ੍ਹੇ,** ਗਿਲੇ, ਤਾਨ੍ਹੇ । ੯੩੭

**ਮ: ੧ ॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥ ... ॥ ੨ ॥**

ਸੂਹੀ (ਵਾਰ) ਮਹਲਾ ੩–੧੬, ਸਫ਼ਾ ੭੯੦

**ਭਾਵ :** (ਦਿਨ ਧਰਮ ਦੀ ਕਿਰਤ ਅਤੇ ਰਾਤ ਆਰਾਮ ਅਤੇ ਰਬ ਦੇ ਭਜਨ ਲਈ ਮਿਲੀ ਸੀ) ਜੀਵ ਪ੍ਰਭੂ ਦੀ ਸਿਫਤ ਸਾਲਾਹ ਛੱਡ ਕੇ ਮੁਰਦਾਰ ਦੇ ਪਿੰਜਰਾਂ ਵਿਚ ਖਚਿਤ ਹੋ ਰਿਹਾ ਹੈ (ਵਿਸ਼ੇ ਵਿਕਾਰਾਂ

ਵਿਚ ਗਲਤਾਨ ਹੈ ਅਗੇ ਗਏ ਨੂੰ) ਸੌ **ਗਿਲੇ** ਦਿਨੇ (ਧਰਮ ਦੀ ਕਿਰਤ ਨਾ ਕਰਨ ਦੇ ਅਤੇ) ਹਜ਼ਾਰ ਤਾਨ੍ਹੇ ਰਾਤ (ਗਾਫਲ ਸੁਤਿਆਂ ਅਤੇ ਵਿਕਾਰਾਂ ਵਿਚ ਗੁਜ਼ਾਰਨ ਪਰ) ਮਿਲਣਗੇ।

[ਵੇਖੋ, ੬੫੮]

**ਓਲ੍ਹੈ,** ਆਸਰਾ ਓਟ ਲੈ ਲੈਣ ਨਾਲ। ੬੩੮

**ਸਰਬ ਸੁਖਾ ਬਨੇ ਤੇਰੇ ਓਲ੍ਹੈ ॥**
**ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥ ੧ ॥ ਰਹਾਉ ॥**

ਆਸਾ ਮਹਲਾ ੫-੫੭, ਸਫ਼ਾ ੩੮੫

**ਭਾਵ :** (ਹੇ ਪ੍ਰਭੂ!) ਤੇਰਾ **ਆਸਰਾ ਓਟ ਲੈ ਲੈਣ ਨਾਲ** ਸਾਰੇ ਸੁਖ ਬਣ ਗਏ। (ਇਹ ਕਾਰਜ) ਸਤਿਗੁਰਾਂ ਨੇ ਕੀਤਾ, ਉਨ੍ਹਾਂ ਨੇ ਭਰਮ ਦੇ ਪੜਦੇ ਸਾਰੇ ਖੋਹਲ ਦਿਤੇ, (ਜਿਸ ਪਰ ਮਨ ਰਬ ਦੀ ਟੇਕ ਪਰ ਨਿਰਸੰਸੇ ਟਿਕ ਗਿਆ)।

[ਵੇਖੋ, ੬੩੧]

**ਓੜ,** ਓੜਕ, ਅਖੀਰਲੇ ਸਿਰੇ ਵਲ, ਤੋੜ। ੬੩੯

**ਪਸਚਮ ਦੁਆਰੇ ਕੀ ਸਿਲ ਓੜ ॥**
**ਤਿਹ ਸਿਲ ਊਪਰਿ ਖਿੜਕੀ ਅਉਰ ॥ ... ॥ ੩ ॥**

ਭੈਰਉ ਕਬੀਰ-੧੦, ਸਫ਼ਾ ੧੧੫੯

**ਭਾਵ :** ਪਛਮ ਦੁਆਰੇ ਦੇ **ਅਖੀਰਲੇ ਸਿਰੇ ਵਲ** ਵਜ੍ਰਾ ਨਾੜੀ **ਹੈ,** ਉਸ ਵਜ੍ਰਾ ਨਾੜੀ ਦੇ ਅੰਦਰ ਇਕ ਹੋਰ ਰਾਹ ਹੈ, ਜਿਸਦਾ ਨਾਉਂ ਚਿਤ੍ਰਾ ਹੈ।

**ਮਤਲਬ :** ਹਠਯੋਗ ਅਨੁਸਾਰ ਮਨੁੱਖ ਦੇ ਅੰਦਰ ਬਹੁਤ ਨਾੜੀਆਂ ਹਨ, ਜਿਨ੍ਹਾਂ ਦੀ ਗਿਣਤੀ **ਸ਼ਿਵ ਸੰਹਿਤਾ** (II,30) ਅਨੁਸਾਰ ਸਾਢੇ ਤਿੰਨ ਲਖ ਹੈ। ਇਨ੍ਹਾਂ ਵਿਚੋਂ ਜੋ ਜ਼ਿਆਦਾ ਕੰਮ ਦੀਆਂ ਹਨ, ਉਨ੍ਹਾਂ ਦੀ ਗਿਣਤੀ ਬਹੱਤਰ ਹਜ਼ਾਰ ਹੈ। ਇਨ੍ਹਾਂ ਵਿਚੋਂ ਫੇਰ ਚੌਦਾਂ ਐਸੀਆਂ ਹਨ, ਜਿਨ੍ਹਾਂ ਨਾਲ ਵਾਹ ਬਹੁਤ ਪੈਂਦਾ ਹੈ। ਪਰ ਇਨ੍ਹਾਂ ਚੌਦਾਂ ਵਿਚੋਂ ਮੁਖ ਕੇਵਲ ਤਿੰਨ ਹਨ, ਜਿਨ੍ਹਾਂ ਦਾ ਵਾਸਤਾ ਪ੍ਰਾਣਾਯਾਮ ਦੇ ਸਾਧਨਾਂ ਵਿਚ ਵੱਧ ਚੜ੍ਹ ਕੇ ਹੈ, ਇਨ੍ਹਾਂ ਤਿੰਨਾਂ ਦੇ ਨਾਮ ਇਹ ਹਨ-**ਇੜਾ, ਪਿੰਗਲਾ** ਅਤੇ **ਸੁਖਮਨਾ।**

ਗੁਰਬਾਣੀ ਵਿਚ ਇਨ੍ਹਾਂ ਤਿੰਨਾਂ ਦਾ ਜ਼ਿਕਰ ਕੁਝ ਸ਼ਬਦਾਂ ਵਿਚ ਆਉਂਦਾ ਹੈ। ਇੜਾ ਸਰੀਰ ਦੇ ਖੱਬੇ ਪਾਸੇ ਮੰਨੀ ਜਾਂਦੀ ਹੈ, ਪਿੰਗਲਾ ਸੱਜੇ ਅਤੇ ਸੁਖਮਨਾ ਵਿਚਕਾਰ। ਆਮ ਆਦਮੀ ਜੋ ਸਾਹ ਲੈਂਦਾ ਹੈ, ਉਹ ਨਕ ਦੀ ਖੱਬੀ ਨਾਸ ਅਤੇ ਸੱਜੀ ਨਾਸ ਦੋਨੋਂ ਵਰਤਦਾ ਹੈ। ਇਸ ਤਰ੍ਹਾਂ ਇੜਾ ਪਿੰਗਲਾ ਦੋਨਾਂ ਵਿਚ ਹਵਾ ਚਲਦੀ ਰਹਿੰਦੀ ਹੈ।

ਯੋਗੀਆਂ ਦਾ ਉਦੇਸ਼ ਇਹ ਹੁੰਦਾ ਹੈ ਕਿ ਸਵਾਸਾਂ ਦੀ ਗਤੀ ਨੂੰ ਇੜਾ ਪਿੰਗਲਾ ਤੋਂ ਰੋਕ ਦੇਵੇ, ਅਤੇ ਤੀਸਰੀ ਨਾੜੀ ਸੁਖਮਨਾ ਨੂੰ ਵਰਤੋਂ ਵਿਚ ਲਿਆਵੇ। ਸੁਖਮਨਾ ਦੇ ਰਸਤੇ ਸਵਾਸ ਦਸਮ ਦੁਆਰ ਨੂੰ ਚੜ੍ਹ ਜਾਂਦੇ ਹਨ। ਏਸ ਗਲ ਨੂੰ ਸਿਰੇ ਚੜ੍ਹਾਉਣ ਲਈ ਕਠਿਨ ਸਾਧਨ ਹਨ :

**ਆਸਨ, ਪ੍ਰਾਣਾਯਾਮ, ਬੰਧ, ਮੁਦ੍ਰਾ** ਆਦਿਕ।

ਸੁਖਮਨਾ ਨਾੜੀ ਦਾ ਇਕ ਸਿਰਾ ਜੋ ਹੇਠਲਾ ਹੈ, ਉਹ ਗੁਦਾ ਦੇ ਨਜ਼ਦੀਕ ਇਕ ਚੱਕਰ ਕੋਲ ਹੈ ਜਿਸ ਨੂੰ ਮੂਲਾਧਾਰ ਚੱਕਰ ਕਹਿੰਦੇ ਹਨ। ਦੂਸਰਾ ਸਿਰ ਵਿਚ ਜਾ ਕੇ ਖੁਲ੍ਹਦਾ ਹੈ, ਜਿਥੇ ਦਸਮ ਦੁਆਰ ਹੈ। ਹੇਠਲਾ ਸਿਰਾ (ਸੁਖਮਨਾ ਦਾ) ਬੰਦ ਹੈ। ਇਸ ਨੂੰ ਬੰਦ ਕੁੰਡਲਨੀ ਨੇ ਕੀਤਾ ਹੋਇਆ ਹੈ। ਏਥੇ ਕੁੰਡਲਨੀ ਸਰਪਨੀ ਵਾਂਙ ਕੁੰਡਲੀ ਮਾਰ ਕੇ, ਸੁਖਮਨਾ ਦਾ ਮਾਰਗ ਰੋਕ ਕੇ ਸੁਤੀ ਪਈ ਹੈ।

ਪ੍ਰਾਣ ਕਿਸ ਤਰ੍ਹਾਂ ਸੁਖਮਨਾ ਦੇ ਰਸਤੇ ਉਪਰ ਨੂੰ ਚੜ੍ਹਨ? ਇਸ ਲਈ ਕੀ ਕੀ ਜੁਗਤਾਂ ਹਨ? ਅਤੇ ਇਸ ਦਾ ਫਲ ਕੀ ਹੈ? ਇਹ ਸਾਰੀ ਚੀਜ ਹਠ ਯੋਗ ਦੇ ਸਾਧਨ ਮਾਰਗ ਦੇ ਹੇਠ ਆ ਜਾਂਦੀ ਹੈ। ਪ੍ਰਾਣਾਂ ਦੇ ਵੀ ਕਈ ਭੇਦ ਹਨ, ਉਨ੍ਹਾਂ ਵਿਚੋਂ ਮੋਟੇ ਦੋ ਹਨ : **ਪ੍ਰਾਣ** ਅਤੇ **ਅਪਾਨ।** ਛਾਤੀ ਦੇ ਉਪਰ ਜੋ ਵਾਯੂ ਚਲਦੀ ਹੈ ਉਸਨੂੰ ਪ੍ਰਾਣ ਕਹਿੰਦੇ ਹਨ। ਧੁਨੀ ਤੋਂ ਹੇਠਾਂ ਅਪਾਨ ਹੈ।

ਹੋਰ ਅਭਿਆਸਾਂ ਤੋਂ ਇਲਾਵਾ ਯੋਗੀ ਇਸ ਗਲ ਵਲ ਜ਼ਿਆਦਾ ਧਿਆਨ ਦੇਂਦੇ ਹਨ ਕਿ ਕਿਸ ਤਰ੍ਹਾਂ ਪ੍ਰਾਣ ਅਤੇ ਅਪਾਨ ਵਾਯੂ ਦਾ ਆਪਸ ਵਿਚ ਜੋੜ ਹੋ ਜਾਵੇ। ਇਸ ਲਈ ਸਰੀਰ ਦੇ ਉਹ ਸਾਰੇ ਰਸਤੇ ਬੰਦ ਕਰ ਦਿਤੇ ਜਾਂਦੇ ਹਨ, ਜਿਨ੍ਹਾਂ ਥਾਣੀਂ ਵਾਯੂ ਨਿਕਲਦੀ ਰਹਿੰਦੀ ਹੈ। ਦਸਮ ਦੁਆਰ ਨੂੰ ਛੱਡ ਕੇ ਬਾਕੀ ਸਰੀਰ ਵਿਚ ਨੌਂ ਦੁਆਰ ਹਨ। ਇਨ੍ਹਾਂ ਵਿਚੋਂ ਦੋ ਹੇਠਾਂ ਹਨ, ਜਿਨ੍ਹਾਂ ਨੂੰ ਮੂਲ ਦੁਆਰ ਆਦਿਕ ਨਾਮ ਦਿਤਾ ਜਾਂਦਾ ਹੈ। ਬਾਕੀ ਸਤ ਉੱਪਰ ਹਨ। ਅਪਾਨ ਵਾਯੂ ਨੂੰ ਚੰਗੀ ਤਰ੍ਹਾਂ ਰੋਕਣ ਲਈ ਮੂਲ ਦੁਆਰ ਆਦਿਕ ਨੂੰ ਬੰਦ ਕੀਤਾ ਜਾਂਦਾ ਹੈ। ਇਸ ਲਈ ਖਾਸ ਪਰਕਾਰ ਦਾ ਇਕ ਆਸਨ ਹੈ, ਜਿਸਨੂੰ ਮੂਲ ਬੰਧ ਕਹਿੰਦੇ ਹਨ। **ਗੋਰਖ ਪਦ੍ਧਤਿ** (I,81) ਵਿਚ ਲਿਖਿਆ ਹੈ :

"ਪੈਰ ਦੀ ਅੱਡੀ ਨਾਲ ਗੁਦਾ ਅਤੇ ਲਿੰਗ ਦੇ ਮਧ ਯੋਨੀ ਅਸਥਾਨ ਨੂੰ ਦ੍ਰਿੜ ਅਚੇਤ ਕੇ (ਜੜ੍ਹ ਕਰਕੇ) ਗੁਦਾ ਦੁਆਰ ਨੂੰ ਪੱਕੀ ਤਰ੍ਹਾਂ ਸੰਕੁਚਿਤ ਕਰੇ, ਜਿਸ ਸੇ ਅਪਾਨ ਵਾਯੂ ਬਾਹਿਰ ਨ ਨਿਕਲੇ, ਇਸ ਪਰਕਾਰ ਮੂਲ ਬੰਧ ਹੋਤਾ ਹੈ।"

ਇਹ ਤੇ ਅਪਾਨ ਵਾਯੂ ਦੀ ਰੁਕਾਵਟ ਸੀ, ਹੁਣ ਪ੍ਰਾਣ ਵਾਯੂ ਨੂੰ ਰੋਕਣ ਲਈ ਇਕ ਹੋਰ ਬੰਧ ਵਰਤਦੇ ਹਨ, ਜਿਸ ਨੂੰ 'ਜਲੰਧਰ ਬੰਧ' ਕਹਿੰਦੇ ਹਨ। **'ਗੋਰਖ ਪਦ੍ਧਤਿ'** ਵਿਚ ਲਿਖਿਆ ਹੈ :

"ਕੰਠ ਨੂੰ ਨੀਵਾਂ ਕਰਕੇ, ਠੋਡੀ ਨੂੰ ਛਾਤੀ ਨਾਲ ਲਗਾ ਕੇ ਦ੍ਰਿੜ੍ਹ ਕਰਕੇ ਸਥਾਪਨ ਕਰੋ। ਦ੍ਰਿੜ੍ਹ ਸੰਕੋਚਨ ਮਾਤ੍ਰ ਨਾਲ, ਇੜਾ ਪਿੰਗਲਾ ਦੋਨੋਂ 'ਨਾੜੀਆਂ' ਰੁਕ ਜਾਂਦੀਆਂ ਹਨ।" (I,80,1,2)

ਜਲੰਧਰ ਬੰਧ ਨਾਲ ਪ੍ਰਾਣ ਵਾਯੂ ਉਨ੍ਹਾਂ ਨਾੜੀਆਂ ਵਿਚ ਵੀ ਜਾਣੋਂ ਰੁਕ ਜਾਂਦੀ ਹੈ, ਜਿਨ੍ਹਾਂ ਵਿਚ ਨਾੜੀਆਂ ਦਾ ਜਾਲ ਬਹਤਰ ਹਜ਼ਾਰ ਸ਼ਾਖਾਂ ਵਿਚ ਫੈਲਿਆ ਹੋਇਆ ਹੈ। ਇਸ ਤਰ੍ਹਾਂ ਨੌਂ ਦਰਵਾਜੇ ਰੁਕ ਜਾਂਦੇ ਹਨ।

ਪ੍ਰਾਣ ਅਤੇ ਅਪਾਨ ਵਾਯੂ ਮਜਬੂਰਨ ਇੱਕਠੇ ਹੋ ਜਾਂਦੇ ਹਨ ਅਤੇ ਕੋਸ਼ਿਸ਼ ਕਰਦੇ ਹਨ ਰਸਤਾ ਲਭਣ ਲਈ। ਇਹ ਰਸਤਾ ਕੇਵਲ ਸੁਖਮਨਾ ਹੈ, ਜਿਸ ਦਾ ਹੇਠਲਾ ਖੁਲ੍ਹਾ ਸਿਰਾ ਕੁੰਡਲਨੀ ਨੇ ਰੋਕਿਆ ਹੋਇਆ ਹੈ। ਕੁੰਡਲਨੀ ਸੁੱਤੀ ਪਈ ਹੈ ਪਰ ਵਾਯੂ ਦੇ ਰੁਕਣ ਨਾਲ ਉਸ ਵਿਚ ਕੁਛ ਘਬਰਾਹਟ ਪੈਦਾ ਹੋ ਜਾਂਦੀ ਹੈ। ਕੁੰਡਲਨੀ ਨੂੰ ਜਗਾਉਣ ਲਈ ਕਈ ਹੋਰ ਉਪਾਵ ਕੀਤੇ ਜਾਂਦੇ ਹਨ। ਇਕ ਖਾਸ ਮੁਦ੍ਰਾ ਨੂੰ ਵਰਤਿਆ ਜਾਂਦਾ ਹੈ, ਜਿਸ ਦਾ ਨਾਂ 'ਭਸਤ੍ਰਾ ਕੁੰਭਕ' ਹੈ। ਭਸਤ੍ਰਾ ਦੇ ਅਰਥ ਹਨ ਲੋਹਾਰ ਦੀ ਧੌਂਕਣੀ। ਇਸ ਸਾਧਨ ਦੁਆਰਾ ਅੰਦਰ ਦਾ ਸਾਹ ਇਸ ਤਰ੍ਹਾਂ ਚਲਾਇਆ ਜਾਂਦਾ ਹੈ, ਜਿਸ ਤਰ੍ਹਾਂ ਲੁੱਹਾਰ ਦੀ ਧੌਂਕਣੀ ਚਲਦੀ ਹੈ। ਇਸ ਨਾਲ ਪੇਟ ਦੀ ਅਗਨੀ ਜਿਸ ਨੂੰ ਜਠਰਾਅਗਨੀ ਕਹਿੰਦੇ ਹਨ ਜ਼ਿਆਦਾ ਗਰਮ ਹੋ ਜਾਂਦੀ ਹੈ। ਖ਼ਿਆਲ ਕੀਤਾ ਜਾਂਦਾ ਹੈ ਕਿ ਪੇਟ ਦੇ ਹੇਠਾਂ, ਪਿਠ ਵਲ, ਇਸ ਅਗਨੀ ਦਾ ਕੇਂਦਰ ਹੈ, ਜਿਸ ਨੂੰ ਸੂਰਜ ਕਿਹਾ ਹੈ।

ਧੌਂਕਣੀ ਦੇ ਚਲਣ ਨਾਲ ਸੂਰਜ ਦੀ ਅੱਗ ਹੋਰ ਤੇਜ ਹੋ ਜਾਂਦੀ ਹੈ। ਇਸ ਗਰਮੀ ਨਾਲ ਕੁੰਡਲਨੀ ਜਾਗ ਪੈਂਦੀ ਹੈ। ਉਸ ਦੇ ਕੁੰਡਲ ਖੁਲ੍ਹਦੇ ਹਨ। ਸੁਖਮਨਾ ਦੇ ਮੂੰਹ ਤੋਂ ਰੁਕਾਵਟ ਹਟ ਜਾਂਦੀ ਹੈ। ਹੁਣ ਪ੍ਰਾਣਾਂ ਨੂੰ ਸੁਖਮਨਾ ਦਾ ਰਸਤਾ ਦਿਸ ਪੈ ਦਾ ਹੈ। ਪਰ ਸੁਖਮਨਾ ਦੇ ਮਾਰਗ ਵਿਚ ਦੋ ਅੜਚਨਾਂ ਹਨ। ਸੁਖਮਨਾ ਦੇ ਮਾਰਗ ਵਿਚ ਇਕ ਹੋਰ ਨਾੜੀ ਹੈ, ਇਸ ਦਾ ਨਾਉਂ 'ਵਜ੍ਰਾ' ਹੈ। ਅਤੇ ਵਜ੍ਰਾ ਦੇ ਅੰਦਰਵਾਰ ਇਕ ਨਾੜੀ ਹੈ, ਜਿਸ ਦਾ ਨਾਉਂ "ਚਿਤ੍ਰਾ" ਹੈ। ਯੋਗ ਗ੍ਰੰਥ ਵਿਚ ਲਿਖਿਆ ਹੈ :

**मध्ये सुषुम्णा तन्मध्ये वज्राख्या ...**
**तन्मध्ये चित्रिणी सूक्ष्मा बिसतन्तु सहोदरा:**

ਸੁਖਮਨਾ ਮਾਰਗ, ਏਸ ਤਰ੍ਹਾਂ, ਨਾੜੀ ਦੇ ਅੰਦਰ ਨਾੜੀ ਦੇ ਅੰਦਰ ਨਾੜੀ, ਵਾਲਾ ਬਣ ਗਿਆ ਹੈ। ਕਬੀਰ ਜੀ ਨੇ ਇਸੇ ਵਜ੍ਰਾ ਨਾੜੀ ਨੂੰ ਹੀ 'ਸਿਲ' ਕਿਹਾ ਹੈ। ਯਥਾ : 'ਪਸਚਮ ਦੁਆਰੇ ਕੀ **ਸਿਲ** ਓੜ' ਅਤੇ ਚਿਤ੍ਰਾ ਵਲ ਸੰਕੇਤ 'ਖਿੜਕੀ' ਕਰਕੇ ਕੀਤਾ ਹੈ। ਯਥਾ : 'ਤਿਹ ਸਿਲ ਊਪਰਿ **ਖਿੜਕੀ** ਅਉਰ।'

ਸਰੀਰ ਦੇ ਅੰਦਰ ਮੇਰੂ ਡੰਡ ਹੈ, ਜੋ ਪਿਠ ਵਲ ਕੰਗਰੋੜ ਦੀ ਹੱਡੀਆਂ ਦਾ ਬਣਿਆ ਹੈ, ਇਸ ਦੇ ਹੇਠਲੇ ਪਾਸੇ ਵਲੋਂ ਹੀ ਸੁਖਮਨਾ ਦਾ ਪੱਛਮ ਮਾਰਗ ਹੈ, ਇਸ ਦੇ ਨਾਲ ਕਰਕੇ ਹੀ ਉਹ ਕੇਂਦਰ ਹੈ ਜਿਸ ਨੂੰ ਸੂਰਜ ਕਿਹਾ ਹੈ। ਮੇਰੂ ਡੰਡ ਦੇ ਉੱਪਰਵਾਰ ਚੰਦ੍ਰਮਾ ਦਾ ਅਸਥਾਨ ਮੰਨਿਆ ਹੈ, ਜਿਸ ਵਿਚੋਂ ਅੰਮ੍ਰਿਤ ਝੜਦਾ ਹੈ ਅਤੇ ਜੋ ਠੰਡ ਪੈਦਾ ਕਰਦਾ ਹੈ, ਪਰ ਜਿਸ ਵੇਲੇ ਨੌਂ ਦਰਵਾਜ਼ੇ ਬੰਦ ਹੋਣ ਤਾਂ ਚੰਦ੍ਰਮਾ ਦਾ ਅੰਮ੍ਰਿਤ ਹੇਠਾਂ ਗਿਰਨੋਂ ਰੁਕ ਜਾਂਦਾ ਹੈ।

ਇਸ ਅਵਸਥਾ ਵਿਚ 'ਭਸਤ੍ਰਾ' ਕੁੰਭਕ ਨਾਲ ਸੂਰਜ ਬਹੁਤ ਤਪ ਜਾਂਦਾ ਹੈ। ਇਸ ਗਰਮੀ ਨਾਲ ਕੁੰਡਲਨੀ ਜਾਗ ਉਠਦੀ ਹੈ। ਸੁਖਮਨਾ ਦਾ ਬੰਦ ਕੀਤਾ ਹੋਇਆ ਮੂੰਹ ਛੋੜ ਦੇਂਦੀ ਹੈ 'ਅਤੇ ਸਿੱਧੀ ਹੋ ਜਾਂਦੀ ਹੈ, ਡੰਡੇ ਵਾਕਣ ਸਿੱਧੀ ਹੋ ਜਾਂਦੀ ਹੈ'।

(ਗੋਰਖ ਪਦ੍ਧਤਿ, I, 62, 2, 3)

ਪ੍ਰਾਣ ਵਾਯੂ ਨੂੰ ਉਸ ਵੇਲੇ ਮੌਕਾ ਮਿਲਦਾ ਹੈ ਸੁਖਮਨਾ ਦੇ ਪੱਛਮ ਮਾਰਗ ਵਿਚ ਦਾਖਲ ਹੋ ਕੇ ਉੱਪਰ ਚੜ੍ਹਨ ਦਾ।

ਸੁਖਮਨਾ ਦੇ ਵਿਚ ਅਸੀਂ ਦੇਖ ਆਏ ਹਾਂ ਕਿ ਹੋਰ ਨਾੜੀ ਹੈ, ਜਿਸ ਨੂੰ ਚਿਤ੍ਰਾ ਕਿਹਾ ਹੈ। ਚਿਤ੍ਰਾ ਬਾਬਤ ਲਿਖਿਆ ਹੈ ਕਿ ਏਸ ਦੇ ਅੰਦਰਲੇ ਛੇਕ ਨੂੰ ਹੀ ਬ੍ਰਹਮਰੰਧਰ ਕਿਹਾ ਹੈ।

(ਸ਼ਿਵ ਸੰਹਿਤਾ, II, 18)

**ਹਠਯੋਗ ਪ੍ਰਦੀਪਿਕਾ** ਦੇ ਟੀਕੇ ਵਿਚ ਕਿਹਾ ਹੈ : "ਸੁਖਮਨਾਂ ਕੀ ਸ਼ਿਖਾ (ਚੋਟੀ ਦੀ ਨੋਕ) ਕੇ ਮਧ ਮੇਂ ਪਰਮਾਤਮਾ ਸਥਿਤ ਹੈ।"

(III, 52)

ਅਸੀਂ ਜੋ ਕੁਝ ਉਪਰ ਕਿਹਾ ਹੈ, ਉਹ ਹਠਯੋਗ ਦੇ ਕਿਸੇ ਸਾਧਨ ਦੇ ਅਭਿਆਸ ਦਾ ਸਬਕ ਨਹੀਂ। ਕੇਵਲ ਚੋਣਵੀਆਂ ਗੱਲਾਂ ਲਈਆਂ ਹਨ। ਬਹੁਤ ਸਾਰਾ ਮਸਾਲਾ ਛੱਡ ਦਿਤਾ ਹੈ ਤਾਂ ਕਿ ਸਮਝਣ ਵਿਚ ਕਸ਼ਟ ਨ ਹੋਵੇ। ਤਾਤਪਰਜ, ਕਬੀਰ ਜੀ ਦੇ ਇਕ ਸ਼ਬਦ ਦੇ ਇਕ ਹਿੱਸੇ ਦੇ ਅਰਥ ਖੋਲ੍ਹਣ ਦਾ ਹੈ। ਤੁਕਾਂ ਇਹ ਹਨ :

**ਮੂਲ ਦੁਆਰੈ ਬੰਧਿਆ ਬੰਧੁ ॥**
**ਰਵਿ ਊਪਰ ਗਹਿ ਰਾਖਿਆ ਚੰਦੁ ॥**
**ਪਛਮ ਦੁਆਰੈ ਸੂਰਜੁ ਤਪੈ ॥**
**ਮੇਰ ਡੰਡ ਸਿਰ ਊਪਰਿ ਬਸੈ ॥ ੨ ॥**

**ਪਸਚਮ ਦੁਆਰੇ ਕੀ ਸਿਲ ਓੜ ॥**
**ਤਿਹ ਸਿਲ ਊਪਰਿ ਖਿੜਕੀ ਅਉਰ ॥**
**ਖਿੜਕੀ ਊਪਰਿ ਦਸਵਾ ਦੁਆਰੁ ॥**
**ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥ ੩ ॥**

ਭੈਰਉ ਕਬੀਰ–੧੦, ਸਫ਼ਾ ੧੧੫੯

ਇਸ ਦੇ ਅਰਥ ਐਉਂ ਲਗਣਗੇ :

| | |
|---|---|
| **ਮੂਲ ਦੁਆਰੈ ਬੰਧਿਆ ਬੰਧੁ ॥** | ਮੂਲ ਬੰਧ ਲਗਾਇਆ ਤਾਂ ਕਿ ਅਪਾਨ ਵਾਯੂ ਕਾਬੂ ਵਿਚ ਆ ਜਾਏ ਤੇ ਹੇਠਲੇ ਦਰਵਾਜ਼ੇ ਬੰਦ ਹੋ ਜਾਣ । |
| **ਰਵਿ ਊਪਰ ਗਹਿ ਰਾਖਿਆ ਚੰਦੁ ॥** | ਜਲੰਧਰ ਬੰਧ ਲਗਾਇਆ ਤਾਂ ਕਿ ਸਾਰੇ ਨੌਂਵੇਂ ਦਰਵਾਜ਼ੇ ਰੁਕ ਜਾਣ ਤੇ ਚੰਦ੍ਰਮਾ ਦੀ ਸੀਤਲਤਾ ਹੇਠ ਨੂੰ ਨਾ ਜਾਵੇ ਤੇ ਸੂਰਜ ਵਿਚ ਨ ਡਿਗੇ । |
| **ਪਛਮ ਦੁਆਰੈ ਸੂਰਜੁ ਤਪੈ ॥** | ਪਿੱਠ ਵਾਲੇ ਪਾਸੇ ਸੂਰਜ ਹੈ ਜਿਸ ਨੂੰ "ਭਸਤ੍ਰਾ ਕੁੰਭਕ" ਦੁਆਰਾ ਹੋਰ ਤਪਾਇਆ । |
| **ਮੇਰ ਡੰਡ ਸਿਰ ਊਪਰਿ ਬਸੈ ॥ ੨ ॥** | ਸੂਰਜ ਦੇ ਸਿਰ ਉੱਪਰ ਮੇਰ ਡੰਡ ਹੈ । |
| **ਪਸਚਮ ਦੁਆਰੇ ਕੀ ... ਓੜ ॥** | (ਮੂਲਾ ਧਾਰ ਤੋਂ ਸੁਖਮਨਾ ਦਾ) ਪੱਛਮ ਮਾਰਗ ਸ਼ੁਰੂ ਹੁੰਦਾ ਹੈ, ਉਸ ਦੇ ਅਖੀਰਲੇ ਸਿਰੇ ਦੇ ਅੰਦਰਵਾਰ । |
| **ਸਿਲ** | ਇਕ ਹੋਰ ਨਾੜੀ ਹੈ 'ਸਿਲ' (ਇਸੇ ਸਿਲ ਨੂੰ ਯੋਗ ਗ੍ਰੰਥ 'ਵਜ੍ਰਾ' ਕਹਿੰਦੇ ਹਨ । ਵੱਜਰ ਦੇ ਅਰਥ ਹਨ, ਸਿਲ, ਪੱਥਰ ਆਦਿਕ) । |
| **ਤਿਹ ਸਿਲ ਊਪਰਿ ਖਿੜਕੀ ਅਉਰ ॥** | ਉਸ ਵਜ੍ਰਾ ਨਾੜੀ ਦੇ ਵਿਚ ਇਕ ਹੋਰ ਖਿੜਕੀ (ਰਾਹ ਹੈ, ਨਾੜੀ ਹੈ, ਜਿਸ ਦਾ ਨਾਮ ਚਿਤ੍ਰਾ) ਹੈ । |
| **ਖਿੜਕੀ ਊਪਰਿ ਦਸਵਾ ਦੁਆਰੁ ॥** | 'ਚਿਤ੍ਰਾ' ਬ੍ਰਹਮਰੰਧਰ ਹੈ, ਏਥੇ ਹੀ ਦਸਮ ਦੁਆਰ ਹੈ । |
| **ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥** | ਉਸ ਦਸਵੇਂ ਦੁਆਰ ਦਾ ਕਥਨ ਨਹੀਂ ਹੋ ਸਕਦਾ, ਉਹ ਬੇਅੰਤ ਹੈ । |

[ਵੇਖੋ, ੯੧੯]

**ਓੜਕ,** **ਓੜਕ ਓੜਕ ਭਾਲਿ,** ਅੰਤ ਦੀ ਭਾਲ ਕਰਦੇ ਓੜਕ ਨੂੰ । ੯੪੦

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ**
**ਵੇਦ ਕਹਨਿ ਇਕ ਵਾਤ ॥ ... ॥ ੨੨ ॥**

ਜਪੁਜੀ, ਸਫ਼ਾ ੫

**ਭਾਵ :** (ਹੇਠਾਂ), ਪਾਤਾਲਾਂ (ਤੋਂ ਪਰੇ ਹੋਰ) ਪਾਤਾਲ ਹਨ, (ਉਪਰ) ਅਕਾਸ਼ਾਂ (ਤੋਂ ਪਰੇ ਹੋਰ) ਅਕਾਸ਼ ਹਨ । (ਅਤੇ ਇਹ ਅਕਾਸ਼ ਪਤਾਲ) ਲੱਖਾਂ ਹਨ, (ਸੋ) **ਅੰਤ ਦੀ ਭਾਲ (ਕਰਦੇ) ਓੜਕ ਨੂੰ** ਥਕ ਗਏ (ਤਦ) ਵੇਦਾਂ ਨੇ ਇਕ ਗਲ ਆਖੀ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੯੧੯]

**ਓੜਕਿ,** ਆਖਰਕਾਰ, ਅੰਤ ਨੂੰ । ੯੪੧

**ਮ: ੧ ॥ ...**
**ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥**
**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥**

ਰਾਮ. (ਵਾਰ) ਮਹਲਾ ੩–੧੩, ਸਫ਼ਾ ੯੫੩

**ਭਾਵ :** (ਜਦੋਂ ਮੌਤ ਦਾ ਦੇਵਤਾ ਲੈਣ ਆਇਆ ਤਦ) ਜਮ ਲੋਕ ਵਿਚ ਜਾਣ ਨੂੰ ਤੰਗ ਗਲੀ ਵਿਚ ਫਸੀ ਜਿੰਦ ਨੂੰ, (ਕਿਧਰੋਂ) ਆਈ ਹਾਂ ਅਤੇ (ਕਿਧਰ) ਜਾਣਾ ਹੈ, ਨਹੀਂ ਸੁਝੇਗਾ । **ਅੰਤ ਨੂੰ** ਕੂੜ ਨਿਖੁਟ ਜਾਂਦਾ ਹੈ ਅਤੇ ਸੱਚ ਸਥਿਤ ਰਹਿੰਦਾ ਹੈ ।

**ਮਤਲਬ :** ਦਰਗਾਹ ਵਿਚ ਜਾ ਕੇ ਕੂੜ ਨਿਖੁਟ ਜਾਂਦਾ ਹੈ, ਉਥੇ ਸਚ ਹੀ ਟਿਕਦਾ ਹੈ ।

[ਵੇਖੋ, ੯੧੯]

**ਓੜਕਿ,** ਆਖਰ ਤਕ । ੯੪੨

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
**ਜੀਵਤ ਸਾਹਿਬੁ ਸੇਵਿਓ ਅਪਨਾ**
**ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥**

ਮਾਰੂ ਮਹਲਾ ੫–੫, ਸਫ਼ਾ ੧੦੦੦

**ਭਾਵ :** ਸੇਵਕ ਦੀ ਪ੍ਰੀਤੀ **ਆਖਰ ਤਕ** ਨਿਭ ਗਈ, ਜੀਉਂਦਿਆਂ ਪ੍ਰਭੂ ਦੀ ਸੇਵਾ ਕਰਦਾ ਰਿਹਾ, (ਸੰਸਾਰ ਤੋਂ) ਤੁਰਨ ਲਗਿਆਂ, ਉਸ ਨੇ ਚਿਤ ਵਿਚ ਓਹੋ ਪ੍ਰਭੂ ਵਸਾਇਆ ਹੋਇਆ ਸੀ ।

**ਮਤਲਬ :** ਇਹ ਤੁਕਾਂ ਉਸ ਸੇਵਕ ਪਰਥਾਇ ਹਨ ਜਿਸ ਨੇ ਸਾਰੀ ਉਮਰ ਆਪਣੇ ਮਨ ਵਿਚ ਦ੍ਵੈਤ ਭਾਵਨਾ ਨਹੀਂ ਆਉਣ ਦਿਤੀ ਅਤੇ ਇਕੋ ਹਰੀ ਦੀ ਅਨਿੰਨ ਭਗਤੀ ਵਿਚ ਆਖਿਰ ਦਮ ਤਕ ਤਤਪਰ ਰਿਹਾ ਹੈ।

[ਵੇਖੋ, ੯੧੯]

**ਓੜਕੁ,** ਅਖੀਰ, ਅੰਤਲਾ ਸਮਾਂ, (ਮੌਤ ਦਾ ਵੇਲਾ)। ੯੪੩

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ**
**ਜਰੁ ਜਰਵਾਣਾ ਕੰਨਿ ॥**
**ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ**
**ਅਵਗਣ ਖੜਸਨਿ ਬੰਨਿ ॥ ... ॥ ੫ ॥**

ਸਿਰੀ. (ਪਹਰੇ) ਮਹਲਾ ੧–੨, ਸਫ਼ਾ ੭੬

**ਭਾਵ :** ਜਾਲਮ ਬੁਢੇਪਾ ਤੇਰੇ ਮੋਢੇ ਉਤੇ ਚੜ੍ਹਿਆ ਆਉਂਦਾ ਹੈ, (ਜੋ) ਸਵਾਸ (ਤੇਰੀ ਜੀਵਨ ਕਲਾ ਚਲਾਉਂਦੇ ਸਨ) ਉਨ੍ਹਾਂ ਦਾ, **ਅੰਤਲਾ ਸਮਾਂ** ਆ ਗਿਆ। ਇਕ ਰਤੀ ਭਰ ਗੁਣ ਨਹੀਂ ਸਮਾਏ ਤੇਰੇ ਅੰਦਰ, ਹੇ ਵਣਜਾਰੇ ਮਿਤ੍ਰ! ਤੇਰੇ ਔਗੁਣ ਤੈਨੂੰ ਬੰਨ੍ਹ ਲੈ ਜਾਸਣ।

**ਮਤਲਬ :** ਆ ਰਹੇ ਬੁਢੇਪੇ ਵਲ ਇਸ਼ਾਰਾ ਕਰਕੇ ਮਨੁੱਖ ਨੂੰ ਦਸਿਆ ਹੈ ਕਿ ਤੂੰ ਜ਼ਿੰਦਗੀ ਦੇ ਮਿਲੇ ਅਵਸਰ ਨੂੰ ਅਕਾਰਥ ਗੁਆ ਲਿਆ। ਏਸ ਗਲ ਵਿਚ ਹਰ ਇਕ ਬੰਦੇ ਨੂੰ ਚੇਤਾਵਨੀ ਵੇਲਾ ਸੰਭਾਲਣ ਦੀ ਹੈ ਅਤੇ ਪ੍ਰਭੂ ਸਿਮਰਣ ਵਿਚ ਸਮਾਂ ਗੁਜ਼ਾਰ ਕੇ ਲਾਭ ਲੈਣ ਦੀ ਹੈ।

[ਵੇਖੋ, ੯੧੯]

**ਓੜਿ,** ਆਸਰਾ, ਉਹਲਾ, ਓਟ। ੯੪੪

**ਚਹੁਦਿਸਿ ਜਪੀਐ ਨਾਉ ਸੂਖਿ ਸਵਾਰੀਆ ॥**
**ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥ ੫ ॥**

ਗਉੜੀ (ਮਾਝ) ਮਹਲਾ ੫–੧੨, ਸਫ਼ਾ ੨੪੧

**ਭਾਵ :** (ਹੇ ਗੁਰੋ!) ਆਪ ਦੇ ਚਾਰੋਂ ਓਰ ਨਾਮ ਜਪ ਕੇ ਜੀਵ ਸੰਵਰ ਰਹੇ ਹਨ, ਸੁਖੀ ਹੋ ਰਹੇ ਹਨ, ਇਹ ਵੇਖ ਕੇ ਮੈਂ ਆਪ ਦੀ **ਓਟ** ਲਈ, ਮੈਂ ਸਦਕੇ ਜਾਵਾਂ (ਮੈਨੂੰ ਨਾਮ ਦੇ ਕੇ ਸੰਵਾਰ ਲਵੋ!)।

[**ਸੰਸ.** ਤਟ: (**ਉਟ:**), ਘਾਸ ਫੂਸ ਜਿਸ ਨਾਲ ਛੱਪਰ ਜਾਂ ਪੜਦਾ ਬਣਾਉਂਦੇ ਹਨ, ਤਟਜ: (**ਉਟਜ:**)।
**ਪ੍ਰਾ.** ਤਡਯ (**ਉਡਯ**), ਪਤਿਆਂ ਦਾ ਬਣਿਆ ਘਰ, ਝੋਂਪੜੀ।]

**ਓੜਿ,** ਓਹਲੇ। ੯੪੫

**ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥**
**ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥ ੪ ॥**

ਗਉੜੀ (ਮਾਲਾ) ਮਹਲਾ ੫–੧੬੦, ਸਫ਼ਾ ੨੧੫

**ਭਾਵ :** ਜੋ ਤੁਹਾਡੀ ਸ਼ਰਣ ਆ ਗਿਆ ਅਤੇ ਜੋ ਤੁਹਾਡੇ **ਓਹਲੇ** ਟਿਕ ਗਿਆ, ਉਹ ਨਾਮ ਦਾ ਅਨੰਦ ਅਤੇ ਸਹਿਜ ਦਾ ਰਸ ਮਾਣਦਾ ਹੈ, ਉਸ ਨੂੰ ਫੇਰ ਕਦੇ ਦੁੱਖ ਨਹੀਂ ਲਗਦਾ।

[ਵੇਖੋ, ੯੪੪]

**ਓੜਿ,** ਤੋੜ, ਓੜਕ। ੯੪੬

**ਤੁਮ ਹਰਿ ਸੇਤੀ ਰਾਤੇ ਸੰਤਹੁ ॥**
**ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ**
**ਓੜਿ ਪਹੁਚਾਵਹੁ ਦਾਤੇ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੩੫, ਸਫ਼ਾ ੨੦੯

**ਭਾਵ :** ਹੇ ਸੰਤੋ! ਤੁਸੀ ਹਰੀ ਨਾਲ ਰਤੇ ਹੋਏ ਹੋ। ਹੇ ਦਾਤੇ, ਹੇ ਪੁਰਖ ਬਿਧਾਤੇ! ਮੈਨੂੰ **ਤੋੜ** ਹਰੀ ਦੇ ਦਰ ਤੇ ਪਹੁੰਚਾ ਦੇਵੋ, ਮੇਰਾ ਜੀਵਨ ਸਿਰੇ ਚਾੜ੍ਹ ਦਿਓ।

[ਵੇਖੋ, ੯੧੯]

**ਓੜਿ,** ਓੜਕ ਤਕ, ਆਖੀਰ ਤਕ। ੯੪੭

**ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥**
**ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥**

ਸਲੋਕ ਕਬੀਰ, ਸਫ਼ਾ ੧੩੭੨

**ਭਾਵ :** ਜੈਸੀ (ਪ੍ਰੀਤ) ਆਰੰਭ ਵਿਚ ਉਪਜੀ ਹੈ, ਜੇ ਤੈਸੀ ਹੀ **ਆਖੀਰ ਤਕ** ਨਿਭ ਜਾਵੇ ਤਦ ਇਕ ਹੀਰਾ ਵਿਚਾਰਾ ਕੀ ਕਰੋੜਾਂ ਰਤਨ ਵੀ ਉਸ ਤਕ ਨਹੀਂ ਪਹੁੰਚ ਸਕਦੇ।

**ਮਤਲਬ :** ਇਕ ਰਸ ਪ੍ਰੇਮਾ ਭਗਤੀ ਅਨਮੋਲ ਹੈ।

[ਵੇਖੋ, ੯੧੯]

# ਅ

**ਅੰਸ,** ਅੰਸ਼ । ੯੪੨ (ੳ)

**ਊਜਲ ਮੋਤੀ ਚੂਗਹਿ ਹੰਸ ॥**
**ਸਰਬ ਕਲਾ ਜਗਦੀਸੈ ਅੰਸ ॥ ੧ ॥**

ਆਸਾ ਮਹਲਾ ੧–੧੨, ਸਫ਼ਾ ੩੫੨

**ਭਾਵ :** (ਸਤਿਸੰਗ ਸਰੋਵਰ ਵਿਚ) ਉੱਜਲ ਮੋਤੀ (ਰੂਪੀ ਸ਼ੁਭ ਗੁਣ ਹਨ, ਜਿਨ੍ਹਾਂ ਨੂੰ, ਸੰਤ ਰੂਪੀ) ਹੰਸ ਆ ਕੇ ਚੁਗਦੇ ਹਨ, (ਉਹ ਸੰਤ ਸਾਰੀਆਂ ਸ਼ਕਤੀਆਂ ਅਤੇ ਵਿਦਿਆ ਵਿਗਿਆਨਾਂ ਵਾਲੇ ਹੋ ਜਾਂਦੇ ਹਨ, ਕਿਉਂਕਿ) ਸਰਬ ਕਲਾਂ (ਦੇ ਮਾਲਕ) ਪ੍ਰਭੂ ਦੀ ਉਹ **ਅੰਸ਼** ਹਨ ।

[**ਸੰਸ.** अंश: (**ਅੰਸ਼:**), ਭਾਗ, ਹਿੱਸਾ ।]

**ਅੰਸਾ ਅਉਤਾਰੁ,** ਅੰਸ਼–ਅਵਤਾਰ । ੯੪੮

**ਪਉੜੀ ॥**
**ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥**
**ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥...॥੧੯॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੬

**ਭਾਵ :** ਪ੍ਰਭੂ ਨੇ ਕਈ **ਅੰਸ਼–ਅਵਤਾਰ** ਪੈਦਾ ਕੀਤੇ । ਪਰ ਉਨ੍ਹਾਂ ਨੂੰ ਆਪਣਾ ਸਾਂਝਾ ਮੂਲ ਭੁੱਲ ਗਿਆ, ਆਪਸ ਵਿਚ ਇਕ ਦੂਸਰੇ ਨੂੰ ਓਪਰਾ ਸਮਝਦੇ ਹੋਏ ਦੂਜਾ ਭਾਉ ਕੀਤਾ ਅਤੇ ਐਉਂ ਲੜਦੇ ਰਹੇ, ਜਿਸ ਤਰ੍ਹਾਂ ਰਾਜੇ ਆਪਣੇ ਰਾਜਗੀਰੀ ਦੇ ਖਿਆਲ ਤੋਂ ਆਪਸ ਵਿਚ ਲੜਦੇ ਰਹਿੰਦੇ ਹਨ ।

**ਮਤਲਬ :** ਅਵਤਾਰਾਂ ਦੀਆਂ ਆਪਸ ਵਿਚ ਦੀਆਂ ਲੜਾਈਆਂ ਲਈ ਇਸ਼ਾਰਾ ਹੈ, ਉਨ੍ਹਾਂ ਵਿਖਾਂਦਾਂ ਦਾ ਜੈਸਾ ਕਿ ਪਰਸ ਰਾਮ ਅਤੇ ਰਾਮ ਚੰਦ੍ਰ ਦਾ, ਆਦਿਕ ।

**ਅਵਤਾਰ,** ਅਵਤਾਰ ਤੋਂ ਭਾਵ ਹੈ ਕਿਸੀ ਦੇਵਤਾ ਦਾ ਦੇਹ ਧਾਰ ਕੇ ਪ੍ਰਗਟ ਹੋਣਾ । ਪ੍ਰਾਚੀਨ ਸਾਹਿਤ ਅਨੁਸਾਰ ਸਮੇਂ ਸਮੇਂ ਦੁਸ਼ਟਾਂ ਦਾ ਦਮਨ ਕਰਨ ਲਈ ਜਾਂ ਵਿਸ਼ੇਸ਼ ਕਾਰਜ ਸਿਧੀ ਲਈ ਅਨੇਕਾਂ ਅਵਤਾਰ ਹੋਏ ਹਨ । ਅਵਤਾਰ ਕਈ ਪ੍ਰਕਾਰ ਦੇ ਮੰਨੇ ਜਾਂਦੇ ਹਨ । ਯਥਾ:— ਸਰੂਪ ਅਵਤਾਰ, ਅੰਸ ਅਵਤਾਰ, ਗੁਣ ਅਵਤਾਰ । ਸੰਪ੍ਰਦਾਇ ਅਰਥਾਂ ਵਾਲੇ ਛੇ ਪ੍ਰਕਾਰ ਦੇ ਅਵਤਾਰ ਗਿਣਦੇ ਹਨ । ਯਥਾ:— ਅੰਸ ਵਾ ਅੰਸਾਂਸਾ, ਅਵੇਸਾ, ਨਿਤ੍ਯ, ਨਮਿਤ, **ਪੂਰਣ,** ਪੂਰਣਤਮ । (**ਟੀਕਾ ਫਰੀਦਕੋਟ,** ਜਿਲਦ ੨, ਸਫਾ ੧੦੯੫) ।

ਸਭ ਤੋਂ ਵਧ ਅਵਤਾਰ ਵਿਸ਼ਨੂੰ ਭਗਵਾਨ ਦੇ ਹੋਏ ਹਨ । ਇਨ੍ਹਾਂ ਅਵਤਾਰਾਂ ਵਿਚ ਵਿਸ਼ਨੂੰ ਦੀ ਅਵਤਾਰੀ ਕਲਾਂ ਦੀਆਂ ਅੰਸ਼ਾਂ ਦੀ ਮਾਤਰਾ ਵਧਦੀ ਘਟਦੀ ਰਹੀ ਹੈ । **ਭਾਗਵਤ ਪੁਰਾਣ** ਵਿਚ ਬਾਈ ਅਵਤਾਰਾਂ ਦਾ ਵਰਣਨ ਹੈ । ਯਥਾ :— ਬ੍ਰਹਮਾ, ਵਾਰਾਹ, ਨਾਰਦ, ਨਰ ਨਾਰਾਇਣ, ਕਪਿਲ, ਦੱਤਾਤ੍ਰੇਯ, ਯਗ੍ਯ, ਰਿਖ਼ਭ, ਪ੍ਰਿਥੁ, ਮਤਸਯ, ਕੂਰਮ, ਧਨਵੰਤਰਿ, ਮੋਹਿਨੀ, ਨਰ ਸਿੰਘ, ਵਾਮਨ, ਪਰਸ਼ੁਰਾਮ, ਵੇਦ ਵਿਆਸ, ਰਾਮਚੰਦ੍ਰ. ਬਲਰਾਮ, ਕ੍ਰਿਸ਼ਨ, ਬੁਧ, ਕਲਕਿ । (**ਭਾਗਵਤ ਮਹਾਂ ਪੁਰਾਣ,** ਸਕੰਧ I, ਅਧਿਆਯ, III, ੨—੨੫) ।

ਇਨ੍ਹਾਂ ਵਿਚ ਮੁਖ ਦਸ ਮੰਨੇ ਜਾਂਦੇ ਹਨ । ਯਥਾ :— ਮਤਸ੍ਯ, ਕਚ੍ਛਪ, ਵਾਰਾਹ, ਨਰ ਸਿੰਘ, ਵਾਮਨ, ਪਰਸ਼ੁਰਾਮ, ਰਾਮਚੰਦ੍ਰ, ਕ੍ਰਿਸ਼ਨ, ਬੁਧ, ਕਲਕਿ । ਇਨ੍ਹਾਂ ਅਵਤਾਰਾਂ ਦੀ ਸ਼੍ਰੇਣੀ ਇਕ ਪ੍ਰਕਾਰ ਦੀ ਸਰੂਪ ਅਵਤਾਰਾਂ ਦੀ ਗਿਣਤੀ ਵਿਚ ਆ ਜਾਂਦੀ ਹੈ, ਜਿਸ ਵਿਚ ਅੰਸ਼ ਦੇ ਵਧ ਘਟ ਹੋਣ ਨਾਲ ਨਿਯੂਨ ਅਧਿਕ ਮੰਨੇ ਜਾਂਦੇ ਹਨ ।

ਉਪਰ ਦਿਤੀ ਮੁਖ ਅਵਤਾਰਾਂ ਦੀ ਸੂਚੀ ਦਾ ਵਰਣਨ ਮਹਾਂਭਾਰਤ ਵਿਚ ਵੀ ਮਿਲਦਾ ਹੈ, ਫਰਕ ਕੇਵਲ ਇਤਨਾ ਹੈ ਕਿ ਓਥੇ "ਬੁਧ" ਦੀ ਥਾਂ "ਬਲਰਾਮ" ਲਿਆ ਗਿਆ ਹੈ। (**ਮਹਾਂਭਾਰਤ,** ਸ਼ਾਂਤੀ ਪਰਵ, ੩੩੯, ਸਲੋਕ ੭੭) ।

**ਦਸਮ ਗ੍ਰੰਥ** ਵਿਚ ਅਨੇਕਾਂ ਅਵਤਾਰਾਂ ਦੀਆਂ ਕਥਾਵਾਂ ਦਾ ਜ਼ਿਕਰ ਬੜੇ ਵਿਸਥਾਰ ਨਾਲ ਮੌਜੂਦ ਹੈ । ਮੁਖ ਸ਼੍ਰੇਣੀਆਂ ਤਿੰਨ ਹਨ । ਯਥਾ :— ਵਿਸ਼ਨੂੰ ਦੇ ਅਵਤਾਰ, ਬ੍ਰਹਮਾ ਦੇ ਅਵਤਾਰ, ਰੁਦ੍ਰ ਦੇ ਅਵਤਾਰ ।

[**ਸੰਸ.** अंश + अवतार: (**ਅੰਸ਼ + ਅਵਤਾਰ**:),
ਉਹ ਅਵਤਾਰ ਜਿਨ੍ਹਾਂ ਵਿਚ ਅਵਤਾਰੀ ਕਲਾਂ ਦੀਆਂ ਕੁਝ **ਅੰਸ਼ਾਂ** ਯਾ ਭਾਗ ਹੁੰਦੇ ਹਨ । ਅਵਤਾਰਾਂ ਵਿਚ ਨੌਂ ਕਲਾਂ, ਕਈਆਂ ਵਿਚ ਦਸ ਤੋਂ ਲੈ ਕੇ ਸੋਲਾਂ ਤਕ ਲਿਖੀਆਂ ਹਨ ।]

**ਅੰਸਾ ਅਵਤਾਰ,** ਅੰਸ਼ ਅਵਤਾਰ । ੯੪੯

**ਅਨਿਕ ਪੁਰਖ ਅੰਸਾ ਅਵਤਾਰ ॥**
**ਅਨਿਕ ਇੰਦ੍ਰ ਊਭੇ ਦਰਬਾਰ ॥ ੩ ॥**

ਸਾਰਗ (ਅਸਟ.) ਮਹਲਾ ੫–੨, ਸਫ਼ਾ ੧੨੩੫

**ਵੇਖੋ, ਊਭੇ (੭੯੮)**

[ਵੇਖੋ, ੯੪੮]

**ਅੰਸੁ,** ਪ੍ਰਕਾਸ਼ ਕਿਰਣ, ਭਾਗ, ਕਣੀ । ੯੫੦

**ਕੰਚਨ ਕਾਇਆ ਨਿਰਮਲ ਹੰਸੁ ॥**
**ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥ ... ॥ ੪ ॥**

ਮਲਾਰ ਮਹਲਾ ੧–੭, ਸਫ਼ਾ ੧੨੫੬

**ਭਾਵ :** ਜਿਸ ਸਰੀਰ ਵਿਚ ਨਿਰੰਜਨ (ਪਵਿਤ੍ਰ) ਨਾਮ ਦੀ **ਕਣੀ** ਪ੍ਰਕਾਸ਼ ਹੋ ਰਹੀ ਹੈ, ਉਹ ਸੋਨੇ ਵਾਂਙ ਚਮਕਦਾ (ਅਰੋਗ) ਸਰੀਰ ਹੈ ਅਤੇ ਉਸ ਸਰੀਰ ਵਿਚ ਜੀਵ ਆਤਮਾ ਨਿਰਮਲ ਹੈ ।

**ਮਤਲਬ :** ਹਰੀ ਨਾਮ ਦਾ ਪ੍ਰਭਾਵ ਦੂਹਰਾ ਹੈ । ਇਸ ਦਾ ਅਸਰ ਜੀਵ ਆਤਮਾ ਉਪਰ ਵੀ ਹੈ ਅਤੇ ਸਰੀਰ ਉਪਰ ਵੀ । ਜੀਵ ਆਤਮਾ ਤਾਂ ਨਿਰਮਲ ਹੋ ਜਾਂਦੀ ਹੈ ਅਤੇ ਦੇਹ ਪਵਿਤ੍ਰ ਹੋ ਜਾਂਦੀ ਹੈ । ਨਾਮ ਅਭਿਆਸ ਨਾਲ ਤਮੋਗੁਣ ਘਟਦਾ ਹੈ, ਰਜੋ ਗੁਣ ਵੀ ਕਮ ਹੋ ਜਾਂਦਾ ਹੈ, ਸਤੋ ਗੁਣ ਦੇ ਦਿੱਵ ਪ੍ਰਭਾਵ ਨਾਲ ਦੇਹ ਦਾ ਰੰਗ ਨਿਖਰ ਆਉਂਦਾ ਹੈ, ਸੋਨੇ ਵਾਕਣ ਉਜਲ ਹੋ ਜਾਂਦਾ ਹੈ ।

[**ਸੰਸ.** √ अश् ( √ **ਅੰਸ਼੍** ), ਭਾਗ ਕਰਨਾ,
अंशुः (**ਅੰਸ਼ੁਃ**), ਕਿਰਣ, ਪ੍ਰਕਾਸ਼ ਕਿਰਣ, ਸੂਖਮ ਕਣ,
**ਪ੍ਰਾ.** अंसु (**ਅੰਸੁ**), ਕਿਰਣ ।]

**ਅੰਸੁ,** ਅੰਸ਼ । ੯੫੧

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥ ੪ ॥**

ਗੋਂਡ ਕਬੀਰ–੫, ਸਫ਼ਾ ੮੭੧

**ਭਾਵ :** ਇਹ ਜੀਵ ਰਾਮ ਦੀ **ਅੰਸ਼** ਹੈ, (ਵਾਹਿਗੁਰੂ ਜੀ ਦਾ ਆਪਣਾ ਹਿੱਸਾ ਹੈ) ਅਤੇ ਇਹ ਗਲ ਇਤਨੀ ਅਟਲ ਹੈ ਜਿਤਨੀ ਕਿ ਕਾਗਜ਼ ਉਪਰ ਸਿਆਹੀ ਨਾਲ ਲਿਖੀ ਗਲ ਮਿਟਦੀ ਨਹੀਂ (ਮੁਕਰੀ ਨਹੀਂ ਜਾ ਸਕਦੀ ਕਿਉਂਕਿ ਪੱਕਾ ਲਿਖਤੀ ਸਬੂਤ ਹੁੰਦਾ ਹੈ) ।

**ਨੋਟ :** ਸੰਪ੍ਰਦਾਇ ਵਿਚ ਇਸਦੇ ਅਰਥ ਇਸ ਤਰ੍ਹਾਂ ਹਨ :— ਇਹ ਜੋ ਚੇਤਨ ਜੀਵ ਹੈ ਸੋ ਤੋ ਰਾਮ ਕੀ ਅੰਸ ਹੈ ਭਾਵ ਸੇ ਰਾਮ ਸਰੂਪ ਹੈ ਜੈਸੇ ਕਾਗਜ ਪਰ ਸੇ ਸਿਆਹੀ ਨਹੀਂ ਮਿਟਤੀ ਭਾਵ ਤਿਸ ਮੈਂ ਤਦ ਰੂਪ ਹੈ ।

(ਟੀਕਾ ਫਰੀਦਕੋਟ)

[ਵੇਖੋ, ੯੫੦]

**ਅੰਕਸੁ,** ਕੁੰਡਾ । ੯੫੨

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ**
**ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ**
**ਅੰਕਸੁ ਸਹਿਓ ਸੀਸ ॥ ੧ ॥**

ਗਉੜੀ ਕਬੀਰ–੫੭, ਸਫ਼ਾ ੩੩੫–੩੬

**ਭਾਵ :** ਹਥਨੀ ਦਾ ਢਾਂਚਾ (ਹਾਥੀ ਫੜਨ ਵਾਲੇ, ਇਕ ਟੋਏ ਨੂੰ ਘਾਸ ਫੂਸ ਨਾਲ ਕਜ ਕੇ ਉਪਰ ਖੜਾ ਕਰ ਦੇਂਦੇ ਹਨ) । ਕਾਮਾਤੁਰ ਹੋਇਆ ਹਾਥੀ ਸਵਾਦ ਵਿਚ ਭਜਾ ਆਉਂਦਾ (ਟੋਏ ਵਿਚ ਡਿਗ ਕੇ ਉਨ੍ਹਾਂ ਪਕੜਨ ਵਾਲਿਆਂ) ਦੇ ਵਸ ਪਿਆ ਸਾਰੀ ਉਮਰ ਸਿਰ ਪਰ **ਕੁੰਡੇ** ਦੀ ਚੋਭ ਸਹਿੰਦਾ ਹੈ । ਹੇ ਬਾਉਲੇ ਮਨ ! ਇਹ ਜਗਦੀਸ਼ ਦਾ ਕੌਤਕ ਰਚਿਆ (ਵੇਖ ਅਤੇ ਕਾਮ ਵਾਸ਼ਨਾ ਵਸ ਕਰ) ।

[**ਸੰਸ.** अङ्कुशः (**ਅਙ੍ਕੁਸ਼ਃ**), (ਲੋਹੇ ਦਾ) ਕੁੰਡਾ, ਜਿਸ ਨਾਲ ਹਾਥੀ ਨੂੰ ਹਾਂਕਿਆ ਜਾਂਦਾ ਹੈ ।
**ਪੰ. ਅੰਕਸ,** ਇਕ ਲੋਹੇ ਦਾ ਅਗੋਂ ਤ੍ਰਿਖਾ ਕੁੰਡਾ ਜਿਸ ਨਾਲ ਹਾਥੀ ਨੂੰ ਕਾਬੂ ਵਿਚ ਰਖਦੇ ਹਨ ।]

**ਅੰਕਸੁ,** ਕੁੰਡਾ । ੯੫੩

**ਮਜਨੁ ਦਾਨੁ ਚੰਗਿਆਈਆ ਭਾਈ**
**ਦਰਗਹ ਨਾਮੁ ਵਿਸੇਖੁ ॥**
**ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ**
**ਮਨਿ ਵਸਿਆ ਚੂਕਾ ਭੇਖੁ ॥ ੭ ॥**

ਸੋਰਠਿ (ਅਸਟ.) ਮਹਲਾ ੧–੨, ਸਫ਼ਾ ੬੩੬

**ਭਾਵ :** ਤੀਰਥ ਇਸ਼ਨਾਨ ਅਤੇ ਦਾਨ, ਹੇ ਪੰਡਤ, ਚੰਗਿਆਈਆਂ ਹਨ (ਜਿਨ੍ਹਾਂ ਨਾਲ ਕੁਝਕੁ ਸ਼ੋਭਾ ਇਸ ਸੰਸਾਰ ਵਿਚ ਮਿਲਦੀ ਹੈ) ; ਵਾਹਿਗੁਰੂ ਦੀ ਦਰਗਾਹ ਵਿਚ ਨਾਮ ਨੂੰ ਵਿਸ਼ੇਸ਼ਤਾ ਹੈ । (ਗੁਰੂ ਦਾ ਭੈ ਜਿਸ ਦੇ ਮਨ ਵਿਚ ਪੈ ਜਾਵੇ, ਜਿਸਦਾ ਮਸਤ ਮਨ) ਗੁਰੂ ਦੇ **ਕੁੰਡੇ** ਥਲੇ ਆ ਜਾਵੇ, ਉਸ ਨੂੰ ਗੁਰੂ ਨਾਮ ਪੱਕਾ ਕਰ ਦੇਂਦਾ ਹੈ । ਜਦ ਨਾਮ ਮਨ ਵਿਚ ਵਸ ਜਾਂਦਾ ਹੈ, ਤਦ ਬਾਹਰ ਦੇ ਭੇਖ ਅਤੇ ਤੀਰਥ ਇਸ਼ਨਾਨ ਆਦਿ ਦੀ ਲੋੜ ਨਹੀਂ ਰਹਿੰਦੀ ।

[ਵੇਖੋ, ੯੫੨]

**ਅੰਕਸੁ,** ਅੰਕੁਸ਼, ਕੁੰਡਾ । ੯੫੪

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ ... ॥ ੧ ॥**

ਗਉੜੀ ਗੁਆ. (ਅਸਟ.) ਮਹਲਾ ੧–੨, ਸਫ਼ਾ ੨੨੧

**ਵੇਖੋ, ਉਦਿਆਨੈ (੩੧੬)**

[ਵੇਖੋ, ੯੫੨]

**ਅੰਕਸੁ,** ਕੁੰਡਾ, ਅੰਕੁਸ । ੯੫੫

**ਮਨੁ ਮੈ ਮਤੁ ਮੈਗਲ ਮਿਕਦਾਰਾ ॥**
**ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥ ੨ ॥**

ਗਉੜੀ (ਗੁਆ.) ਮਹਲਾ ੩–੨੫, ਸਫ਼ਾ ੧੫੯

**ਭਾਵ :** ਸ਼ਰਾਬ (ਪੀਤੇ) ਹਾਥੀ ਵਾਂਙ ਮਨ (ਹੰਕਾਰ ਦੇ ਨਸ਼ੇ ਵਿਚ) ਮਸਤ ਹੋ ਰਿਹਾ ਹੈ । (ਇਸ ਮਦ ਮਤੇ ਮਨ ਨੂੰ) ਗੁਰੂ ਹੀ **ਅੰਕੁਸ** ਮਾਰ ਕੇ (ਕਾਬੂ ਕਰਕੇ, ਆਤਮਕ ਜੀਵਨ ਵਿਚ) ਜੀਵਾਲਣਹਾਰ ਹੈ।
[ਵੇਖੋ, ੯੫੨]

**ਅੰਕਸੁ,** ਕੁੰਡਾ । ੯੫੬

**ਸਲੋਕੁ ਮ: ੩ ॥**
**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੧੪, ਸਫ਼ਾ ੬੪੭–੪੮

**ਵੇਖੋ, ਊਭੀ (੭੮੧)**

[ਵੇਖੋ, ੯੫੨]

**ਅੰਕਸੁ,** ਕੁੰਡਾ । ੯੫੭

**ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ**
**ਤਿਲੁ ਘਰਿ ਨਹੀ ਵਾਸਾ ਪਾਈਐ ॥**
**ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ**
**ਘਰਿ ਮੰਦਰਿ ਆਣਿ ਵਸਾਈਐ ॥ ੧ ॥**

ਬਸੰਤੁ (ਹਿੰਡੋਲ) ਮਹਲਾ ੪–੬, ਸਫ਼ਾ ੧੧੭੯

**ਭਾਵ :** ਮਨ ਪਲ ਪਲ ਭਰਮ ਵਿਚ ਭਰਮਿਆ ਮਾਇਕ ਲਾਭਾਂ ਦੇ ਪਿਛੇ ਬਹੁਤ ਭਜਦਾ ਹੈ, (ਇਸ ਭਟਕਣ ਵਿਚ ਉਸ ਨੂੰ) ਥੋੜਾ ਜਿਨਾਂ ਵੀ ਅਪਣੇ ਸਰੂਪ ਵਿਚ ਟਿਕਾਉ ਨਹੀਂ ਮਿਲਦਾ । ਪਰ ਗੁਰੂ ਨੇ (ਮਿਹਰ ਕਰਕੇ) ਸ਼ਬਦ ਰੂਪੀ **ਕੁੰਡਾ** ਬਤੌਰ ਇਲਾਜ ਦੇ, ਸਿਰ ਉਪਰ ਧਰ ਦਿਤਾ ਹੈ ਜੋ ਇਸ ਨੂੰ ਮੁੜ ਘਰ ਮੰਦਰ ਵਿਚ ਆਣ ਵਸਾਉਂਦਾ ਹੈ ।

**ਮਤਲਬ :** ਮਨ ਨੂੰ ਏਕਾਗਰ ਕਰਨ ਦੇ ਉਪਾਉ ਵਲ ਸੰਕੇਤ ਹੈ । ਮਨ ਨੂੰ ਕਿਸੇ ਤਪ ਸਾਧਨ ਨਾਲ ਜਾਂ ਪ੍ਰਾਣਾਯਾਮ ਨਾਲ ਜਾਂ ਕਿਸੇ ਹੋਰ ਐਸੇ ਸਾਧਨ ਨਾਲ ਨਿਰੁਧ ਕਰਨ ਦੀ ਲੋੜ ਨਹੀਂ । ਮਨ ਦਾ ਇਲਾਜ ਸ਼ਬਦ ਅਭਿਆਸ ਹੈ । ਜਿਸ ਤਰ੍ਹਾਂ ਇਕ ਵੱਡਾ ਹਾਥੀ ਛੋਟੇ ਜਿਹੇ ਕੁੰਡੇ ਨਾਲ ਕਾਬੂ ਵਿਚ ਰਹਿੰਦਾ ਹੈ, ਇਸ ਤਰ੍ਹਾਂ ਭਟਕਦਾ ਮਨ ਨਾਮ ਨਾਲ ਏਕਾਗਰ ਹੋ ਜਾਂਦਾ ਹੈ ।
[ਵੇਖੋ, ੯੫੨]

**ਅੰਕਸੁ,** ਕੁੰਡਾ । ੯੫੮

**ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ**
**ਅੰਕਸੁ ਸਬਦੁ ਦ੍ਰਿੜਾਵੈਗੋ ॥ ੧ ॥ ਰਹਾਉ ॥**

ਕਾਨੜਾ (ਅਸਟ.) ਮਹਲਾ ੪–੫, ਸਫ਼ਾ ੧੩੧੦

**ਭਾਵ :** ਜਿਸ ਤਰ੍ਹਾਂ ਮਸਤ ਹਾਥੀ ਨੂੰ (ਕਾਬੂ ਕਰਣ ਲਈ) ਮਹਾਵਤ ਦੇ ਕੁੰਡੇ (ਹੇਠ ਰਖੀਦਾ ਹੈ, ਇਸੇ ਤਰ੍ਹਾਂ ਮਸਤੇ ਹੋਏ ਮਨ ਨੂੰ) ਗੁਰੂ ਦਾ **ਕੁੰਡਾ,** ਸ਼ਬਦ ਦ੍ਰਿੜ ਕਰਕੇ, ਵਸ ਵਿਚ ਲੈ ਆਉਂਦਾ ਹੈ ।
[ਵੇਖੋ, ੯੫੨]

**ਅੰਕਸੁ,** ਕੁੰਡਾ । ੯੫੯

**ਕਬੀਰ ਕਾਇਆ ਕਜਲੀ ਬਨੁ ਭਇਆ**
**ਮਨੁ ਕੁੰਚਰੁ ਮਯ ਮੰਤੁ ॥**
**ਅੰਕਸੁ ਗ੍ਯਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥ ੨੨੪ ॥**

ਸਲੋਕ ਕਬੀਰ, ਸਫ਼ਾ ੧੩੭੬

**ਭਾਵ :** ਸਰੀਰ ਕਜਲੀ ਬਨ ਵਾਂਙ ਹੋ ਗਿਆ ਹੈ । ਮਨ ਰੂਪੀ ਹਾਥੀ (ਮੋਹ ਮਾਇਆ ਦੀ) ਸ਼ਰਾਬ ਪੀਣ ਕਰਕੇ ਮਸਤ ਗਿਆ ਹੈ ! ਗਿਆਨ ਰਤਨ ਦੇ **ਕੁੰਡੇ** ਨਾਲ ਇਸ ਮਨ ਨੂੰ ਕਾਬੂ ਲਿਆਉਣ ਵਾਲਾ ਕੋਈ ਵਿਰਲਾ ਸੰਤ ਹੀ ਮਹਾਵਤ ਹੈ ।

**ਕਜਲੀ ਬਨੁ,** ਕਦਲੀ (ਕੇਲਿਆਂ ਦਾ) ਜੰਗਲ, ਆਸਾਮ ਵਿਚ ਇਨ੍ਹਾਂ ਜੰਗਲਾਂ ਵਿਚ ਹਾਥੀ ਹੁੰਦੇ ਹਨ ।

**ਖੇਵਟੁ,** ਮੱਲਾਹ, ਮਹਾਵਤ ।
[ਵੇਖੋ, ੯੫੨]

**ਅੰਕਿ,** ਮਿਲਾਪ । ੯੬੦

**ਸਖੀ ਸਹੇਲੀ ਕਉ ਸਮਝਾਵੈ ॥**
**ਸੋਈ ਕਮਾਵੈ ਜੋ ਪ੍ਰਭ ਭਾਵੈ ॥**
**ਸਾ ਸੋਹਾਗਣਿ ਅੰਕਿ ਸਮਾਵੈ ॥ ੨ ॥**

ਸੂਹੀ ਮਹਲਾ ੫–੩, ਸਫ਼ਾ ੭੩੭

**ਭਾਵ :** ਇਕ ਸੁਹਾਗਣ ਸਖੀ ਆਪਣੀ ਸਹੇਲੀ ਨੂੰ ਸਮਝਾਉਂਦੀ ਹੈ ਕਿ ਉਹ ਆਪ ਓਹੋ ਕੁਛ ਕਰਦੀ ਹੈ, ਜੋ ਕਿ ਪਤੀ ਨੂੰ ਭਾਉਂਦਾ ਹੈ। ਓਹੋ ਸੁਹਾਗਣ ਹੈ ਜੋ ਪਤੀ ਨਾਲ ਸਦਾ **ਮਿਲਾਪ** ਵਿਚ ਰਹਿੰਦੀ ਹੈ।

[**ਸੰਸ. √ ਅਙ੍ਕ**, ਗੋਦ ਵਿਚ ਲੈਣਾ ਜਾਂ ਸਮਾਉਣਾ।
**ਅਙ੍ਕ:**, ਗੋਦ, ਪੱਖ, ਪਾਸਾ, ਵਲ, ਨੇੜਤਾ, ਪਹੁੰਚ, ਚਿੰਨ੍ਹ, ਸੰਖਿਆ, ਕੁੱਛੜ।]

**ਅੰਕਿ,** ਹਿਰਦੇ ਵਿਚ। ੯੬੧

**ਵਿਆਨੋ ਬੋਲੇ ਆਪੇ ਬੂਝੇ ॥**
**ਆਪੇ ਸਮਝੈ ਆਪੇ ਸੂਝੈ ॥**
**ਗੁਰ ਕਾ ਕਹਿਆ ਅੰਕਿ ਸਮਾਵੈ ॥**
**ਨਿਰਮਲ ਸੂਚੇ ਸਾਚੋ ਭਾਵੈ ॥ ... ॥ ੨੭ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੩

**ਭਾਵ :** (ਮਨੁੱਖ ਕਿਸੇ ਝਗੜੇ ਜਾਂ ਬਹਿਸ ਵਿਚ ਨ ਪਵੇ) ਉਹ ਜੋ ਕੁਛ ਕਹੇ, ਉਹ ਐਸੀ ਗਲ ਹੋਣੀ ਚਾਹੀਦੀ ਹੈ ਕਿ ਉਹ ਅਪਣੇ ਅਨੁਭਵ ਤੋਂ ਕਹੇ, ਅਪਣੀ ਹੀ ਸਮਝ ਅਤੇ ਸੂਝ ਬੂਝ ਦੀ ਵਧੇਰੇ ਸਪਸ਼ਟੀ ਲਈ ਹੋਵੇ। ਫੇਰ ਜੋ ਗੁਰੂ ਕੋਲੋਂ ਮਤ ਮਿਲੀ ਹੈ, ਉਸ ਨੂੰ ਅਪਣੇ **ਹਿਰਦੇ ਵਿਚ,** ਪੂਰੀ ਤਰ੍ਹਾਂ ਧਾਰਨ ਕਰੇ, ਇਸ ਤਰ੍ਹਾਂ ਉਸ ਦਾ ਅੰਦਰਲਾ ਨਿਰਮਲ ਅਤੇ ਸੁੱਚਾ ਹੋ ਜਾਵੇਗਾ ਅਤੇ ਉਸ ਨੂੰ ਸੱਚ ਹੀ ਭਾਵੇਗਾ।

[ਵੇਖੋ, ੯੬੦]

**ਅੰਕਿ,** ਸਰੂਪ ਵਿਚ। ੯੬੨

**ਤਨੁ ਮਨੁ ਅਰਪਿ ਸੀਗਾਰ ਬਣਾਏ**
**ਹਰਿ ਪ੍ਰਭ ਸਾਚੇ ਭਾਇਆ ॥**
**ਜੋ ਪ੍ਰਭੁ ਕਹੈ ਸੋਈ ਪਰੁ ਕੀਜੈ**
**ਨਾਨਕ ਅੰਕਿ ਸਮਾਇਆ ॥ ੩ ॥**

ਸੂਹੀ (ਛੰਤ) ਮਹਲਾ ੪-੩, ਸਫ਼ਾ ੭੭੫

**ਭਾਵ :** ਜਿਸ ਨੇ ਤਨ ਮਨ ਵਾਹਿਗੁਰੂ ਨੂੰ ਸਉਂਪ ਕੇ ਸ਼ੁਭ ਗੁਣਾਂ ਦਾ ਸੀਗਾਰ ਬਣਾਇਆ ਹੈ, ਉਹ ਸੱਚੇ ਹਰੀ ਨੂੰ ਭਾ ਗਿਆ ਹੈ, ਹੁਣ ਜੋ ਪ੍ਰਭੂ ਕਹੇ, ਜੇ ਉਹੋ ਕੁਛ ਭਲੀ ਪ੍ਰਕਾਰ ਕਰੇ ਤਦ ਉਹ ਪਰਮੇਸ਼ਰ ਦੇ **ਸਰੂਪ ਵਿਚ** ਲੀਨ ਹੋ ਜਾਂਦਾ ਹੈ।
[ਵੇਖੋ, ੯੬੦]

**ਅੰਕਿ,** ਸਰੂਪ ਵਿਚ। ੯੬੩

**ਗੁਰ ਕਿਰਪਾ ਤੇ ਇਹ ਮਤਿ ਆਵੈ ॥**
**ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥ ੪ ॥**

ਆਸਾ ਮਹਲਾ ੫-੧੯, ਸਫ਼ਾ ੩੭੫

**ਭਾਵ :** ਗੁਰੂ ਦੀ ਕ੍ਰਿਪਾ ਨਾਲ ਇਹ ਮਤ ਆਉਂਦੀ ਹੈ (ਕਿ ਹਰੀ ਜੋ ਸਭ ਕੁਛ ਹੈ, ਉਸ ਦੀ ਸੇਵਾ ਵੱਡਾ ਲਾਭ ਹੈ), ਜਿਸ ਨੇ ਐਸੀ ਮਤ ਧਾਰ ਲਈ ਹੈ, ਉਹ ਹਰੀ ਦੇ **ਸਰੂਪ ਵਿਚ** ਲੀਨ ਹੋ ਜਾਂਦਾ ਹੈ।
[ਵੇਖੋ, ੯੬੦]

**ਅੰਕਿ,** ਸਰੂਪ ਵਿਚ, ਤਦਰੂਪ। ੯੬੪

**ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ**
**ਗੁਰਮਤੀ ਚਿਤੁ ਲਾਈਐ ॥**
**ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ**
**ਗੁਰ ਕੈ ਅੰਕਿ ਸਮਾਈਐ ॥ ... ॥ ੧ ॥**

ਗਉੜੀ (ਛੰਤ) ਮਹਲਾ ੩-੨, ਸਫ਼ਾ ੨੪੪

**ਭਾਵ :** ਜੇ ਇਸਤ੍ਰੀ ਪਤੀ ਨੂੰ ਭਾ ਜਾਏ, ਤਦੇ ਹੀ ਉਸ ਦਾ ਵੇਸ ਉਸ ਦੇ ਤਨ ਦੀ ਸ਼ੋਭਾ ਵਧਾਉਂਦਾ ਹੈ। ਪਰਮੇਸ਼ਰ ਹੀ ਸੱਚਾ ਪਤੀ ਹੈ ਉਸ ਨੂੰ ਭਾ ਜਾਣ ਲਈ ਗੁਰੂ ਦੀ ਦਿਤੀ ਮਤ ਵਿਚ ਚਿਤ ਲਾਉਣਾ ਚਾਹੀਦਾ ਹੈ। ਉਹ ਸਦਾ ਸੁਹਾਗਣ ਹੈ ਜੋ ਸਤਿਗੁਰ ਨੂੰ ਇਸ ਪ੍ਰਕਾਰ ਸੇਂਵਦੀ ਹੈ ਕਿ ਉਸੇ ਨਾਲ **ਤਦਰੂਪ** ਹੋ ਜਾਂਦੀ ਹੈ।
[ਵੇਖੋ, ੯੬੦]

**ਅੰਕਿ,** ਸਰੂਪ ਵਿਚ। ੯੬੫

**ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ**
**ਗੁਣ ਸਾਧ ਸੰਗਿ ਮਿਲਿ ਗਾਵਏ ॥**
**ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ**
**ਮਨਿ ਤਨਿ ਅੰਕਿ ਸਮਾਵਏ ॥ ੧ ॥**

ਸਿਰੀ. (ਛੰਤ) ਮਹਲਾ ੫-੩, ਸਫ਼ਾ ੮੦

**ਭਾਵ :** ਹੇ ਮੇਰੇ ਪਿਆਰੇ ਪ੍ਰਾਣ ਆਧਾਰ! ਮੈਨੂੰ ਮਿਲ (ਤੈਨੂੰ ਮਿਲ ਕੇ ਹੀ ਮੇਰੇ ਅੰਦਰ ਇਹ ਸੋਝੀ ਜਾਗ ਉਠੇਗੀ) ਕਿ ਮੈਂ ਸਾਧ ਸੰਗਤ ਵਿਚ ਮਿਲ ਕੇ ਗੁਣ ਗਾਵਾਂ। ਹੇ ਨਾਨਕ ਦੇ ਸੁਆਮੀ! ਕਿਰਪਾ ਕਰੋ ਕਿ ਮੇਰਾ ਮਨ ਅਤੇ ਤਨ ਤੁਹਾਡੇ **ਸਰੂਪ ਵਿਚ** ਲੀਨ ਰਹਵੇ।
[ਵੇਖੋ, ੯੬੦]

**ਅੰਕਿ,** ਮਿਲਾਪ । ੯੬੬

**ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ**
**ਦੂਖੋ ਦੂਖੁ ਕਮਾਏ ॥**
**ਨਾਮਿ ਰਤੀਆ ਸੇ ਰੰਗਿ ਚਲੂਲਾ**
**ਪਿਰ ਕੈ ਅੰਕਿ ਸਮਾਏ ॥ ... ॥ ੩ ॥**

ਵਡ. ਮਹਲਾ ੩-੪, ਸਫ਼ਾ ੫੮੫

**ਭਾਵ :** ਅਵਗੁਣਆਰੀਆਂ ਅਗੇ ਜਾ ਕੇ ਕੀ ਮੂੰਹ ਦੇਣਗੀਆਂ ? ਅਵਗੁਣਾਂ ਕਰਕੇ ਉਹ ਦੁਖ ਪਾਉਣਗੀਆਂ ਅਤੇ ਪਛਤਾਂਵਣਗੀਆਂ । ਜੋ ਹਰੀ ਦੇ ਨਾਮ ਨਾਲ ਰਤੀਆਂ ਹਨ, ਉਨ੍ਹਾਂ ਦਾ ਰੰਗ ਗੂੜ੍ਹਾ ਲਾਲ ਹੋਵੇਗਾ, ਉਨ੍ਹਾਂ ਨੂੰ ਪਤੀ ਦਾ ਪੂਰਨ **ਮਿਲਾਪ** ਪ੍ਰਾਪਤ ਹੋਵੇਗਾ ।

**ਚਲੂਲਾ,** ਗੂਹੜਾ ਲਾਲ ਰੰਗ ।

[ਵੇਖੋ, ੯੬੦]

**ਅੰਕਿ,** ਤਦਰੂਪ । ੯੬੭

**ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ**
**ਕਿਆ ਕੋ ਪੂਜ ਚੜਾਵਏ ॥**
**ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ**
**ਸੋ ਪ੍ਰਭ ਅੰਕਿ ਸਮਾਵਏ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫-੧, ਸਫ਼ਾ ੫੪੨

**ਭਾਵ :** ਮਨ, ਤਨ, ਧਨ, ਸਾਰਾ ਕੁਛ ਪ੍ਰਭੂ ਦਾ ਹੀ ਹੈ । ਫੇਰ ਕਿਹੜੀ ਵਸਤ ਐਸੀ ਕੋਈ ਲਿਆਵੇ, ਜੋ ਉਸਦੀ ਪੂਜਾ ਨਮਿਤ ਚੜ੍ਹਾਈ ਜਾਵੇ ? (ਪਰ ਉਹ ਪ੍ਰਭੂ ਤਾਂ ਚੜ੍ਹਾਵਿਆਂ ਨਾਲ ਪ੍ਰਸੰਨ ਨਹੀਂ ਹੁੰਦਾ, ਆਪਣੀ ਇਛਾ ਨਾਲ) ਜਿਸ ਉਪਰ ਕ੍ਰਿਪਾਲ ਅਤੇ ਦਿਆਲ ਹੁੰਦਾ ਹੈ, ਉਸ ਨੂੰ ਆਪਣੇ ਨਾਲ **ਤਦਰੂਪ** ਕਰ ਲੈਂਦਾ ਹੈ।

[ਵੇਖੋ, ੯੬੦]

**ਅੰਕਿ,** ਸਰੂਪ ਵਿਚ । ੯੬੮

**ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥**
**ਚਲੈ ਸਦਾ ਰਜਾਇ ਅੰਕਿ ਸਮਾਵਈ ॥ ੨ ॥**

ਆਸਾ (ਅਸਟ.) ਮਹਲਾ ੧-੧੭, ਸਫ਼ਾ ੪੨੦

**ਭਾਵ :** (ਮਨੁੱਖ ਨੂੰ ਸੱਚ ਭਾਉਂਦਾ ਨਹੀਂ, ਪਰ ਸੱਚ ਦੀ ਕਦਰ ਉਸ ਦੇ ਦਿਲ ਵਿਚ ਤਾਂ ਆਉਂਦੀ ਹੈ) ਜੇ ਪ੍ਰਭੂ ਆਪ ਸੱਚ ਮਿਲਾ ਦੇਵੇ (ਮਨੁੱਖ ਦੇ ਨਿਜੀ ਅਨੁਭਵ ਵਿਚ ਸੱਚ ਲਿਆ ਦੇਵੇ) । ਇਹ ਪ੍ਰਾਪਤੀ ਤਦੇ ਹੁੰਦੀ ਹੈ, ਜੇ ਮਨੁੱਖ ਸਦਾ ਰਜ਼ਾ ਵਿਚ ਚਲੇ, ਇਸ ਨਾਲ ਉਹ ਪ੍ਰਭੂ ਦੇ **ਸਰੂਪ ਵਿਚ** ਸਮਾ ਜਾਂਦਾ ਹੈ (ਤਦ ਪਤਾ ਲਗਦਾ ਹੈ ਕਿ ਉਸ ਦਾ ਸਰੂਪ ਹੀ ਸੱਚ ਹੈ । ਐਸ ਤਰ੍ਹਾਂ ਸੱਚ ਨਾਲ ਮਿਲਾਵਾ ਹੋਇਆ ਹੈ) ।

[ਵੇਖੋ, ੯੬੦]

**ਅੰਕਿ,** ਸਰੂਪ ਵਿਚ । ੯੬੯

**ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥**
**ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥**

ਜੈਤ. (ਛੰਤ) ਮਹਲਾ ੫-੧, ਸਫ਼ਾ ੭੦੪

**ਭਾਵ :** ਪ੍ਰੀਤਮ ਦੇ **ਸਰੂਪ ਵਿਚ** ਆਪਣੀ ਹਸਤੀ ਮਿਲਾ ਲੈਣ ਨਾਲ ਮੇਰੀ ਆਸ ਮੁਰਾਦ ਸਾਰੀ ਪੂਰੀ ਹੋ ਗਈ । ਜਿਸ ਵਸਤੂ ਲਈ ਮੈਂ ਸੁਖਣਾ ਸੁਖਦੀ ਸਾਂ, ਉਹ ਹੁਣ ਗੁਰੂ ਨੂੰ ਮਿਲ ਕੇ ਪਾ ਲਈ ਹੈ ।

[ਵੇਖੋ, ੯੬੦]

**ਅੰਕਿ,** ਅੰਗ । ੯੭੦

**ਲੈ ਅੰਕਿ ਲਾਏ ਹਰਿ ਮਿਲਾਏ**
**ਜਨਮ ਮਰਣਾ ਦੁਖ ਜਲੇ ॥**
**ਬਿਨਵੰਤਿ ਨਾਨਕ ਦਇਆ ਧਾਰੀ**
**ਮੇਲਿ ਲੀਨੇ ਇਕ ਪਲੇ ॥ ੪ ॥**

ਜੈਤ. (ਛੰਤ) ਮਹਲਾ ੫-੨, ਸਫ਼ਾ ੭੦੫

**ਭਾਵ :** ਜਦੋਂ ਗੁਰਾਂ ਨੇ ਸਾਨੂੰ **ਅੰਗ** ਲਾ ਲਿਆ ਅਤੇ ਹਰੀ ਨਾਲ ਮਿਲਾਇਆ ਤਦ ਸਾਡੇ ਜਨਮ ਮਰਨ ਦੇ ਦੁਖ (ਰੂਪੀ ਲੇਖ) ਸੜ ਗਏ, ਹਰੀ ਨੇ ਕ੍ਰਿਪਾ ਕੀਤੀ ਪਲ ਵਿਚ ਸਾਨੂੰ ਆਪਣੇ ਵਿਚ ਸਮਾ ਲਿਆ ।

[ਵੇਖੋ, ੯੬੦]

**ਅੰਕਿ,** ਗੂਹੜ । ੯੭੧

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥**
**ਮਿਲਿ ਕੈ ਕਰਹ ਕਹਾਣੀਆ**
**ਸੰਮ੍ਰਥ ਕੰਤ ਕੀਆਹ ॥ ... ॥ ੧ ॥**

ਸਿਰੀ. ਮਹਲਾ ੧-੧੦, ਸਫ਼ਾ ੧੭

**ਭਾਵ :** ਆਵੋ ਭੈਣੋ ! ਤੁਸੀ ਜੋ ਮੇਰੀਆਂ (ਸਤਿਸੰਗੀ) **ਗੂਹੜ** ਸਹੇਲੀਆਂ ਹੋ, ਗਲ ਲਗ ਕੇ ਮਿਲੋ, (ਫੇਰ) ਇਕੱਠੇ ਬੈਠ ਕੇ ਅਸੀ ਸਮਰਥ ਕੰਤ (ਵਾਹਿਗੁਰੂ) ਬਾਬਤ ਵਾਰਤਾਲਾਪ ਕਰੀਏ ।

[ਵੇਖੋ, ੯੬੦]

**ਅੰਕਿ,** ਸਰੀਰ ਉਤੇ । ੯੭੨

**ਚੋਆ ਚੰਦਨੁ ਅੰਕਿ ਚੜਾਵਉ ॥**
**ਪਾਟ ਪਟੰਬਰ ਪਹਿਰਿ ਹਢਾਵਉ ॥**
**ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥ ੧ ॥**

ਗਉੜੀ (ਅਸਟ.) ਮਹਲਾ ੧-੧੦, ਸਫ਼ਾ ੨੨੫

**ਭਾਵ :** ਚੋਆ ਚੰਦਨ (ਖ਼ੁਸ਼ਬੂਦਾਰ ਤੇਲ, ਅਤਰ) **ਸਰੀਰ ਨੂੰ** ਲਾਵਾਂ, ਵਧੀਆ ਸੂਤੀ ਰੇਸ਼ਮੀ ਕਪੜੇ ਪਾ ਕੇ ਹੰਢਾਵਾਂ, ਪਰ ਹਰੀ ਨਾਮ ਤੋਂ ਬਗ਼ੈਰ ਸੁਖ ਕਿਥੋਂ ਪਾਵਾਂ ? (ਸੁੱਖ ਕੇਵਲ ਸੁੱਖਾਂ ਦੇ ਸਾਮਾਨਾਂ ਦੀ ਵਰਤੋਂ ਵਿਚ ਨਹੀਂ, ਪ੍ਰੇਮ ਨਾਲ ਹਰੀ ਨਾਮ ਨੂੰ ਮਨ ਵਿਚ ਵਸਾਉਣ ਵਿਚ ਹੈ) ।

[ਵੇਖੋ, ੯੯੦]

**ਅੰਕੁ,** ਹਿਰਦਾ । ੯੭੩

**ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥**
**ਅੰਕੁ ਜਲਉ ਤਨੁ ਜਾਲੀਅਉ**
**ਮਨੁ ਧਨੁ ਜਲਿ ਬਲਿ ਜਾਇ ॥ ... ॥ ੭ ॥**

ਸਿਰੀ. (ਅਸਟ.) ਮਹਲਾ ੧-੨, ਸਫ਼ਾ ੫੪

**ਭਾਵ :** (ਅਵਿੱਦਿਆ ਰੂਪ) ਅੰਧੇਰੀ ਰਾਤ ਵਿਚ ਸੁੱਤੀ ਹੋਈਏ ! ਪ੍ਰੀਤਮ ਦੇ ਬਿਨਾਂ ਤੇਰੀ ਕਿੰਞ ਰਾਤ ਬੀਤ ਰਹੀ ਹੈ ? ਸੜ ਜਾਏ ਤੇਰਾ **ਹਿਰਦਾ** (ਜਿਸ ਵਿਚ ਪ੍ਰੀਤਮ ਦਾ ਪਿਆਰ ਨਹੀਂ), ਤੇਰਾ ਤਨ (ਜੋ ਪ੍ਰੀਤਮ ਨੂੰ ਸੇਵਾ ਕਰਕੇ ਨਹੀਂ ਰਿਝਾਉਂਦਾ) ਸਾੜ ਦੇਣਾ ਚਾਹੀਦਾ ਹੈ । ਤੇਰਾ ਮਨ ਅਤੇ ਧਨ ਵੀ ਸੜ ਬਲ ਜਾਏ ।

[ਵੇਖੋ, ੯੯੦]

**ਅੰਕੁ,** ਆਪਣੀ ਹਸਤੀ । ੯੭੪

**ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥**
**ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥**

ਜੈਤ. (ਛੰਤ) ਮਹਲਾ ੫-੧, ਸਫ਼ਾ ੭੦੪

**ਵੇਖੋ, ਅੰਕਿ (੯੬੯)**

[ਵੇਖੋ, ੯੯੦]

**ਅੰਕੁਰ,** ਅੰਗੂਰ (ਫਲ ਦੇਣ ਲਈ ਪਿਛਲੇ ਕਰਮਾਂ ਦਾ ਉਦੈ) । ੯੭੫

**ਪੂਰਬ ਕਰਮ ਅੰਕੁਰ ਜਬ ਪ੍ਰਗਟੇ**
**ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ**
**ਜਨਮ ਜਨਮ ਕੀ ਸੋਈ ਜਾਗੀ ॥ ੨ ॥**

ਗਉੜੀ ਮਹਲਾ ੫-੧੧੯, ਸਫ਼ਾ ੨੦੪

**ਭਾਵ :** ਪੂਰਬਲੇ ਕਰਮਾਂ ਦੇ **ਅੰਗੂਰ** ਜਦ ਫੁਟ ਪਏ, ਤਦ ਰਸਿਕ ਬੈਰਾਗੀ ਪੁਰਖ (ਗ੍ਰਿਹਸਤ ਵਿਚ ਮਾਇਆ ਦੇ ਪ੍ਰਭਾਵ ਤੋਂ ਬੇਲਾਗ, ਹਰੀ ਦਾ ਸੰਤ) ਮਿਲ ਪਿਆ, (ਉਸ ਦੇ) ਮਿਲਦਿਆਂ ਅਗਿਆਨ ਅੰਧੇਰਾ ਮਿਟ ਗਿਆ, ਪ੍ਰਭੂ ਮਿਲ ਪਏ, ਜਨਮਾਂ ਜਨਮਾਂ ਦੀ ਸੁਤੀ ਦੀ ਜਾਗ ਖੁਲ੍ਹ ਗਈ ।

**'ਰਸਿਕ ਬੈਰਾਗੀ',** ਇਸ਼ਾਰਾ ਪਿਤਾ ਗੁਰੂ ਰਾਮਦਾਸ ਜੀ ਵਲ ਹੈ, ਜਿਨ੍ਹਾਂ ਦਾ ਗ੍ਰਿਹਸਤ ਜੀਵਨ ਪੂਰਣ ਸੰਯਮ ਵਾਲਾ ਸੀ ਅਤੇ ਪਰਮਾਰਥਕ ਬਿਰਤੀ ਸਦਾ ਪ੍ਰੇਮ ਰਸ ਵਿਚ ਸਰਸ਼ਾਰ ਰਹਿੰਦੀ ਸੀ ।

[ਵੇਖੋ, ੯੭੬]

**ਅੰਕੁਰਿ,** ਅੰਕੁਰਾਂ ਦੇ ਕਾਰਣ । ੯੭੫ (ੳ)

**ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ**
**ਅੰਕੁਰਿ ਉਦੋਤੁ ਜਣਾਇਆ ॥**
**ਮਲਨ ਮੋਹ ਬਿਕਾਰ ਨਾਠੇ**
**ਦਿਵਸ ਨਿਰਮਲ ਆਇਆ ॥ ... ॥ ੩ ॥**

ਬਿਲਾ. (ਛੰਤ) ਮਹਲਾ ੫-੨, ਸਫ਼ਾ ੮੪੬

**ਭਾਵ :** ਮੇਰੀ ਬਾਂਹ ਉਸ ਨੇ ਘੁਟ ਕੇ ਫੜ ਲੀਤੀ ਅਤੇ ਮੈਨੂੰ ਆਪਣੀ ਦਾਸੀ ਬਣਾ ਲੀਤਾ । ਮੇਰੇ ਅੰਦਰ ਗਿਆਨ ਪ੍ਰਕਾਸ਼ ਪੈਦਾ ਕਰ ਦਿਤਾ । (ਸਚੀ ਮੁਚੀ ਅਜ ਭਾਗਾਂ ਵਾਲਾ) ਨਿਰਮਲ ਦਿਨ ਚੜ੍ਹਿਆ ਹੈ, ਮੋਹ ਮਾਇਆ ਦੇ ਵਿਕਾਰਾਂ ਦਾ ਮਲਨ ਅੰਧੇਰਾ ਦੂਰ ਹੋ ਗਿਆ ਹੈ । (ਪੁੰਨ ਕਰਮਾਂ ਦੇ ਬੀਜ ਫੁਟ ਪਏ ਹਨ, ਇਨ੍ਹਾਂ) **ਅੰਕੁਰਾਂ ਦੇ ਕਾਰਣ** ਹੀ ਇਹ ਸਭ ਕੁਛ ਹੋਇਆ ਹੈ ।

[ਵੇਖੋ, ੯੭੬]

**ਅੰਕੁਰੁ,** ਅੰਗੂਰ, ਪੁੰਗਰਨ । ੯੭੬

**ਸੁਤ ਬਨਿਤਾ ਸਾਜਨ ਸੁਖ ਬੰਧਪ**
**ਤਾ ਸਿਉ ਮੋਹੁ ਬਢਿਓ ਸੁਘਨਾ ॥**
**ਬੋਇਓ ਬੀਜੁ ਅਹੰ ਮਮ ਅੰਕੁਰੁ**
**ਬੀਤਤ ਅਉਧ ਕਰਤ ਅਘਨਾਂ ॥ ... ॥ ੪ ॥**

ਸਵਯੇ ਮਹਲਾ ੫, ਸਫ਼ਾ ੧੩੮੭-੮੮

**ਭਾਵ :** ਪੁੱਤਰ, ਵਹੁਟੀ, ਸੱਜਣਾਂ ਅਤੇ ਸਾਕਾਂ ਨੂੰ ਆਪਣੇ ਲਈ ਸੁਖਦਾਈ ਜਾਣ ਕੇ, ਉਨ੍ਹਾਂ ਨਾਲ ਤੇਰਾ ਅਧਿਕ ਮੋਹ ਵਧ ਰਿਹਾ ਹੈ । ਤੂੰ ਆਪਣੇ ਅੰਦਰ ਹਉਮੈਂ ਦਾ ਬੀਜ ਜੋ ਬੀਜਿਆ ਸੀ, ਉਸ ਤੋਂ ਮਮਤਾ ਦਾ **ਅੰਗੂਰ** ਪੁੰਗਰ ਪਿਆ ਹੈ (ਅਤੇ ਮੋਹ ਮਾਇਆ ਵਿਚ ਫਸਿਆ) ਪਾਪ ਕਰਦਿਆਂ ਤੇਰਾ ਜੀਵਨ ਬਤੀਤ ਹੋ ਰਿਹਾ ਹੈ ।

[**ਸੰਸ.** ਅੰਕੁਰ: (**ਅੰਕੁਰ:**), ਲਗਰ, ਕੋਂਪਲ ।]

**ਅੰਕੁਰੁ,** ਅੰਗੂਰ । ੯੭੭

**ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ ॥**
**ਸਹਜਿ ਅਨੰਦੁ ਹੋਵੈ ਦਿਨੁ ਰਾਤੀ**
**ਅੰਕੁਰੁ ਭਲੋ ਹਮਾਰਾ ॥ ਰਹਾਉ ॥**

ਟੋਡੀ ਮਹਲਾ ੫–੨੮, ਸਫ਼ਾ ੭੧੭

**ਭਾਵ :** ਸਾਡਾ (ਪਿਛਲੇ ਚੰਗੇ ਕਰਮਾਂ ਦੇ ਬੀਜ ਦਾ) **ਅੰਗੂਰ** ਭਲਾ ਸੀ। (ਉਸ ਦੇ ਪੁੰਗਰਨ ਪਰ) ਸਾਧੂ (ਮਿਲ ਗਿਆ, ਸਾਧੂ ਦੇ) ਸੰਗ ਵਿਚ ਹਰੀ ਦਾ ਨਾਮ ਯਾਦ ਕੀਤਾ । ਹੁਣ ਸਹਿਜ ਅਵਸਥਾ ਵਿਚ ਦਿਨੇ ਰਾਤ ਅਨੰਦ ਹੈ।
[ਵੇਖੋ, ੯੭੬]

**ਅੰਕੁਰੁ,** ਅੰਗੂਰ । ੯੭੮

**ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥**
**ਜਾਨਿ ਬੂਝਿ ਅਪਨਾ ਕੀਓ ਨਾਨਕ**
**ਭਗਤਨ ਕਾ ਅੰਕੁਰੁ ਰਾਖਿਓ ॥ ੨ ॥**

ਧਨਾਸ. ਮਹਲਾ ੫–੨੬, ਸਫ਼ਾ ੬੭੭

**ਭਾਵ :** (ਸਿਦਕ ਵਾਲੇ ਨੇ ਜਦ) ਪੂਰਨ ਪਰਮੇਸ਼ਰ ਦੀ ਚਰਨ ਸ਼ਰਨ ਲਈ ਤਾਂ ਉਸ ਨੇ ਅੰਤਰਜਾਮੀ ਨੂੰ ਸਾਖਿਆਤ (ਅੰਦਰ ਵਸਦਾ) ਵੇਖ ਲਿਆ। (ਉਸ ਪ੍ਰਭੂ ਨੇ, ਸੱਚੀ ਮਿਲਣ ਦੀ ਚਾਹ) ਬੁਝ ਕੇ ਉਸ ਨੂੰ ਅਪਣਾ ਬਣਾ ਲਿਆ (ਅਤੇ ਉਸ ਦੇ ਅੰਦਰ) ਭਗਤੀ ਦੇ ਪੁੰਗਰ ਰਹੇ **ਅੰਗੂਰ** ਦੀ ਰਖਿਆ ਕੀਤੀ।
[ਵੇਖੋ, ੯੭੬]

**ਅੰਕੁਰੁ,** ਅੰਗੂਰ । ੯੭੯

**ਪਰਾ ਪੂਰਬਲਾ ਅੰਕੁਰੁ ਜਾਗਿਆ ॥**
**ਰਾਮ ਨਾਮਿ ਮਨੁ ਲਾਗਿਆ ॥**
**ਮਨਿ ਤਨਿ ਹਰਿ ਦਰਸਿ ਸਮਾਵੈ ॥**
**ਨਾਨਕ ਦਾਸ ਸਚੇ ਗੁਣ ਗਾਵੈ ॥ ੨ ॥**

ਸੋਰਠਿ ਮਹਲਾ ੫–੭੨, ਸਫ਼ਾ ੬੨੭

**ਭਾਵ :** ਪਿਛਲੇ ਪਿਛਲੇਰੇ ਕਰਮਾਂ ਦੇ **ਅੰਗੂਰ** ਪੁੰਗਰ ਪਏ। ਰਾਮ ਨਾਮ ਵਿਚ ਦਿਲ ਲਗ ਗਿਆ। ਹੁਣ ਮਨ ਅਤੇ ਤਨ ਹਰੀ ਦੇ ਦਰਸ਼ਨ ਵਿਚ ਸਮਾ ਰਹੇ ਹਨ, (ਉਸ ਤਦਰੂਪਤਾ ਵਿਚ) ਨਾਨਕ ਦਾਸ ਸੱਚੇ ਦੇ ਗੁਣ ਗਾ ਰਿਹਾ ਹੈ।
[ਵੇਖੋ, ੯੭੬]

**ਅੰਕੇ,** ਹਿਰਦੇ ਵਿਚ ਧਾਰਨ ਕਰਨਾ। ੯੭੯ (ੳ)

**ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ**
**ਤੁਧੁ ਭਾਵਾ ਸਰਿ ਨਾਵਾ ॥**
**ਗੰਗ ਜਮੁਨ ਤਹ ਬੇਣੀ ਸੰਗਮ**
**ਸਾਤ ਸਮੁੰਦ ਸਮਾਵਾ ॥ ... ॥ ੧੫ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੯

**ਭਾਵ :** ਹੇ ਮੇਰੇ ਸੁੰਦਰ ਪ੍ਰੀਤਮ ਮੇਰੀ ਬੇਨਤੀ ਸੁਣ, ਤੇਰੇ ਗੁਣਾਂ ਨੂੰ **ਹਿਰਦੇ ਵਿਚ ਧਾਰਨ ਕਰਨਾ** ਤਦੇ ਸਫਲ ਹੈ ਜੇ ਮੈਂ ਤੈਨੂੰ ਚੰਗੀ ਲਗ ਜਾਵਾਂ । ਤਦ ਤੇ ਫਿਰ ਐਉਂ ਹੈ ਜਿਸ ਤਰ੍ਹਾਂ ਤੀਰਥ ਇਸ਼ਨਾਨ ਕਰ ਲਿਆ ਹੈ । ਤੀਰਥ ਵੀ ਕਿਹੜਾ, ਜਿਥੇ ਗੰਗਾ ਜਮਨਾ ਸਰਸ੍ਵਤੀ ਦੀ ਤ੍ਰਿਬੇਣੀ ਦੇ ਨਾਲ ਹੀ ਸਤਾਂ ਸਮੁੰਦਰਾਂ ਦਾ ਸੰਗਮ ਵੀ ਹੈ।

**ਮਤਲਬ :** ਸਿਫ਼ਤ ਸਾਲਾਹ ਨਾਲ ਕੀਤੀ ਭਗਤੀ ਤਦੇ ਸਾਰਥਕ ਹੈ ਜੇ ਉਸ ਦੀ ਮਿਹਰ ਪ੍ਰਾਪਤ ਹੋ ਜਾਵੇ। ਪ੍ਰਭੂ ਦੇ ਚਰਨਾਂ ਵਿਚ ਸਾਰੇ ਤੀਰਥ ਵਸਦੇ ਹਨ। ਉਸ ਦੀ ਕਿਰਪਾ ਦ੍ਰਿਸ਼ਟੀ ਨਾਲ ਪੁੰਨ ਅਸਥਾਨਾਂ ਉਪਰ ਕੀਤੇ ਧਰਮ ਕਰਮ ਪੂਜਾ ਇਸ਼ਨਾਨ ਆਦਿ ਦਾ ਫਲ ਪ੍ਰਾਪਤ ਹੋ ਜਾਂਦਾ ਹੈ।
[ਵੇਖੋ, ੯੬੦]

**ਅੰਗ,** ਸਰੀਰ । ੯੮੦

**ਦੁਤੀਆ ਦੁਹ ਕਰਿ ਜਾਨੈ ਅੰਗ ॥**
**ਮਾਇਆ ਬ੍ਰਹਮ ਰਮੈ ਸਭ ਸੰਗ ॥**
**ਨਾ ਓਹੁ ਬਢੈ ਨ ਘਟਤਾ ਜਾਇ ॥**
**ਅਕੁਲ ਨਿਰੰਜਨ ਏਕੈ ਭਾਇ ॥ ੩ ॥**

ਗਉੜੀ (ਥਿੰਤੀ) ਕਬੀਰ, ਸਫ਼ਾ ੩੪੩

**ਭਾਵ :** ਦੂਜੀ ਥਿਤੀ ਲਈ ਉਪਦੇਸ਼ ਹੈ :—

(ਆਪਣਾ) ਸਰੀਰ ਜਾਣੌਂ ਕਿ ਦੁਤੀਆ ਦੋ ਕਰਕੇ (ਬਣਿਆ ਹੈ: ਇਕ) ਮਾਇਆ (ਤੇ ਇਕ) ਬ੍ਰਹਮ, (ਇਹ ਦੁਇ ਆਪਣੇ ਨਾਲ ਹੀ ਨਹੀਂ) ਸਭ ਨਾਲ ਵਰਤ ਰਹੇ ਹਨ। (ਮਾਇਆ ਵਧਦੀ ਘਟਦੀ ਬਦਲਦੀ ਹੈ, ਪਰ) ਉਹ ( =ਬ੍ਰਹਮ) ਨਾ ਵਧਦਾ ਹੈ ਨਾ ਘਟਦਾ ਹੈ । (ਭਾਵ ਐਤਨੇ ਸਰੀਰਾਂ ਵਿਚ ਹੋਣ ਕਰਕੇ ਪ੍ਰਛਿੰਨ ਨਹੀਂ ਹੋ ਜਾਂਦਾ, ਨਾ ਹਰ ਜਾਤਿ ਹਰ ਕੁਲ ਦੇ ਮਾਨੁੱਖ ਦੇ ਸਰੀਰ ਵਿਚ ਹੋਣ ਕਰਕੇ ਕਿਸੇ ਕੁਲ ਗੋਤ ਦਾ ਹੋ ਜਾਂਦਾ ਹੈ, ਉਹ ਸਦਾ) ਅਕੁਲ ਰਹਿੰਦਾ ਹੈ, (ਮਾਇਆ ਦੇ ਨਾਲ ਸਰੀਰ ਵਿਚ ਹੋਣ ਕਰਕੇ ਮਾਇਕ ਪ੍ਰਭਾਵ ਹੇਠ ਨਹੀਂ ਆਉਂਦਾ) ਨਿਰਅੰਜਨ ਰਹਿੰਦਾ ਹੈ

(ਭਾਵ ਮਾਇਆ ਤੋਂ ਅਤੀਤ ਰਹਿੰਦਾ ਹੈ, ਇਸ ਕਰਕੇ ਉਹ ਸਦਾ) ਇਕ ਰਸ ਰਹਿੰਦਾ ਹੈ (ਸਦੀਵ ਇਕੋ ਜਿਹਾ ਅਬਦਲ ਹੈ)।

(**ਸੰਥਜਾ**, ਸਫ਼ਾ ੨੧੯੬)

[**ਸੰਸ.** ਅਙ੍ਗਮ੍ (**ਅਙ੍ਗ੍**), ਸਰੀਰ ਦਾ ਹਿੱਸਾ, **ਅੰਗ**।
**ਹਿੰਦੀ**, अंक (**ਅੰਕ**), ਗੋਦ।]

**ਅੰਗਦ,** (ਗੁਰੂ) ਅੰਗਦ। ੯੮੧

**ਗੁਰ ਅੰਗਦ ਦੀ ਦੋਹੀ ਫਿਰੀ**
**ਸਚੁ ਕਰਤੈ ਬੰਧਿ ਬਹਾਲੀ ॥**
**ਨਾਨਕੁ ਕਾਇਆ ਪਲਟੁ ਕਰਿ**
**ਮਲਿ ਤਖਤੁ ਬੈਠਾ ਸੈਡਾਲੀ ॥ ... ॥ ੩ ॥**

ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੭

**ਭਾਵ : ਗੁਰੂ ਅੰਗਦ** (ਦੇ ਗੁਰੂ ਨਾਨਕ ਦੇਵ ਜੀ ਦੇ ਜਾਨਸ਼ੀਨ ਹੋਣ) ਦੀ ਦੁਹਾਈ (ਸਾਰੇ ਜਗਤ ਵਿਚ) ਫਿਰ ਗਈ। ਸੱਚੇ ਕਰਤਾਰ ਨੇ ਆਪ ਚੰਗੀ ਤਰ੍ਹਾਂ ਬੰਦੋਬਸਤ ਕਰਕੇ (ਗੁਰ ਗੱਦੀ) ਕਾਇਮ ਰਖੀ। ਗੁਰੂ ਨਾਨਕ ਆਪਣੀ ਕਾਇਆ (ਆਪਣੀ ਜੋਤ ਗੁਰੂ ਅੰਗਦ ਵਿਚ) ਪਲਟਾ ਕੇ ਤਖਤ ਉਤੇ ਬੈਠਾ ਹੈ, ਜਿਸ ਦੀ ਸਾਧ ਸੰਗਤ ਸੈਂਕੜੇ ਸਿੱਖਾਂ ਦੀ ਹੈ।

**ਸੈਡਾਲੀ,** ਸੈਂਕੜੇ ਡਾਲੀਆਂ ਭਾਵ ਸੈਂਕੜੇ ਸਿੱਖ।

**ਗੁਰੂ ਅੰਗਦ,** ਸਿਖ ਧਰਮ ਦੇ ਦੂਜੇ ਗੁਰੂ ਹੋਏ ਹਨ। ਆਪ ਦਾ ਮੁੱਢਲਾ ਨਾਉਂ ਭਾਈ ਲਹਿਣਾ ਸੀ। ਆਪ ਦਾ ਜਨਮ ਭਾਈ ਫੇਰੂ, ਖੱਤਰੀ, ਨਿਵਾਸੀ ਮਤੇ ਦੀ ਸਰਾਏ (ਤਹਿਸੀਲ ਮੁਕਤਸਰ, ਜ਼ਿਲਾ ਫਿਰੋਜ਼ਪੁਰ) ਵਿਖੇ ਮਾਰਚ ੩੧, ੧੫੦੪ ਨੂੰ ਹੋਇਆ ਸੀ। ਭਾਈ ਫੇਰੂ ਇਕ ਵਪਾਰੀ ਸਨ। ਨਾਲ ਹੀ ਦੁਰਗਾ ਦੇਵੀ ਦੇ ਪੁਜਾਰੀ ਵੀ ਸਨ। ਭਾਈ ਲਹਿਣਾ ਵੀ ਪਿਤਾ ਦੇ ਨਾਲ ਇਨ੍ਹਾਂ ਕੰਮਾਂ ਵਿਚ ਹੱਥ ਵਟਾਂਦੇ ਸਨ। ਸਮੇਂ ਦੇ ਫੇਰ ਨਾਲ ਆਪ ਸਣੇ ਪਰਵਾਰ ਖਡੂਰ (ਤਹਿਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ) ਆ ਬਿਰਾਜੇ। ਦੇਵੀ ਦੇ ਉਪਾਸ਼ਕਾਂ ਨੂੰ ਨਾਲ ਲੈ ਕੇ ਭਾਈ ਲਹਿਣਾ ਹਰ ਸਾਲ ਜਵਾਲਾ ਮੁਖੀ ਦੀ ਯਾਤ੍ਰਾ ਲਈ ਜਾਇਆ ਕਰਦੇ ਸਨ।

ਸੰਨ ੧੫੩੨ ਈ. ਦੀ ਗਲ ਹੈ, ਇਕ ਦਿਨ ਆਪ ਨੂੰ ਭਾਈ ਜੋਧਾ ਜੀ ਤੋਂ ਗੁਰੂ ਨਾਨਕ ਜੀ ਦੀ ਬਾਣੀ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ। ਬਾਣੀ ਤੋਂ ਪ੍ਰਭਾਵਿਤ ਹੋ ਕੇ ਆਪ ਨੇ ਗੁਰੂ ਜੀ ਦੇ ਦਰਸ਼ਨਾਂ ਲਈ ਮਨ ਬਣਾ ਲਿਆ। ਆਉਂਦੇ ਸਾਲ ਜਵਾਲਾ ਮੁਖੀ ਜਾਣ ਸਮੇਂ ਰਾਹ ਵਿਚ ਗੁਰੂ ਨਾਨਕ ਦੇ ਦਰਸ਼ਨ ਕਰਨ ਲਈ ਕਰਤਾਰਪੁਰ ਵਿਖੇ ਗਏ। ਇਸ ਮਿਲਾਪ ਦਾ ਅਸਰ ਬੜਾ ਗਹਿਰਾ ਸੀ। ਭਾਈ ਲਹਿਣਾ ਜੀ ਨੇ ਯਾਤਰਾ ਛਡ ਦਿਤੀ ਅਤੇ ਗੁਰੂ ਜੀ ਦੀ ਸੇਵਾ ਵਿਚ ਜੁਟ ਗਏ। ਇਸ ਤਰ੍ਹਾਂ ਆਪਣੇ ਜੀਵਨ ਨੂੰ ਗੁਰੂ ਆਗਿਆ ਅਨੁਸਾਰ ਢਾਲਣ ਵਿਚ ਸਫਲ ਹੋਏ। ਗੁਰੂ ਜੀ ਨੇ ਸੇਵਾ ਤੋਂ ਪ੍ਰਸੰਨ ਹੋ ਕੇ ਭਾਈ ਲਹਿਣਾ ਜੀ ਨੂੰ ਦੋ ਦਾਤਾਂ ਬਖ਼ਸ਼ੀਆਂ। ਭਾਈ ਲਹਿਣਾ ਜੀ ਨੂੰ ਆਪਣਾ ਅੰਗ ਸਮਝਦੇ ਹੋਏ "ਅੰਗਦ" ਨਾਉਂ ਬਖ਼ਸ਼ਿਆ ਅਤੇ ਗੁਰਤਾ ਦੇ ਕੇ ਸਨਮਾਨਿਆ। ਇਹ ਗੱਲਾਂ ਜੂਨ ੧੪, ੧੫੩੯ ਈ. ਦੀਆਂ ਹਨ।

ਗੁਰਤਾ ਪ੍ਰਾਪਤ ਕਰਨ ਤੋਂ ਉਪਰੰਤ ਗੁਰੂ ਅੰਗਦ ਜੀ ਕਰਤਾਰਪੁਰ ਤੋਂ ਫਿਰ ਖਡੂਰ ਆ ਬਿਰਾਜੇ। ਆਉਂਦੇ ਤੇਰ੍ਹਾਂ ਸਾਲ ਖਡੂਰ ਸਿਖ ਧਰਮ ਦਾ ਕੇਂਦਰ ਬਣਿਆ ਰਿਹਾ।

ਗੁਰੂ ਅੰਗਦ ਦੇਵ ਜੀ ਦਾ ਮੁਖ ਕੰਮ ਸੀ ਸਿਖ ਧਰਮ ਦਾ ਪ੍ਰਚਾਰ ਕਰਨਾ। ਇਸ ਕਾਰਜ ਲਈ ਗੁਰੂ ਨਾਨਕ ਬਾਣੀ ਨੂੰ ਇਕੱਤਰ ਕਰਵਾ ਕੇ ਗੁਰਮੁਖੀ ਲਿਪੀ ਵਿਚ ਲਿਖਵਾਣ ਦਾ ਮਹਾਨ ਕੰਮ ਆਪ ਦੇ ਉੱਦਮ ਨਾਲ ਹੋਇਆ। ਪ੍ਰਚਾਰ ਸਮੇਂ ਗੁਰਬਾਣੀ ਦੇ ਕਠਨ ਵਾਕਾਂ ਨੂੰ ਸਰਲਤਾ ਨਾਲ ਦਰਸਾਣ ਲਈ ਆਪ ਜੀ ਨੇ ਜੋ ਸਲੋਕ ਉਚਾਰੇ ਉਹ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹਨ। ਇਹ ਗਿਣਤੀ ਵਿਚ ਬਾਹਠ (੬੨) ਹਨ।

ਇਸ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਨੂੰ ਵਾਰਤਾ ਵਿਚ ਲਿਖਾਵਣ ਦਾ ਯਤਨ ਅਰੰਭ ਹੋਇਆ। ਇਹ ਸਾਖੀਆਂ ਦੇ ਰੂਪ ਵਿਚ ਸੀ। ਇਨ੍ਹਾਂ ਸਾਖੀਆਂ ਦਾ ਅਸਲ ਖਰੜਾ ਹਾਲੇ ਤਕ ਪ੍ਰਾਪਤ ਨਹੀਂ ਹੋ ਸਕਿਆ। ਪਰ ਇਹ ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਇਹ ਆਦਿ ਸਾਖੀਆਂ ਹੀ ਪਿਛੋਂ ਲਿਖੀਆਂ ਜਾਣ ਵਾਲੀਆਂ ਅਨੇਕਾਂ ਜਨਮ ਸਾਖੀਆਂ ਦਾ ਮੂਲ ਸਰੋਤ ਸਨ।

ਗੁਰੂ ਦਰ ਤੇ ਆਈਆਂ ਸੰਗਤਾਂ ਲਈ ਲੰਗਰ ਦੀ ਚਲ ਰਹੀ ਪ੍ਰਥਾ ਨੂੰ ਗੁਰੂ ਅੰਗਦ ਦੇਵ ਜੀ ਨੇ ਬੜੇ ਉਤਸ਼ਾਹ ਨਾਲ ਕਾਇਮ ਰਖਿਆ। ਇਹ ਕਾਰਜ ਗੁਰੂ ਜੀ ਦੀ ਧਰਮ ਪਤਨੀ ਮਾਤਾ ਖੀਵੀ ਜੀ ਦੇ ਸਪੁਰਦ ਸੀ। ਇਸ ਸੰਬੰਧ ਵਿਚ ਸਤਾ ਬਲਵੰਡਿ ਦੇ ਬਚਨ ਹਨ :—

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ**
**ਰਸੁ ਅੰਮ੍ਰਿਤੁ ਖੀਰਿ ਘਿਆਲੀ ॥ ... ॥ ੩ ॥**

ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੭

ਇਨ੍ਹਾਂ ਯਤਨਾਂ ਦੇ ਫਲਸਰੂਪ ਸਿੱਖ ਧਰਮ ਦੀਆਂ ਨੀਹਾਂ ਸਥਾਪਤ ਹੋ ਗਈਆਂ। ਇਹ ਪ੍ਰਤੱਖ ਦਿਸ ਪਿਆ ਕਿ ਨਾਨਕ ਨਾਮ ਲੇਵਾ ਹਿੰਦੂ ਧਰਮ ਅਤੇ ਇਸਲਾਮ ਤੋਂ ਭਿੰਨ ਇਕ ਜਮਾਤ ਹੈ।

ਗੁਰੂ ਅੰਗਦ ਦੇਵ ਜੀ ਨੇ ਆਪਣਾ ਜੀਵਨ ਬੜੀ ਸਾਦਗੀ ਅਤੇ ਇਮਾਨਦਾਰੀ ਵਿਚ ਗੁਜ਼ਾਰਿਆ। ਹੰਕਾਰ ਮਨੁੱਖੀ ਜੀਵਨ ਦੇ ਅਨੇਕਾਂ ਝਗੜਿਆਂ ਦਾ ਕਾਰਣ ਹੁੰਦਾ ਹੈ। ਇਸ ਦੀ ਨਵਿਰਤੀ ਲਈ ਆਪ ਸਦਾ ਉਪਦੇਸ਼ ਦੇਂਦੇ ਸਨ। ਆਪ ਦੇ ਵਾਕ ਹਨ :—

**ਮਹਲਾ ੨ ॥ ... ਹਉਮੈ ਦੀਰਘ ਰੋਗੁ ਹੈ ... ॥ ੨ ॥**

ਆਸਾ (ਵਾਰ) ਮਹਲਾ ੧—੭, ਸਫ਼ਾ ੪੬੬

ਇਸ ਤੋਂ ਬਚਾਉ ਲਈ ਹੁਕਮ ਹੈ :—

**ਸਲੋਕੁ ਮਹਲਾ ੨ ॥ ...**
**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ ... ॥ ੧ ॥**

ਆਸਾ (ਵਾਰ) ਮਹਲਾ ੧—੨੨, ਸਫ਼ਾ ੪੭੪

ਇਸ ਤਰ੍ਹਾਂ ਨਾਮ ਬਾਣੀ ਦਾ ਪ੍ਰਚਾਰ ਕਰਦੇ ਹੋਏ ਆਪਣੇ ਮੁਖੀ ਸੇਵਕ ਭਾਈ ਅਮਰਦਾਸ ਜੀ ਨੂੰ ਗੱਦੀ ਬਖਸ਼ ਕੇ ਮਾਰਚ ੨੯, ੧੫੫੨ ਨੂੰ ਪਰਲੋਕ ਗਮਨ ਕਰ ਗਏ।

**ਜੀਵਨ ਦਾ ਸੰਖੇਪ ਚਿਤਰ**

| | |
|---|---|
| — ਜਨਮ, | ਮਾਰਚ ੩੧, ੧੫੦੪। |
| — ਪਿਤਾ, | ਭਾਈ ਫੇਰੂ ਮਲ। |
| — ਜਨਮ ਸਥਾਨ, | ਮਤੇ ਦੀ ਸਰਾਏ, ਤਹਿਸੀਲ ਮੁਕਤਸਰ, ਜ਼ਿਲਾ ਫਿਰੋਜ਼ਪੁਰ। |
| — ਗੁਰੂ ਨਾਨਕ ਮਿਲਾਪ, | ਸੰਨ ੧੫੩੨ ਈ., ਕਰਤਾਰਪੁਰ, (ਡੇਹਰਾ ਬਾਬਾ ਨਾਨਕ)। |
| — ਗੁਰਿਆਈ, | ਜੂਨ ੧੪, ੧੫੩੯, ਕਰਤਾਰਪੁਰ, (ਡੇਹਰਾ ਬਾਬਾ ਨਾਨਕ)। |
| — ਪਰਲੋਕ ਗਮਨ, | ਮਾਰਚ ੨੯, ੧੫੫੨, ਖਡੂਰ, ਤਹਿਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ। |
| — ਮੁਖ ਅਸਥਾਨ, | ਖਡੂਰ। |
| — ਸੰਤਾਨ, | ਦੋ ਸਪੁਤਰ, ਦਾਤੂ ਜੀ ਅਤੇ ਦਾਸੂ ਜੀ। ਦੋ ਸਪੁਤਰੀਆਂ, ਬੀਬੀ ਅਮਰੋ ਜੀ ਅਤੇ ਅਣੋਖੀ ਜੀ। |
| — ਸਮਕਾਲੀ ਹੁਕਮਰਾਨ, | ਹੁਮਾਯੂੰ। ਸ਼ੇਰ ਸ਼ਾਹ ਸੂਰੀ। ਇਸਲਾਮ ਸ਼ਾਹ ਸੂਰੀ। |
| — ਗੁਰਿਆਈ ਦਾ ਕਾਲ, | ਲਗ ਭਗ ਤੇਹਰਾਂ ਸਾਲ। |
| — ਆਯੂ, | ਅਠਤਾਲੀ ਸਾਲ। |
| — ਰਚਨਾਵਾਂ, | ਬਾਹਠ (੬੨) ਸਲੋਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਦਾ ਰਾਗਾਂ ਅਨੁਸਾਰ ਵਿਉਰਾ ਇਸ ਪ੍ਰਕਾਰ ਹੈ :— |

| | |
|---|---|
| ਸ੍ਰੀ ਰਾਗ | ੨ |
| ਮਾਝ ਰਾਗ | ੧੨ |
| ਆਸਾ ਰਾਗ | ੧੪ |
| ਸੋਰਠਿ | ੧ |
| ਸੂਹੀ | ੧੧ |
| ਰਾਮਕਲੀ | ੭ |
| ਮਾਰੂ | ੨ |
| ਸਾਰੰਗ | ੮ |
| ਮਲਾਰ | ੫ |
| | ੬੨ |

ਵਿਸਥਾਰ ਲਈ ਵੇਖੋ :—

**(ੳ) ਗੁਰਮੁਖੀ**

(੧) ਸੰਤੋਖ ਸਿੰਘ (ਕਵੀ), **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,** ਸੰਪਾਦਿਤ ਭਾਈ ਵੀਰ ਸਿੰਘ, ਅੰਮ੍ਰਿਤਸਰ, ੧੯੨੯, ਰਾਸ ੧।

(੨) ਸਰੂਪ ਦਾਸ ਭੱਲਾ, **ਮਹਿਮਾ ਪ੍ਰਕਾਸ਼** (ਕਵਿਤਾ), (ਰਚਨ ਕਾਲ ਸੰਨ ੧੭੭੬—੧੮੦੦ ਈ.) ਭਾਸ਼ਾ ਵਿਭਾਗ, ਪਟਿਆਲਾ, ਭਾਗ ਦੂਜਾ, ੧੯੭੧।

(੩) ਕਿਰਪਾਲ ਸਿੰਘ, **ਮਹਿਮਾ ਪ੍ਰਕਾਸ਼,** (ਵਾਰਤਕ) (ਰਚਨ ਕਾਲ ਸੰਨ ੧੭੪੧ ਈ.) ਡਾ: ਬਲਬੀਰ ਸਿੰਘ ਲਾਇਬਰੇਰੀ ਡੇਹਰਾਦੂਨ।

(੪) ਕੇਸਰ ਸਿਘ ਛਿੱਬਰ, **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ,** (ਰਚਨ ਕਾਲ ਸੰਨ ੧੭੮੦ ਈ.) ਹਸਤ ਲਿਖਤ, ਡਾ: ਬਲਬੀਰ ਸਿੰਘ ਲਾਇਬਰੇਰੀ ਡੇਹਰਾਦੂਨ।

(੫) ਗਿਆਨ ਸਿੰਘ (ਗਿਆਨੀ), (i) **ਪੰਥ ਪ੍ਰਕਾਸ਼,** ੧੮੮੦।
(ii) **ਤਵਾਰੀਖ ਗੁਰੂ ਖਾਲਸਾ,** ਅੰਮ੍ਰਿਤਸਰ।

(੬) ਗੁਰਦਾਸ (ਭਾਈ), **ਵਾਰਾਂ ਭਾਈ ਗੁਰਦਾਸ,** (ਭਾਵ ਪ੍ਰਕਾਸ਼ਨੀ ਟੀਕਾ ਸਮੇਤ) ਕ੍ਰਿਤ ਗਿ: ਹਜ਼ਾਰਾ ਸਿੰਘ, ਅੰਮ੍ਰਿਤਸਰ।

(੭) ਚਰਨ ਸਿੰਘ (ਡਾਕਟਰ), **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ**, ਅੰਮ੍ਰਿਤਸਰ, ੧੯੦੨ ।

(੮) ਤਾਰਾ ਸਿੰਘ ਨਰੋਤਮ, **ਸ੍ਰੀ ਗੁਰੂਤੀਰਥ ਸੰਗ੍ਰਹ**, ਅੰਬਾਲਾ, ੧੮੮੪ ।

(੯) ਵੀਰ ਸਿੰਘ (ਭਾਈ), (i) **ਸ੍ਰੀ ਗੁਰੂ ਨਾਨਕ ਚਮਤਕਾਰ**, ਅੰਮ੍ਰਿਤਸਰ, ੧੯੨੮ ।
(ii) **ਸ੍ਰੀ ਅਸ਼ਟ ਗੁਰ ਚਮਤਕਾਰ**, ਭਾਗ ੧, ਅੰਮ੍ਰਿਤਸਰ, ੧੯੫੨ ।

**(ਅ) ਫ਼ਾਰਸੀ,**

**ਦਬਿਸਤਾਨ-ਏ-ਮਜ਼ਾਹਿਬ**, ਨਵਲ ਕਿਸ਼ੋਰ ਪ੍ਰੈਸ, ਕਾਨਪੁਰ, ੧੯੦੪, ਇਹ ਪੁਸਤਕ ਫ਼ਾਰਸੀ ਅੱਖਰਾਂ ਵਿਚ ਲਗ ਭਗ ਸੰਨ ੧੬੪੫ ਵਿਚ ਲਿਖੀ ਗਈ । ਲੇਖਕ ਦਾ ਨਾਉਂ ਦਰਜ ਨਹੀਂ ਹੈ । ਕਈ ਮੋਹਸਨ ਫ਼ਾਨੀ ਜਾਂ ਮੋਬਿਦ ਦੀ ਲਿਖੀ ਮੰਨਦੇ ਹਨ, ਜੋ ਠੀਕ ਨਹੀਂ ਲਗਦਾ । ਲੇਖਕ ਇਕ ਪਾਰਸੀ ਸੀ । ਅਸਲ ਖਰੜਾ ਬਿਹਾਰ ਰੀਸਰਚ ਸੁਸਾਇਟੀ, ਪਟਨਾ ਦੇ ਪਾਸ ਮੌਜੂਦ ਹੈ । ਲੇਖਕ ਨੇ ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਹਰਿਰਾਇ ਜੀ ਦੇ ਦਰਸ਼ਨ ਕੀਤੇ ਸਨ । ਇਸ ਪੁਸਤਕ ਵਿਚ ਸਿਖ ਧਰਮ ਬਾਰੇ "ਨਾਨਕ ਪੰਥੀ" ਦੇ ਨਾਉਂ ਹੇਠ ਇਕ ਵਿਸਥਾਰ ਪੂਰਵਕ ਲੇਖ ਹੈ । ਇਸ ਦਾ ਉਲਥਾ ਗੁਰਮੁਖੀ ਅਤੇ ਅੰਗਰੇਜ਼ੀ ਵਿਚ ਡਾ. ਗੰਡਾ ਸਿੰਘ ਜੀ ਨੇ ਕੀਤਾ ਸੀ । ਜੋ ਛਾਪੇ ਦੇ ਜਾਮੇ ਵਿਚ ਮਿਲਦੇ ਹਨ । ਸਿਖ ਧਰਮ ਦੀ ਜਾਣਕਾਰੀ ਲਈ ਇਹ ਪੁਸਤਕ ਮੂਲ ਸਰੋਤ ਹੈ ।

**(ੲ) ਅੰਗਰੇਜ਼ੀ,**

Macauliffe, M. A., *The Sikh Religion, its Gurus, Sacred Writings and Authors*, Vol. II, Oxford, 1909.

Banerjee, Indubhusan, *Evolution of the Khalsa*, Vol. I, Calcutta, 1936.

**Teja Singh and Ganda Singh,** *A Short History of the Sikhs*, Vol. I, Bombay, 1950.

[**ਸੰਸ.** ਅੰਗਜ (**ਅੰਗਜ**), ਸਰੀਰ ਤੋਂ ਉਤਪੰਨ, ਅੰਗਜ: (**ਅੰਗਜ:**), ਪੁੱਤਰ ।]

**ਅੰਗਦਿ,** ਗੁਰੂ ਅੰਗਦ ਨੇ । ੯੮੨

**ਅੰਗਦਿ ਅਨੰਤ ਮੂਰਤਿ ਨਿਜਧਾਰੀ ਅਗਮ**
**ਗਿਆਨਿ ਰਸਿ ਰਸ੍ਯਉ ਹੀਅਉ ॥ ... ॥ ੨ ॥**

ਸਵਈ. ਮਹਲੇ ੪ ਕੇ–੫੪, ਸਫ਼ਾ ੧੪੦੫

**ਭਾਵ : ਗੁਰੂ ਅੰਗਦ ਨੇ** ਪ੍ਰਭੂ ਦੀ ਅਕਾਲ ਮੂਰਤੀ ਨੂੰ ਆਪਣੇ ਅੰਦਰ ਧਾਰਨ ਕੀਤਾ, ਉਨ੍ਹਾਂ ਦੇ ਹਿਰਦੇ ਵਿਚ ਅਗੰਮ ਗਿਆਨ ਦਾ ਪ੍ਰਕਾਸ਼ ਹੋਇਆ ਅਤੇ **ਉਹ** ਪ੍ਰੇਮ ਰਸ ਵਿਚ ਰਸਾਤਮਿਕ ਹੋ ਗਏ ।
[ਵੇਖੋ, ੯੮੧]

**ਅੰਗਦਿ,** ਗੁਰੂ ਅੰਗਦ । ੯੮੩

**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**
**ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥...॥੧॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਭਾਵ : ਗੁਰੂ ਅੰਗਦ ਨੇ** ਕ੍ਰਿਪਾ ਕਰਕੇ ਅਮਰਦਾਸ ਜੀ ਨੂੰ (ਗੁਰ-ਗੱਦੀ ਪਰ) ਸਤਿਗੁਰੂ ਇਸਥਿਤ ਕੀਤਾ, (ਗੁਰੂ) ਅਮਰਦਾਸ ਜੀ ਨੇ (ਉਹੋ) ਅਮਰ ਛੱਤ੍ਰ ਗੁਰੂ ਰਾਮਦਾਸ ਨੂੰ ਦਿਤਾ ।
[ਵੇਖੋ, ੯੮੧]

**ਅੰਗਦੁ,** (ਗੁਰੂ) ਅੰਗਦ (ਦੇਵ ਜੀ) । ੯੮੪

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥...॥੧॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਭਾਵ :** ਜੋਤੀ ਸਰੂਪ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ, ਉਸ (ਗੁਰੂ ਨਾਨਕ ਦੇਵ ਜੀ) ਤੋਂ, ਜੋਤ ਵਿਚ ਜੋਤ ਮਿਲਾ ਕੇ **ਗੁਰੂ ਅੰਗਦ ਦੇਵ ਜੀ** ਹੋਏ ।
[ਵੇਖੋ, ੯੮੧]

**ਅੰਗਰਉ,** ਗੁਰੂ ਅੰਗਦ । ੯੮੫

**ਸਤਿਗੁਰੂ ਕਲ ਸਤਿਗੁਰ ਤਿਲਕੁ**
**ਸਤਿ ਲਾਗੈ ਸੋ ਪੈ ਤਰੈ ॥**
**ਗੁਰੁ ਜਗਤ ਫਿਰਣ ਸੀਹ ਅੰਗਰਉ**
**ਰਾਜੁ ਜੋਗੁ ਲਹਣਾ ਕਰੈ ॥ ੫ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਸਤਿਗੁਰੂ (ਨਾਨਕ ਦੇਵ ਜੀ ਨੇ) ਜਿਸ ਨੂੰ ਤਿਲਕ ਦੇ ਕੇ ਸਤਿਗੁਰੂ ਥਾਪਿਆ, ਇਹ ਸੱਚ ਹੈ ਕਿ ਜੋ ਉਸ ਦੀ ਚਰਨੀ ਪੈਂਦਾ

ਹੈ, ਉਹ ਤਰ ਜਾਂਦਾ ਹੈ । (ਭਾਈ) ਫੇਰੂ ਜੀ ਦੇ ਸਪੁਤਰ **ਗੁਰੂ ਅੰਗਦ** ਜੀ ਜਗਤ ਗੁਰੂ ਹਨ ਅਤੇ ਰਾਜ ਜੋਗ ਦੋਵੇਂ ਕਰ ਰਹੇ ਹਨ।

**ਫਿਰਣ ਸੀਹ,** ਫੇਰੂ ਦਾ ਸ਼ੇਰ, ਭਾਈ ਫੇਰੂ ਦਾ ਸਪੁਤਰ ।
[ਵੇਖੋ, ੯੮੧]

**ਅੰਗਰੇ,** ਅੰਗਿਰਾ ਰਿਸ਼ੀ ਨੇ । ੯੮੬

**ਦੂਰਬਾ ਪਰੂਰਉ ਅੰਗਰੇ ਗੁਰ ਨਾਨਕ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ**
**ਘਟਿ ਘਟਿ ਸਹਜਿ ਸਮਾਇਓ ॥ ੧੦ ॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

**ਭਾਵ :** ਦੁਰਬਾਸ਼ਾ ਰਿਸ਼ੀ ਨੇ, ਪੁਰੂ (ਰਾਜਾ) ਨੇ ਅਤੇ **ਅੰਗਿਰਾ ਰਿਸ਼ੀ ਨੇ** ਗੁਰੂ ਨਾਨਕ ਦਾ ਜਸ ਗਾਇਆ ਹੈ । ਕਲ ਕਵੀ ਕਹਿੰਦਾ ਹੈ ਕਿ ਗੁਰੂ ਨਾਨਕ ਦਾ ਜਸ ਘਟ ਘਟ ਵਿਚ (ਬ੍ਰਹਮ ਵਾਂਗੂੰ) ਸਹਜੇ ਹੀ ਸਮਾਇਆ ਹੋਇਆ ਹੈ ।

**ਨੋਟ : ਅਵਤਾਰਾਂ ਦਾ ਜਸ :—** ਸਵਈਏ ਰਚਣਹਾਰੇ ਭਟ ਗੁਰੂ ਨਾਨਕ ਨੂੰ ਵਿਸ਼ਨੂੰ ਜਾਂ ਪਰਮੇਸ਼ਰ ਦਾ ਅਵਤਾਰ ਮੰਨਦੇ ਸਨ । ਜਿਨ੍ਹਾਂ ਵੀ ਭਗਤਾਂ ਜਾਂ ਰਿਸ਼ੀਆਂ ਨੇ ਪਰਮਾਤਮਾ ਦਾ ਜਸ ਗਾਇਆ ਹੈ, ਉਨ੍ਹਾਂ ਨੇ ਪਰਮਾਤਮਾ ਦੇ ਕਿਸੇ ਸਰਗੁਣ ਸਰੂਪ ਦਾ ਹੀ ਗੁਣ ਗਾਇਨ ਕੀਤਾ ਹੈ । ਇਕੋ ਪਰਮਾਤਮਾ ਦੇ ਅਵਤਾਰ ਹੋਣ ਦੇ ਨਾਤੇ ਸਾਰੇ ਅਵਤਾਰੀ ਪੁਰਸ਼ ਇਕ ਦੂਜੇ ਦੇ ਪ੍ਰਤਿਨਿਧ ਹਨ । ਅਤੇ ਸਾਰੇ ਹੀ ਉਸ ਜਸ ਦੇ ਸਾਂਝੀਵਾਲ ਹਨ ਜੋ ਕਿਸੇ ਵੀ ਅਵਤਾਰ ਦਾ ਕੀਤਾ ਜਾਏ । ਭਟਾਂ ਦਾ ਮੁਖ ਆਸ਼ਾ ਇਹ ਹੈ ਕਿ ਗੁਰੂ ਨਾਨਕ ਅਵਤਾਰ ਸਰੂਪ ਸਨ ਅਤੇ ਜੋ ਵੀ ਜਸ ਕਿਸੇ ਨੇ ਅਵਤਾਰ ਦਾ ਕੀਤਾ ਹੈ ਉਹ ਗੁਰੂ ਨਾਨਕ ਉਪਰ ਘਟਦਾ ਹੈ । ਇਸ ਆਸ਼ੇ ਨੂੰ ਸਪਸ਼ਟ ਕਰਨ ਲਈ ਹੀ ਕਲ ਭਟ ਨੇ ਦਸਿਆ ਹੈ ਕਿ ਗੁਰੂ ਨਾਨਕ ਦਾ ਜਸ ਘਟ ਘਟ ਵਿਚ ਬ੍ਰਹਮ ਵਾਂਗੂੰ ਸਮਾਇਆ ਹੋਇਆ ਹੈ, ਇਸ ਤੋਂ ਮੁਰਾਦ ਹੈ ਕਿ ਜਿਸ ਤਰ੍ਹਾਂ ਬ੍ਰਹਮ ਦੇਸ਼ ਕਾਲ ਦੀਆਂ ਹੱਦਾਂ ਤੋਂ ਉਪਰ ਹੈ ਏਸ ਤਰ੍ਹਾਂ ਗੁਰੂ ਨਾਨਕ ਦਾ ਜਸ ਕਿਸੇ ਕਾਲ ਭੇਦ ਦੀ ਵੰਡ ਤੋਂ ਉਪਰ ਹੈ ।

**ਦੂਰਬਾ, (ਦੁਰਬਾਸਾ, ਦੁਰਵਾਸਾ),** ਇਕ ਪ੍ਰਸਿਧ ਮੁਨੀ ਹੋਇਆ ਹੈ । ਅਤਰੀ ਰਿਸ਼ੀ ਦਾ ਪੁਤਰ ਅਤੇ ਦਤਾਤ੍ਰੇਯ (ਵਿਸ਼ਨੂੰ ਅਵਤਾਰ) ਦਾ ਭਰਾ ਸੀ । ਭਾਗਵਤ ਪੁਰਾਣ ਅਨੁਸਾਰ ਸ਼ਿਵਜੀ ਦਾ ਅੰਸ਼ ਮੰਨਿਆ ਜਾਂਦਾ ਹੈ । (**ਭਾਗਵਤ ਪੁਰਾਣ,** IV, 1, 33) । ਇਸ ਦਾ ਜ਼ਿਕਰ ਕਿਸੇ ਵੈਦਿਕ ਗ੍ਰੰਥ ਵਿਚ ਨਹੀਂ ਹੈ । ਦੁਰਬਾਸਾ ਬੜਾ ਕ੍ਰੋਧਵਾਨ ਮੁਨੀ ਸੀ । ਇਸ ਬਾਰੇ ਮਹਾਭਾਰਤ ਅਤੇ ਪੌਰਾਣਿਕ ਸਾਹਿਤ ਵਿਚ ਅਨੇਕਾਂ ਕਥਾਵਾਂ ਦਰਜ ਹਨ । ਇਸ ਨੇ ਕ੍ਰਿਸ਼ਨ, ਇੰਦਰ ਆਦਿ ਨੂੰ ਸਰਾਪ ਦਿਤਾ ਸੀ । ਇਕ ਵਾਰੀ ਕ੍ਰੋਧ ਵਿਚ ਆ ਕੇ ਇਸ ਨੇ ਆਪਣੀ ਪਤਨੀ ਨੂੰ ਸਰਾਪ ਦੇ ਕੇ ਜ਼ਿੰਦਾ ਜਲਾ ਦਿਤਾ ਸੀ । (ਵਿਸਥਾਰ ਲਈ ਵੇਖੋ, **ਦੁਰਬਾਸਾ** ।)

**ਪਰੂਰਉ,** ਪੌਰਾਣਿਕ ਸਾਹਿਤ ਅਨੁਸਾਰ ਇਕ ਰਾਜਾ ਸੀ ਜੋ ਚੰਦ੍ਰਮਾ ਦਾ ਪੋਤਾ ਅਤੇ ਬੁਧ ਦਾ ਪੁਤਰ ਸੀ । ਇਸ ਦੀ ਰਾਜਧਾਨੀ ਝੂਸੀ, ਪ੍ਰਯਾਗ ਦੇ ਨੇੜੇ ਗੰਗਾ ਦੇ ਕਿਨਾਰੇ ਸੀ । (**ਭਾਗਵਤ ਪੁਰਾਣ,** IX, 1, 35-42, IX, 14, 15) ।

ਪਰੂਰਉ ਇਕ ਚੰਗਾ ਵਿਦਵਾਨ ਸੀ, ਅਤੇ ਤੇਜ ਵਾਲਾ ਰਿਸ਼ੀ ਸੀ, ਇਸ ਦਾ ਸੰਬੰਧ ਰਿਗਵੇਦ ਨਾਲ ਵੀ ਹੈ । (ਵੇਖੋ, **ਰਿਗ ਵੇਦ,** X, 95) ।

ਪਰੂਰਉ ਦੀ ਪਤਨੀ **ਉਰਵਸ਼ੀ** ਗੰਧਰਵ ਲੋਕ ਦੀ ਅਪਛਰਾ ਸੀ । ਪ੍ਰਾਚੀਨ ਸਾਹਿਤ ਵਿਚ ਇਨ੍ਹਾਂ ਦੀਆਂ ਅਨੇਕਾਂ ਪ੍ਰੇਮ ਕਥਾਵਾਂ ਦਰਜ ਹਨ ।

ਅੰਤ ਸਮੇਂ ਪਰੂਰਉ ਆਪਣੀ ਸਾਧਨਾ ਦੇ ਬਲ ਨਾਲ ਗੰਧਰਵ ਬਣ ਗਿਆ । (**ਵਿਸ਼ਨੂੰ ਪੁਰਾਣ,** IV, 6, 93) ।

**ਅੰਗਰੇ (ਅੰਗਿਰ:, ਅੰਗਿਰਸ੍)** ਪੌਰਾਣਿਕ ਸਾਹਿਤ ਅਨੁਸਾਰ ਬ੍ਰਹਮਾ ਦਾ ਮਾਨਸ ਪੁਤਰ ਮੰਨਿਆ ਜਾਂਦਾ ਹੈ । ਇਸ ਦਾ ਜਨਮ ਬ੍ਰਹਮਾ ਦੇ ਮੁਖ ਤੋਂ ਹੋਇਆ । (ਕਈ ਇਸ ਨੂੰ ਅਗਨੀ ਦਾ ਪੁਤਰ ਵੀ ਮੰਨਦੇ ਹਨ । ਇਸੇ ਕਾਰਣ ਇਸ ਦਾ ਨਾਮ ਅੰਗਿਰ: ਹੈ, ਜੋ ਅੰਗਾਰ ਤੋਂ ਪੈਦਾ ਹੋਇਆ ।) ਇਹ ਮੰਤਰ ਰਚਣ ਵਾਲਾ ਰਿਸ਼ੀ ਸੀ । ਇਸ ਦੇ ਉਚਾਰੇ ਮੰਤਰ ਅਥਰਵ ਵੇਦ ਵਿਚ ਦਰਜ ਹਨ । ਇਸ ਨੂੰ ਪ੍ਰਜਾਪਤੀ ਵੀ ਕਹਿੰਦੇ ਹਨ । ਇਸ ਦੇ ਦੋ ਸਪੁੱਤਰ ਅਤੇ ਚਾਰ ਸਪੁੱਤਰੀਆਂ ਸਨ । ਉਨ੍ਹਾਂ ਵਿਚੋਂ ਇਕ ਸਪੁੱਤਰ ਦਾ ਨਾਉਂ ਬ੍ਰਹਸਪਤੀ ਸੀ । (**ਭਾਗਵਤ ਪੁਰਾਣ,** III, 12, 23, IV, 1, 35 ਅਤੇ XII, 7, 3-4.) ।

[**ਸੰਸ.** अंगिरस् ( ਅੰਗਿਰਸ੍ ), ਇਕ ਪ੍ਰਸਿੱਧ ਰਿਸ਼ੀ (ਜੋ ਬ੍ਰਹਮਾ ਦਾ ਜਾਇਆ ਹੈ ।) ]

**ਅੰਗਾ,** ਸਹਾਇਕ, ਸਰੀਰ ਦੀ ਰਖਿਆ ਕਰਨ ਵਾਲਾ । ੯੮੭

**ਜਾ ਕਉ ਤੁਮ ਭਏ ਸਮਰਥ ਅੰਗਾ ॥**
**ਤਾ ਕਉ ਕਛੁ ਨਾਹੀ ਕਾਲੰਗਾ ॥ ੧ ॥**

ਗਉੜੀ ਮਹਲਾ ੫-੧੧੦, ਸਫ਼ਾ ੧੯੮

**ਭਾਵ :** ਹੇ ਸਮਰਥ (ਵਾਹਿਗੁਰੂ) ! ਜਿਸ ਦੇ ਤੁਸੀ **ਸਹਾਇਕ** ਬਣ ਗਏ ਹੋ, ਉਸ ਨੂੰ ਕੁਛ ਕਲੰਕ ਨਹੀਂ ਲਗਦਾ ।

**ਕਾਲੰਗਾ,** ਕਲੰਕ ।
[**ਸੰਸ.** अंगरक्षक: ।]

**ਅੰਗਾ,** ਅੰਕ, ਗਿਣਤੀ, ਸੰਖਿਆ । ੯੮੮

**ਭਗਤਿ ਵਛਲੁ ਅਨਾਥਹ ਨਾਥੇ ॥**
**ਗੋਪੀਨਾਥੁ ਸਗਲ ਹੈ ਸਾਥੇ ॥**
**ਬਾਸੁਦੇਵ ਨਿਰੰਜਨ ਦਾਤੇ**
**ਬਰਨਿ ਨ ਸਾਕਉ ਗੁਣ ਅੰਗਾ ॥ ੫ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਹੇ ਭਗਤ ਵਛਲ, ਅਨਾਥਾਂ ਦੇ ਨਾਥ, ਹੇ ਗੋਪੀਨਾਥ ! (ਹਰੀ) ਤੁਸੀ ਸਾਰਿਆਂ ਦੇ ਨਾਲ (ਰਹਿੰਦੇ) ਹੋ । ਹੇ ਵਾਸਦੇਵ ਨਿਰੰਜਨ ਦਾਤੇ ! ਮੈਂ ਤੇਰੇ ਗੁਣਾਂ ਦੀ **ਗਿਣਤੀ** ਵਰਣਨ ਨਹੀਂ ਕਰ ਸਕਦਾ ।

[**ਸੰਸ.** √ **अङ्क** ( √ **अङ्क्** ), ਗਿਣਨਾ, **अङ्कः** (**ਅਙ੍ਕ:**), ਸੰਖਿਆ ।]

**ਅੰਗਾਰ,** ਅੰਗਾਰੇ, ਸੇਕ, ਨਿੱਘ (ਹਰੀ ਦਾ ਨਾਮ) । ੯੮੯

**ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥**
**ਕਛੂਆ ਕਹੈ ਅੰਗਾਰ ਭਿ ਲੋਰਉ**
**ਲੂਕੀ ਸਬਦੁ ਸੁਨਾਇਆ ॥ ੪ ॥**

ਆਸਾ ਕਬੀਰ–੬, ਸਫ਼ਾ ੪੭੭

**ਭਾਵ :** ਕਬੀਰ ਜੀ ਕਹਿੰਦੇ ਹਨ, ਸੰਤੋ ਸੁਣੋ ! ਕੀੜੀ ਨੇ ਪਰਬਤ ਖਾ ਲਿਆ ਹੈ । ਕਛੂਆ ਕਹਿੰਦਾ ਹੈ ਮੈਨੂੰ **ਅੰਗਾਰੇ** (ਨਿਘ) ਦੀ ਲੋੜ ਹੈ । ਇਹ ਲੁਕੇ ਹੋਏ ਅਰਥਾਂ ਵਾਲਾ ਸ਼ਬਦ ਸੁਣਾਇਆ ਹੈ । ਲੁਕੇ ਹੋਏ ਅਰਥ ਇਹ ਹਨ :—

**ਕੀਟੀ,** ਬੁਧਿ ।
**ਪਰਬਤੁ,** ਅਹੰਕਾਰ ।
**ਕਛੂਆ,** ਮਨ ।
**ਅੰਗਾਰ,** ਹਰੀ ਦੇ ਨਾਮ ਦੀ ਪ੍ਰੇਮ ਨਿਘ ।
**ਲੂਕੀ,** ਗੁਪਤ ।

[**ਸੰਸ.** अंगारः (**ਅੰਗਾਰ:**), ਭਖਦਾ ਹੋਇਆ ਅੰਗਾਰਾ ।]

**ਅੰਗਾਰਾ,** ਭਖਦੇ ਕੋਲੇ, ਅੰਗਾਰਿਆਂ । ੯੯੦

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥ ੨੨ ॥**

ਸਲੋਕ ਫਰੀਦ, ਸਫ਼ਾ ੧੩੭੯

**ਭਾਵ :** ਜੇ ਹੁੰਦਾ (ਪਦਾਰਥ) ਆਏ ਹੋਏ ਮਿਤਰਾਂ ਤੋਂ ਮੈਂ ਲੁਕਾ ਰਖਿਆ ਹੈ, (ਤਾਂ ਮੇਰਾ) ਸਰੀਰ ਸੜੇ, **ਅੰਗਾਰਿਆਂ** ਉਪਰ ਮਜੀਠ ਵਾਂਙੂੰ ।

**ਮਤਲਬ :** ਇਸ ਸਲੋਕ ਵਿਚ **ਅਤਿਥੀ** ਆਦਰ ਦਾ ਸੰਕੇਤ ਹੈ । ਮਹਿਮਾਨ ਵਾਸਤੇ ਕੀ ਕੁਛ ਕਰਨਾ ਚਾਹੀਦਾ ਹੈ, ਇਹ ਦਸਿਆ ਹੈ :

ਆਏ ਮਿਤਰ ਤੋਂ ਕੋਈ ਚੀਜ਼ ਲੁਕਾ ਕੇ ਨਹੀਂ ਰਖਣੀ ਚਾਹੀਦੀ, ਜੇ ਘਰ ਵਿਚ ਚੀਜ਼ ਇਤਨੀ ਕੁ ਥੋੜੀ ਹੈ ਜੋ ਆਪਣੇ ਵਾਸਤੇ ਵੀ ਕਾਫੀ ਨਹੀਂ ਤਾਂ ਵੀ ਪ੍ਰਾਹੁਣਚਾਰੀ ਦੇ ਅਸੂਲ ਨੂੰ ਨਿਬ੍ਹਾਉਣਾ ਬਣਦਾ ਹੈ ।

**ਵਾਰਿਆ,** ਲੁਕਾ ਲਿਆ ।
**ਹੇੜਾ,** ਮਾਸ, ਸਰੀਰ ।
[ਵੇਖੋ, ੯੮੯]

**ਅੰਗਿ,** ਪਖ ਵਿਚ, ਪਾਸੇ ਵਲ । ੯੯੦ (ੳ)

**ਤਾ ਕਉ ਕੋਇ ਨ ਪਹੁਚਨਹਾਰਾ ਜਾਕੈ ਅੰਗਿ ਗੁਸਾਈ ॥**
**ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ**
**ਨਾਨਕ ਨਾਮੁ ਧਿਆਈ ॥ ੨ ॥**

ਧਨਾਸ. ਮਹਲਾ ੫–੩੩, ਸਫ਼ਾ ੬੮੯

**ਭਾਵ :** ਜਿਸ ਦੇ **ਪੱਖ ਵਿਚ** ਪ੍ਰਭੂ ਆਪ ਹੋਵੇ, ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ । ਜਿਸ (ਪ੍ਰਭੂ) ਦੇ ਸਿਮਰਨ ਨਾਲ ਜਮ ਦਾ ਭੈ ਮਿਟ ਜਾਂਦਾ ਹੈ ਮੈਂ ਉਸ ਦਾ ਨਾਮ ਧਿਆਉਂਦਾ ਹਾਂ । [ਵੇਖੋ, ੯੮੦]

**ਅੰਗਿਆਰ,** ਅੰਗਾਰ । ੯੯੦ (ਅ)

**ਮ: ੧ ॥ ...**
**ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥**
**ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥**

ਆਸਾ (ਵਾਰ) ਮਹਲਾ ੧ ੬, ਸਫ਼ਾ ੪੬੬

**ਭਾਵ :** ਵਿਚਾਰੀ ਸੜ ਸੜ ਕੇ ਰੋਂਦੀ ਹੈ, (ਅਤੇ ਇਹ ਜੋ) ਝੜ ਝੜ ਕੇ **ਅੰਗਾਰ** ਡਿਗਦੇ ਹਨ (ਮਾਨੋ ਉਸ ਦੇ ਰੋਣ ਦੇ ਅੱਥਰੂ ਡਿਗਦੇ ਹਨ) । (ਮੁਸਲਮਾਨ ਨੂੰ ਦੱਬਿਆ ਸੀ ਅਤੇ ਸਾੜਿਆ ਨਹੀਂ ਸੀ ਕਿ ਨਰਕਾਂ ਨੂੰ ਨਾਂ ਜਾਵੇ ਪਰ ਦੇਖੋ ਉਸ ਦੇ ਸੜਨ ਦਾ ਕਾਰਣ ਬੀ ਸਾਈਂ ਵਲੋਂ ਬਣਾ ਦਿੱਤਾ ਗਿਆ, ਹੁਣ ਉਹ ਸੁਰਗ ਵਿਚ ਰਿਹਾ ਕਿ ਨਰਕ ਨੂੰ ਗਿਆ ਇਹ ਗਲ) ਉਹ ਕਰਤਾਰ ਹੀ ਜਾਣੇ ਜਿਸ (ਕਾਰਣਾਂ ਦੇ) ਕਰਤੇ ਨੇ ਇਹ ਕਾਰਣ ਬਣਾ ਦਿਤਾ (ਕਿ ਚੰਗਾ ਭਲਾ ਦੱਬਿਆ ਹੋਇਆ ਫੇਰ ਅੱਗ ਵਿਚ ਜਾ ਪਿਆ) ।

**(ਪੰਜ ਗ੍ਰੰਥੀ ਸਟੀਕ)**

**ਮਤਲਬ :** ਮੁਸਲਮਾਨ ਮਿਰਤਕ ਸਰੀਰ ਨੂੰ ਕਬਰ ਵਿਚ ਦਬ ਦੇਂਦੇ ਹਨ । ਉਸ ਦਫਨਾਉਣ ਦਾ ਕੀ ਹਸ਼ਰ ਹੁੰਦਾ ਹੈ, ਉਸ ਵਲ ਇਸ਼ਾਰਾ ਹੈ । ਯਥਾ :—

**ਮ: ੧ ॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ ... ॥ ੨ ॥**

[ਵੇਖੋ, ੯੮੯]

**ਅੰਗਿਆਰੁ,** ਅੰਗਾਰਾ, ਭਖਦਾ ਹੋਇਆ
ਅੰਗਾਰਾ । ੯੯੧

**ਮਾਇਆ ਤਪਤਿ ਬੁਝਿਆ ਅੰਗਿਆਰੁ ॥**
**ਮਨਿ ਸੰਤੋਖੁ ਨਾਮੁ ਆਧਾਰੁ ॥ ... ॥ ੩ ॥**

ਗਉੜੀ ਕਬੀਰ–੪੦, ਸਫ਼ਾ ੩੩੧

**ਭਾਵ :** ਮਾਇਆ ਦਾ ਭਖਦਾ ਹੋਇਆ **ਅੰਗਾਰਾ** ਅਤੇ (ਤ੍ਰਿਸ਼ਨਾ ਦੀ) ਤਪਸ਼ ਬੁਝ ਗਈ । ਨਾਮ ਦਾ ਆਧਾਰ ਹੋ ਗਿਆ ਅਤੇ ਸੰਤੋਖ ਮਨ ਵਿਚ ਵਸ ਗਿਆ ।

[ਵੇਖੋ, ੯੮੯]

**ਅੰਗੀ,** ਅੰਗ ਕਰਨ ਵਾਲਾ, ਸਹਾਇਕ,
ਪੱਖ ਪੂਰਨ ਵਾਲਾ । ੯੯੨

**ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥**
**ਗੁਰਿ ਅੰਮ੍ਰਿਤਸਰਿ ਨਵਲਾਇਆ**
**ਸਭਿ ਲਾਥੇ ਕਿਲਵਿਖ ਪੰਙੁ ॥ ੩ ॥**

ਸੂਹੀ ਮਹਲਾ ੪–੩, ਸਫ਼ਾ ੭੩੨

**ਭਾਵ :** ਅਸੀ ਮੈਲ ਨਾਲ ਭਰੇ ਹੋਏ, ਖੋਟੇ ਕਰਮਾਂ ਵਾਲੇ (ਬਦਚਲਨ) ਹਾਂ, ਹੇ **ਸਹਾਇਕ** ਹਰੀ ! ਸਾਡੀ ਸਹਾਇਤਾ ਕਰੋ । (ਇਹ ਅਰਦਾਸ ਸੁਣ ਕੇ ਹਰੀ ਨੇ ਗੁਰੂ ਮਿਲਾਏ ਅਤੇ) ਗੁਰਾਂ ਨੇ (ਸਤਿਸੰਗ ਰੂਪੀ) ਅੰਮ੍ਰਿਤ ਸਰੋਵਰ ਵਿਚ ਨੁਹਾਇਆ, ਜਿਸ ਨਾਲ ਸਾਰੇ ਪਾਪ ਲਥ ਗਏ ਅਤੇ (ਮੋਹ ਰੂਪੀ) ਚਿਕੜ (ਵਿਚੋਂ ਨਿਕਲ ਗਏ) ।

**ਦੁਹਚਾਰੀਆ,** ਖੋਟੇ ਕਰਮਾਂ ਵਾਲੇ, ਬਦਚਲਨ ।

**ਅੰਙੁ,** ਪੱਖ, ਸਹਾਇਤਾ ।

**ਕਿਲਵਿਖ,** ਪਾਪ । **ਪੰਙੁ,** ਚਿਕੜ ।

[ਵੇਖੋ, ੯੮੦]

**ਅੰਗੀਕ੍ਰਿਤੁ,** ਪੱਖ, ਸਹਾਇਤਾ, ਪ੍ਰਵਾਨਗੀ,
ਮੰਜ਼ੂਰ, ਪ੍ਰਵਾਨ । ੯੯੩

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ**
**ਗੁਰਿ ਕੀਏ ਸੁਚਿਤ ਚਿਤੇਨ ॥**
**ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ**
**ਮਨਿ ਹਰਿ ਹਰਿ ਨਾਮੁ ਜਪੇਨ ॥ ੧ ॥**

ਕਾਨੜਾ ਮਹਲਾ ੪–੨, ਸਫ਼ਾ ੧੨੯੪

**ਭਾਵ :** ਅਸੀ ਮੂੜ ਸਾਂ, ਆਪਣੇ ਹੋਸ਼ ਹਵਾਸ ਖੋਹ ਬੈਠੇ ਸਾਂ, (ਪ੍ਰਭੂ ਦੀ) ਗਤਿ ਮਿਤਿ ਨਹੀਂ ਸਾਂ ਜਾਣਦੇ, ਗੁਰੂ ਨੇ ਸਾਨੂੰ ਸੁਸਥ ਚਿਤ ਅਤੇ ਪ੍ਰਭੂ ਨੂੰ ਚੇਤੇ ਕਰਨੇ ਵਾਲੇ ਕਰ ਦਿਤਾ । (ਫੇਰ) ਦੀਨ ਦਿਆਲ ਪ੍ਰਭੂ ਨੇ ਸਾਨੂੰ **ਪ੍ਰਵਾਨ** ਕੀਤਾ, ਅਸੀ ਹੁਣ ਮਨ ਨਾਲ ਨਾਮ ਜਪਦੇ ਹਾਂ ।

**ਅਚਿਤ,** ਜਿਸ ਦਾ ਚਿਤ ਟਿਕਾਣੇ ਨ ਹੋਵੇ, ਹੋਸ਼ ਹਵਾਸ ਖੋਹ ਬੈਠਾ ਹੋਵੇ ।

**ਅਚੇਤ,** ਗਿਆਨਹੀਨ, ਮੂੜ ।

**ਸੁਚਿਤ,** ਸਾਵਧਾਨ, ਸੁਸਥ ।

**ਚਿਤੇਨ,** ਚੇਤੇ ਕਰਨ ਵਾਲੇ, ਯਾਦ ਕਰਨ ਵਾਲੇ ।

[ਸੰਸ. अंगीकृतिः (**ਅੰਗੀਕ੍ਰਿਤਿ:**), ਸ੍ਵੀਕ੍ਰਿਤੀ, ਜ਼ਿੰਮੇਵਾਰੀ ।]

**ਅੰਗੀਕਾਰੁ,** ਪੱਖ । ੯੯੩ (ੳ)

**ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥**
**ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥ ੧ ॥**

ਰਾਮ. ਮਹਲਾ ੫–੫, ਸਫ਼ਾ ੮੮੪

**ਭਾਵ :** ਪ੍ਰਭੂ ਨੇ ਸਾਡਾ **ਪੱਖ** ਕੀਤਾ, ਸਾਡੇ ਸਾਰੇ ਵੈਰੀ ਸਾਡੇ ਅਧੀਨ ਕਰ ਦਿਤੇ ਹਨ । ਜਿਸ ਦੁਸ਼ਮਣ ਨੇ ਇਹ ਜਗਤ ਲੁਟਿਆ ਹੈ ਐਸੇ ਸਾਡੇ ਵਿਰੋਧੀਆਂ ਨੂੰ ਪ੍ਰਭੂ ਨੇ ਪਕੜ ਕੇ ਬੰਨ੍ਹ ਦਿਤਾ ਹੈ ।

**ਬੈਰੀ,** ਸ਼ਤ੍ਰੂ, ਕਾਮਾਦਿਕ ਵੈਰੀ ।

[ਵੇਖੋ, ੯੯੪]

**ਅੰਗੀਕਾਰੁ,** ਪੱਖ, ਸਹਾਇਤਾ, ਸਵੀਕਾਰਤਾ,
ਸਹਾਇਤਾ ਦੇਣ ਦੀ ਜ਼ਿੰਮੇਵਾਰੀ । ੯੯੪

**ਅੰਗੀਕਾਰੁ ਕੀਓ ਮੇਰੇ ਕਰਤੇ ਗੁਰ ਪੂਰੇ ਕੀ ਵਡਿਆਈ ॥**
**ਅਬਿਚਲ ਨੀਵ ਧਰੀ ਗੁਰ ਨਾਨਕ**
**ਨਿਤ ਨਿਤ ਚੜੈ ਸਵਾਈ ॥ ੨ ॥**

ਗੂਜਰੀ ਮਹਲਾ ੫–੨੪, ਸਫ਼ਾ ੫੦੦

**ਭਾਵ :** ਇਹ ਪੂਰੇ ਗੁਰੂ ਦੀ ਵਡਿਆਈ ਹੈ ਕਿ ਮੇਰੇ ਕਰਤੇ ਨੇ (ਮੈਨੂੰ ਆਪਣੀ) **ਸਹਾਇਤਾ ਦੇਣ ਦੀ ਜ਼ਿੰਮੇਵਾਰੀ** ਲੈ ਲਈ ਹੈ। ਗੁਰੂ ਨਾਨਕ ਨੇ ਸਿਖੀ ਦੀ ਨੀਂਹ ਅਟਲ ਧਰੀ ਹੈ, ਜੋ ਸਦਾ ਵਧਦੀ ਪ੍ਰਫੁਲਿਤ ਹੁੰਦੀ ਰਹੇ।

[**ਸੰਸ. ਅੰਗੀਕਾਰ: (ਅੰਗੀਕਾਰ:),** ਸ੍ਵੀਕ੍ਰਿਤੀ, ਸਹਮਤੀ, ਜ਼ਿੰਮੇਵਾਰੀ, ਇਕਰਾਰ, ਪ੍ਰਤਿਗਯਾ, ਰਜ਼ਾਮੰਦੀ।]

**ਅੰਗੀਕਾਰੁ,** ਪੱਖ। ੯੯੫

**ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥**
**ਕਰਤੇ ਅਪਣਾ ਰੂਪੁ ਦਿਖਾਇਆ ॥ ੧੩ ॥**

ਭੈਰਉ ਮਹਲਾ ੩–੨, ਸਫ਼ਾ ੧੧੫੫

**ਭਾਵ :** ਪਰਮੇਸ਼ਰ ਸਦਾ ਤੋਂ ਆਪਣੇ ਭਗਤਾਂ ਦਾ **ਪੱਖ** ਕਰਦਾ ਆਇਆ ਹੈ। (ਪ੍ਰਿਹਿਲਾਦ ਦਾ ਪੱਖ ਕਰਨ ਵੇਲੇ) ਕਰਤਾਰ ਨੇ ਆਪਣਾ (ਨਰਸਿੰਘ) ਰੂਪ ਦਿਖਾਇਆ।
[ਵੇਖੋ, ੯੯੪]

**ਅੰਗੀਕਾਰੁ,** ਸਹਾਇਤਾ। ੯੯੬

**ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ**
**ਹਮ ਪਰੇ ਭਾਗਿ ਤੁਮ ਪਾਖਾ ॥ ੩ ॥**

ਜੈਤ. ਮਹਲਾ ੪–੨, ਸਫ਼ਾ ੬੯੬

**ਭਾਵ :** ਹੇ ਪ੍ਰਭੂ ! ਹੇ ਸੁਆਮੀ ! ਸਾਡੀ **ਸਹਾਇਤਾ** ਆਪਣੇ ਜ਼ਿੰਮੇ ਲਵੋ, ਅਸੀ ਭਜ ਕੇ ਤੁਹਾਡੇ ਪੱਖ (ਤੁਹਾਡੀ ਵਲ, ਤੁਹਾਡੀ ਸ਼ਰਣ) ਆਏ ਹਾਂ।
[ਵੇਖੋ, ੯੯੪]

**ਅੰਗੀਕਾਰੁ,** ਪੱਖ। ੯੯੭

**ਸਲੋਕ ਮ: ੩ ॥ ...**
**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥**
**ਭਗਤਾ ਕਾ ਹਰਿ ਅੰਗੀਕਾਰੁ ਕਰੇ**
**ਕਾਰਜੁ ਸੁਹਾਵਾ ਹੋਇ ॥ ... ॥ ੧ ॥**

ਬਿਹਾਗ. (ਵਾਰ) ਮਹਲਾ ੪–੨, ਸਫ਼ਾ ੫੪੮–੪੯

**ਭਾਵ :** ਗੁਰਮਤ (ਦੀ ਅਗਵਾਈ) ਵਿਚ (ਚਲ ਰਹੀ) ਮਤ ਅਚਲ ਹੈ, ਇਸ ਨੂੰ ਕੋਈ (ਅਪਣੇ ਨਿਸਚੇ ਤੋਂ) ਹਿਲਾ ਨਹੀਂ ਸਕਦਾ। (ਐਸੇ ਦ੍ਰਿੜ੍ਹ ਮਤ ਵਾਲੇ) ਭਗਤਾਂ ਦਾ **ਪੱਖ** ਹਰੀ ਆਪ ਕਰਦਾ ਹੈ (ਜਿਸ ਕਰਕੇ) ਉਨ੍ਹਾਂ ਦਾ ਕਾਰਜ ਸ਼ੋਭਨੀਕ ਹੋ ਜਾਦਾਂ ਹੈ।
[ਵੇਖੋ, ੯੯੪]

**ਅੰਗੀਕਾਰੁ,** ਸਵੀਕਾਰ। ੯੯੮

**ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥**
**ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵਨਿਧਿ ਪਾਰਿ ਉਤਾਰੇ ॥੧॥**

ਸੋਰਠਿ ਮਹਲਾ ੫–੯੪, ਸਫ਼ਾ ੬੩੧

**ਭਾਵ :** ਸਾਰੇ ਜੀਅ ਜੰਤਾਂ ਨੂੰ (ਪ੍ਰਭੂ ਨੇ ਆਪਣੇ) ਸੇਵਕਾਂ ਦੇ ਵਸ ਵਿਚ ਕਰ ਦਿਤਾ (ਅਤੇ ਸੇਵਕ) ਸਾਰੇ ਉਸੇ ਦੇ ਦਰਬਾਰ ਵਿਚ (ਸੁਹਾ ਰਹੇ ਹਨ)। (ਜਿਨ੍ਹਾਂ ਨੂੰ) ਪ੍ਰਭੂ ਨੇ **ਸਵੀਕਾਰ** ਕੀਤਾ (ਉਨ੍ਹਾਂ ਨੂੰ) ਸੰਸਾਰ ਸਮੁੰਦਰ ਤੋਂ ਪਾਰ ਪਹੁੰਚਾ ਦਿਤਾ।

**ਮਤਲਬ :** ਜਿਸ ਮਨੁੱਖ ਨੂੰ ਪ੍ਰਭੂ ਨੇ ਅੰਗੀਕਾਰ ਕੀਤਾ, ਉਸ ਦੀ ਸਹਾਇਤਾ ਹਰ ਮੌਕੇ ਉਪਰ ਕੀਤੀ। ਓੜਕ ਉਸ ਨੂੰ ਇਸ ਭਵਸਾਗਰ ਤੋਂ ਪਾਰ ਲੰਘਾ ਦਿਤਾ।
[ਵੇਖੋ, ੯੯੪]

**ਅੰਗੀਕਾਰੁ,** ਸਵੀਕਾਰ। ੯੯੯

**ਕੀਨੀ ਦਇਆ ਗੋਪਾਲ ਗੁਸਾਈ ॥**
**ਗੁਰ ਕੇ ਚਰਣ ਵਸੇ ਮਨ ਮਾਹੀ ॥**
**ਅੰਗੀਕਾਰੁ ਕੀਆ ਤਿਨਿ ਕਰਤੈ**
**ਦੁਖ ਕਾ ਡੇਰਾ ਢਾਹਿਆ ਜੀਉ ॥ ੧ ॥**

ਮਾਝ ਮਹਲਾ ੫–੪੩, ਸਫ਼ਾ ੧੦੭

**ਭਾਵ :** ਗੋਪਾਲ ਗੁਸਾਈ ਨੇ ਦਇਆ ਕੀਤੀ (ਜਿਸ ਪਰ) ਗੁਰਾਂ ਦੇ ਚਰਨ (ਮੇਰੇ) ਮਨ ਵਿਚ ਵਸ ਗਏ। (ਹੁਣ ਉਸੇ) ਕਰਤਾ ਪੁਰਖ ਨੇ **ਸਵੀਕਾਰ** ਕਰ ਲਿਆ, ਦੁੱਖਾਂ ਦਾ ਡੇਰਾ ਢਾਹ ਦਿਤਾ।
[ਵੇਖੋ, ੯੯੪]

**ਅੰਗੀਕਾਰੁ,** ਪੱਖ। ੧੦੦੦

**ਅੰਗੀਕਾਰੁ ਕੀਓ ਪ੍ਰਭਿ ਅਪੁਨੈ**
**ਭਗਤਨ ਕੀ ਰਾਖੀ ਪਾਤਿ ॥**
**ਨਾਨਕ ਚਰਨ ਗਹੇ ਪ੍ਰਭ ਅਪਨੇ**
**ਸੁਖੁ ਪਾਇਓ ਦਿਨ ਰਾਤਿ ॥ ੨ ॥**

ਧਨਾਸ. ਮਹਲਾ ੫–੪੧, ਸਫ਼ਾ ੬੮੧

**ਭਾਵ :** ਪ੍ਰਭੂ ਨੇ **ਪੱਖ** ਕੀਤਾ ਅਤੇ ਆਪਣੇ ਭਗਤਾਂ ਦੀ ਇਜ਼ਤ ਰਖ ਲਈ। (ਅਸਾਂ) ਆਪਣੇ ਪ੍ਰਭੂ ਦੇ ਚਰਨ ਫੜ ਲਏ ਹਨ ਅਤੇ ਦਿਨ ਰਾਤ ਸੁੱਖ ਪਾ ਰਹੇ ਹਾਂ।
[ਵੇਖੋ, ੯੯੪]

**ਅੰਗੁ,** (ਸਰੀਰ ਦਾ ਹਰ) ਅੰਗ, ਪਾਸਾ। ੧੦੦੧

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥**

ਸਲੋਕ ਫਰੀਦ, ਸਫ਼ਾ ੧੩੭੯

**ਭਾਵ :** ਅਜ ਪਤੀ ਨਾਲ ਨਹੀਂ ਸੁਤੀ (ਮੇਰੇ ਸਰੀਰ ਦਾ ਹਰ) **ਪਾਸਾ** ਮੁੜ ਮੁੜ ਜਾਂਦਾ ਹੈ, ਛੁਟੜਾਂ ਕੋਲੋਂ ਤੁਸੀ ਜਾ ਪੁਛੋ, ਉਨ੍ਹਾਂ ਦੀ ਰਾਤ ਕਿਵੇਂ ਲੰਘਦੀ ਹੈ ?

**ਮਤਲਬ :** ਪ੍ਰਭੂ ਵਿਚ ਅੰਤਰ ਆਤਮੇ ਮੇਲ ਨਾਂ ਹੋਵੇ ਤਾਂ ਕੇਵਲ ਮਨ ਹੀ ਨਹੀਂ ਖੁਸ ਰਿਹਾ ਹੁੰਦਾ, ਸਰੀਰ ਦਾ ਹਰ ਪਾਸਾ ਟੁਟ ਟੁਟ ਰਿਹਾ ਹੁੰਦਾ ਹੈ। ਅਦ੍ਵੈਤ ਮਤ ਅਨੁਸਾਰ ਆਤਮਾ ਅਤੇ ਪਰਮਾਤਮਾ ਦੀ ਏਕਤਾ ਹੈ । ਪਰ ਭਗਤੀ ਮਾਰਗ ਵਿਚ ਆਤਮਾ ਦਾ ਪਰਮਾਤਮਾ ਨੂੰ ਪਤੀ ਸਮਝਣਾ ਪ੍ਰੇਮ ਸਾਧਨਾ ਦਾ ਅੰਗ ਹੈ। ਇਸੇ ਪ੍ਰੇਮ ਭਾਵ ਨੂੰ ਪਰਪੱਕ ਕਰਦਿਆਂ ਹੀ ਆਤਮਾ ਪਰਮ ਪਦ ਦੀ ਏਕਤਾ ਨੂੰ ਪ੍ਰਾਪਤ ਕਰਦਾ ਹੈ।
[ਵੇਖੋ, ੯੮੦]

**ਅੰਗੁ,** ਪੱਖ, ਸਹਾਇਤਾ। ੧੦੦੨

**ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ**
**ਜੋ ਭਾਵਤ ਹਰਿ ਰਾਮ ਮੁਰਾਰੀ ॥**
**ਜਿਨ ਕਾ ਅੰਗੁ ਕਰੈ ਮੇਰਾ ਸੁਆਮੀ**
**ਤਿਨ ਕੀ ਨਾਨਕ ਹਰਿ ਪੈਜ ਸਵਾਰੀ ॥ ੨ ॥**

ਸਾਰਗ ਮਹਲਾ ੪–੧੧, ਸਫ਼ਾ ੧੨੦੧–੦੨

**ਭਾਵ :** ਜਿਹੜੇ ਹਰਿ ਰਾਮ ਮੁਰਾਰੀ (ਪਰਮੇਸ਼ਵਰ) ਨੂੰ ਚੰਗੇ ਲਗਦੇ ਹਨ, ਓਹੋ ਹਰੀ ਦੇ ਸੰਤ ਅਤੇ ਭਗਤ ਬੜੇ ਚੰਗੇ ਅਤੇ ਉੱਚੇ ਹਨ । ਜਿਨ੍ਹਾਂ ਦੀ **ਸਹਾਇਤਾ** ਮੇਰਾ ਮਾਲਕ ਕਰਦਾ ਹੈ, ਉਨ੍ਹਾਂ ਦੀ ਹਰੀ ਆਪ ਪੈਜ ਰਖਦਾ ਹੈ।

**ਹਰਿ,** ਵਿਸ਼ਨੂੰ, ਰਾਮ, ਮੁਰਾਰੀ, ਕ੍ਰਿਸ਼ਨ > ਪਰਮੇਸ਼ਵਰ।
[ਵੇਖੋ, ੯੮੦]

**ਅੰਗੁ,** ਸਹਾਇਤਾ। ੧੦੦੩

**ਮਿਲਿ ਸਾਧ ਸੰਗੇ ਭਜੇ ਸ੍ਰੀਧਰ**
**ਕਰਿ ਅੰਗੁ ਪ੍ਰਭ ਜੀ ਤਾਰਿਆ ॥**
**ਹਰਿ ਮਾਨਿ ਲੀਏ ਨਾਮ ਦੀਏ**
**ਅਵਰੁ ਕਛੁ ਨ ਬੀਚਾਰਿਆ ॥ ... ॥ ੪ ॥**

ਜੈਤ. (ਛੰਤ) ਮਹਲਾ ੫–੩, ਸਫ਼ਾ ੭੦੫

**ਭਾਵ :** ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਨਾਮ ਸਿਮਰਦੇ ਹਾਂ, ਪ੍ਰਭੂ ਨੇ **ਸਹਾਇਤਾ** ਦੇ ਕੇ ਤਾਰ ਲਿਆ ਹੈ । ਹਰੀ ਨੇ (ਸਾਡੀ ਅਰਜ਼ੋਈ) ਮੰਨ ਲਈ, ਨਾਮ (ਦਾਨ) ਦੇ ਦਿਤਾ, ਹੋਰ ਸਾਡਾ ਕੁਛ ਨਹੀਂ ਵਿਚਾਰਿਆ (ਸਾਡੀਆਂ ਕਮਜ਼ੋਰੀਆਂ ਅਨਡਿਠ ਕੀਤੀਆਂ)।
[ਵੇਖੋ, ੯੮੦]

**ਅੰਗੁ,** ਪੱਖ। ੧੦੦੪

**ਠਾਕੁਰ ਐਸੋ ਨਾਮੁ ਤੁਮ੍ਾਰੋ ॥**
**ਸਗਲ ਸ੍ਰਿਸਟਿ ਕੋ ਧਣੀ ਕਹੀਜੈ**
**ਜਨ ਕੋ ਅੰਗੁ ਨਿਰਾਰੋ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੧੦, ਸਫ਼ਾ ੪੯੮

**ਭਾਵ :** ਹੇ ਠਾਕੁਰ ! ਤੇਰਾ ਐਸਾ ਨਾਮ ਹੈ, ਤੂੰ ਸਾਰੀ ਸ੍ਰਿਸ਼ਟੀ ਦਾ ਮਾਲਕ ਅਖੀਂਦਾ ਹੈਂ । ਅਪਣੇ ਦਾਸਾਂ ਦਾ ਤੂੰ ਐਸੇ **ਅਚਰਜ ਢੰਗ** ਨਾਲ **ਪੱਖ** ਕਰਦਾ ਹੈਂ (ਕਿ ਨੀਵੀਂ ਜਾਤ ਦੇ ਭਗਤਾਂ ਦੀ ਚਰਨ ਧੂੜ ਪੰਡਤ ਪਏ ਮੰਗਦੇ ਹਨ)।

**ਮਤਲਬ :** ਸਾਰੀ ਸ੍ਰਿਸ਼ਟੀ ਤੈਨੂੰ ਆਪਣਾ ਮਾਲਕ ਜਾਣਦੀ ਹੈ। ਇਸ ਕਰਕੇ ਤੇਰਾ ਸਭ ਨਾਲ ਇਕੋ ਜੇਹਾ ਵਰਤਾਉ ਹੈ। ਪਰ ਤੇਰੇ ਢੰਗ ਨਿਆਰੇ ਹਨ, ਤੂੰ ਐਸੇ ਤਰੀਕੇ ਵਰਤਦਾ ਹੈਂ ਕਿ ਤੇਰੇ ਨਿਆਂ ਵਿਚ ਵੀ ਫਰਕ ਨਾਂ ਪਵੇ, ਪਰ ਤਦ ਵੀ ਤੇਰੇ ਭਗਤਾਂ ਨੂੰ ਇਹ ਨਿਸਚਾ ਰਹਵੇ ਕਿ ਤੂੰ ਉਨ੍ਹਾਂ ਦਾ ਪੱਖ ਕਰ ਰਿਹਾ ਹੈਂ।

**ਧਣੀ,** ਮਾਲਕ ।
**ਨਿਰਾਰੋ,** ਅਚਰਜ ਢੰਗ ਨਾਲ ।
[ਵੇਖੋ, ੯੮੦]

**ਅੰਗੁ,** ਪੱਖ। ੧੦੦੫

**ਸਿਧ ਸਾਧਿਕ ਅਰੁ ਜਖ੍ ਕਿੰਨਰ**
**ਨਰ ਰਹੀ ਕੰਠਿ ਉਰਝਾਇ ॥**
**ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ**
**ਜਾ ਕੈ ਕੋਟਿ ਐਸੀ ਦਾਸਾਇ ॥ ੨ ॥**

ਗੂਜਰੀ ਮਹਲਾ ੫–੨੧, ਸਫ਼ਾ ੫੦੦

**ਭਾਵ :** (ਮਾਇਆ) ਸਿੱਧਾਂ, ਸਾਧਿਕਾਂ, ਜਖਾਂ, ਕਿੰਨਰਾਂ ਅਤੇ ਮਨੁੱਖਾਂ ਦੇ ਗਲੇ ਵਿਚ ਲਿਪਟ ਰਹੀ ਹੈ । ਜਿਸ ਦੀਆਂ ਕਰੋੜਾਂ (ਮਾਇਆ) ਜੈਸੀਆਂ ਦਾਸੀਆਂ ਹਨ, ਉਸ ਕਰਤਾਰ ਪ੍ਰਭੂ ਨੇ ਮੇਰਾ **ਪੱਖ** ਕੀਤਾ ।

**ਮਤਲਬ :** ਮਾਇਆ ਇਕ ਸ਼ਕਤੀ ਹੈ ਜੋ ਸਿਧਾਂ ਆਦਿਕਾਂ ਨੂੰ ਚੈਨ ਨਹੀਂ ਲੈਣ ਦੇਂਦੀ। ਪਰ ਐਸੀ ਇਕ ਸ਼ਕਤੀ ਕੀ, ਐਸੀਆਂ

ਕਰੋੜਾਂ ਸ਼ਕਤੀਆਂ ਹੀ ਦਾਸੀਆਂ ਹਨ ਉਸ ਪ੍ਰਭੂ ਦੀਆਂ ਜਿਸ ਨੇ ਮੇਰੀ ਰਖਿਆ ਕੀਤੀ ਹੈ ।

**ਸਿਧ,** ਸਿਧੀਆਂ ਨੂੰ ਪ੍ਰਾਪਤ । **ਸਾਧਿਕ,** ਸਾਧਨਾ ਕਰ ਰਹੇ ।
**ਜਖ੍ਯ,** ਕੁਬੇਰ ਦੇ ਸਾਥੀ ਦੇਵਤੇ ।
**ਕਿੰਨਰ,** ਦੇਵਤਿਆਂ ਦੇ ਗਵੱਯੇ ।
[ਵੇਖੋ, ੯੮੦]

**ਅੰਗੁਸਟ,** ਅੰਗੂਠੇ ਉਤੇ । ੧੦੦੬

**ਬਧਿਕੁ ਉਧਾਰਿਓ ਖਮਿ ਪ੍ਰਹਾਰ ॥**
**ਕੁਬਿਜਾ ਉਧਰੀ ਅੰਗੁਸਟ ਧਾਰ ॥ ... ॥ ੩ ॥**

ਬਸੰਤੁ ਮਹਲਾ ੫-੧, ਸਫ਼ਾ ੧੧੯੨

**ਭਾਵ :** ਜਿਸ ਸ਼ਿਕਾਰੀ ਨੇ ਕ੍ਰਿਸ਼ਨ ਜੀ ਨੂੰ ਤੀਰ ਮਾਰਿਆ ਸੀ, (ਆਪ ਨੇ ਉਸ ਨੂੰ ਵੀ) ਤਾਰ ਦਿਤਾ, ਅਤੇ ਤਾਰ ਦਿਤੀ ਕੁਬਿਜਾ **ਅੰਗੂਠੇ ਉਤੇ** ਚਰਨ ਧਰ ਕੇ ।

**ਕੁਬਿਜਾ, (ਕੁਬਜਾ),** ਭਾਗਵਤ ਪੁਰਾਣ ਅਨੁਸਾਰ ਕੰਸ ਦੀ ਇਕ ਦਾਸੀ ਸੀ । ਇਸ ਦੇ ਸਰੀਰ ਵਿਚ ਤਿੰਨ ਕੁਬ ਸਨ । ਕ੍ਰਿਸ਼ਨ ਨੇ ਇਕ ਵਾਰੀ ਇਸ ਪਾਸੋਂ ਚੰਦਨ ਦਾ ਲੇਪ ਮੰਗਿਆ । ਕੁਬਿਜਾ ਨੇ ਝਟ ਭੇਟ ਕਰ ਦਿਤਾ । ਪ੍ਰਸੰਨ ਹੋ ਕੇ ਭਗਵਾਨ ਨੇ ਆਪਣੇ ਚਰਣਾਂ ਨਾਲ ਕੁਬਜਾ ਦੇ ਪੈਰ ਦੇ ਅਗਲੇ ਹਿੱਸੇ (ਅੰਗੂਠੇ) ਨੂੰ ਦਬਾ ਕੇ ਦੋ ਉਂਗਲੀਆਂ ਉਠਾ ਕੇ ਹੱਥ ਨਾਲ ਉਸ ਦੀ ਠੋਡੀ ਪਕੜ ਕੇ ਜੈਸੇ ਹੀ ਉਸ ਦੀ ਦੇਹ ਨੂੰ ਉੱਚਾ ਕੀਤਾ ... ਤਿਉਂ ਹੀ ਸਿਧੇ ਅਤੇ ਸਮਾਨ ਅੰਗਾਂ ਵਾਲੀ ਉਤਮ ਇਸਤ੍ਰੀ ਬਣ ਗਈ । (**ਭਾਗਵਤ ਪੁਰਾਣ,** X-42, 3-8) । ਵਿਸਥਾਰ ਲਈ ਵੇਖੋ, **ਕੁਬਜਾ** ।
[**ਸੰਸ.** ਅੰਗੁਸ਼੍ਠ: ( **ਅੰਗੁਸ਼੍ਠ:** ), ਅੰਗੂਠਾ ।]

**ਅੰਗੁਰੀਆ,** ਉਂਗਲੀ । ੧੦੦੭

**ਭੁਜ ਬਲਬੀਰ ਬ੍ਰਹਮ ਸੁਖ ਸਾਗਰ ॥**
**ਗਰਤ ਪਰਤ ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥**

ਗਉੜੀ (ਚੇਤੀ) ਮਹਲਾ ੫-੧੧੫, ਸਫ਼ਾ ੨੦੩

**ਭਾਵ :** ਹੇ ਸੁੱਖ ਸਾਗਰ ਬ੍ਰਹਮ ! ਹੇ ਬਾਹੂ ਬਲ ਵਾਲੇ ਸੂਰਬੀਰ (ਪ੍ਰਭੂ) ! ਮੈਨੂੰ (ਸੰਸਾਰ ਰੂਪੀ) ਟੋਏ ਵਿਚ ਗਿਰਦੇ ਨੂੰ **ਉਂਗਲੀ** ਫੜ ਕੇ ਕੱਢ ਲੈ ।
[**ਸੰਸ.** ਅੰਗੁਲੀ, ਅੰਗੁਰੀ **(ਅੰਗੁਲੀ, ਅੰਗੁਰੀ),** ਉਂਗਲੀ ।]

**ਅੰਗੁਲ,** ਉਂਗਲ । ੧੦੦੮

**ਤ੍ਰੈ ਸਤ ਅੰਗੁਲ ਵਾਈ ਕਹੀਐ**
**ਤਿਸੁ ਕਹੁ ਕਵਨੁ ਅਧਾਰੋ ॥ ... ॥ ੫੮ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

**ਭਾਵ :** ਸਿਧ ਗੁਰੂ ਨਾਨਕ ਨੂੰ ਪ੍ਰਸ਼ਨ ਕਰਦੇ ਹਨ :—
ਦਸਾਂ **ਉਂਗਲਾਂ** ਦੀ ਪੌਣ ਕਹੀਦੀ ਹੈ, ਉਸ ਦਾ ਆਧਾਰ ਕਿਹੜਾ ਹੈ ? (ਸੁਆਸ ਜਦ ਅੰਦਰ ਆਉਂਦਾ ਅਤੇ ਬਾਹਰ ਜਾਂਦਾ ਹੈ ਤਾਂ ਜੋਗੀਆਂ ਦੇ ਮਤ ਅਨੁਸਾਰ ਦਸ ਯਾ ਬਾਰਾਂ ਉਂਗਲ ਤਕ ਇਸ ਦੀ (ਬਾਹਰ ਦੀ) ਗਤੀ ਹੁੰਦੀ ਹੈ, ਇਹ ਮਿਣਤੀ, ਅਵਸਥਾ ਭੇਦ ਤੇ ਸਾਧਨ ਨਾਲ ਘਟ ਵਧ ਜਾਂਦੀ ਹੈ) ।

**(ਪੰਜ ਗ੍ਰੰਥੀ ਸਟੀਕ)**

**ਤ੍ਰੈ ਸਤ** = ੩ + ੭ = ੧੦
[**ਸੰਸ.** √ ਅੰਗ੍ ( √ **ਅੰਗ੍**), ਗਿਣਨਾ, ਅੰਗੁਲ:, ਅੰਗੁਲਿ: **(ਅੰਗੁਲ:, ਅੰਗੁਲਿ:)**, ਉਂਗਲੀ, ਅੰਗੁਲ, ਉਂਗਲ ।]

**ਅੰਗੁਲ,** ਉਂਗਲ । ੧੦੦੯

**ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥**
**ਗੁਰਮੁਖਿ ਬੋਲੈ ਤਤੁ ਬਿਰੋਲੈ**
**ਚੀਨੈ ਅਲਖ ਅਪਾਰੋ ॥ ... ॥ ੬੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

**ਭਾਵ :** ਹੇ ਅਉਧੂ ! ਦੱਸ **ਉਂਗਲ** ਹਵਾ ਦਾ (ਅਤੇ) ਸੁੰਨ ਦਾ ਆਹਾਰ ਸੱਚ ਹੈ* । (ਪਰੰਤੂ ਹੇ ਅਉਧੂ ! ਇਨ੍ਹਾਂ ਅਫੋਈ ਗੱਲਾਂ ਵਿਚ ਕੀਹ ਪਿਆ ਹੈ), ਗੁਰਮੁਖ (ਜਦ ਬੀ) ਬੋਲੇ (ਤਦ ਹੀ) ਤੱਤ ਵਿਰੋਲ ਲਵੇ (ਜੋ ਇਹ ਹੈ ਕਿ) ਅਲਖ ਤੇ ਅਪਾਰ ਨੂੰ ਪਛਾਣੇ ।

---

* ਸਿਧ ਦਾ ਪ੍ਰਸ਼ਨ "ਸਰੀਰ ਧਰਮ ਵਿੱਦਯਾ" ਦਾ ਹੈ ਪਰ ਗੁਰੂ ਜੀ ਜੋ ਉੱਤਰ ਦੇ ਰਹੇ ਹਨ ਉਹ "ਸਰੀਰ ਧਰਮ ਵਿੱਦਯਾ" ਤੇ "ਦਾਰਸ਼ਨਿਕ ਵਿੱਦਯਾ" ਦੁਹਾਂ ਦੇ ਭਾਵ ਰੱਖਦਾ ਹੈ । ਦਾਰਸ਼ਨਿਕ ਭਾਵ ਇਹ ਹੈ ਕਿ ਸੁਆਸ ਪਰ ਸੁਆਸ ਵਿਚ ਚਲ ਰਹੀ ਹਵਾ ਤੇ ਅੰਦਰ ਆਪਣੇ ਟਿਕਾਣਿਆਂ ਤੇ ਵਯਾਪ ਰਹੀ ਸੁੰਨ ਨੂੰ ਸਤ੍ਯਾ ਦੇਣਹਾਰ 'ਸੱਚ' ਹੈ । ਇਉਂ ਨਹੀਂ ਕਿ ਹਵਾ ਸੁੰਨ ਦੇ ਆਸਰੇ ਹੈ ਤੇ ਸੁੰਨ ਅਣਹੋਂਦ ਹੈ । ਪਰ ਇਹ ਕਿ ਸੁੰਨ ਨੂੰ ਸੱਤ੍ਯਾ ਦੇਣਹਾਰ ਸੱਚ ਹੈ ਤੇ ਪੌਣ ਨੂੰ ਬੀ ਸੱਤ੍ਯਾ ਦੇਣਹਾਰ ਸੱਚ ਹੈ ।

ਸਰੀਰ-ਧਰਮ ਵਿੱਦਯਾ ਅਨੁਸਾਰ ਭਾਵ ਐਉਂ ਹੈ:— ਦਸ ਉਂਗਲ ਪੌਣ ਦਾ ਅਧਾਰ ਹੈ ਸੁੰਨ ਸੱਚ । ਭਾਵ ਇਹ ਹੈ ਕਿ ਸੁਆਸ ਪਰ ਸੁਆਸ ਦੀ ਗਤੀ ਸੁੰਨ ਤੇ ਨਾ ਸੁੰਨ ਦੀ ਪਰਸਪਰ ਪ੍ਰਕ੍ਰਿਆ ਨਾਲ ਚਲ ਰਹੀ ਹੈ । ਸੁੰਨ ਦਾ ਮਤਲਬ ਹੈ Vacuum ਤੇ ਸੱਚ ਦਾ ਮਤਲਬ ਹੈ ਅਸਤਿਤ੍ਵ ਅਸਥਾਨ, ਅਸੁੰਨ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੦੦੮]

**ਅੰਗੂਰੀ,** ਅੰਗੂਰ । ੧੦੧੦

**ਚੰਚਲੁ ਚੀਤੁ ਨ ਰਹਈ ਠਾਇ ॥**
**ਚੋਰੀ ਮਿਰਗੁ ਅੰਗੂਰੀ ਖਾਇ ॥ ... ॥ ੨੩ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੨

**ਭਾਵ :** ਚੰਚਲ ਚਿਤ ਟਿਕਦਾ ਨਹੀਂ । (ਹਿਰਦਾ ਰੂਪੀ) ਮ੍ਰਿਗ ਚੋਰੀ ਚੋਰੀ (ਵਿਸ਼ਿਆਂ ਰੂਪੀ) **ਅੰਗੂਰ** ਨੂੰ ਖਾਣ ਲਈ ਦੌੜਦਾ ਹੈ ।

**ਮਤਲਬ :** ਚਿਤ ਚੰਚਲ ਹੈ, ਹਰ ਸਮੇਂ ਨਵੇਂ ਨਵੇਂ ਭੋਗਾਂ ਵਲ ਦੌੜਦਾ ਹੈ । ਜੇ ਪ੍ਰਭੂ ਦੇ ਚਰਨਾਂ ਵਿਚ ਲਗ ਜਾਵੇ ਤਾਂ ਟਿਕਾਉ ਪ੍ਰਾਪਤ ਹੁੰਦਾ ਹੈ ।

[**ਸੰਸ.** ਅੰਕੁਰ: (**ਅੰਕੁਰ:**), ਕੋਂਪਲ, ਨਵੀਂ ਫੁਟੀ ਪੁੰਗਰਨ ।]

**ਅੰਗੂਰੀ,** ਸਜਰਾ ਉਗਿਆ ਘਾਹ । ੧੦੧੧

**ਹਰੀ ਅੰਗੂਰੀ ਗਦਹਾ ਚਰੈ ॥**
**ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥**

ਗਉੜੀ ਕਬੀਰ–੧੪, ਸਫ਼ਾ ੩੨੬

**ਭਾਵ :** ਖੋਤਾ ਹਰਾ **ਸਜਰਾ ਉਗਿਆ ਘਾਹ** ਚਰਦਾ ਹੈ । (ਚਰ ਕੇ ਖ਼ੁਸ਼ ਹੁੰਦਾ ਹੈ ਅਤੇ) ਉਠ ਕੇ ਹਸਦਾ ਹੈ, ਹੀਂਗਦਾ ਹੈ (ਅਤੇ ਐਉਂ ਹਸਦਿਆਂ ਹੀਂਗਦਿਆਂ) ਮਰ ਜਾਂਦਾ ਹੈ ।

**ਮਤਲਬ :** ਕਾਮੀ ਪੁਰਖ ਨਿਤ ਨਵੇਂ ਭੋਗਾਂ ਦੀ ਖ਼ੁਸ਼ੀ ਮਨਾਉਂਦਾ ਹੈ, ਅਤੇ ਹਸਦਾ ਹੀਂਗਦਾ ਮਰ ਜਾਂਦਾ **ਹੈ** । ਐਸਾ ਜੀਵਨ ਜਿਸ ਵਿਚ ਕੋਈ ਉੱਚਾ ਉਂਦੇਸ਼ ਨਹੀਂ ਖੋਤੇ ਦੇ ਪਧਰ ਤੋਂ ਉਪਰ ਨਹੀਂ । [ਵੇਖੋ, ੧੦੧੦]

**ਅੰਗੂਰੁ,** ਨਵੀਂ ਫੁੱਟੀ ਯਾ ਉੱਗੀ ਕੋਂਪਲ, ਸ਼ਾਖ ਯਾ ਗੰਦਲ ਯਾ ਪਨੀਰੀ । ੧੦੧੨

**ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥**
**ਜਿਸ ਤੇ ਉਪਜੈ ਤਿਸ ਤੇ ਬਿਨਸੈ**
**ਘਟਿ ਘਟਿ ਸਚੁ ਭਰਪੂਰਿ ॥ ... ॥ ੨ ॥**

ਸਿਰੀ. ਮਹਲਾ ੧–੧੯, ਸਫ਼ਾ ੨੦

**ਭਾਵ :** ਅਗਲਾ ਪਾਸਾ ਬਨ ਦੀ ਅਗਨੀ ਨਾਲ ਸੜ ਰਿਹਾ ਦਿਸ ਰਿਹਾ ਹੈ, ਪਿਛੇ **ਨਵੀਂ ਪਨੀਰੀ** ਉੱਗ ਰਹੀ ਹੈ । (ਇਕ ਪਾਸੇ ਆਦਮੀ ਮ੍ਰਿਤਕ ਹੋ ਕੇ ਸਾੜੇ ਜਾ ਰਹੇ ਹਨ, ਦੂਜੇ ਪਾਸੇ ਹੋਰ ਪੈਦਾ ਹੋ ਰਹੇ ਹਨ) । ਜਿਸ (ਕਰਤਾਰ) ਤੋਂ ਉਤਪਤੀ ਹੁੰਦੀ ਹੈ, ਉਸੇ ਤੋਂ ਨਾਸ਼ ਹੁੰਦੀ ਹੈ, ਕੇਵਲ ਆਪ ਪ੍ਰਭੂ ਜੋ ਘਟ ਘਟ ਵਿਚ ਭਰਪੂਰ ਹੈ ਸਚਾ ਹੈ (ਸਦਾ ਥਿਰ ਹੈ) ।

**ਡਉ,** ਬਨ ਦੀ ਅੱਗ ।
[ਵੇਖੋ, ੧੦੧੦]

**ਅੰਗੇ,** ਅੰਗ ਵਿਚ । ੧੦੧੨ (ੳ)

**ਤੇਰੈ ਮਾਨਿ ਹਰਿ ਹਰਿ ਮਾਨਿ ॥**
**ਨੈਨ ਬੈਨ ਸ੍ਰਵਨ ਸੁਨੀਐ**
**ਅੰਗ ਅੰਗੇ ਸੁਖ ਪ੍ਰਾਨਿ ॥ ੧ ॥ ਰਹਾਉ ॥**

ਕਲਿ. ਮਹਲਾ ੫–੪, ਸਫ਼ਾ ੧੩੨੨

**ਭਾਵ :** ਹੇ ਹਰੀ ! ਤੇਰੇ ਮੰਨਣ ਨਾਲ ਹੀ ਸਾਨੂੰ ਸਨਮਾਨ ਮਿਲਦਾ ਹੈ । ਨੈਣਾਂ ਨਾਲ ਤੇਰੇ ਦਰਸ਼ਨ, ਜੀਭ ਨਾਲ ਤੇਰੀ ਬਾਣੀ ਉਚਾਰਣ, ਕੰਨਾਂ ਨਾਲ ਤੇਰੇ ਉਪਦੇਸ਼ ਸੁਣਨ ਦੁਆਰਾ ਹਰ **ਅੰਗ ਵਿਚ** ਸੁਆਸ ਸੁਆਸ ਸੁਖ ਮਿਲਦਾ ਹੈ ।
[ਵੇਖੋ, ੯੮੦]

**ਅੰਙਣੁ,** ਵਿਹੜਾ । ੧੦੧੩

**ਮ: ੫ ॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥**
**ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥ ੨ ॥**

ਮਾਰੂ (ਵਾਰ) ਮਹਲਾ ੫–੩, ਸਫ਼ਾ ੧੦੯੫

**ਭਾਵ :** ਜਿਸ (ਇਸਤ੍ਰੀ ਦੇ) **ਵਿਹੜੇ** ਪਤੀ ਆਣ ਬਿਰਾਜਿਆ ਹੈ, ਉਸ ਨੂੰ ਸਾਰੇ ਪਦਾਰਥ ਸ਼ੋਭਨੀਕ ਹਨ । ਉਸ ਘਰ ਵਿਚ ਜੋ ਪਰਾਹੁਣਾ ਚਲ ਆਉਂਦਾ ਹੈ, ਕਦੇ ਖਾਲੀ ਨਹੀਂ ਜਾਂਦਾ ।

**ਮਤਲਬ :** ਜਿਸ ਸੰਤ ਦੇ ਰਿਦੇ ਵਿਚ ਅਕਾਲ ਪੁਰਖ ਪ੍ਰਗਟ ਹੋਇਆ ਹੈ, ਉਹਦੇ ਸਾਰੇ ਸਾਧਨ ਸ਼ੋਭਨੀਕ ਹਨ, ਜੋ ਵੀ ਜਗਿਆਸੂ ਆਵੇਗਾ, ਨਿਰਾਸ ਨਹੀਂ ਜਾਵੇਗਾ ।

**ਹਭੇ ਟੋਲ,** ਸਾਰੇ ਸਾਮਾਨ ।

**ਪਹੀ,** ਪਰਾਹੁਣਾ ।

[**ਸੰਸ.** ਅੰਗਣੰ (**ਅੰਗਣੰ**), ਟਹਿਲਣ ਦਾ ਸਥਾਨ, ਅੰਙਣ, ਵਿਹੜਾ ।]

**ਅੰਙਣੇ,** ਵਿਹੜੇ ਵਿਚ, ਹਿਰਦੇ ਵਿਚ । ੧੦੧੪

**ਡਖਣੇ ਮ: ੫ ॥**
**ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥**
**ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥ ੧ ॥**

ਮਾਰੂ (ਵਾਰ) ਮਹਲਾ ੫–੩, ਸਫ਼ਾ ੧੦੯੫

**ਭਾਵ :** (ਹੇ ਵਾਹਿਗੁਰੂ !) ਜੇ ਤੂੰ ਮੇਰੇ **(ਹਿਰਦੇ ਰੂਪੀ) ਵਿਹੜੇ ਵਿਚ** ਆ ਜਾਵੇਂ ਤਾਂ ਮੇਰੀ (ਦੇਹ ਰੂਪੀ) ਸਾਰੀ ਧਰਤੀ ਸੋਹਣੀ ਪਈ ਲੱਗੇ, (ਤੇ) ਇਕ ਪਤੀ ਬਗ਼ੈਰ ਮੇਰੀ ਕੋਈ ਖ਼ਬਰ ਨਹੀਂ ਲੈਂਦਾ।
[ਵੇਖੋ, ੧੦੧੩]

**ਅੰਙਨੜੇ,** ਵਿਹੜੇ ਵਿਚ । ੧੦੧੫

**ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥**
**ਸਾਧਨ ਛੁਟੀ ਮੁਠੀ ਝੂਠਿ ਵਿਧਣੀਆ**
**ਮਿਰਤਕੜਾ ਅੰਙਨੜੇ ਬਾਰੇ ॥ ... ॥ ੫ ॥**

ਵਡ. (ਅਲਾਹ.) ਮਹਲਾ ੧–੩, ਸਫ਼ਾ ੫੮੦

**ਭਾਵ :** ਸੱਚੇ ਦੇ ਹੁਕਮ ਵਿਚ (ਕਿਸੇ ਇਕ ਮਰਦ ਦੇ ਮਰਨ ਪਰ ਉਸ ਦੇ ਸਰੀਰ ਦੀ) ਨੌਂ (ਗੋਲਕਾਂ ਦੇ) ਦਰਵਾਜੇ ਭਿੜ ਗਏ, ਉਹਦੀ ਆਤਮਾ ਆਕਾਸ਼ਾਂ ਵਲ ਨੂੰ (ਉਡ) ਗਈ। ਝੂਠੀ ਦੇਹ ਦੇ ਛੁੱਟ ਜਾਣ ਪਰ ਉਸ ਦੀ ਵਹੁਟੀ ਮੁੱਠੀ ਗਈ, ਵਿਧਵਾ ਹੋ ਗਈ ਭਾਵੇਂ (ਪਤੀ ਦਾ) ਮਿਰਤਕ ਸਰੀਰ **ਵਿਹੜੇ ਵਿਚ** ਹੀ ਪਿਆ ਹੈ। (ਸਰੀਰ ਕਰਕੇ ਮਨੁੱਖ ਪਤੀ ਨਹੀਂ ਸੀ, ਆਤਮਾ ਕਰਕੇ ਸੀ)।

**ਠਾਕੇ,** ਵਜ ਗਏ, ਭਿੜ ਗਏ, ਬੰਦ ਹੋ ਗਏ ।

**ਮੁਠੀ,** ਠਗੀ ਗਈ, (ਸੁਹਾਗ ਭਾਗ ਤੋਂ) ਲੁਟੀ ਗਈ ।

**ਗੈਣਾਰੇ,** ਆਕਾਸ਼ਾਂ ਵਲ ।

**ਵਿਧਣੀਆ,** ਬਿਨਾ ਧਣੀ (ਮਾਲਕ, ਪਤੀ) ਦੇ, ਵਿਧਵਾ ।
[ਵੇਖੋ, ੧੦੧੩]

**ਅੰਙੁ,** ਪੱਖ, ਸਾਥ, ਸਹਾਇਤਾ । ੧੦੧੬

**ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥**
**ਗੁਰਿ ਅੰਮ੍ਰਿਤਸਰਿ ਨਵਲਾਇਆ**
**ਸਭਿ ਲਾਥੇ ਕਿਲਵਿਖ ਪੰਙੁ ॥ ੩ ॥**

ਸੂਹੀ ਮਹਲਾ ੪–੩, ਸਫ਼ਾ ੭੩੨

**ਵੇਖੋ, ਅੰਗੀ, (੯੯੨)**

[**ਸੰਸ. अङ्क: (अङ्क:),** ਪੱਖ, ਪਹੁੰਚ ।]

**ਅੰਙੁ,** ਸੰਗ (ਸਾਥ) । ੧੦੧੭

**ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥**
**ਹਰਿ ਪ੍ਰਭੁ ਚਿਤਿ ਨ ਆਇਓ**
**ਮਨਿ ਦੂਜਾ ਭਾਉ ਸਹਲੰਙੁ ॥ ੨ ॥**

ਸੂਹੀ ਮਹਲਾ ੪–੩, ਸਫ਼ਾ ੭੩੨

**ਭਾਵ :** ਮੂਰਖ ਬੇਸਮਝ ਜਗਿਆਸੂ ਰੂਪੀ ਇਸਤਰੀ ਜਦ (ਗੁਰਮਤ ਨੂੰ ਛੱਡ ਕੇ ਆਪਣੇ ਹੀ) ਮਨ ਮਗਰ ਚਲਦੀ ਹੈ, ਤਾਂ ਫਿਰ ਆਵਾਗਵਣ ਨਾਲ ਉਸ ਦਾ **ਸੰਗ (ਸਾਥ)** ਬਣਿਆ ਰਹਿੰਦਾ ਹੈ । ਹਰਿਨਾਮ ਉਸ ਨੂੰ ਚੇਤੇ ਨਹੀਂ ਆਉਂਦਾ ਅਤੇ ਮਨ (ਉਸ ਦਾ) ਦ੍ਵੈਤ ਭਾਵ ਵਿਚ ਮਿਲਿਆ ਰਹਿੰਦਾ ਹੈ ।

**ਸਹਲੰਙੁ,** ਮਿਲਿਆ ਰਹਿੰਦਾ ਹੈ ।
[ਵੇਖੋ, ੧੦੧੬]

**ਅੰਙੈ,** ਅੰ, ਆ ਦੁਆਰਾ । ੧੦੧੮

**ਅਯੋ ਅੰਙੈ ਸਭੁ ਜਗੁ ਆਇਆ**
**ਕਾਖੈ ਘੰਙੈ ਕਾਲੁ ਭਇਆ ॥**
**ਰੀ ਰੀ ਲਲੀ ਪਾਪ ਕਮਾਣੇ**
**ਪੜਿ ਅਵਗਣ ਗੁਣ ਵੀਸਰਿਆ ॥ ੧ ॥**

ਆਸਾ (ਪਟੀ) ਮਹਲਾ ੩–੨, ਸਫ਼ਾ ੪੩੪

**ਭਾਵ :** ਅਯੋ **ਅੰਙੈ** ਦੁਆਰਾ (ਗੁਰੂ ਜੀ ਕਹਿੰਦੇ ਹਨ) ਸਾਰਾ ਜਗੁ ਪੈਦਾ ਹੋਇਆ ਹੈ ਅਤੇ ਕਾਖੈ ਘੰਙੈ ਮੂਜਬ ਕਾਲ ਦੇ ਵੱਸ ਹੋ ਜਾਏਗਾ । ਰੀ ਰੀ ਲਲੀ ਦੁਆਰਾ (ਚੇਤੇ ਕਰਾਉਂਦੇ ਹਨ : ਜੀਵ ਨੇ) ਪਾਪ ਕਰਨੇ ਸ਼ੁਰੂ ਕਰ ਦਿਤੇ ਹਨ, ਔਗੁਣ (ਭਰਪੂਰ ਪੜ੍ਹਾਈ) ਪੜ੍ਹ ਕੇ (ਅਸਲੀ) ਗੁਣ ਭੁੱਲ ਗਿਆ ਹੈ ।

[ਗੁਰੂ ਅਮਰਦਾਸ ਜੀ ਨੇ ਅੱਖਰਾਂ ਦੁਆਰੇ ਪਾਂਧੇ ਪ੍ਰਤਿ ਉਪਦੇਸ਼ ਕੀਤਾ ਹੈ । ਦੇਵਨਾਗਰੀ ਵਰਣਮਾਲਾ ਦੀ ਮੁਹਾਰਨੀ ਦੀ ਜੋ ਪ੍ਰਚਲਤ ਰੀਤਿ ਸੀ ਅਤੇ ਜਿਸ ਤਰ੍ਹਾਂ ਪਾਂਧੇ ਲੋਕ ਆਪਣੇ ਸ਼ਾਗਿਰਦਾਂ ਨੂੰ ਮੁਹਾਰਨੀ ਗਾ ਕੇ ਪੜ੍ਹਾਉਂਦੇ ਸਨ, ਓਸੇ ਤਰਤੀਬ ਨਾਲ, ਉਨ੍ਹਾਂ ਦੀ ਹੀ ਵਿਧਿ ਅਨੁਸਾਰ ਦੋ ਦੋ ਤਿੰਨ ਤਿੰਨ ਅੱਖਰ ਹਰ ਇਕ ਪਉੜੀ ਵਿਚ ਲਏ ਹਨ । ਮੁਹਾਰਨੀ ਦੇ ਅੱਖਰਾਂ ਦਾ ਅਰਥ–ਭਾਵ ਇਸ ਪ੍ਰਕਾਰ ਹੈ :—

**ਅਯੋ ਅੰਙੈ** = अ आ, इ ई, उ ऊ, ए ऐ, ओ औ, अं आं = ਅ ਆ, ਇ ਈ, ਉ ਊ, ਏ ਐ, ਓ ਔ, ਅੰ ਆਂ ।

ਇਸ ਨੂੰ ਸੰਖੇਪ ਰੂਪ ਨਾਲ ਇਸ ਤਰ੍ਹਾਂ ਵਰਤਿਆ ਹੈ :—

**ਅਯੋ ਅੰਙੈ** = ਅ + ਈ + ਉ + ਓ = ਅਈਓ = ਅਯੋ।

**ਅੰਙੈ** = ਅੰ + ਆਂ = ਅੰਙੈ ।

**ਕਾਖੈ ਘੰਙੈ** = ਕਾ + ਖਾ, ਘੰ + ਙੈ ।

**ਰੀ ਰੀ ਲਲੀ** = ऋ ॠ, ऌ ॡ = ਰਿ ਰੀ, ਲ੍ਰਿ ਲ੍ਰੀ ।]

(ਸੰਥਜਾ, ਸਫ਼ਾ ੨੭੨੨)

**ਅੰਚ,** (ਪਾਪਾਂ ਦਾ) ਸੇਕ, ਅੱਗ। ੧੦੧੯

**ਸਲੋਕ ਮ: ੫ ॥**
**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥**
**ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ ॥ ੧ ॥**

ਰਾਮ. (ਵਾਰ) ਮਹਲਾ ੫–੨੧, ਸਫ਼ਾ ੯੬੬

**ਭਾਵ :** ਧਰਤੀ ਸੁਹਾਵਣੀ ਹੈ ਪਰ ਇਸ ਵਿਚ ਜ਼ਹਿਰੀਲਾ ਬਾਗ਼ ਹੈ। ਜਿਹੜਾ ਆਦਮੀ ਪੀਰਾਂ ਦਾ ਨਿਵਾਜਿਆ ਹੈ, ਉਸ ਨੂੰ **ਸੇਕ** ਨਹੀਂ ਲਗਦਾ।

**ਮਤਲਬ :** ਇਨਸਾਨ ਦੀ ਬੁਧੀ ਆਪਣੇ ਆਪ ਵਿਚ ਇਕ ਅਨੰਦ ਦੇਣ ਵਾਲੀ ਵਸਤੂ ਹੈ। ਜਿਸ ਉਪਰ ਗੁਰੂ ਦੀ ਮਿਹਰ ਹੋਵੇ ਉਸ ਦੀ ਬੁਧੀ ਕਾਇਮ ਰਹਿੰਦੀ ਹੈ। ਵਰਨਾ ਇਸ ਬੁਧੀ ਨੂੰ ਭਰਸ਼ਟ ਕਰਨ ਲਈ ਵਿਸ਼ੇ ਵਿਕਾਰਾਂ ਦਾ ਸਾਮਾਨ ਆਸ ਪਾਸ ਮੌਜੂਦ ਰਹਿੰਦਾ ਹੈ।

**ਭੂਮਿ,** ਧਰਤੀ, ਬੁਧੀ।

**ਵਿਸੂਲਾ ਬਾਗੁ,** ਵਿਸ਼ਿਆਂ ਵਿਕਾਰਾਂ ਦਾ ਜ਼ਹਿਰੀਲਾ ਪ੍ਰਭਾਵ।

[**ਸੰਸ.** अर्चि: **(ਅਰ੍ਚਿ:),** ਕਿਰਣ, ਤੇਜ,
**ਪ੍ਰਾ.** अच्चि **(ਅਚ੍ਚਿ)**, ਅਲੰਬਾ,
**ਹਿੰਦੀ,** आँच **(ਆਂਚ)**, ਸੇਕ, ਅੱਗ।]

**ਅੰਚ,** ਸੇਕ। ੧੦੨੦

**ਸੰਤ ਜਨਾ ਕਉ ਜਮੁ ਜੋਹਿ ਨ ਸਾਕੈ**
**ਰਤੀ ਅੰਚ ਦੂਖ ਨ ਲਾਈ ॥**
**ਆਪਿ ਤਰਹਿ ਸਗਲੇ ਕੁਲ ਤਾਰਹਿ**
**ਜੋ ਤੇਰੀ ਸਰਣਾਈ ॥ ੨ ॥**

ਭੈਰਉ ਮਹਲਾ ੩–੩, ਸਫ਼ਾ ੧੧੫੫

**ਭਾਵ :** ਸੰਤਾਂ ਨੂੰ ਜਮ ਵੇਖ ਨਹੀਂ ਸਕਦਾ ਅਤੇ ਰਤਾ ਜਿਨਾ ਦੁਖਾਂ ਦਾ **ਸੇਕ** ਨਹੀਂ ਲਾਉਂਦਾ। (ਹੇ ਪ੍ਰਭੂ!) ਜੋ ਤੇਰੀ ਸ਼ਰਣ ਆਉਂਦੇ ਹਨ ਉਹ ਆਪ ਤਰ ਜਾਂਦੇ ਹਨ ਅਤੇ ਸਾਰੀਆਂ ਕੁਲਾਂ ਨੂੰ ਤਾਰ ਲੈਂਦੇ ਹਨ।

**ਮਤਲਬ :** ਜੋ ਪ੍ਰਭੂ ਦੀ ਸ਼ਰਣ ਆਉਂਦੇ ਹਨ ਉਹ ਸੰਤ ਹਨ। ਉਨ੍ਹਾਂ ਸੰਤਾਂ ਨੂੰ ਜਮ ਦਾ ਡਰ ਨਹੀਂ। ਉਹ ਕੇਵਲ ਆਪ ਹੀ ਨਹੀਂ ਤਰਦੇ ਆਪਣੀ ਸਾਰੀ ਕੁਲ ਨੂੰ ਵੀ ਤਾਰ ਲੈਣ ਦਾ ਵਸੀਲਾ ਬਣਦੇ ਹਨ।
[ਵੇਖੋ, ੧੦੧੯]

**ਅੰਚਰਿ,** ਪੱਲੇ ਨਾਲ, ਕੰਨੀ ਨਾਲ। ੧੦੨੧

**ਆਏ ਪ੍ਰਭ ਪਹਿ ਅੰਚਰਿ ਲਾਗਿ ॥**
**ਕਰਹੁ ਤਪਾਵਸੁ ਪ੍ਰਭ ਸਰਬਾਗਿ ॥ ੭ ॥**

ਪ੍ਰਭਾਤੀ ਬਿਭਾਸ (ਅਸਟ.) ਮਹਲਾ ੫–੧, ਸਫ਼ਾ ੧੩੪੭

**ਭਾਵ :** (ਸਤਿਗੁਰਾਂ ਦੇ) **ਪੱਲੇ ਨਾਲ** ਲਗ ਕੇ ਪ੍ਰਭੂ ਦੇ ਪਾਸ ਆਏ। ਹੇ ਸਭ ਦੇ ਜਾਣਨਹਾਰ ਪ੍ਰਭੂ! ਸਾਡਾ ਨਿਆਂ ਕਰ!

**ਤਪਾਵਸੁ,** ਨਿਆਂ।

[**ਸੰਸ.** अंचल: **(ਅੰਚਲ:),** ਕਪੜੇ ਦੀ ਕੰਨੀ, ਪੱਲਾ, ਝਾਲਰ।
**ਪੁ. ਪੰ.** ਅੰਚਰ।]

**ਅੰਚਲਾ,** ਅੰਚਲ, ਲੜ, ਪੱਲਾ। ੧੦੨੨

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥**
**ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ... ॥ ੧੩ ॥**

ਫੁਨਹੇ ਮਹਲਾ ੫, ਸਫ਼ਾ ੧੩੬੨

**ਵੇਖੋ, ਊਭੀ ਭਈ (੭੮੩)**
[ਵੇਖੋ, ੧੦੨੧]

**ਅੰਚਲਾ,** ਲੜ। ੧੦੨੩

**ਅੰਚਲਾ ਗਹਾਇਓ ਜਨ ਅਪੁਨੇ ਕਉ**
**ਮਨੁ ਬੀਧੋ ਪ੍ਰੇਮ ਕੀ ਖੋਰੀ ॥**
**ਜਸੁ ਗਾਵਤ ਭਗਤਿ ਰਸੁ ਉਪਜਿਓ**
**ਮਾਇਆ ਕੀ ਜਾਲੀ ਤੋਰੀ ॥ ੧ ॥**

ਨਟ. ਮਹਲਾ ੫–੬, ਸਫ਼ਾ ੯੭੯

**ਭਾਵ :** (ਪ੍ਰਭੂ ਨੇ) ਆਪਣਾ ਦਾਸ ਜਾਣ ਕੇ **ਲੜ** ਫੜਾਇਆ, ਜਿਸ ਨਾਲ ਮੇਰਾ ਮਨ ਪ੍ਰੇਮ-ਖੁਮਾਰੀ ਵਿਚ ਵਿਧ ਗਿਆ। ਜਸ ਗਾਉਂਦਿਆਂ ਭਗਤੀ ਦਾ ਰਸ ਉਪਜਿਆ, ਮਾਇਆ ਦੀ ਜਾਲੀ ਟੁੱਟ ਗਈ।

**ਪ੍ਰੇਮ ਕੀ ਖੋਰੀ,** ਪ੍ਰੇਮ-ਖੁਮਾਰੀ।
[ਵੇਖੋ, ੧੦੨੧]

**ਅੰਚਲਿ,** ਲੜ। ੧੦੨੪

**ਅੰਚਲਿ ਲਾਇ ਸਭ ਸਿਸਟਿ ਤਰਾਈ ॥**
**ਆਪਣਾ ਨਾਉ ਆਪਿ ਜਪਾਈ ॥**
**ਗੁਰ ਬੋਹਿਥੁ ਪਾਇਆ ਕਿਰਪਾ ਤੇ**
**ਨਾਨਕ ਧੁਰਿ ਸੰਜੋਗਾ ਜੀਉ ॥ ੪ ॥**

ਮਾਝ ਮਹਲਾ ੫–੪੮, ਸਫ਼ਾ ੧੦੮

**ਭਾਵ :** **ਲੜ** ਲਾ ਕੇ ਸਾਰੀ ਦੁਨੀਆਂ ਤਰਾ ਲਈ । ਆਪਣਾ ਨਾਮ ਆਪ ਹੀ ਜਪਵਾਇਆ । ਕਿਰਪਾ ਨਾਲ ਗੁਰੂ ਰੂਪ ਜਹਾਜ਼ ਮਿਲ ਗਿਆ, ਧੁਰ ਤੋਂ ਐਸੇ ਸੰਜੋਗ ਸਨ ।
[ਵੇਖੋ, ੧੦੨੧]

**ਅੰਚਲਿ,** ਲੜ ਨਾਲ । ੧੦੨੫

**ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥**
**ਕਰਿ ਕਿਰਪਾ ਨਦਰਿ ਨਿਹਾਲਿਆ ਭਾਈ**
**ਕੀਤੋਨੁ ਅੰਗੁ ਅਪਾਰੁ ॥ ... ॥ ੯ ॥**

ਸੋਰਠਿ (ਅਸਟ.) ਮਹਲਾ ੫–੧, ਸਫ਼ਾ ੬੪੦

**ਭਾਵ :** ਵਾਹਿਗੁਰੂ ਨੇ **ਲੜ ਨਾਲ** ਲਾ ਕੇ ਦੁਖ ਦੇ ਸੰਸਾਰ ਸਮੁੰਦਰ ਤੋਂ ਤਾਰ ਲਿਆ ਹੈ । ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਕਰ ਦਿਤਾ, ਵਾਹਿਗੁਰੂ ਨੇ ਬੇਅੰਤ ਸਹਾਇਤਾ ਕੀਤੀ ।
[ਵੇਖੋ, ੧੦੨੧]

**ਅੰਚਲਿ,** ਲੜ ਨਾਲ । ੧੦੨੬

**ਅਟਲ ਪਦਾਰਥੁ ਪਾਇਆ ॥**
**ਭੈ ਭੰਜਨ ਕੀ ਸਰਣਾਇਆ ॥**
**ਲਾਇ ਅੰਚਲਿ ਨਾਨਕ ਤਾਰਿਅਨੁ**
**ਜਿਤਾ ਜਨਮੁ ਅਪਾਰ ਜੀਉ ॥ ੮ ॥**

ਮਾਝ ਮਹਲਾ ੫–੩੮, ਸਫ਼ਾ ੧੩੨

**ਭਾਵ :** ਤੂੰ ਉਹ ਆਤਮਕ ਅਨੰਦ (ਰੂਪੀ ਪਦਾਰਥ) ਪਾ ਲਿਆ ਹੈ ਜੋ ਅਟੱਲ ਹੈ । (ਇਹ) ਭੈ ਭੰਜਨ (ਵਾਹਿਗੁਰੂ) ਦੀ ਸ਼ਰਣ ਲੈਣ ਦਾ ਫਲ ਹੈ, ਉਸ ਨੇ **ਲੜ ਨਾਲ** ਲਾ ਕੇ ਤਾਰ ਲਿਆ ਹੈ, ਤੂੰ ਜਨਮ ਜਿਤ ਲਿਆ ਅਤੇ ਅਪਾਰ (ਪਦਵੀ ਪਾ ਲਈ ਹੈ) ।
[ਵੇਖੋ, ੧੦੨੧]

**ਅੰਚਲਿ,** ਲੜ ਨਾਲ । ੧੦੨੭

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ**
**ਨਾਹਿਨ ਨਿਰਮਲ ਕਰਣੀ ॥**
**ਸਾਧ ਸੰਗਤਿ ਕੈ ਅੰਚਲਿ ਲਾਵਹੁ**
**ਬਿਖਮ ਨਦੀ ਜਾਇ ਤਰਣੀ ॥ ੧ ॥**

ਜੈਤ. ਮਹਲਾ ੫–੧੨, ਸਫ਼ਾ ੭੦੨

**ਭਾਵ :** ਗਿਆਨ, ਧਿਆਨ, (ਸ਼ੁਭ) ਕਰਮ ਮੈਂ ਕੁਝ ਨਹੀਂ ਜਾਣਦਾ । ਨਾਂ ਹੀ ਮੇਰੀ ਕਰਨੀ ਕਰਤੂਤ ਨਿਰਮਲ ਹੈ । ਸਾਧ ਸੰਗਤ ਦੇ **ਲੜ ਨਾਲ** (ਹੇ ਪ੍ਰਭੂ !) ਲਾ ਦਿਓ ਤਾਂ ਜੋ ਦੁਨੀਆਂ ਰੂਪੀ ਔਖੀ ਨਦੀ ਤਰੀ ਜਾ ਸਕੇ ।
[ਵੇਖੋ, ੧੦੨੧]

**ਅੰਚਲੁ,** ਪੱਲਾ, ਦਾਮਨ, ਲੜ । ੧੦੨੮

**ਅੰਚਲੁ ਗਹਿਆ ਸਾਧ ਕਾ ਨਾਨਕ**
**ਭੈ ਸਾਗਰੁ ਪਾਰਿ ਪਰਾਇ ॥ ੮ ॥**

ਆਸਾ (ਬਿਰ.) ਮਹਲਾ ੫–੧, ਸਫ਼ਾ ੪੩੧

**ਭਾਵ :** (ਜਦੋਂ) ਸੰਤ ਦੇ **ਦਾਮਨ** ਨੂੰ ਫੜ ਲਿਆ (ਤਦ) (ਸੰਸਾਰ ਰੂਪੀ) ਭਵ ਸਾਗਰ ਤੋਂ ਪਾਰ ਲੰਘ ਗਏ ।
[ਵੇਖੋ, ੧੦੨੧]

**ਅੰਚਲੁ,** ਪੱਲੇ ਨੂੰ । ੧੦੨੯

**ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥**
**ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥ ੨ ॥**

ਗਉੜੀ (ਮਾਝ) ਮਹਲਾ ੫–੧੭੨, ਸਫ਼ਾ ੨੧੮

**ਭਾਵ :** ਸਾਧੂ ਦਾ **ਪੱਲਾ** ਫੜ ਕੇ ਇਸ ਸੰਸਾਰ ਤੋਂ ਤਰਣਾਂ (ਨਸੀਬ) ਹੁੰਦਾ ਹੈ । (ਸਾਧੂ ਦੱਸਦਾ ਹੈ ਕਿ) ਪਾਰਬ੍ਰਹਮ ਦੀ ਅਰਾਧਨਾ ਕਰੀਏ (ਭਾਵ ਨਾਮ ਸਿਮਰੀਏ ਤਾਂ ਜੋ) ਸਾਰਾ ਪਰਵਾਰ (ਭਵ ਸਾਗਰ ਤੋਂ) ਤਰ ਜਾਵੇ ।

**(ਸੰਥਜਾ, ਸਫ਼ਾ ੧੩੫੯)**

[ਵੇਖੋ, ੧੦੨੧]

**ਅੰਚਲੁ,** ਲੜ । ੧੦੩੦

**ਹਮ ਅੰਧੁਲੇ ਗਿਆਨ ਹੀਨ ਅਗਿਆਨੀ**
**ਕਿਉ ਚਾਲਹ ਮਾਰਗਿ ਪੰਥਾ ॥**
**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ**
**ਜਨ ਨਾਨਕ ਚਲਹ ਮਿਲੰਥਾ ॥ ੪ ॥**

ਜੈਤ. ਮਹਲਾ ੪–੧, ਸਫ਼ਾ ੬੯੬

**ਭਾਵ :** ਅਸੀ ਅੰਨ੍ਹੇ ਹਾਂ, ਗਿਆਨ (ਨੇਤ੍ਰਾਂ ਤੋਂ) ਹੀਨ ਅਗਿਆਨੀ ਹਾਂ । ਕਿਸ ਤਰ੍ਹਾਂ (ਸੱਚੇ) ਮਾਰਗ ਉਪਰ ਰਾਹ ਸਿਰ ਚਲੀਏ, ਹੇ ਗੁਰੂ ਜੀ ! ਅਸਾਂ ਅੰਨ੍ਹਿਆਂ ਨੂੰ ਆਪਣਾ **ਲੜ** ਫੜਾਓ ਤਾਂ ਜੋ ਆਪ ਨਾਲ ਮਿਲ ਕੇ ਚਲੀਏ ।
**ਮਿਲੰਥਾ,** ਮਿਲ ਕੇ ।
[ਵੇਖੋ, ੧੦੨੧]

**ਅੰਚਲੋ,** ਪੱਲਾ । ੧੦੩੦ (ੳ)

**ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ**
**ਪਾਵਨ ਬਿਰਦੁ ਬਖਾਨਿਆ ॥**
**ਭਗਤਿ ਵਛਲੁ ਸੁਨਿ ਅੰਚਲੋ ਗਹਿਆ**
**ਘਟਿ ਘਟਿ ਪੂਰ ਸਮਾਨਿਆ ॥ ... ॥ ੪ ॥**

ਕੇਦਾਰਾ (ਛੰਤ) ਮਹਲਾ ੫–੧, ਸਫ਼ਾ ੧੧੨੨–੨੩

**ਭਾਵ :** ਕਹਿਆ ਜਾਂਦਾ ਹੈ ਕਿ ਪਵਿੱਤਰ ਕਰਨਾ ਉਸਦਾ ਬਿਰਦ ਹੈ। ਤਾਹੀਓਂ ਪ੍ਰਭੂ ਨੇ ਮੇਰੇ ਔਗਣ ਨਹੀਂ ਚਿਤਾਰੇ ਅਤੇ ਮੈਨੂੰ ਪੂਰਨ ਸੁਖ ਪ੍ਰਦਾਨ ਕਰ ਦਿਤੇ। ਇਹ ਸੁਣ ਕੇ ਕਿ ਉਹ ਭਗਤ ਵਛਲ ਹੈ, ਮੈਂ ਉਸ ਦਾ **ਪੱਲਾ** ਫੜ ਲਿਆ । ਉਹ ਪ੍ਰਭੂ ਹਰ ਹਿਰਦੇ ਵਿਚ ਪੂਰਨ ਸਮਾਇਆ ਹੋਇਆ ਹੈ।

**ਭਗਤਿ ਵਛਲੁ,** ਭਗਤਾਂ ਨਾਲ ਪ੍ਰੇਮ ਕਰਨ ਵਾਲਾ।
[ਵੇਖੋ, ੧੦੨੧]

**ਅੰਜਨ,** ਮਾਇਆ। ੧੦੩੧

**ਅੰਜਨ ਮਾਹਿ ਨਿਰੰਜਨ ਰਹੀਐ**
**ਜੋਗ ਜੁਗਤਿ ਇਵ ਪਾਈਐ ॥ ੧ ॥**

ਸੂਹੀ ਮਹਲਾ ੧–੮, ਸਫ਼ਾ ੭੩੦

**ਭਾਵ : ਮਾਇਆ** ਵਿਚ ਰਹਿੰਦਿਆਂ ਹੋਇਆਂ ਵੀ ਨਿਰਲੇਪ ਪ੍ਰਭੂ ਵਿਚ ਟਿਕੇ ਰਹੀਏ, ਇਉਂ ਜੋਗ ਦੀ ਜੁਗਤੀ ਪਾਈਦੀ ਹੈ।

**ਮਤਲਬ :** ਜੋਗ ਸਿਧੀ ਲਈ ਇਹ ਜ਼ਰੂਰੀ ਨਹੀਂ ਕਿ ਸੰਸਾਰ ਤੋਂ ਅਲੱਗ ਹੋ ਕੇ ਕਿਸੇ ਕੰਦਰਾ ਵਿਚ ਆਸਨ ਜਮਾ ਕੇ ਸਾਧਨ ਕੀਤੇ ਜਾਣ । ਸੰਸਾਰ ਵਿਚ ਰਹਿੰਦਿਆਂ ਹੋਇਆਂ ਆਪਣੇ ਆਪ ਨੂੰ ਪਵਿਤਰ ਰਖੀਏ ਇਸ ਜੁਗਤ ਨਾਲ ਜੀਵਨ ਸਫਲ ਕਰੀਏ। ਜਿਸ ਤਰ੍ਹਾਂ ਜਲ ਵਿਚ ਵਿਚਰਦਾ ਹੋਇਆ ਕਮਲ ਅਲੇਪ ਰਹਿੰਦਾ ਹੈ, ਐਸੀ ਜੁਗਤ ਧਾਰਣ ਕਰੀਏ।
[ਵੇਖੋ, ੧੦੩੩]

**ਅੰਜਨਾ,** ਸੁਰਮਾ। ੧੦੩੧ (ੳ)

**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥**
**ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥ ... ॥੨॥**

ਆਸਾ (ਛੰਤ) ਮਹਲਾ ੫–੬, ਸਫ਼ਾ ੪੫੬

**ਭਾਵ :** ਨਿਰੰਜਨ ਦਾ ਨਾਮ ਪਤਿਤਾਂ ਨੂੰ ਪਵਿੱਤ੍ਰ ਕਰਨੇ ਵਾਲਾ ਹੈ। ਗੁਰੂ ਦੇ ਗਿਆਨ ਦਾ **ਸੁਰਮਾ** ਭਰਮ ਰੂਪੀ ਹਨੇਰੇ ਦੇ ਨਾਸ਼ ਕਰਨੇ ਵਾਲਾ ਹੈ।

(**ਸੇਂਚਿਆ,** ਸਫ਼ਾ ੨੮੦੮)

[ਵੇਖੋ, ੧੦੩੩]

**ਅੰਜਨਿ,** ਸੁਰਮੇ ਨਾਲ। ੧੦੩੨

**ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ**
**ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥**
**ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ**
**ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥ ੪ ॥**

ਧਨਾਸ. (ਅਸਟ.) ਮਹਲਾ ੫–੩, ਸਫ਼ਾ ੬੮੭

**ਭਾਵ :** ਜਿਤਨੇ ਤੀਰਥਾਂ ਉਤੇ ਇਸ਼ਨਾਨ ਕੀਤਾ, ਉਤਨੀ ਹੀ ਅਹੰਕਾਰ ਦੀ ਮੈਲ ਲੱਗੀ । ਇਨ੍ਹਾਂ ਘਮੰਡੀ (ਇਸ਼ਨਾਨਾਂ ਪਰ) ਘਰ ਦਾ ਠਾਕੁਰ (ਪਰਮੇਸ਼ਰ), ਰਤੀ ਜਿੰਨਾ ਵੀ, ਪ੍ਰਸੰਨ ਨਹੀਂ ਹੁੰਦਾ। ਕਦੋਂ ਮਿਲੇ ਸਾਧ ਸੰਗਤ, ਕਿ ਹਰੀ ਹਰੀ ਜਪਦਾ ਸਦਾ ਅਨੰਦ ਰਹਵਾਂ ਅਤੇ ਆਪਣੇ ਮਨ ਨੂੰ ਗਿਆਨ ਦੇ **ਸੁਰਮੇ ਨਾਲ** ਇਸ਼ਨਾਨ ਕਰਾਵਾਂ (ਪਵਿੱਤਰ ਕਰਾਂ)।

**ਘਰ ਕੋ ਠਾਕੁਰੁ,** ਆਪਣੇ ਹਿਰਦੇ ਵਿਚ ਬੈਠਾ ਪਰਮੇਸ਼ਰ।
[ਵੇਖੋ, ੧੦੩੩]

**ਅੰਜਨੁ,** ਸੁਰਮਾ। ੧੦੩੩

**ਗਿਆਨ ਅੰਜਨੁ ਜਾਕੀ ਨੇਤ੍ਰੀ ਪੜਿਆ**
**ਤਾ ਕਉ ਸਰਬ ਪ੍ਰਗਾਸਾ ॥**
**ਅਗਿਆਨਿ ਅੰਧੇਰੇ ਸੂਝਸਿ ਨਾਹੀ**
**ਬਹੁੜਿ ਬਹੁੜਿ ਭਰਮਾਤਾ ॥ ੩ ॥**

ਸੋਰਠਿ ਮਹਲਾ ੫–੬, ਸਫ਼ਾ ੬੧੦

**ਭਾਵ :** ਜਿਸ ਦੀਆਂ ਅੱਖਾਂ ਵਿਚ ਗਿਆਨ ਦਾ **ਸੁਰਮਾ** ਪਿਆ ਹੈ, ਉਸ ਨੂੰ ਪੂਰਨ ਪ੍ਰਕਾਸ਼ ਹੋ ਜਾਂਦਾ ਹੈ, (ਉਸ ਨੂੰ ਇਹ ਸੰਸਾਰ ਹਰੀ ਦਾ ਰੂਪ ਦਿਸ ਪੈਂਦਾ ਹੈ)। ਗਿਆਨ-ਹੀਨ ਨੂੰ (ਅਵਿੱਦਿਆ ਦੇ) ਹਨੇਰੇ ਵਿਚ ਕੁਝ ਨਹੀਂ ਸੁਝਦਾ, ਉਹ ਮੁੜ ਮੁੜ ਭਟਕਦਾ ਹੈ।
[**ਸੰਸ.** अंजनम् ( **ਅੰਜਨਮ੍** ), ਕੱਜਲ, ਸਿਆਹੀ।]

**ਅੰਜਨੁ,** ਸੁਰਮਾ। ੧੦੩੪

**ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥**
**ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥ ੩ ॥**

ਮਾਰੂ ਕਬੀਰ–੨, ਸਫ਼ਾ ੧੧੦੩

**ਭਾਵ :** ਸੁਰਮਾਂ ਤਾਂ ਹਰ ਕੋਈ (ਅੱਖਾਂ ਵਿਚ) ਪਾਉਂਦਾ ਹੈ (ਪਰ ਹਰ ਕਿਸੇ ਦੀ) ਚਾਹਨਾ ਵਿਚ ਕੁਝ ਵਖਰਾਪਨ ਹੁੰਦਾ ਹੈ (ਨੀਅਤ ਵਿਚ ਫਰਕ ਹੁੰਦਾ ਹੈ, ਕਿਸੇ ਦਾ ਪ੍ਰਯੋਜਨ ਅੰਗਾਂ ਦੀ ਸੰਭਾਲ ਅਤੇ ਕਿਸੇ ਦਾ ਪ੍ਰਯੋਜਨ ਵਾਸ਼ਨਾ ਦਾ ਉਭਾਹ ਹੁੰਦਾ ਹੈ ਪਰ) ਜਿਨ੍ਹਾਂ ਨੇ ਗਿਆਨ ਦਾ **ਸੁਰਮਾ** ਧਾਰਨ ਕੀਤਾ ਹੈ, ਉਹ ਨੈਣ ਕਬੂਲੇ ਜਾਂਦੇ ਹਨ।

**ਮਤਲਬ :** ਅੱਖਾਂ ਵਿਚ ਸੁਰਮਾਂ ਪਾਉਣ ਦੇ ਦੋ ਪ੍ਰਯੋਜਨ ਹੁੰਦੇ ਹਨ। ਇਕ ਤਾਂ ਇਹ ਆਸ਼ਾ ਹੁੰਦਾ ਹੈ ਕਿ ਨਜ਼ਰ ਦੀ ਕਮਜ਼ੋਰੀ ਦੂਰ ਕੀਤੀ ਜਾਏ, ਦੂਜੇ ਇਹ ਕਿ ਸੁਹਣਪ ਨੂੰ ਵਧਾਇਆ ਜਾਏ। ਏਸੇ ਤਰ੍ਹਾਂ ਲੋਕ ਪਰਮਾਰਥਕ ਦੀਆਂ ਗੱਲਾਂ ਕਰਦੇ ਹਨ, ਇਕ ਤਾਂ ਕੇਵਲ ਦਿਖਾਵੇ ਲਈ ਦੂਜੇ ਫਿਰ ਉਹ ਹਨ ਜੋ ਸਾਧਨ ਦੀ ਖ਼ਾਤਰ ਪਰਮਾਰਥ ਦੇ ਰਸਤੇ ਨੂੰ ਅਪਣਾਉਂਦੇ ਹਨ।

**ਟੁਕੁ,** ਥੋੜਾ ਜਿੰਨਾ, ਕੁਝ। **ਬਿਡਾਨੁ,** ਵਖਰਾਪਨ।
[ਵੇਖੋ, ੧੦੩੩]

**ਅੰਜਨੁ**, ਸੁਰਮਾ । ੧੦੩੫

**ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ**
**ਸਤਿਗੁਰ ਚਰਣ ਹਮ ਭਾਇਆ ਰਾਮ ॥**
**ਤਿਮਰ ਅਗਿਆਨੁ ਗਵਾਇਆ**
**ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥ ... ॥ ੧ ॥**

ਵਡ. (ਛੰਤ) ਮਹਲਾ ੪—੩, ਸਫ਼ਾ ੫੭੩

**ਭਾਵ :** ਹੇ ਹਰੀ, ਸਤਿਗੁਰ (ਮਿਲਾ ਦੇ), ਹੇ ਹਰੀ ਸਤਿਗੁਰ ਮਿਲਾ ਦੇ, ਹੇ ਹਰੀ ! ਮੈਨੂੰ ਸਤਿਗੁਰਾਂ ਦੇ ਚਰਣ ਚੰਗੇ ਲਗਦੇ ਹਨ । ਗੁਰਾਂ ਦਾ ਗਿਆਨ **ਸੁਰਮਾ** ਰੂਪ ਹੈ, ਇਸ ਨਾਲ ਅਗਿਆਨਤਾ ਦਾ ਹਨੇਰਾ ਬਿਨਸ ਜਾਂਦਾ ਹੈ । ਮੈਨੂੰ ਇਹ ਗੁਰੂ ਤੋਂ ਹੀ ਪ੍ਰਾਪਤ ਹੋਇਆ ਹੈ ।

[ਵੇਖੋ, ੧੦੩੩]

**ਅੰਜਨੁ**, ਸੁਰਮਾ । ੧੦੩੬

**ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥**
**ਮਨਿ ਤਨਿ ਰਵਿ ਰਹਿਆ**
**ਜਗ ਜੀਵਨੋ ਦਾਤਾ ਰਾਮ ॥ ... ॥ ੪ ॥**

ਆਸਾ (ਛੰਤ) ਮਹਲਾ ੧—੩, ਸਫ਼ਾ ੪੩੭

**ਭਾਵ :** ਸੱਚ (ਸੁਰਮਾ ਹੈ ਸਾਰਿਆਂ) ਸੁਰਮਿਆਂ ਵਿਚੋਂ ਵਧੀਆ **ਸੁਰਮਾ** ਹੈ । (ਇਹ ਸੁਰਮਾ) ਪਾ ਕੇ (ਮੈਂ) ਨਿਰੰਜਨ ਦੇ (ਪਿਆਰ) ਰੰਗ ਵਿਚ ਰੰਗਿਆ ਗਿਆ ਹਾਂ । ਉਹ ਜਗਜੀਵਨ ਦਾਤਾ ਮੇਰੇ ਮਨ ਅਤੇ ਤਨ ਵਿਚ ਰਵ ਰਿਹਾ ਹੈ ।

**ਮਤਲਬ :** ਸਚ ਅੰਜਨ ਹੈ । ਅੰਜਨ ਦੇ ਅਰਥ ਸੁਰਮਾ ਵੀ ਹੈ ਅਤੇ ਮਾਇਆ ਵੀ । ਕਹਿਣ ਦਾ ਪ੍ਰਯੋਜਨ ਇਹ ਹੈ ਕਿ ਇਸ ਅੰਜਨ ਨੂੰ ਵਰਤ ਕੇ ਨਿਰੰਜਨ ਨਾਲ ਮਿਲਾਪ ਪ੍ਰਾਪਤ ਹੋ ਗਿਆ । ਸੁਰਮਾ ਇਕ ਕਾਲੀ ਵਸਤੂ ਹੈ, ਪਰ ਇਸ ਦੇ ਵਰਤਣ ਨਾਲ ਅੱਖਾਂ ਦੇ ਰੋਗ ਹਟ ਜਾਂਦੇ ਹਨ । ਅੱਖਾਂ ਦਾ ਗੁਬਾਰ ਜਾਂ ਜਾਲਾ ਮਿਟ ਜਾਂਦਾ ਹੈ । ਇਸ ਤਰ੍ਹਾਂ ਸਚ ਦਾ ਅਸਰ ਹੈ । ਰਹਿਣੀ ਬਹਿਣੀ ਅਤੇ ਅਚਾਰ ਵਿਚ ਸੱਚ ਧਾਰਨ ਕਰਨ ਨਾਲ ਪਰਮਾਰਥ ਸਿਧੀ ਵਿਚ ਸਹਾਇਤਾ ਮਿਲਦੀ ਹੈ । ਰਹਿਣੀ ਬਹਿਣੀ ਭਾਵੇਂ ਵਿਵਹਾਰਕ ਵਸਤਾਂ ਹਨ ਜਿਨ੍ਹਾ ਦਾ ਸੰਬੰਧ ਮਾਇਆਵੀ ਸੰਸਾਰ ਨਾਲ ਹੈ ਪਰ ਇਸ ਦੁਆਰਾ ਵੀ ਪਰਮਾਰਥ ਦੇ ਰਸਤੇ ਖੁਲ੍ਹ ਜਾਂਦੇ ਹਨ ।

**ਅੰਜਨੋ ਅੰਜਨੁ,** (ਸਾਰਿਆਂ) ਸੁਰਮਿਆਂ ਵਿਚੋਂ ਸ੍ਰੇਸ਼ਟ ਸੁਰਮਾ ।

[ਵੇਖੋ, ੧੦੩੩]

**ਅੰਜਨੁ**, ਸੁਰਮਾ । ੧੦੩੭

**ਗਿਆਨ ਮਹਾ ਰਸੁ ਨੇਤ੍ਰੀ ਅੰਜਨੁ**
**ਤ੍ਰਿਭਵਣ ਰੂਪੁ ਦਿਖਾਇਆ ॥**
**ਸਖੀ ਮਿਲਹੁ ਰਸਿ ਮੰਗਲੁ ਗਾਵਹੁ**
**ਹਮ ਘਰਿ ਸਾਜਨੁ ਆਇਆ ॥ ੨ ॥**

ਸੂਹੀ (ਛੰਤ) ਮਹਲਾ ੧—੨, ਸਫ਼ਾ ੭੬੪

**ਭਾਵ :** ਗਿਆਨ ਦੇ ਮਹਾਂ ਰਸ ਰੂਪੀ **ਸੁਰਮੇ** ਨੂੰ ਅੱਖਾਂ ਵਿਚ ਪਾਇਆ । (ਫਲਸਰੂਪ) ਤਿੰਨਾਂ ਲੋਕਾਂ ਵਿਚ (ਪ੍ਰਭੂ ਨੇ) ਆਪਣਾ ਸਰੂਪ ਦਿਖਾ ਦਿਤਾ । ਸਖੀਓ, (ਆਓ) ਮਿਲੋ ਅਤੇ ਰਸ ਮੰਗਲ ਦੇ ਗੀਤ ਗਾਵੋ । ਸਾਡੇ ਘਰ ਵਿਚ (ਪਰਮੇਸ਼ਰ) ਸਜਣ ਆਪ ਆਇਆ ਹੈ ।

[ਵੇਖੋ, ੧੦੩੩]

**ਅੰਜਨੁ**, ਸੁਰਮਾ । ੧੦੩੮

**ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥**
**ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥ ... ॥ ੪ ॥**

ਸੂਹੀ (ਛੰਤ) ਮਹਲਾ ੧—੫, ਸਫ਼ਾ ੭੬੬

**ਭਾਵ : ਸੁਰਮਾ** ਉਹੋ ਪਾਉਣਾ ਚਾਹੀਦਾ ਹੈ, ਜਿਹੜਾ ਪਤੀ ਨੂੰ ਭਾਵੇ (ਹੋਰ ਕਿਸੇ ਸੁਰਮੇ ਨਾਲ ਅੱਖ ਨਹੀਂ ਖੁਲ੍ਹਦੀ, ਜਿਸ ਨਾਲ) ਉਸ (ਪ੍ਰਭੂ) ਦੀ ਸਮਝ, ਬੂਝ ਅਤੇ ਜਾਣਕਾਰੀ ਹੋਵੇ, ਇਹ ਤਦੇ ਹੁੰਦਾ ਹੈ ਜੇ ਉਹ ਆਪਣੇ ਆਪ ਨੂੰ ਪ੍ਰਗਟ ਕਰੇ ।

**ਅੰਜੀਐ,** (ਸੁਰਮਾ) ਪਾਈਏ ।

[ਵੇਖੋ, ੧੦੩੩]

**ਅੰਜਨੁ**, ਸੁਰਮਾ । ੧੦੩੯

**ਸਲੋਕੁ ॥**
**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥**

ਗਉੜੀ (ਸੁਖ.) ਮ: ੫—੨੩, ਸਫ਼ਾ ੨੯੩

**ਭਾਵ :** ਗੁਰਾਂ ਦੇ ਬਖਸ਼ੇ ਗਿਆਨ ਰੂਪੀ **ਸੁਰਮੇ** ਨਾਲ ਅਗਿਆਨ ਰੂਪੀ ਅੰਧੇਰੇ ਦਾ ਨਾਸ਼ ਹੋ ਗਿਆ । ਹਰੀ ਦੀ ਕ੍ਰਿਪਾ ਨਾਲ ਸੰਤ ਦਾ ਮੇਲ ਹੋਇਆ, ਅਤੇ ਮਨ ਵਿਚ (ਨਾਮ-) ਪ੍ਰਕਾਸ਼ ਹੋ ਗਿਆ ।

[ਵੇਖੋ, ੧੦੩੩]

**ਅੰਜਨੁ,** ਸੁਰਮਾ । ੧੦੪੦

**ਜੀਅ ਉਪਾਇ ਜੁਗਤਿ ਵਸਿ ਕੀਨੀ**
**ਆਪੇ ਗੁਰਮੁਖਿ ਅੰਜਨੁ ॥**
**ਅਮਰੁ ਅਨਾਥ ਸਰਬ ਸਿਰਿ ਮੋਰਾ**
**ਕਾਲ ਬਿਕਾਲ ਭਰਮ ਭੈ ਖੰਜਨੁ ॥ ੩ ॥**

ਮਲਾਰ (ਅਸਟ.) ਮਹਲਾ ੧–੨, ਸਫ਼ਾ ੧੨੭੪

**ਭਾਵ :** ਕਰਤਾਰ ਜੀਵ ਪੈਦਾ ਕਰਕੇ ਜੁਗਤ ਨਾਲ (ਸ੍ਰਿਸ਼ਟੀ) ਆਪਣੇ ਵਸ ਵਿਚ ਰਖਦਾ ਹੈ । ਗੁਰੂ ਦੁਆਰੇ ਆਪ **ਹੀ** ਗਿਆਨ ਰੂਪੀ **ਸੁਰਮਾ** ਦੇਂਦਾ ਹੈ । ਉਹ ਅਮਰ ਹੈ, ਅਨਾਥ ਹੈ, ਸਭ ਤੋਂ ਸ਼੍ਰੋਮਣੀ ਹੈ, ਜਨਮ ਮਰਨ ਦੇ ਭਰਮ ਅਤੇ ਭੈ ਨੂੰ ਦੂਰ ਕਰਨ ਵਾਲਾ ਹੈ ।

**ਅਨਾਥ,** ਜਿਸ ਦੇ ਉਪਰ ਕੋਈ ਹੋਰ ਨਾਥ ਨਹੀਂ ।
[ਵੇਖੋ, ੧੦੩੩]

**ਅੰਜਨੁ,** ਮਾਇਆ । ੧੦੪੧

**ਪਉੜੀ ॥ ...**
**ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ॥**
**ਆਪਿ ਬਿਬੇਕੁ ਆਪਿ ਸਭੁ ਬੇਤਾ**
**ਆਪੇ ਗੁਰਮੁਖਿ ਭੰਜਨੁ ॥ ... ॥ ੧੦ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੨

**ਭਾਵ :** ਆਪ ਹੀ ਮਾਲਕ (ਪ੍ਰਭੂ) ਸਾਰੇ ਸਰੀਰਾਂ ਨੂੰ ਭੋਗਦਾ ਹੈ (ਅੰਤਰ ਆਤਮੇ ਸੁਖ ਅਨੁਭਵ ਕਰਾਉਂਦਾ ਹੈ) । (ਫੇਰ) ਆਪ ਹੀ ਸਭ **ਮਾਇਆ** ਰੂਪ ਹੈ । ਆਪ ਪ੍ਰਭੂ ਵਿਵੇਕ (ਗਿਆਨ ਹੈ), ਆਪ ਸਭ ਦਾ ਜਾਣਨਹਾਰ ਹੈ, ਆਪ ਹੀ ਗੁਰਮੁਖ ਅਤੇ ਦੁੱਖ ਭੰਜਨ ਹੈ ।
[ਵੇਖੋ, ੧੦੩੩]

**ਅੰਜਨੋ,** ਸੁਰਮਿਆਂ ਵਿਚੋਂ । ੧੦੪੧ (ੳ)

**ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥**
**ਮਨਿ ਤਨਿ ਰਵਿ ਰਹਿਆ**
**ਜਗ ਜੀਵਨੋ ਦਾਤਾ ਰਾਮ ॥ ... ॥ ੪ ॥**

ਆਸਾ (ਛੰਤ) ਮਹਲਾ ੧–੩ ਸਫ਼ਾ ੪੩੭

**ਵੇਖੋ, ਅੰਜਨੁ (੧੦੩੬)**

[ਵੇਖੋ, ੧੦੩੩]

**ਅੰਜੀਐ,** ਸਜਾਈਦਾ ਹੈ, ਲਗਾਈਦਾ ਹੈ, ਪਾਉਣਾ ਚਾਹੀਦਾ ਹੈ । ੧੦੪੨

**ਅੰਜਨੁ ਤੇਸਾ ਅੰਜੀਐ ਜੇਸਾ ਪਿਰ ਭਾਵੈ ॥ ... ॥ ੪ ॥**

ਸੂਹੀ (ਛੰਤ) ਮਹਲਾ ੧–੫, ਸਫ਼ਾ ੭੬੬

**ਵੇਖੋ, ਅੰਜਨੁ (੧੦੩੯)**

[**ਸੰਸ.** √ ਅੰਜ੍ ( √ **ਅੰਜ੍**), ਸੰਵਾਰਨਾ, ਸਜਾਉਣਾ,
**ਹਿੰਦੀ,** ਆਁਜਨਾ (**ਆਂਜਨਾ**),
**ਪੰ.** ਅੰਜਨਾ, ਅੱਖਾਂ ਵਿਚ ਸੁਰਮਾ ਪਾਉਣਾ ।]

**ਅੰਜੁਲੀ,** ਦੁਇ ਹੱਥਾਂ ਨੂੰ ਐਉਂ ਮੇਲਣਾ ਕਿ ਬੁੱਕ ਬਣੇ, ਇਸ ਨੂੰ ਉਠਾ ਕੇ ਸਿਰ ਤਕ ਲੈ ਜਾਣਾ, ਐਸਾ ਕਰਨਾ ਸਤਿਕਾਰ ਕਰਨਾ ਹੁੰਦਾ ਹੈ । ੧੦੪੩

**ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥**
**ਕਰਿ ਡੰਡਉਤ ਪੁਨੁ ਵਡਾ ਹੇ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੪–੪, ਸਫ਼ਾ ੧੩

**ਭਾਵ :** ਜਿਹੜੇ ਸਾਧੂਆਂ (ਨੂੰ ਮਿਲ ਕੇ ਕਾਮ ਕ੍ਰੋਧ ਦਾ ਨਾਸ਼ ਹੋਵੇ, ਹਰੀ ਮਨ ਵਿਚ ਸਥਿਤ ਹੋਵੇ, ਉਨ੍ਹਾਂ) ਨੂੰ **ਅੰਜੁਲੀ** ਕਰ, ਇਹ ਵੱਡਾ ਪੁੰਨ ਹੈ । (ਉਨ੍ਹਾਂ ਨੂੰ) ਡੰਡਉਤ ਕਰ (ਇਹ ਵੀ) ਵਡਾ ਪੁੰਨ ਹੈ ।
**ਡੰਡਉਤ,** ਡੰਡੇਵਤ ਲੇਟ ਕੇ ਮੱਥਾ ਟੇਕਣਾ ।
[**ਸੰਸ.** ਅੰਜਲਿ: (**ਅੰਜਲਿ:**) ।]

**ਅੰਡ,** ਅੰਡਜ ਦਾ ਸੰਖੇਪ, ਅੰਡੇ ਤੋਂ ਜਨਮੇ ਹੋਏ ਜੀਵ । ੧੦੪੪

**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ**
**ਇਕਿ ਸਾਧ ਬਚਨ ਨਿਹ ਚਲਾਧਾ ॥ ੨ ॥**

ਸਾਰੰਗ ਮਹਲਾ ੫–੬, ਸਫ਼ਾ ੧੨੦੪

**ਭਾਵ :** **ਅੰਡੇ** ਤੋਂ, ਜੇਰ ਤੋਂ, ਪਸੀਨੇ ਤੋਂ ਪੈਦਾ ਹੋਏ ਜੀਵ ਜੰਤ ਅਤੇ ਜ਼ਮੀਨ ਵਿਚੋਂ ਉਗੇ ਹੋਏ ਦਰਖਤ ਬੂਟੇ ਬਿਨਸ ਜਾਂਦੇ ਹਨ । ਚਾਰ (ਵੇਦ) ਬਿਨਸਨਹਾਰ ਹਨ, ਛੇ (ਸ਼ਾਸਤ੍ਰ) ਨਾਸ਼ ਹੋਣ ਵਾਲੇ ਹਨ, ਇਕੋ ਇਕ ਜੋ ਅਟੱਲ ਹੈ ਉਹ ਹੈ ਸਾਧੂ ਦਾ ਉਪਦੇਸ਼ ।

**ਮਤਲਬ :** ਸਾਧੂ ਜੋ ਉਪਦੇਸ਼ ਕਰਦਾ ਹੈ, ਉਸ ਵਿਚ ਸਾਰ ਵਸਤੂ ਆਤਮਕ ਤਤ ਦੀ ਹੁੰਦੀ ਹੈ, ਜੋ ਸਦਾ ਅਟਲ ਹੈ । ਇਸ ਆਤਮਿਕ ਸਿਧਾਂਤ ਦੇ ਮੁਕਾਬਲੇ ਹੋਰ ਵਸਤਾਂ ਅਨਸਥਿਰ ਹਨ ।
[**ਸੰਸ.** ਅੰਡ: (**ਅੰਡ:**), ਅੰਡਾ ।]

**ਅੰਡਜ,** ਅੰਡੇ ਤੋਂ ਜਨਮ ਲੈਣ ਵਾਲੇ ਜੀਵ ਜੰਤੂ । ੧੦੪੫

**ਅੰਡਜ ਜੇਰਜ ਸੇਤਜ ਉਤਭੁਜ ਸਭਿ**
**ਵਰਨ ਰੂਪ ਜੀਅ ਜੰਤ ਉਪਈਆ ॥**
**ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ**
**ਸੂਦੁ ਵੈਸੁ ਚੰਡਾਲੁ ਚੰਡਈਆ ॥ ੬ ॥**

ਬਿਲਾ. (ਅਸਟ.) ਮਹਲਾ ੪–੭, ਸਫ਼ਾ ੮੩੫

**ਭਾਵ :** ਹਰੀ ਨੇ ਚਾਰ ਖਾਣੀਆਂ ਵਿਚ ਤਰ੍ਹਾਂ ਤਰ੍ਹਾਂ ਦੇ ਰੰਗਾਂ ਰੂਪਾਂ ਵਾਲੇ ਜੀਵ ਬਣਾਏ । ਸਾਧੂ ਦੀ ਸ਼ਰਣ ਵਿਚ ਜੋ ਆ ਪਿਆ, ਭਾਵੇਂ ਉਹ ਖਤ੍ਰੀ ਹੈ ਕਿ ਬ੍ਰਾਹਮਣ, ਸੂਦਰ ਹੈ ਕਿ ਵੈਸ਼, ਚੰਡਾਲ ਹੈ ਕਿ ਚੰਡਾਲਾਂ ਦਾ ਚੰਡਾਲ, ਉਹ ਤਰ ਗਿਆ ।

ਚਾਰ ਖਾਣੀਆਂ :—

**ਅੰਡਜ,** ਅੰਡੇ ਤੋਂ ਉਤਪੰਨ ਜੀਵ ।
**ਜੇਰਜ,** ਜੇਰ ਤੋਂ ਉਤਪੰਨ ਜੀਵ ।
**ਸੇਤਜ,** ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ ਜੰਤ ।
**ਉਤਭੁਜ,** ਬਨਾਸਪਤੀ ।

ਚਾਰ ਖਾਣੀਆਂ ਦੀ ਉਤਪਤੀ ਲਈ, (ਵੇਖੋ, **ਐਤਰੇਯ ਉਪਨਿਸ਼ਦ**, III, 1, 3.)

[**ਸੰਸ.** ਅੰਡਜ: (**ਅੰਡਜ:**), ਅੰਡੇ ਤੋਂ ਪੈਦਾ ਹੋਣ ਵਾਲਾ ਜੀਵ, ਪੰਛੀ, ਮੱਛੀ, ਸੱਪ ਆਦਿ ।]

**ਅੰਡਜ,** ਅੰਡੇ ਤੋਂ ਪੈਦਾ ਹੋਣ ਵਾਲੀ ਸ਼੍ਰੇਣੀ । ੧੦੪੬

**ਆਪੇ ਅੰਡਜ ਜੇਰਜ ਸੇਤਜ ਉਤਭੁਜ**
**ਆਪੇ ਖੰਡ ਆਪੇ ਸਭ ਲੋਇ ॥**
**ਆਪੇ ਸੂਤੁ ਆਪੇ ਬਹੁ ਮਣੀਆ**
**ਕਰਿ ਸਕਤੀ ਜਗਤੁ ਪਰੋਇ ॥ ... ॥ ੧ ॥**

ਸੋਰਠਿ ਮਹਲਾ ੪–੨, ਸਫ਼ਾ ੬੦੪–੦੫

**ਵੇਖੋ, ਉਤਭੁਜ (੨੦੩)**

[ਵੇਖੋ, ੧੦੪੫]

**ਅੰਡਜ,** ਅੰਡੇ ਤੋਂ ਪੈਦਾ ਹੋਣ ਵਾਲੀ ਜੀਵ ਸ਼੍ਰੇਣੀ । ੧੦੪੭

**ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥**
**ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥**

ਸੋਰਠਿ ਮਹਲਾ ੧–੪, ਸਫ਼ਾ ੫੯੬

**ਵੇਖੋ, ਉਤਭੁਜ (੨੦੧)**

[ਵੇਖੋ, ੧੦੪੫]

**ਅੰਡਜ,** ਅੰਡੇ ਤੋਂ ਪੈਦਾ ਹੋਣ ਵਾਲੀ ਜੀਵ ਸ਼੍ਰੇਣੀ । ੧੦੪੮

**ਮਨਿ ਤਨਿ ਰਵਿ ਰਹਿਆ ਜਗਜੀਵਨੁ**
**ਗੁਰ ਸਬਦੀ ਰੰਗੁ ਮਾਣੀ ॥**
**ਅੰਡਜ ਜੇਰਜ ਸੇਤਜ ਉਤਭੁਜ**
**ਘਟਿ ਘਟਿ ਜੋਤਿ ਸਮਾਣੀ ॥ ... ॥ ੧੪ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੯

**ਭਾਵ :** ਹੇ ਜਗਜੀਵਨ ! ਮਨ ਵਿਚ ਅਤੇ ਤਨ ਵਿਚ ਤੁਸੀ ਰਵ ਰਹੇ ਹੋ । ਗੁਰ ਸ਼ਬਦ (ਦੀ ਕਮਾਈ) ਨਾਲ (ਆਪ ਦੇ ਮੇਲ ਦਾ) ਰੰਗ ਮਾਣਿਆ ਜਾਂਦਾ ਹੈ । (ਤੁਸੀ ਸਰਬ ਵਿਆਪੀ ਹੋ) ਚਾਰੋਂ ਖਾਣੀਆਂ : **ਅੰਡਜ,** ਜੇਰਜ, ਸੇਤਜ ਅਤੇ ਉਤਭੁਜ ਦੇ ਘਟ ਘਟ ਵਿਚ ਆਪ ਦੀ ਜੋਤ ਸਮਾਈ ਹੋਈ ਹੈ ।

**ਮਤਲਬ :** ਸਰਬ ਵਿਆਪੀ ਹੁੰਦਿਆਂ ਹੋਇਆਂ ਵੀ ਵਿਅਕਤੀਗਤ ਮਿਲਾਪ ਦੇ ਰੰਗ ਮਾਣਨ ਲਈ ਸ਼ਬਦ ਦੀ ਕਮਾਈ ਦੀ ਲੋੜ ਹੈ ।

[ਵੇਖੋ, ੧੦੪੫]

**ਅੰਡਜ,** ਅੰਡੇ ਤੋਂ ਪੈਦਾ ਹੋਣ ਵਾਲੀ ਜੀਵ ਸ਼੍ਰੇਣੀ । ੧੦੪੯

**ਸਮਰਥ ਅਕਥ ਅਗੋਚਰ ਦੇਵਾ ॥**
**ਜੀਅ ਜੰਤ ਸਭਿ ਤਾ ਕੀ ਸੇਵਾ ॥**
**ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥**

ਮਾਰੂ (ਸੋਲਹੇ) ਮਹਲਾ ੫–੧੩, ਸਫ਼ਾ ੧੦੮੪–੧੦੮੫

**ਭਾਵ :** ਪਰਮਾਤਮਾ, ਜੋ ਸਮਰਥ, ਅਕਥ ਅਤੇ ਅਗੋਚਰ ਹੈ, ਸਾਰੇ ਜੀਅ ਜੰਤ ਉਸ ਦੀ ਸੇਵਾ ਵਿਚ ਲਗੇ ਹਨ । ਚਾਰੇ, ਜੋ ਖਾਣੀਆਂ ਹਨ, ਪਰਮਾਤਮਾ ਕਈ ਪਰਕਾਰ ਦੀਆਂ ਜੁਗਤਾਂ ਨਾਲ ਉਨ੍ਹਾਂ ਦੀ ਪਾਲਣਾ ਕਰਦਾ ਹੈ ।

**ਸਮਰਥ,** ਸ਼ਕਤੀ ਵਾਲਾ, ਬਲੀ ।
**ਅਕਥ,** ਜਿਸ ਦੇ ਸਰੂਪ ਦਾ ਵਰਣਨ ਨ ਹੋ ਸਕੇ ।
**ਅਗੋਚਰ,** ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ।

[ਵੇਖੋ, ੧੦੪੫]

**ਅੰਡਜ,** ਅੰਡੇ ਤੋਂ ਜਨਮ ਲੈਣ ਵਾਲੀ ਜੀਵ ਸ਼੍ਰੇਣੀ । ੧੦੫੦

**ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥**
**ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥ ੩ ॥**

ਬਿਲਾ. ਮਹਲਾ ੫–੯੦, ਸਫ਼ਾ ੮੧੬

**ਵੇਖੋ, ਉਤਭੁਜਾ (੨੦੫)**

[ਵੇਖੋ, ੧੦੪੫]

**ਅੰਡਜ,** ਬ੍ਰਹਮੰਡ, ਸੰਸਾਰ, ਅੰਡਾ (ਬ੍ਰਹਮਾਂਡ) । ੧੦੫੧

**ਆਪੇ ਸਚੁ ਕੀਆ ਕਰ ਜੋੜਿ ॥**
**ਅੰਡਜ ਫੋੜਿ ਜੋੜਿ ਵਿਛੋੜਿ ॥**
**ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ... ॥ ੩ ॥**

ਬਿਲਾ. (ਥਿਤੀ) ਮਹਲਾ ੧, ਸਫ਼ਾ ੮੩੯

**ਭਾਵ** : ਸਚ ਸਰੂਪ ਪਰਮਾਤਮਾ ਨੇ ਜੋ ਕੁਛ ਕੀਤਾ ਹੈ, ਉਹ ਉਸ ਆਪ ਹੀ ਜੋੜ ਜੋੜਿਆ ਹੈ । ਉਸ ਦੀ ਸਾਰੀ ਰਚਨਾ ਐਸੀ ਹੈ ਜੈਸੀ ਕਿ **ਅੰਡਾ (ਬ੍ਰਹਮਾਂਡ),** ਇਸ ਅੰਡਾਕਾਰ ਵਿਚ ਜੁੜੀ ਰਚਨਾ ਨੂੰ ਉਹ ਫੇਰ ਜੋੜ ਫੋੜ ਕੇ ਵਿਛੋੜ ਦੇਂਦਾ ਹੈ । ਇਸ ਤਰ੍ਹਾਂ ਧਰਤੀ ਅਤੇ ਆਕਾਸ਼ ਰਹਣ ਦੇ ਥਾਂ ਬਣਾਏ ।

**ਮਤਲਬ : ਛਾਂਦੋਗ ਉਪਨਿਸ਼ਦ** ਵਿਚ ਲਿਖਿਆ ਹੈ :—
ਆਦਿ ਵਿਚ ਇਹ (ਸੰਸਾਰ) ਅਸਤ ਸੀ (ਇਸ ਦਾ ਕੋਈ ਵਜੂਦ ਨਹੀਂ ਸੀ), ਫਿਰ ਇਹ ਸਤ ਹੋਇਆ (ਇਸ ਦਾ ਵਜੂਦ ਹੋਇਆ), ਫਿਰ ਇਹ ਵਧਿਆ, ਫਿਰ ਅੰਡਾ ਬਣ ਗਿਆ, ਫਿਰ ਇਹ ਇਕ ਵਰ੍ਹਾ ਭਰ ਪਇਆ ਰਿਹਾ । ਇਹ ਫੁਟ ਕੇ ਖੁਲ੍ਹ ਗਿਆ, ਫਿਰ ਉਸ ਅੰਡੇ ਦੇ ਖੋਲ ਤੋਂ ਦੋ ਹਿੱਸੇ ਹੋਏ, ਇਕ ਚਾਂਦੀ ਦਾ ਅਤੇ ਦੂਜਾ ਸੋਨੇ ਦਾ । ਉਹ ਜੋ ਚਾਂਦੀ ਦਾ ਸੀ ਓਹੋ ਇਹ ਪ੍ਰਿਥਵੀ ਹੈ ਅਤੇ ਜੋ ਸੋਨੇ ਦਾ ਸੀ ਓਹੋ ਇਹ ਆਕਾਸ਼ ਹੈ । (III, 19, 1–2) ।

ਗੁਰੂ ਜੀ ਦਸ ਰਹੇ ਹਨ ਕਿ ਇਸ ਸੰਸਾਰ ਦੀ ਉਤਪਤੀ ਬਾਬਤ ਉਨ੍ਹਾਂ ਦਾ ਕੀ ਉਪਦੇਸ਼ ਹੈ । ਉਹ ਸਭ ਦਾ ਕਰਣ ਕਾਰਣ ਇਕ ਪਰਮਾਤਮਾ ਨੂੰ ਹੀ ਮੰਨਦੇ ਹਨ, ਜਿਸ ਤੋਂ ਸ੍ਰਿਸ਼ਟੀ ਦਾ ਸਾਰਾ ਸਿਲਸਲਾ ਚਲਦਾ ਹੈ ।

[**ਸੰਸ. ब्रह्माण्डः (ਬ੍ਰਹ੍ਮਾਣ੍ਡਃ),** ਬ੍ਰਹਮਾ ਦਾ ਅੰਡਾ, ਬੀਜਭੂਤ ਅੰਡਾ ਜਿਸ ਤੋਂ ਸਾਰੇ ਸੰਸਾਰ ਦਾ ਉਦ੍ਭਵ ਹੋਇਆ ।]

**ਅੰਡਟੂਕ,** ਧਰਤੀ । ੧੦੫੨

**ਅੰਡਟੂਕ ਜਾਚੈ ਭਸਮਤੀ ॥**
**ਸੁ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥**

ਮਲਾਰ ਨਾਮਦੇਵ–੧, ਸਫ਼ਾ ੧੨੯੨

**ਭਾਵ : ਧਰਤੀ,** ਜਿਸ (ਪ੍ਰਭੂ) ਦਾ (ਜਾਣੋ) ਚੁਲ੍ਹਾ ਹੈ, ਸੋ ਐਸਾ ਰਾਜਾ ਤਿੰਨਾਂ ਲੋਕਾਂ ਦਾ ਮਾਲਕ ਹੈ ।

**ਭਸਮਤੀ,** ਚੁਲ੍ਹਾ ।

[**ਅੰਡ** (= ਬ੍ਰਹਮੰਡ) + ਟੂਕ (= ਟੁਕੜਾ), ਬ੍ਰਹਮੰਡ ਦਾ ਟੁਕੜਾ, ਧਰਤੀ, ਪ੍ਰਿਥਵੀ ।]

**ਅੰਤ,** ਆਖਰੀ ਸਿਰਾ, ਅੰਤ, ਸੀਮਾ । ੧੦੫੩

**ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥**
**ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥**

ਬਿਲਾ. ਮਹਲਾ ੫–੮੭, ਸਫ਼ਾ ੮੨੧

**ਭਾਵ :** ਵਾਹਿਗੁਰੂ ਅਤਿ ਨਿਰਮਲ ਹੈ, ਸੁੱਚਾ ਹੈ, ਸੁੱਚਿਆਂ ਤੋਂ ਸੁੱਚਾ ਹੈ, ਫੇਰ ਐਸੇ ਸੁਚੇ ਤੋਂ ਸੁਚਾ ਹੈ । **ਅੰਤ** ਲਭਣ ਸਮੇਂ ਉਸ ਦਾ ਓੜਕ ਨਹੀਂ ਮਿਲ ਸਕਦਾ । ਉਹ ਸਦਾ ਬੇਅੰਤ ਹੈ, ਉੱਚੇ ਤੋਂ ਵੀ ਉੱਚਾ ਹੈ ।

[**ਸੰਸ.** अंत: (**ਅੰਤ:**), ਅਖੀਰਲਾ ਸਿਰਾ ।]

**ਅੰਤ,** ਅੰਤ । ੧੦੫੪

**ਸਰ ਜੀਉ ਕਾਟਹਿ ਨਿਰ ਜੀਉ ਪੂਜਹਿ**
**ਅੰਤ ਕਾਲ ਕਉ ਭਾਰੀ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ**
**ਭੈ ਡੂਬੇ ਸੰਸਾਰੀ ॥ ੩ ॥**

ਗਉੜੀ (ਬੈਰਾਗ.) ਕਬੀਰ–੪੫, ਸਫ਼ਾ ੩੩੨

**ਭਾਵ :** ਸਜਿੰਦ ਜੀਵਾਂ ਨੂੰ (ਬਲੀ ਦੇਣ ਖਾਤਰ) ਵਢਦੇ ਹਨ ਅਤੇ ਨਿਰਜਿੰਦ (ਦੇਵੀ ਦੇਵਤਿਆਂ ਦੇ ਬੁਤਾਂ ਨੂੰ) ਪੂਜਦੇ ਹਨ । ਰਾਮ ਨਾਮ ਦੀ ਵਿਧੀ ਨਹੀਂ ਜਾਣਦੇ । ਇਸ ਤਰ੍ਹਾਂ ਸੰਸਾਰੀ ਲੋਕ ਆਪਣੇ **ਅੰਤ** ਵੇਲੇ ਨੂੰ ਹੋਰ ਔਖਾ (ਬਣਾ ਲੈਂਦੇ ਹਨ) ਅਤੇ ਭਉਜਲ ਵਿਚ ਡੁਬ ਮਰਦੇ ਹਨ ।
[ਵੇਖੋ, ੧੦੫੩]

**ਅੰਤ,** ਅੰਤ । ੧੦੫੫

**ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥**
**ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥ ੪ ॥**

ਗਉੜੀ ਕਬੀਰ–੨, ਸਫ਼ਾ ੩੨੪

**ਭਾਵ :** ਤੂੰ (ਮੇਰਾ) ਸਤਿਗੁਰ ਹੈਂ, ਮੈਂ ਤੇਰਾ ਨਵਾਂ ਚੇਲਾ ਹਾਂ । **ਅੰਤ** ਦੇ ਸਮੇਂ ਮੈਨੂੰ ਦਰਸ਼ਨ (ਦੇ ਕੇ ਭਵਸਾਗਰ ਤੋਂ ਤਾਰ ਲੈ) ।

**ਨਉਤਨੁ ਚੇਲਾ,** ਨਵਾਂ ਚੇਲਾ, ਜਿਸ ਵਿਚ ਪ੍ਰੇਮ ਚਾਉ ਅਤੇ ਜੋਸ਼ ਹੈ ਪਰ ਭਗਤੀ ਮਾਰਗ ਦੀ ਪੂਰਣ ਸਾਧਨਾ ਨਹੀਂ ।
[ਵੇਖੋ, ੧੦੫੩]

**ਅੰਤ,** ਅੰਤਰ, ਅੰਦਰ, ਭੀਤਰ । ੧੦੫੬

**ਅਗਮ ਅਗੋਚਰੁ ਰਹਿਆ ਅਭ ਅੰਤ ॥**
**ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥ ੩ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ :** ਅਗੰਮ ਅਗੋਚਰ ਵਾਹਿਗੁਰੂ ਹਿਰਦੇ **ਵਿਚ** ਭਰਪੂਰ ਹੋ ਰਿਹਾ ਹੈ । ਉਸ ਧਰਨੀਧਰ ਦੇ ਭੇਦ ਦਾ ਕੋਈ ਪਾਰ ਨਹੀਂ ਪਾ ਸਕਦਾ ।

**ਅਭ ਅੰਤ,** ਅਭਿਅੰਤ, ਅੰਤਹਕਰਣ ਵਿਚ, ਹਿਰਦੇ ਵਿਚ, ਦਸਮ ਦੁਆਰ ਵਿਚ ।

**ਧਰਨੀਧਰ,** ਧਰਤੀ ਨੂੰ ਧਾਰਨ ਕਰਨ ਵਾਲਾ, ਪਰਮੇਸ਼ਰ ।
[ਵੇਖੋ, ੧੦੫੮]

**ਅੰਤਕ,** ਅੰਤ ਕਰਨ ਵਾਲਾ । ੧੦੫੭

**ਗੁਰ ਅਮਰਦਾਸਿ ਥਿਰੁ ਥਪਿਅਉ**
**ਪਰਗਾਮੀ ਤਾਰਣ ਤਰਣ ॥**
**ਅਘ ਅੰਤਕ ਬਦੈਨ ਸਲੵ ਕਵਿ**
**ਗੁਰ ਰਾਮਦਾਸ ਤੇਰੀ ਸਰਣ ॥ ੨ ॥**

ਸਵਈਏ ਮਹਲੇ ੪ ਕੇ–੬੦, ਸਫ਼ਾ ੧੪੦੬

**ਭਾਵ :** ਇਹ ਤੁਕਾਂ ਗੁਰੂ ਰਾਮਦਾਸ ਜੀ ਪਰਥਾਇ ਹਨ :— ਗੁਰੂ ਅਮਰਦਾਸ ਜੀ ਨੇ ਸਥਿਤ ਪਦ ਉਤੇ ਆਪ ਨੂੰ ਸਥਾਪਨ ਕੀਤਾ । ਆਪ ਪਰਗਾਮੀ ਹੋ, (ਫੇਰ) ਸੰਸਾਰ ਨੂੰ ਤਾਰਨ ਲਈ ਜਹਾਜ਼ ਹੋ । ਸਲਯ (ਭੱਟ) ਕਹਿੰਦਾ ਹੈ ਕਿ ਆਪ (ਤੋਂ ਵੱਡਾ) ਪਾਪਾਂ ਦਾ **ਅੰਤ ਕਰਨ ਵਾਲਾ** ਹੋਰ ਕੋਈ ਨਹੀਂ, ਹੇ ਗੁਰੂ ਰਾਮਦਾਸ ! ਮੈਂ ਤੇਰੀ ਸ਼ਰਨ ਹਾਂ ।

**ਪਰਗਾਮੀ,** ਜਿਸ ਦਾ ਸਭ ਤੋਂ ਪਰੇ ਗਮਨ ਹੋਵੇ ।

**ਅਘ ਅੰਤਕ,** ਪਾਪਾਂ ਦਾ ਅੰਤ ਕਰਨ ਵਾਲਾ ।

**ਬਦੈਨ,** ਕਹਿੰਦਾ ਹੈ ।

[**ਸੰਸ. अन्तक: (ਅੰਤਕ:),** ਜਮ, ਮਾਰਨ ਵਾਲਾ ।]

**ਅੰਤਕਾਲਿ,** ਅੰਤ ਵੇਲੇ ਨੂੰ । ੧੦੫੭ (ੳ)

**ਮਨ ਕਰਹਲਾ ਤੂੰ ਚੰਚਲਾ**
**ਚਤੁਰਾਈ ਛਡਿ ਵਿਕਰਾਲਿ ॥**
**ਹਰਿ ਹਰਿ ਨਾਮੁ ਸਮਾਲਿ ਤੂੰ**
**ਹਰਿ ਮੁਕਤਿ ਕਰੇ ਅੰਤਕਾਲਿ ॥ ੬ ॥**

ਗਉੜੀ (ਕਰਹ.) ਮਹਲਾ ੪–੨, ਸਫ਼ਾ ੨੩੫

**ਭਾਵ :** ਹੇ (ਮੇਰੇ) ਪਰਦੇਸੀ (ਪਰ) ਚੰਚਲ ਮਨ ! ਭਯਾਨਕ ਚਤੁਰਾਈ ਨੂੰ ਛਡ (ਤੇ ਚਤੁਰਾਈਆਂ ਦੀ ਥਾਂ) ਤੂੰ ਹਰੀ ਹਰਿ ਨਾਮ ਦਾ ਸਿਮਰਣ ਕਰ, (ਉਹ) ਹਰੀ **ਅੰਤ ਵੇਲੇ ਨੂ** (ਤੇਰੀ) ਮੁਕਤੀ ਕਰ ਦੇਵੇਗਾ ।

(**ਸੰਥਜਾ,** ਸਫ਼ਾ ੧੪੯੩)

[**ਸੰਸ. अन्तकाल: (ਅਤਕਾਲ:),** ਅੰਤਕਾਲ, ਅੰਤ ਵੇਲਾ ।]

**ਅੰਤਰ,** ਅੰਦਰ, ਹਿਰਦਾ । ੧੦੫੮

**ਅੰਤਰ ਕੀ ਗਤਿ ਸਤਿਗੁਰੁ ਜਾਣੈ ॥**
**ਸੋ ਨਿਰਭਉ ਗੁਰ ਸਬਦਿ ਪਛਾਣੈ ॥**
**ਅੰਤਰੁ ਦੇਖਿ ਨਿਰੰਤਰਿ ਬੂਝੈ**
**ਅਨਤ ਨ ਮਨੁ ਡੋਲਾਇਆ ॥ ੧੩ ॥**

ਮਾਰੂ (ਸੋਲਹੇ) ਮਹਲਾ ੧–੨੧, ਸਫ਼ਾ ੧੦੪੨

**ਭਾਵ : ਅੰਦਰ** (ਹਿਰਦੇ) ਦੀ ਹਾਲਤ ਸਤਿਗੁਰੂ ਜਾਣਦੇ ਹਨ । ਜਿਹੜਾ ਮਨੁੱਖ ਗੁਰ ਸ਼ਬਦ ਦੇ (ਅਭਿਆਸ) ਨਾਲ (ਵਾਹਿਗੁਰੂ ਦੇ ਸਰੂਪ ਨੂੰ) ਪਛਾਣਦਾ ਹੈ, ਉਹ ਨਿਰਭਉ ਹੋ ਜਾਂਦਾ ਹੈ, ਉਹ ਅੰਦਰ (ਵਾਹਿਗੁਰੂ ਨੂੰ) ਦੇਖ ਕੇ (ਬਾਹਰ ਵੀ) ਸਰਬ ਵਿਆਪਕ (ਹਰੀ) ਨੂੰ ਪਛਾਣਦਾ ਹੈ, ਫੇਰ ਉਹ ਆਪਣੇ ਮਨ ਨੂੰ ਹੋਰਥੇ ਨਹੀਂ ਭਟਕਾਂਦਾ (ਇਕ ਰਬ ਵਿਚ ਟਿਕਿਆ ਰਹਿੰਦਾ ਹੈ) ।

**ਨਿਰੰਤਰਿ,** ਸਰਬ ਵਿਆਪਕ (ਹਰੀ) ।

[**ਸੰਸ. अन्तर: (ਅੰਤਰ:),** ਅੰਤਹਕਰਣ, ਹਿਰਦਾ ।]

**ਅੰਤਰ,** ਅੰਦਰ । ੧੦੫੮ (ੳ)

**ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥**
**ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥**

ਸੋਰਠਿ ਮਹਲਾ ੫–੩੫, ਸਫ਼ਾ ੬੧੮

**ਭਾਵ :** ਮਨ ਦੇ **ਅੰਦਰ** ਦੀ ਗਤੀ ਤੁਸਾਂ ਹੀ ਜਾਣੀ ਹੈ ਅਤੇ ਤੁਸਾਂ ਹੀ ਪਾਸ ਮੇਰਾ ਨਿਬੇੜਾ ਹੋਣਾ ਹੈ । ਹੇ ਮੇਰੇ ਪ੍ਰਭੂ ਮਾਲਕ ! ਬਖਸ਼ ਲੈ, ਲਖਾਂ ਗਲਤੀਆਂ ਬਾਰ ਬਾਰ ਕੀਤੀਆਂ ਹਨ ।

**ਅੰਤਰ ਕੀ ਗਤਿ,** ਮਨ ਦੇ ਅੰਦਰ ਦੀ ਗਤੀ, ਅੰਦਰ ਦੀ ਦਸ਼ਾ, ਅੰਦਰ ਦੀ ਹਾਲਤ, ਸੰਕਲਪ, ਫੁਰਨੇ, ਵਾਸ਼ਨਾ, ਚਿੱਤ ਬ੍ਰਿਤੀਆਂ ।

**ਫੇਰੋ,** ਫੇਰ ਫੇਰ, ਬਾਰ ਬਾਰ ।
[ਵੇਖੋ, ੧੦੫੮]

**ਅੰਤਰਗਤਿ,** ਅੰਦਰਲੀ ਅਵਸਥਾ,
ਅੰਦਰ ਦੀ ਆਤਮਕ ਹਾਲਤ,
ਅੰਤਰਆਤਮੇ । ੧੦੫੯

**ਸਤਿਗੁਰੁ ਦੇਖਿਆ ਦੀਖਿਆ ਲੀਨੀ ॥**
**ਮਨੁ ਤਨੁ ਅਰਪਿਓ ਅੰਤਰਗਤਿ ਕੀਨੀ ॥ ... ॥ ੪ ॥**

ਗਉੜੀ (ਅਸਟ.) ਮਹਲਾ ੧–੧੫, ਸਫ਼ਾ ੨੨੭

**ਭਾਵ :** ਸਤਿਗੁਰ ਦੇ ਦਰਸ਼ਨ ਕੀਤੇ, ਉਨ੍ਹਾਂ ਤੋਂ ਦੀਖਿਆ ਲਈ, ਮਨ ਅਤੇ ਤਨ ਉਨ੍ਹਾਂ ਨੂੰ ਅਰਪ ਦਿਤੇ (ਅਤੇ ਉਨ੍ਹਾਂ ਦੀ ਦੀਖਿਆ) **ਅੰਤਰਆਤਮੇ** ਧਾਰਨ ਕਰ ਲਈ ।

**ਦੀਖਿਆ ਲੀਨੀ,** ਨਾਮ ਦਾਨ ਪ੍ਰਾਪਤ ਕੀਤਾ ।

[**ਸੰਸ. अन्तर्गत (ਅੰਤਰ੍ਗਤ)**, ਵਿਚ ਵੜਿਆ ਹੋਇਆ, ਅੰਤਰ ਸਥਿਤ, ਗੁਪਤ, ਅਦ੍ਰਿਸ਼ਟ ।]

**ਅੰਤਰਗਤਿ,** ਅੰਦਰ ਦੀ ਅਵਸਥਾ । ੧੦੬੦

**ਅੰਤਰਗਤਿ ਜਿਸੁ ਆਪਿ ਜਨਾਏ ॥**
**ਨਾਨਕ ਤਿਸੁ ਜਨ ਆਪਿ ਬੁਝਾਏ ॥ ੫ ॥**

ਗਉੜੀ (ਸੁਖ.) ਮ: ੫–੨੩, ਸਫ਼ਾ ੨੯੪

**ਭਾਵ :** ਆਪ **ਅੰਦਰ ਦੀ ਅਵਸਥਾ** ਦਾ ਜਿਸ ਨੂੰ ਗਿਆਨ ਕਰਾ ਦੇਵੇ, ਉਸ ਜਨ ਨੂੰ, ਉਹ ਅਪਣੀ ਸਰੂਪ ਲਖਤਾ ਕਰਾ ਦੇਂਦਾ ਹੈ । [ਵੇਖੋ, ੧੦੫੯]

**ਅੰਤਰਗਤਿ,** ਆਪਣੇ ਅੰਦਰ, ਆਤਮਕ । ੧੦੬੧

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥ ... ॥ ੨੧ ॥**

ਜਪੁਜੀ, ਸਫ਼ਾ ੪

**ਭਾਵ :** (ਜਿਸ ਨੇ ਵਾਹਿਗੁਰੂ ਦਾ ਨਾਮ) ਸੁਣਿਆ, ਮੰਨਿਆ (ਅਤੇ ਆਪਣੇ) ਮਨ ਵਿਚ ਪ੍ਰੇਮ ਕੀਤਾ, ਉਸ ਨੇ **ਆਪਣੇ ਅੰਦਰ** ਪ੍ਰਾਪਤ ਤੀਰਥ (ਆਤਮਕ ਤੀਰਥ) ਵਿਚ ਚੰਗੀ ਤਰ੍ਹਾਂ ਇਸ਼ਨਾਨ ਕਰ ਲਿਆ ।
[ਵੇਖੋ, ੧੦੫੯]

**ਅੰਤਰਗਤਿ,** ਅੰਤਰਆਤਮੇ । ੧੦੬੨

**ਗਰਲ ਨਾਸੁ ਤਨਿ ਨਠਯੋ**
**ਅਮਿਉ ਅੰਤਰਗਤਿ ਪੀਓ ॥ ... ॥ ੭ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੨

**ਭਾਵ :** ਨਾਸ ਕਰ ਦੇਣ ਵਾਲਾ ਜ਼ਹਿਰ (ਮਾਇਆ ਦਾ ਮੋਹ) ਤਨ ਵਿਚੋਂ ਨਠ ਗਇਆ ਅਤੇ **ਅੰਤਰਆਤਮੇ** ਅੰਮ੍ਰਿਤ ਪੀ ਲਿਆ ਹੈ ।

**ਗਰਲ,** ਜ਼ਹਿਰ ।
**ਅਮਿਉ,** ਅੰਮ੍ਰਿਤ ।
[ਵੇਖੋ, ੧੦੫੯]

**ਅੰਤਰਜਾਮ,** ਅੰਦਰ ਦੀ ਜਾਣਨ ਵਾਲਾ । ੧੦੬੩

**ਆਪਿ ਮਹਾਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥**
**ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ ॥ ੧ ॥**

ਸਾਰਗ ਮਹਲਾ ੫–੬੩, ਸਫ਼ਾ ੧੨੧੬

**ਭਾਵ :** (ਠਾਕੁਰ) ਆਪ ਹੀ ਵਡਾ ਆਦਮੀ ਹੈ । ਆਪ ਹੀ ਮੁਖੀਆ ਹੈ ਅਤੇ ਆਪ ਹੀ ਆਪਣੇ ਸੇਵਕ ਦੇ ਕੰਮ ਸੁਆਰਦਾ ਹੈ । ਆਪ ਹੀ **ਅੰਤਰਜਾਮੀ** ਠਾਕੁਰ ਨੇ ਸਾਰੇ (ਕਾਮਾਦਿਕ) ਦੂਤ ਨਾਸ਼ ਕੀਤੇ ।

**ਮਹਾਜਨੁ,** ਵੱਡਾ ਆਦਮੀ, ਮਹਾਨ ਹਸਤੀ ।
**ਪੰਚਾ,** ਮੁਖੀਆ ।
[ਵੇਖੋ, ੧੦੬੪]

**ਅੰਤਰਜਾਮੀ,** ੧੦੬੪

ਗੁਰੂ ਗ੍ਰੰਥ ਸਾਹਿਬ ਵਿਚ ਅੰਤਰਜਾਮੀ ਅਨੇਕ ਅਰਥਾਂ ਵਿਚ ਵਰਤਿਆ ਗਿਆ ਹੈ । ਸਰਬਤ ਦਾ ਅੰਤਰ ਆਤਮਾ ਹੋਣ ਦੇ ਬਾਵਜੂਦ ਇਕ ਅਰਥ ਤਾਂ ਇਹੋ ਹਨ ਕਿ ਅੰਦਰ ਵਸਦਾ **ਹੈ** ਜੋ ਹਿਰਦੇ ਵਿਚ ਸਥਿਤ ਹੈ, ਜੋ ਸਦਾ ਸੰਗ ਹੈ, ਸਭ ਦੇ ਅੰਦਰ ਵਿਚਰ ਰਿਹਾ ਹੈ, ਯਥਾ :—

**ਰਵਿ ਰਹਿਆ ਸਰਬਤ ਸੁਆਮੀ ॥**
**ਗੁਣ ਗਾਵੈ ਨਾਨਕੁ ਅੰਤਰਜਾਮੀ ॥ ੪ ॥**

ਗਉੜੀ ਮਹਲਾ ੫–੧੩੧, ਸਫ਼ਾ ੧੯੨

ਸਭ ਦੇ ਅੰਦਰ ਮੌਜੂਦ ਹੋਣ ਕਰਕੇ, ਉਹ ਅੰਦਰੋਂ ਹੀ ਪ੍ਰੇਰਨਾ ਕਰਦਾ ਹੈ, ਪ੍ਰਬੰਧ ਕਰਦਾ ਹੈ ਅਤੇ ਇਸ ਲਿਹਾਜ਼ ਨਾਲ 'ਕਰਨਹਾਰ' ਹੈ, ਯਥਾ :—

**ਤੁਧੁ ਬਿਨੁ ਅਵਰੁ ਨ ਕਰਨ ਹਾਰੁ**
**ਪਿਆਰੇ ਅੰਤਰਜਾਮੀ ਏਕ ॥ ਰਹਾਉ ॥**

ਸੋਰਠਿ (ਅਸਟ.) ਮਹਲਾ ੫–੨, ਸਫ਼ਾ ੬੪੦

ਫੇਰ :—

**ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥ ... ॥ ੨ ॥**

ਸਿਰੀ. ਮਹਲਾ ੫–੮੧, ਸਫ਼ਾ ੪੬

ਮੁੜ :—

**ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥ ... ॥ ੪ ॥**

ਗਉੜੀ (ਬੈਰਾਗ.) ਮਹਲਾ ੪–੫੦, ਸਫ਼ਾ ੧੬੭

ਦੂਜੇ ਅਰਥ ਹਨ ਜੋ ਅੰਦਰ ਦੀ ਜਾਣਦਾ ਹੈ,

ਯਥਾ :—

**ਹਰਿ ਅੰਤਰਜਾਮੀ ਸਭ ਬਿਧਿ ਜਾਣੈ**
**ਤਾ ਕਿਸੁ ਪਹਿ ਆਖਿ ਸੁਣਾਈਐ ॥ ... ॥ ੩ ॥**

ਸੋਰਠਿ ਮਹਲਾ ੫–੬੨, ਸਫ਼ਾ ੬੨੫

ਫੇਰ :—

**... ਓਹੁ ਅੰਤਰਜਾਮੀ ਜਾਣੈ ॥**
**ਪਾਪ ਕਰੇ ਕਰਿ ਮੂਕਰਿ ਪਾਵੈ ... ॥ ੧ ॥**

ਧਨਾਸ. ਮਹਲਾ ੫–੩੬, ਸਫ਼ਾ ੬੮੦

ਜਿਸ ਦਾ ਭਾਵ ਹੈ ਕਿ ਪਾਪ ਕਰਨ ਵਾਲਾ ਤਾਂ ਮੁਕਰ ਜਾਂਦਾ ਹੈ ਪਰ ਅੰਤਰਜਾਮੀ ਉਸ ਦੇ ਪਾਪ ਨੂੰ ਜਾਣਦਾ ਹੈ ।

ਤੀਜੇ, ਫੇਰ ਐਸੀਆਂ ਤੁਕਾਂ ਹਨ, ਜਿਨ੍ਹਾਂ ਵਿਚ ਦੂਹਰੇ ਪਦ ਵਰਤੇ ਹਨ । ਇਕ ਵੇਰ ਅੰਤਰਜਾਮੀ ਕਹਿਣ ਦੇ ਬਾਵਜੂਦ, ਇਕ ਪਦ ਹੋਰ ਜੋੜਿਆ ਹੈ, ਜੈਸੇ 'ਜਾਣੁ' ਯਥਾ :—

**ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥ ... ॥ ੧ ॥ ਰਹਾਉ ॥**

ਕਲਿ. ਮਹਲਾ ੫–੯, ਸਫ਼ਾ ੧੩੨੩

ਫੇਰ 'ਜਾਣੁ' ਦੀ ਬਜਾਏ 'ਸੁਜਾਨੁ' ਵੀ ਵਰਤਿਆ ਹੈ ।

ਯਥਾ :—

**ਅੰਤਰਜਾਮੀ ਪ੍ਰਭ ਸੁਜਾਨੁ ॥ ... ॥ ੪ ॥**

ਗਉੜੀ ਮਹਲਾ ੫–੧੪੩, ਸਫ਼ਾ ੨੧੧

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ 'ਅੰਤਰਜਾਮੀ' ਦੀ ਵਰਤੋਂ ਵਿਚ ਅਕੈਹਰੇ ਦੂਹਰੇ ਅਨੇਕ ਭਾਵ ਹਨ, ਜੋ ਵਿਸ਼ਯ ਮੁਤਾਬਿਕ ਸਪਸ਼ਟ ਹੋ ਜਾਂਦੇ ਹਨ ।

ਉਪਨਿਸ਼ਦ ਵਿਚ ਅੰਤਰਜਾਮੀ ਬਾਬਤ ਇਸ ਤਰ੍ਹਾਂ ਲਿਖਿਆ ਹੈ :—

ਜੋ ਪ੍ਰਿਥਵੀ ਵਿਚ ਰਹਿੰਦਾ ਹੋਇਆ ਪ੍ਰਿਥਵੀ ਤੋਂ ਵਖਰਾ ਹੈ । ਜਿਸ ਦਾ ਸਰੀਰ ਪ੍ਰਿਥਵੀ ਹੈ, ਪਰ ਜਿਸ ਨੂੰ ਪ੍ਰਿਥਵੀ ਨਹੀਂ ਜਾਣਦੀ ਪਰ ਫੇਰ ਵੀ ਉਹ ਉਸੇ ਪ੍ਰਿਥਵੀ ਨੂੰ ਅੰਦਰੋਂ ਨਿਯੰਤਰਣ ਕਰ ਰਿਹਾ ਹੈ... ।

(**ਬ੍ਰਿਦਾਰਣਯਕ ਉਪਨਿਸ਼ਦ**, III, 7, 3.)

'ਬ੍ਰਹਮ ਸੂਤ੍ਰ' ਵਿਚ ਅੰਤਰਜਾਮੀ ਬਾਬਤ ਖਾਸ ਉੱਲੇਖ ਹੈ । ਇਕ ਪ੍ਰਕਰਣ ਦਾ ਨਾਮ ਹੀ 'ਅੰਤ੍ਰਯਾਮਿ ਅਧਿਕਰਣ' ਹੈ । ਇਸ ਵਿਚ ਦਸਿਆ ਹੈ : ਦੇਵਤਿਆਂ ਦੇ ਅੰਦਰ ਅਤੇ ਹੋਰਨਾਂ ਦੇ ਅੰਦਰ ਜੋ ਅੰਤਰਜਾਮੀ ਸੁਣਿਆ ਜਾਂਦਾ ਹੈ ਉਹ ਪਰਮਾਤਮਾ ਹੀ ਹੈ, ਹੋਰ ਕੋਈ ਨਹੀਂ ਕਿਉਂਕਿ ਉਸ ਵਿਚ ਪਰਮਾਤਮਾ ਦੇ ਧਰਮ ਹੀ ਦਸੇ ਹਨ । ਇਸ ਦਾ ਭਾਵ ਇਹ ਹੈ ਕਿ ਦੇਵਤਿਆਂ ਅਤੇ ਹੋਰਨਾਂ ਦੇ ਵਿਚ ਜੋ ਵਸਣ ਵਾਲਾ ਅੰਤਰਜਾਮੀ ਹੈ ਓਹੋ ਪਰਮਾਤਮਾ ਹੈ ਕਿਉਂਕਿ ਇਹ ਗਲ ਉਸ ਦੇ ਖ਼ਾਸ ਦਸੇ ਲੱਛਣਾਂ ਦੇ ਐਨ ਮੁਤਾਬਿਕ ਹੈ । (**ਬ੍ਰਹਮ ਸੂਤ੍ਰ**, 1, 2, 18.) ।

ਪ੍ਰਸ਼ਨ ਕੇਵਲ ਇਤਨਾ ਰਹਿ ਜਾਂਦਾ ਹੈ ਕਿ ਮਨੁੱਖ ਦੇ ਅੰਦਰ ਜੋ ਐਸੀ ਵਸਤੂ ਹੈ ਜਿਸ ਨੂੰ ਜੀਵਆਤਮਾ ਕਿਹਾ ਜਾਂਦਾ ਹੈ ਉਹ ਹੈ ਕੀ ਸ਼ੈ ? ਕੀ ਓਹੋ ਹੀ ਕਿਸੇ ਆਪਣੇ ਸ਼ੁਧ ਸਰੂਪ ਵਿਚ ਅੰਤਰਜਾਮੀ ਹੈ । ਜਾਂ ਅੰਤਰਜਾਮੀ ਕੋਈ ਵਖਰੀ ਹਸਤੀ ਹੈ, ਅਤੇ ਜੇ ਇਹ ਹੈ ਤਾਂ ਇਸ ਤਰ੍ਹਾਂ ਮਨੁੱਖ ਦੇ ਅੰਦਰ ਦੋ ਚੀਜ਼ਾਂ ਹਨ ਇਕ ਜੀਵਆਤਮਾ ਅਤੇ ਦੂਜੀ ਅੰਤਰਜਾਮੀ । ਸ਼ੰਕਰਾਚਾਰਯ ਨੇ ਜੋ ਭਾਸ਼ਯ ਲਿਖਿਆ ਹੈ ਉਸ ਵਿਚ ਦਸਿਆ ਹੈ ਕਿ ਮਨੁੱਖ ਦੀ ਆਪਣੀ ਆਤਮਾ ਹੀ ਪਰਮਾਤਮਾ ਹੈ । ਬ੍ਰਹਮ ਸੂਤ੍ਰ (1, 2, 18) ਦੀ ਬਹਿਸ ਦਾ ਨਿਚੋੜ ਸ਼ੰਕਰ ਦੇ ਭਾਸ਼ਯ ਮੁਤਾਬਿਕ ਏਹੋ ਹੈ :— "ਕਿਉਂਕਿ ਜੀਵਆਤਮਾ ਅਤੇ ਪਰਮਾਤਮਾ ਵਿਚ ਸਤਯ ਭੇਦ ਦਾ ਅਭਾਵ ਹੈ, ਇਸ ਵਾਸਤੇ ਉਹ ਜੋ ਨਿਯੰਤਾ ਹੈ ਪਰ ਜੋ ਜੀਵ ਦੇ ਰੂਪ ਵਿਚ ਪ੍ਰਸਿੱਧ ਹੈ, ਪਰਮਾਤਮਾ ਹੀ ਹੈ" ।

ਸ਼ੰਕਰ ਦਾ ਸਿਧਾਂਤ ਏਹੋ ਹੈ ਕਿ ਉਪਾਧੀ ਦੋਸ਼ ਹਟ ਜਾਣ ਨਾਲ ਜੀਵ ਹੀ ਪਰਮਾਤਮਾ ਹੈ ਅਤੇ ਪਰਮਾਤਮਾ ਅੰਤਰਜਾਮੀ ਹੈ । ਕਿਹਾ ਹੈ :—

**तस्मात् परमात्मैवान्तर्यामी ।**

ਪਰ ਵਿਦਵਾਨਾਂ ਵਿਚ ਇਸ ਗਲ ਦਾ ਮਤ ਭੇਦ ਹੈ । ਰਾਮਾਨੁਜ ਆਚਾਰਯ ਨੇ ਆਪਣੇ ਸ੍ਰੀ ਭਾਸ਼ਯ ਵਿਚ ਜੋ ਅੰਤਰਜਾਮੀ ਦੀ ਵਿਆਖਿਆ ਕੀਤੀ ਹੈ ਉਸ ਮੁਤਾਬਿਕ ਇਹ ਗਲ ਨਿਕਲਦੀ ਹੈ ਕਿ ਜੀਵ ਤੋਂ ਅੰਤਰਜਾਮੀ ਵਿਲੱਖਣ ਹੈ । ਉਹ ਜੋ ਪਾਪ ਤੋਂ ਨਿਰਲੇਪ ਹੈ ਉਹ ਪਰਮਾਤਮਾ ਹੈ । ਜੀਵ ਅਤੇ ਪਰਮਾਤਮਾ ਵਖ ਹਨ । ਕਿਉਂਕਿ ਜੀਵ ਤਾਂ ਨਿਵਾਸ ਅਸਥਾਨ ਹੈ, ਉਸ ਦਾ, ਜੋ ਅੰਤਰਜਾਮੀ ਹੋ ਕੇ ਉਸ ਜੀਵ ਰੂਪੀ ਨਿਵਾਸ ਅਸਥਾਨ ਵਿਚ ਵਸਦਾ ਹੈ ।

ਨਿੰਬਾਰਕ ਆਚਾਰਯ ਨੇ ਵੀ ਅੰਤਰਜਾਮੀ ਨੂੰ ਜੀਵ ਕੋਲੋਂ ਭਿੰਨ ਮੰਨਿਆ ਹੈ । ਵੇਖੋ ਵੇਦਾਂਤ ਪਾਰਿਜਾਤ ਸੌਰਵ ਭਾਸ਼ਯ ਵੇਦਾਂਤ ਸੂਤ੍ਰ, 1, 2, 19–33.

ਸ੍ਰੀ ਬਲਦੇਵ ਜੀ ਨੇ, ਜਿਨ੍ਹਾਂ ਨੇ ਵੇਦਾਂਤ ਸੂਤ੍ਰ ਉਪਰ 'ਗੋਵਿੰਦ ਭਾਸ਼ਯ' ਲਿਖਿਆ ਅਤੇ ਫਿਰ ਆਪਣੇ ਭਾਸ਼ਯ ਉਪਰ ਹੀ 'ਸੂਕਸ਼ਮ ਟੀਕਾ' ਨਾਮ ਦੀ ਪੁਸਤਕ ਲਿਖੀ, ਸ਼ਪਸ਼ਟ ਲਫ਼ਜ਼ਾਂ ਵਿਚ ਕਿਹਾ ਹੈ ਕਿ ਅੰਤਰਜਾਮੀ ਕੇਵਲ ਬ੍ਰਹਮ ਹੀ ਹੈ । ਇਹ ਲੱਛਣ ਨਾ ਜੀਵ ਉਪਰ ਘਟਦਾ ਹੈ ਨਾ ਪ੍ਰਧਾਨ ਉਪਰ । ਪ੍ਰਧਾਨ ਤੋਂ ਮੁਰਾਦ ਏਥੇ ਪ੍ਰਕਿਰਤੀ ਦੀ ਹੈ ।

ਵੇਦਾਂਤ ਦੀਆਂ ਵਿਚਾਰਧਾਰਾਂ ਅਨੇਕ ਹਨ ਅਤੇ ਇਨ੍ਹਾਂ ਤੋਂ ਉਪਜੀਆਂ ਸੰਪਰਦਾਵਾਂ ਹੋਰ ਵਧੇਰੀਆਂ ਹਨ । ਇਨ੍ਹਾਂ ਸਾਰੀਆਂ

ਵਿਚ 'ਅੰਤਰਜਾਮੀ' ਪਦ ਦੀ ਵਿਆਖਿਆ ਉਪਰ ਪੰਡਿਤਾਈ ਤ੍ਰੀਕੇ ਦੀ ਤਰਕ ਵਿਤਰਕ ਚੋਖੀ ਹੈ ।

ਗੁਰੂ ਗ੍ਰੰਥ ਸਾਹਿਬ ਵਿਚ 'ਅੰਤਰਜਾਮੀ' ਪਦ ਦੀ ਵਰਤੋਂ ਜੈਸਾ ਕਿ ਉਪਰ ਦਸ ਆਏ ਹਾਂ ਅਨੇਕ ਸੂਰਤਾਂ ਵਿਚ ਹੈ । ਪਰ ਬਹੁਤਿਆਂ ਉਪਰ ਭਗਤੀ ਭਾਵ ਦੀ ਗੂੜ੍ਹੀ ਲਾਲੀ ਦੀ ਰੰਗਸਾਜ਼ੀ ਹੈ । ਦਾਰਸ਼ਨਿਕ ਬ੍ਰੀਕੀ ਵਲ ਰੁਚੀ ਘਟ ਹੈ । ਤਰਕ ਦੀ ਸਿਆਣਪ ਨੂੰ ਹੋੜਿਆ ਹੈ । ਦਲੀਲਬਾਜ਼ੀ ਦੀ ਚਤਰਾਈ ਨੂੰ ਵਰਜਿਆ ਹੈ । ਅੰਤਰਜਾਮੀ ਨੂੰ ਆਪਣੀ ਅਰਾਧਨਾ ਦਾ ਮੰਤਵ ਮੰਨਿਆ ਹੈ । ਅਤੇ ਇਸ ਦੀ ਭਗਤੀ ਵਿਚ ਮਨ ਜੋੜਨ ਦੀ ਪ੍ਰੇਰਣਾ ਹੈ :

**ਛੋਡਿ ਸਿਆਨਪ ਬਹੁ ਚਤੁਰਾਈ**
**ਦੁਇ ਕਰ ਜੋੜਿ ਸਾਧ ਮਗਿ ਚਲੁ ॥**
**ਸਿਮਰਿ ਸੁਆਮੀ ਅੰਤਰਜਾਮੀ**
**ਮਾਨੁਖ ਦੇਹ ਕਾ ਇਹੁ ਊਤਮ ਫਲੁ ॥ ੧ ॥**

ਟੋਡੀ ਮਹਲਾ ੫–੨੬, ਸਫ਼ਾ ੭੧੭

ਵੇਦਾਂਤ ਦੀਆਂ ਪਰਸਪਰ ਸੰਪਰਦਾਇਕ ਮਤਭੇਦ ਦੀਆਂ ਦਾਰਸ਼ਨਿਕ ਬਾਰੀਕੀਆਂ ਦੇ ਬਾਵਜੂਦ ਇਕ ਗਲ ਸਰਬ ਸਾਂਝੀ ਹੈ ਕਿ ਪਾਰਬ੍ਰਹਮ ਹੀ ਅੰਤਰਜਾਮੀ ਹੈ ਅਤੇ ਇਹ ਦਰਜਾ ਪਰਕਿਰਤੀ ਜਾਂ ਪਰਧਾਨ ਆਦਿਕ ਕਿਸੇ ਹੋਰ ਤਤ ਨੂੰ ਨਹੀਂ ਦਿਤਾ ਜਾ ਸਕਦਾ । ਇਹ ਮਾਨਤਾ ਗੁਰੂ ਗ੍ਰੰਥ ਸਾਹਿਬ ਵਿਚ ਬੜੇ ਸਪਸ਼ਟ ਰੂਪ ਵਿਚ ਉਜਾਗਰ ਹੋ ਜਾਂਦੀ ਹੈ । ਇਹ ਗਲ ਇਥੋਂ ਤਕ ਹੈ ਕਿ ਪਾਰਬ੍ਰਹਮ ਨੂੰ ਅਤੇ ਅੰਤਰਜਾਮੀ ਨੂੰ, ਦੋਨਾਂ ਨੂੰ, ਇਕੱਠਾ ਇਸ ਤਰ੍ਹਾਂ ਸੰਬੋਧਨ ਕੀਤਾ ਹੈ ਜਿਸ ਤਰ੍ਹਾਂ ਕਿ ਇਹ ਪਦ ਪ੍ਰਯਾਯਵਾਚੀ ਹਨ, ਯਥਾ :

**ਪਾਰਬ੍ਰਹਮ ਅਪਰੰਪਰ ਸੁਆਮੀ ॥**
**ਸਗਲ ਘਟਾ ਕੇ ਅੰਤਰਜਾਮੀ ॥ ੩ ॥**

ਗਉੜੀ (ਗੁਆ.) ਮਹਲਾ ੫–੧੩੩, ਸਫ਼ਾ ੧੯੨

ਪਰ ਗੁਰੂਆਂ ਦੀ ਬਾਣੀ ਵਿਚ ਇਕ ਚੀਜ਼ ਅਨੋਖੀ ਹੈ ਜੋ ਅੰਤਰਜਾਮੀ ਬਾਬਤ ਨਵਾਂ ਖ਼ਿਆਲ ਹੈ । ਇਹ ਹੈ 'ਨਾਮ' ਅਤੇ ਅੰਤਰਜਾਮੀ ਦੀ ਅਭੇਦਤਾ । ਗੁਰਵਾਕ ਹੈ :

**ਨਾਮੁ ਹਮਾਰੈ ਅੰਤਰਜਾਮੀ ॥**
**ਨਾਮੁ ਹਮਾਰੈ ਆਵੈ ਕਾਮੀ ॥ ... ॥ ੧ ॥**

ਭੈਰਉ ਮਹਲਾ ੫–੩੦, ਸਫ਼ਾ ੧੧੪੪

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ 'ਨਾਮੁ' ਕੇਵਲ ਪਰਮਾਤਮਾ ਦਾ 'ਨਾਂ' ਹੀ ਨਹੀਂ, ਉਸ ਦਾ 'ਰੂਪ' ਹੈ । ਇਸੇ ਰੂਪ ਬਾਬਤ ਕਿਹਾ ਹੈ :

**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ... ॥ ੫ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੪

ਇਹ ਓਹੋ ਰੂਪ ਹੈ ਜਿਸ ਨੂੰ ਅੰਤਰਜਾਮੀ ਕਿਹਾ ਹੈ :

**ਨਾਮੁ ਹਮਾਰੈ ਅੰਤਰਜਾਮੀ ॥**
**ਨਾਮੁ ਹਮਾਰੈ ਆਵੈ ਕਾਮੀ ॥**

ਇਸ ਨਾਮ ਰੂਪੀ ਅੰਤਰਜਾਮੀ ਨੂੰ ਅੰਦਰ ਦੇਖਣਾ ਇਕ ਨਵੀਂ ਗੱਲ ਹੈ । ਇਹ ਨਵਾਂ ਸਾਧਨ ਹੈ । ਇਸ ਨਾਲ ਪਰਤੀਤ ਹੋ ਜਾਂਦਾ ਹੈ ਕਿ ਉਹ ਜੋ ਅੰਦਰ ਦਾ ਵਾਸੀ ਹੈ ਉਹ ਹਿਰਦੇ ਵਿਚ ਨਾਮ ਦੀ ਸੂਰਤ ਵਿਚ ਵਸ ਰਿਹਾ ਮਹਿਸੂਸ ਹੁੰਦਾ ਹੈ । ਇਸੇ ਨੂੰ 'ਭਗਤਿ ਨਿਰਾਲੀ' ਕਿਹਾ ਹੈ :

**ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥**
**ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥ ੯ ॥**

ਆਸਾ (ਅਸਟ.) ਮਹਲਾ ੩–੩੬, ਸਫ਼ਾ ੪੩੦

'ਅੰਤਰਜਾਮੀ' ਐਸ ਤਰ੍ਹਾਂ 'ਸ਼ਬਦ ਰੂਪ' ਵਿਚ ਸਾਰਿਆਂ ਦੇ ਅੰਦਰ ਰਵ ਰਹਿਆ ਹੈ :

**ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥**
**ਗੁਰ ਸਬਦਿ ਰਵੈ ਰਵਿ ਰਹਿਆ**
**ਸੋ ਪ੍ਰਭੁ ਮੇਰਾ ਸੁਆਮੀ ਰਾਮ ॥ ... ॥ ੨ ॥**

ਸੂਹੀ (ਛੰਤ) ਮਹਲਾ ੪–੪, ਸਫ਼ਾ ੭੭੫

ਚਾਹੇ ਸਿਧਾਂਤਕ ਪਖ ਵਿਚ ਭਗਤੀ ਮਾਰਗ ਵੀ 'ਆਪੇ' ਦੀ ਪਛਾਣ ਵਲ ਸੰਕੇਤ ਕਰਦਾ ਹੈ, ਯਥਾ :

**ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥**
**ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥ ੧ ॥ ਰਹਾਉ ॥**

ਆਸਾ ਮਹਲਾ ੩–੫੧, ਸਫ਼ਾ ੩੬੪

ਜਿਸ ਵਿਚ ਅਦ੍ਵੈਤ ਦੀ ਝਲਕ ਹੈ, ਪਰ ਸਾਧਨ ਪਖ ਵਿਚ ਉਸ ਅੰਤਰਜਾਮੀ ਨੂੰ 'ਸ਼ਬਦ ਰੂਪ' ਵਿਚ ਭਰਪੂਰ ਦੇਖਣ ਨਾਲ ਉਸ ਦੀ ਮੌਜੂਦਗੀ 'ਸਦਾ ਹਜ਼ੂਰੀ' ਦੇ ਅਨੁਭਵ ਵਿਚ ਭਗਤ ਲਈ ਪ੍ਰਸੰਨਤਾ ਦਾ ਸੋਮਾਂ ਬਣ ਜਾਂਦੀ ਹੈ :

**ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥**
**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ**
**ਹਰਿ ਜੀਉ ਵੇਖੈ ਸਦਾ ਹਦੂਰਿ ॥ ... ॥ ੨ ॥**

ਸਿਰੀ. ਮਹਲਾ ੩–੫੪, ਸਫ਼ਾ ੩੪

ਗੁਰੂ ਗ੍ਰੰਥ ਸਾਹਿਬ ਵਿਚ ਅੰਤਰਜਾਮੀ ਨੂੰ ਸਿਮਰਨ ਦੇ ਉਪਦੇਸ਼ ਨਾਲ ਇਕ ਗੱਲ ਹੋਰ ਸਪਸ਼ਟ ਹੋ ਜਾਂਦੀ ਹੈ, ਉਹ ਹੈ ਮੂਰਤੀ ਪੂਜਾ ਦਾ ਖੰਡਨ, ਅਵਤਾਰ ਵਾਦ ਦਾ ਖੰਡਨ ਅਤੇ ਉਸ ਉਪਾਸਨਾ ਦਾ ਖੰਡਨ ਜਿਸ ਵਿਚ ਵਿਧੀ ਮਰਯਾਦਾ ਦਾ ਅਡੰਬਰ ਹੈ ।

ਇਨ੍ਹਾਂ ਸਾਰਿਆਂ ਦੇ ਮੁਕਾਬਲੇ ਉਪਰ ਅੰਤਰਜਾਮੀ ਦੀ ਭਗਤੀ ਹੈ, ਜਿਸ ਵਿਚ ਬਾਹਰਲੀ ਕਿਸੇ ਰਸਮ-ਪਰਸਤੀ ਦਾ ਉਚੇਚ ਨਹੀਂ

ਜੋ ਨਿਜੀ ਅਤੇ ਅੰਦਰਲੀ ਵਸਤ ਹੈ । ਇਸੇ ਦੀ ਤੀਬਰ ਯਾਚਨਾ ਗੁਰ ਗ੍ਰੰਥ ਸਾਹਿਬ ਵਿਚ ਹੈ :

**ਦੇਹੁ ਭਗਤਿ ਪ੍ਰਭ ਅੰਤਰਜਾਮੀ ॥**
**ਨਾਨਕ ਕੀ ਬੇਨੰਤੀ ਸੁਆਮੀ ॥ ੪ ॥**

ਬਿਲਾ. ਮਹਲਾ ੫–੧੦, ਸਫ਼ਾ ੮੦੪

[**ਸੰਸ. अन्तर्यामिन् ( ਅੰਤਰ੍ਯਾਮਿਨ੍ )**, ਜੋ ਅੰਦਰ ਵਸਦਾ, ਅੰਦਰ ਦੇ ਭਾਵਾਂ ਨੂੰ ਰੋਕਦਾ, ਠੀਕ ਕਰਦਾ ਯਾ ਪ੍ਰੇਰਦਾ ਹੈ, ਅੰਦਰ ਟਿਕਿਆ ਹੋਇਆ, ਅੰਤਰਆਤਮਾ ।]

**ਅੰਤਰਜਾਮੀ,** ਅੰਤਰ ਆਤਮਾ । ੧੦੬੪ (ੳ)

**ਦੁਹਾ ਸਿਰਿਆ ਕਾ ਆਪਿ ਸੁਆਮੀ ॥**
**ਖੇਲੈ ਬਿਗਸੈ ਅੰਤਰਜਾਮੀ ॥ ... ॥ ੨ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੭

**ਭਾਵ :** ਦੁਹਾਂ ਸਿਰਿਆਂ ਦਾ ਮਾਲਿਕ ਆਪ ਹੈ, (ਆਪ ਹੀ ਸੰਸਾਰ ਨਾਟ ਦੀ) ਖੇਡ ਖੇਡਦਾ ਹੈ । (ਆਪ ਹੀ ਖੇਡ ਵੇਖ ਕੇ) ਪ੍ਰਸੰਨ ਹੁੰਦਾ ਹੈ, ਆਪ ਹੀ **ਅੰਤਰਜਾਮੀ** ਹੈ ।

**ਮਤਲਬ :** ਵੇਦਾਂਤ ਦੀ ਪਰਿਭਾਸ਼ਾ ਵਿਚ ਪਰਮਾਤਮਾ ਦੇ ਚਾਰ ਰੂਪ ਗਿਣੇ ਹਨ — ਚਿਤ, ਅੰਤਰਯਾਮੀ, ਸੂਤ੍ਰਾਤਮਾ, ਵਿਰਾਟ । 'ਚਿਤ' ਅਤੇ 'ਵਿਰਾਟ' ਇਹ ਦੋ ਸਿਰੇ ਹਨ, ਵਿਚਕਾਰਲੀ ਅਵਸਥਾ ਅੰਤਰਯਾਮੀ ਤੋਂ ਸੂਤ੍ਰਾਤਮਾ ਦੀ ਹੈ । 'ਚਿਤ' ਅਸੰਗ ਪਰਮਾਤਮਾ ਦਾ ਨਾਮ ਹੈ । '**ਅੰਤਰਯਾਮੀ**' ਪਰਮਾਤਮਾ ਦੇ ਉਸ ਤਤ ਦਾ ਨਾਮ ਹੈ ਜੋ ਅੰਦਰ ਰਹਿ ਕੇ ਨਿਯਮਨ ਕਰਦਾ ਹੈ ਇਹ ਸਭ ਦੇ ਅੰਦਰ ਕਾਰਣ ਰੂਪ ਹੋ ਕੇ ਵਰਤ ਰਿਹਾ ਹੈ । 'ਸੂਤ੍ਰਾਤਮਾ' ਸਾਰੇ ਅਸਪਸ਼ਟ ਸੰਸਾਰ ਦੀਆਂ ਸੂਖਮ ਦੇਹਾਂ ਦਾ ਅਹੰਭਾਵ ਰਖਣੇ ਵਾਲਾ ਪਰਮਾਤਮਾ ਦਾ ਤਤ ਹੈ । ਅੰਕੁਰ ਫੁਟਨ ਵਾਲੇ ਪੌਦੇ ਦੀ ਅਵਸਥਾ ਸੂਤ੍ਰਾਤਮਾ ਦੀ ਅਵਸਥਾ ਦੇ ਤੁੱਲ ਹੈ । 'ਵਿਰਾਟ' ਅਗਲੀ ਅਵਸਥਾ ਹੈ ਜੋ ਧੁਪ ਵਿਚ ਚਮਕਦੇ ਹੋਏ ਸਪਸ਼ਟ ਸੰਸਾਰ ਦੀ ਹੈ ।

**(ਪੰਜ ਗ੍ਰੰਥੀ ਸਟੀਕ)**

ਉਪਰਲੀਆਂ ਤੁਕਾਂ ਦਾ ਸਾਰ ਅੰਸ਼ ਇਹ ਹੈ ਕਿ ਪ੍ਰਭੂ ਆਪ ਹੀ ਸਭ ਕੁਛ ਹੈ । ਉਹ ਦੋ ਸਿਰਿਆਂ ਦਾ (ਚਿਤ ਅਤੇ ਵਿਰਾਟ ਦਾ) ਵੈਸਾ ਹੀ ਸੁਆਮੀ ਹੈ, ਜੈਸਾ ਕਿ ਵਿਚਕਾਰਲੀਆਂ ਦੋ ਅਵਸਥਾਵਾਂ ਦਾ (ਅੰਤਰਜਾਮੀ ਅਤੇ ਸੂਤਰਆਤਮਾ ਦਾ) । ਅੰਤਰਜਾਮੀ ਹੋਣ ਦੇ ਲਿਹਾਜ਼ ਨਾਲ ਸਰਬਤ ਦਾ ਉਹ ਅੰਤਰ ਆਤਮਾ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੪ (ਅ)

**ਨਾਮੁ ਹਮਾਰੈ ਅੰਤਰਜਾਮੀ ॥**
**ਨਾਮੁ ਹਮਾਰੈ ਆਵੈ ਕਾਮੀ ॥ ... ॥ ੧ ॥**

ਭੈਰਉ ਮਹਲਾ ੫–੩੦, ਸਫ਼ਾ ੧੧੪੪

**ਭਾਵ :** ਸਾਡੇ ਹਿਰਦੇ ਵਿਚ ਜੋ ਨਾਮ ਵਸਦਾ ਹੈ, ਇਹ **ਅੰਤਰਜਾਮੀ** ਹੈ । ਇਹ ਨਾਮ ਹੀ ਸਾਡੇ ਸਾਰੇ ਕੰਮਾਂ ਲਈ ਸਹਾਈ ਹੁੰਦਾ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੪ (ੲ)

**ਪਾਰਬ੍ਰਹਮ ਅਪਰੰਪਰ ਸੁਆਮੀ ॥**
**ਸਗਲ ਘਟਾ ਕੇ ਅੰਤਰਜਾਮੀ ॥ ੩ ॥**

ਗਉੜੀ (ਗੁਆ.) ਮਹਲਾ ੫–੧੩੩, ਸਫ਼ਾ ੧੯੨

**ਭਾਵ :** ਹੇ ਪਾਰਬ੍ਰਹਮ ! ਹੇ ਅਪਰੰਪਰ ਸਾਹਿਬ ! ਹੇ ਸਾਰੇ ਦਿਲਾਂ ਦੇ ਅੰਦਰ ਬੈਠੇ ਹੋਏ ਪ੍ਰੇਰਕ !

**(ਸੰਥਯਾ,** ਸਫ਼ਾ ੧੨੧੮)

[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੪ (ਸ)

**ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥**
**ਗੁਰ ਸਬਦਿ ਰਵੈ ਰਵਿ ਰਹਿਆ**
**ਸੋ ਪ੍ਰਭੁ ਮੇਰਾ ਸੁਆਮੀ ਰਾਮ ॥ ... ॥ ੨ ॥**

ਸੂਹੀ (ਛੰਤ) ਮਹਲਾ ੪–੪, ਸਫ਼ਾ ੭੭੫

**ਭਾਵ :** ਉਹ ਪ੍ਰਭੂ ਜੋ ਸਭ ਵਿਚ ਪਰੀਪੂਰਨ ਹੈ, ਉਹ **ਅੰਤਰਜਾਮੀ** ਹੈ । ਉਸ ਪ੍ਰਭੂ ਦੀ ਵਿਆਪਕਤਾ ਗੁਰੂ ਦੇ ਸ਼ਬਦ ਦੁਆਰਾ ਹੁੰਦੀ ਹੈ । (ਫਿਰ ਇਹ ਪਰਤਖ ਹੋ ਜਾਂਦਾ ਹੈ ਕਿ) ਉਹ ਪ੍ਰਭੂ, ਸੁਆਮੀ, ਜੋ ਸਭ ਵਿਚ ਰਵਿ ਰਿਹਾ ਹੈ, ਉਹ (ਅੰਤਰਜਾਮੀ) ਰਾਮ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੪ (ਹ)

**ਛੋਡਿ ਸਿਆਨਪ ਬਹੁ ਚਤੁਰਾਈ**
**ਦੁਇ ਕਰ ਜੋੜਿ ਸਾਧ ਮਗਿ ਚਲੁ ॥**
**ਸਿਮਰਿ ਸੁਆਮੀ ਅੰਤਰਜਾਮੀ**
**ਮਾਨੁਖ ਦੇਹ ਕਾ ਇਹੁ ਊਤਮ ਫਲੁ ॥ ੧ ॥**

ਟੋਡੀ ਮਹਲਾ ੫–੨੬, ਸਫ਼ਾ ੭੧੭

**ਭਾਵ :** (ਪ੍ਰਭੂ ਪ੍ਰਾਪਤੀ ਲਈ) ਸਾਰੀਆਂ ਸਿਆਣਪਾਂ ਅਤੇ ਬਹੁਤੀਆਂ ਚਤੁਰਾਈਆਂ ਛਡ ਦੇ । ਦੋਵੇਂ ਹਥ ਜੋੜ ਕੇ ਸਾਧ (ਸੰਤ ਦੇ ਦਸੇ) ਮਾਰਗ ਤੇ ਚਲ । ਨਾਲ ਹੀ **ਅੰਤਰਜਾਮੀ** ਪ੍ਰਭੂ ਦਾ ਸਿਮਰਨ ਕਰ । (ਨਾਮ ਸਿਮਰਨ) ਹੀ ਮਨੁਖਾ ਦੇਹੀ ਦਾ ਸਭ ਤੋਂ ਉਤਮ ਫਲ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੪ (ਕ)

**ਦੇਹੁ ਭਗਤਿ ਪ੍ਰਭ ਅੰਤਰਜਾਮੀ ॥**
**ਨਾਨਕ ਕੀ ਬੇਨੰਤੀ ਸੁਆਮੀ ॥ ੪ ॥**

ਬਿਲਾ. ਮਹਲਾ ੫–੧੦, ਸਫ਼ਾ ੮੦੪

**ਭਾਵ :** ਹੇ ਸੁਆਮੀ, ਹੇ **ਅੰਤਰਜਾਮੀ** ਪ੍ਰਭੂ ! ਤੇਰੇ ਪਾਸ ਬੇਨਤੀ ਹੈ ਕਿ ਆਪਣੀ ਭਗਤੀ ਦੀ ਦਾਤ ਬਖਸ਼ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਣ ਵਾਲਾ । ੧੦੬੫

**ਐਸੇ ਰਾਮਰਾਇ ਅੰਤਰਜਾਮੀ ॥**
**ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ ॥**

ਕਾਨੜਾ ਨਾਮਦੇਵ–੧, ਸਫ਼ਾ ੧੩੧੮

**ਭਾਵ :** ਐਸ ਤਰ੍ਹਾਂ ਰਾਮਰਾਏ (ਪਰਮੇਸ਼ਰ) **ਅੰਦਰ ਵਸਣ ਵਾਲਾ** ਹੈ । ਜਿਸ ਤਰ੍ਹਾਂ ਕਿ ਸ਼ੀਸ਼ੇ ਵਿਚ ਮੂੰਹ ਦਾ (ਅਕਸ) ਪੈਂਦਾ ਹੈ ।

**ਮਤਲਬ :** ਪਰਮੇਸ਼ਰ ਬਾਹਰ ਹੁੰਦਿਆਂ ਹੋਇਆਂ ਵੀ ਅੰਦਰ ਐਸ ਤਰ੍ਹਾਂ ਵਸ ਰਹਿਆ ਹੈ ਜਿਸ ਤਰ੍ਹਾਂ ਸ਼ੀਸ਼ੇ ਵਿਚ ਛਾਇਆ ਪੈਂਦੀ ਹੈ । **ਅਸ਼ਟਾਵੱਕਰ ਗੀਤਾ** ਵਿਚ ਲਿਖਿਆ ਹੈ, "ਜਿਸ ਤਰ੍ਹਾਂ ਸ਼ੀਸ਼ੇ ਦੇ 'ਅੰਦਰ ਬਾਹਰ' ਦੇ ਰੂਪ ਵਿਚ (ਵਿਅਕਤੀ) ਵਿਦਮਾਨ ਹੈ । ਇਸੇ ਤਰ੍ਹਾਂ ਸ਼ਰੀਰ ਦੇ ਅੰਦਰ ਬਾਹਰ ਪਰਮੇਸ਼ਰ ਵਿਰਾਜਮਾਨ ਹੈ ।"

(**अष्टावक्र संहिता**, 1, 18)

ਨਾਮਦੇਵ ਜੀ ਨੇ ਇਸੇ ਸ਼ਬਦ ਦੇ ਅੰਤ ਵਿਚ ਕਿਹਾ ਹੈ :—

**ਪਾਨੀ ਮਾਹਿ ਦੇਖੁ ਮੁਖੁ ਜੈਸਾ ॥**
**ਨਾਮੇ ਕੋ ਸੁਆਮੀ ਬੀਠਲੁ ਐਸਾ ॥ ੨ ॥**

ਕਾਨੜਾ ਨਾਮਦੇਵ–੧, ਸਫ਼ਾ ੧੩੧੮

**ਦਰਪਨ,** ਸ਼ੀਸ਼ਾ ।
**ਬਦਨ,** ਮੂੰਹ ।
**ਪਰਵਾਨੀ,** (ਹਿੰਦੀ, पड़ना, परना,) ਪੈਂਦਾ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਣ ਵਾਲੇ,
ਅੰਦਰ ਦੀ ਜਾਣਨ ਵਾਲੇ । ੧੦੬੬

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੈ ਸੁਖੁ ਮਾਗੈ**
**ਮੋਕਉ ਕਰਿ ਸੰਤਨ ਕੀ ਧੂਰੇ ॥ ੪ ॥**

ਗਉੜੀ (ਪੂਰਬੀ) ਮਹਲਾ ੫–੫, ਸਫ਼ਾ ੧੩

**ਭਾਵ :** ਹੇ **ਅੰਦਰ ਵਸਣ ਵਾਲੇ** ! ਹੇ ਕਰਤਾ ਪੁਰਖ, ਹੇ ਮਨ ਦੀ ਸ਼ਰਧਾ ਪੂਰੀ ਕਰਨ ਵਾਲੇ ! ਦਾਸ ਨਾਨਕ ਇਹੋ ਸੁੱਖ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ (ਚਰਨਾਂ ਦੀ) ਧੂੜ ਬਣਾ ਦਿਓ ।

**ਮਤਲਬ :** ਸਤਸੰਗ ਵਿਚ ਪ੍ਰੇਮ ਦੀ ਬਖਸ਼ਸ਼ ਮੰਗੀ ਹੈ ।
[ਵੇਖੋ, ੧੦੬੪]

**ਅੰਤਰਜਾਮੀ,** (ਸਾਰਿਆਂ ਦੇ)
ਅੰਦਰ ਦਾ ਪ੍ਰੇਰਕ । ੧੦੬੭

**ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥**

ਭੈਰਉ ਨਾਮਦੇਵ–੧, ਸਫ਼ਾ ੧੧੬੭

**ਭਾਵ :** ਨਾਮਦੇਵ ਦਾ ਮਾਲਕ (ਸਾਰਿਆਂ ਦੇ) **ਅੰਦਰ ਦਾ ਪ੍ਰੇਰਕ** ਹੈ ਅਤੇ ਸਾਰੇ ਦੇਸ਼ਾਂ ਬਿਦੇਸ਼ਾਂ ਵਿਚ ਵਿਆਪਕ ਹੈ ।

**ਫਿਰੇ ਬੇਦੇਸਵਾ,** ਦੇਸਾਂ ਬਿਦੇਸਾਂ ਵਿਚ ਵਿਚਰ ਰਿਹਾ ਹੈ, ਵਿਆਪਕ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਤਰਜਾਮੀ । ੧੦੬੮

**ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥**
**ਮਧੁਸੂਦਨ ਦਾਮੋਦਰ ਸੁਆਮੀ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਪਰਮੇਸ਼ਰ ਦੇ ਗੁਣ ਕਹੇ ਹਨ : (ਹੇ ਕਰਤੇ ! ਤੂੰ ਅਨੇਕਾਂ ਰੂਪ ਧਾਰੇ ਹਨ), ਤੂੰ ਹੀ ਅਚੁਤ ਹੈਂ, ਤੂੰ ਹੀ ਪਾਰਬ੍ਰਹਮ, ਪਰਮੇਸ਼ਰ ਅਤੇ **ਅੰਤਰਜਾਮੀ** ਹੈਂ । ਤੂੰ ਹੀ ਮਧੁਸੂਦਨ, ਦਾਮੋਦਰ ਅਤੇ ਸਭ ਦਾ ਸਵਾਮੀ ਹੈਂ ।

**ਅਚੁਤ,** ਅਵਿਨਾਸ਼ੀ ।
**ਅੰਤਰਜਾਮੀ,** (ਹਰ ਇਕ ਦੇ) ਅੰਦਰ ਵਸਣ ਵਾਲਾ ।
**ਮਧੁਸੂਦਨ,** ਕ੍ਰਿਸ਼ਨ, ਵਾਹਿਗੁਰੂ ।
**ਦਾਮੋਦਰ,** ਕ੍ਰਿਸ਼ਨ, ਵਾਹਿਗੁਰੂ । **ਸੁਆਮੀ,** ਮਾਲਕ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸ ਰਹੇ,
ਅੰਦਰ ਦੇ ਪ੍ਰੇਰਨਹਾਰ। ੧੦੬੯

**ਕਰਿ ਕਿਰਪਾ ਪ੍ਰਭ ਅੰਤਰਜਾਮੀ**
**ਸਾਧ ਸੰਗਿ ਹਰਿ ਪਾਈਐ ॥**
**ਖੋਲਿ ਕਿਵਾਰ ਦਿਖਾਲੇ ਦਰਸਨੁ**
**ਪੁਨਰਪਿ ਜਨਮਿ ਨ ਆਈਐ ॥ ੧ ॥**

ਆਸਾ ਮਹਲਾ ੫–੫੦, ਸਫ਼ਾ ੩੮੩

**ਭਾਵ :** **ਅੰਤਰਜਾਮੀ** ਪ੍ਰਭੂ ਦੀ ਕ੍ਰਿਪਾ ਕਰਨ ਪਰ ਸਾਧ ਸੰਗ ਵਿਚ ਹਰੀ ਨੂੰ ਪਾ ਲਈਦਾ ਹੈ। ਬੂਹੇ ਖੋਲ੍ਹ ਕੇ ਆਪਣਾ ਦਰਸ਼ਨ ਦਿਖਾ ਦਿੰਦਾ ਹੈ; ਮੁੜ ਕੇ ਜਨਮ ਵਿਚ ਨਹੀਂ ਆਈਦਾ।

**ਕਿਵਾਰ,** ਦਰਵਾਜ਼ੇ, ਬੂਹੇ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਦਾ ਪ੍ਰੇਰਕ,
ਅੰਦਰ ਪ੍ਰੇਰਕ। ੧੦੭੦

**ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥**
**ਹਮ ਜੰਤ ਵਿਚਾਰੇ ਕਿਆ ਕਰਹ**
**ਸਭੁ ਖੇਲੁ ਤੁਮ ਸੁਆਮੀ ॥ ... ॥ ੪ ॥**

ਗਉੜੀ (ਬੈਰਾਗ.) ਮਹਲਾ ੪–੫੦, ਸਫ਼ਾ ੧੬੭

**ਭਾਵ :** (ਹੇ ਹਰੀ!) ਤੂੰ ਸਭ ਦੇ **ਅੰਦਰ ਪ੍ਰੇਰਕ ਹੈਂ**, ਇਸ ਲਈ ਸਭ ਤੇਰਾ ਕੀਤਾ ਵਰਤਦਾ ਹੈ। ਅਸੀ ਜੰਤ ਵਿਚਾਰੇ ਕੀ ਕਰ ਸਕਦੇ ਹਾਂ? ਹੇ ਮਾਲਕ! ਇਹ (ਸੰਸਾਰ) ਸਭ ਤੇਰਾ ਖੇਲ ਹੈ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਣ ਵਾਲਾ,
ਅੰਦਰ ਦਾ ਪ੍ਰੇਰਕ। ੧੦੭੧

**ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥**
**ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥ ... ॥ ੨ ॥**

ਸਿਰੀ. ਮਹਲਾ ੫–੮੧, ਸਫ਼ਾ ੪੬

**ਭਾਵ :** ਨਾਮ ਨਿਧਾਨ ਪਾਇਆ (ਤਦ) ਮਨ ਦੀਆਂ ਇਛਾਂ ਪੂਰੀਆਂ ਹੋ ਗਈਆਂ। (ਕਿਉਂਕਿ ਇਹ) ਪਛਾਣ ਆ ਗਈ ਕਿ ਉਹ **ਅੰਤਰਜਾਮੀ** ਸਦਾ ਸਾਡੇ ਨਾਲ ਰਹਿੰਦਾ **ਹੈ** ਅਤੇ ਓਹੋ ਹੀ ਕਰਣ ਕਰਾਵਣ ਹਾਰ **ਹੈ।**

**ਨਾਮੁ ਨਿਧਾਨੁ,** ਨਾਮ ਦਾ ਖ਼ਜ਼ਾਨਾ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਦਾ ਪ੍ਰੇਰਕ। ੧੦੭੨

**ਤੂ ਵਡਦਾਤਾ ਅੰਤਰਜਾਮੀ ॥**
**ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥ ੧ ॥**

ਵਡ. ਮਹਲਾ ੫–੫, ਸਫ਼ਾ ੫੬੩

**ਭਾਵ :** ਹੇ ਮਾਲਕ! ਤੂੰ ਵਡਾ ਦਾਤਾ ਹੈਂ, (ਤੂੰ) **ਅੰਦਰ ਦਾ ਪ੍ਰੇਰਕ** ਹੈਂ, ਸਭ ਕਿਸੇ ਵਿਚ ਤੂੰ ਰਵ ਰਿਹਾ ਹੈਂ ਅਤੇ ਪਰੀਪੂਰਨ ਹੈਂ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਦੇ। ੧੦੭੩

**ਅੰਮਾਵਸ ਮਹਿ ਆਸ ਨਿਵਾਰਹੁ ॥**
**ਅੰਤਰਜਾਮੀ ਰਾਮੁ ਸਮ੍ਾਰਹੁ ॥ ... ॥ ੧ ॥**

ਗਉੜੀ (ਥਿਤੰੀ) ਕਬੀਰ, ਸਫ਼ਾ ੩੪੩

**ਭਾਵ :** ਅੰਮਾਵਸ ਦੀ ਤਿਥਿ ਦੁਆਰਾ ਕਿਹਾ ਹੈ: ਇਸ ਦਿਨ ਮਨ ਤੋਂ ਆਸਾ ਦੂਰ ਕਰੋ ਅਤੇ **ਅੰਦਰ ਵਸਦੇ** ਰਾਮ (ਦੀ ਹਜ਼ੂਰੀ ਵਿਚ) ਸਿਮਰਨ ਕਰੋ।
[ਵੇਖੋ, ੧੦੬੪]

**ਅੰਤਰਜਾਮੀ,** ਜੋ ਅੰਦਰ ਵਸ ਰਿਹਾ ਹੈ,
ਰਵ ਰਿਹਾ ਹੈ। ੧੦੭੪

**ਜਹ ਜਹ ਦੇਖਾ ਤਹ ਤਹ ਸੁਆਮੀ ॥**
**ਤੂ ਘਟਿ ਘਟਿ ਰਵਿਆ ਅੰਤਰਜਾਮੀ ॥ ... ॥ ੨ ॥**

ਮਾਝ ਮਹਲਾ ੪–੭, ਸਫ਼ਾ ੯੬

**ਭਾਵ :** ਜਿਸ ਜਿਸ ਪਾਸੇ ਮੈਂ ਵੇਖਦਾ ਹਾਂ, ਉਥੇ **ਉਥੇ** ਮਾਲਕ ਦਿਸਦਾ ਹੈ। **ਹੇ ਅੰਤਰਜਾਮੀ!** ਤੂੰ ਘਟ ਘਟ ਅੰਦਰ ਰਵ ਰਿਹਾ ਹੈਂ।
[ਵੇਖੋ, ੧੦੬੪]

**ਅੰਤਰਜਾਮੀ,** ਜਾਣੀ ਜਾਣ। ੧੦੭੫

**ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥**
**ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥ ੧ ॥**

ਧਨਾਸ. ਮਹਲਾ ੫–੩੬, ਸਫ਼ਾ ੬੮੦

**ਭਾਵ :** ਜਤਨ ਕਰਦਾ ਹੈ, ਲੋਕਾਂ ਨੂੰ ਧੋਖਾ ਦਿੰਦਾ ਹੈ (ਪਰ ਉਸ ਨੂੰ ਪਤਾ ਨਹੀਂ ਕਿ) **ਅੰਤਰਜਾਮੀ** (ਉਸ ਦੇ ਮਨ ਦੀ ਕਟੁਲਤਾ ਨੂੰ) ਜਾਣਦਾ ਹੈ। ਭੇਖ ਮਾਇਆ–ਅਤੀਤ ਸਾਧੂਆਂ ਵਾਲੇ ਕਰਦਾ ਹੈ। (ਪਰ ਇਸ ਭੇਖ ਦੇ ਪੜਦੇ ਹੇਠ) ਪਾਪ ਕਰਦਾ ਹੈ ਅਤੇ (ਜੇ ਫੜਿਆ ਜਾਵੇ ਤਾਂ) ਮੁਕਰ ਜਾਂਦਾ ਹੈ।
[ਵੇਖੋ, ੧੦੬੪]

**ਅੰਤਰਜਾਮੀ,** ਸਾਡੇ ਅੰਦਰ ਦਾ ਜਾਣਨਹਾਰ । ੧੦੭੬

**ਹਰਿ ਅੰਤਰਜਾਮੀ ਸਭ ਬਿਧਿ ਜਾਣੈ**
**ਤਾ ਕਿਸੁ ਪਹਿ ਆਖਿ ਸੁਣਾਈਐ ॥**
**ਕਹਣੈ ਕਥਨਿ ਨ ਭੀਜੈ ਗੋਬਿੰਦੁ**
**ਹਰਿ ਭਾਵੈ ਪੈਜ ਰਖਾਈਐ ॥ ... ॥ ੩ ॥**

ਸੋਰਠਿ ਮਹਲਾ ੫–੬੨, ਸਫ਼ਾ ੬੨੫

**ਭਾਵ :** (ਜਦ) ਹਰੀ **ਅੰਤਰਜਾਮੀ** (ਸਾਡੇ ਮਨ ਦੀ) ਸਾਰੀ ਦਸ਼ਾ (ਆਪ) ਜਾਣਦਾ ਹੈ, ਤਾਂ (ਹੋਰ) ਕਿਸ ਪਾਸ ਆਖ ਕੇ ਹਾਲ ਦਸੀਏ ? ਗੋਬਿੰਦ (ਸਾਡੇ) ਉਲਾਮ੍ਹੇ ਦੇਣ ਪਰ ਜਾਂ ਆਪਣਾ ਹਾਲ ਕਥਨ ਕਰਨ ਪਰ ਨਹੀਂ ਰੀਝਦਾ । (ਸਾਡੀ ਕਰਨੀ ਪਰ ਖੁਸ਼ ਹੋ ਕੇ) ਜੇ ਹਰੀ ਨੂੰ ਭਾ ਜਾਵੇ ਤਾਂ ਪੈਜ ਰਖ ਲੈਂਦਾ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਣ ਵਾਲਾ, ਅੰਤਰਜਾਮੀ । ੧੦੭੭

**ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥**
**ਜਾਨਿ ਬੂਝਿ ਅਪਨਾ ਕੀਓ ਨਾਨਕ**
**ਭਗਤਨ ਕਾ ਅੰਕੁਰੁ ਰਾਖਿਓ ॥ ੨ ॥**

ਧਨਾਸ. ਮਹਲਾ ੫–੨੬, ਸਫ਼ਾ ੬੭੭

**ਵੇਖੋ, ਅੰਕੁਰੁ (੯੭੮)**

[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਦੀ ਜਾਣਨ ਵਾਲਾ । ੧੦੭੮

**ਮਨਿ ਤਨਿ ਤੇਰੀ ਟੇਕ ਹੈ ਪਿਆਰੇ**
**ਮਨਿ ਤਨਿ ਤੇਰੀ ਟੇਕ ॥**
**ਤੁਧੁ ਬਿਨੁ ਅਵਰੁ ਨ ਕਰਨਹਾਰੁ**
**ਪਿਆਰੇ ਅੰਤਰਜਾਮੀ ਏਕ ॥ ਰਹਾਉ ॥**

ਸੋਰਠਿ (ਅਸਟ.) ਮਹਲਾ ੫–੨, ਸਫ਼ਾ ੬੪੦

**ਭਾਵ :** (ਮੇਰੇ) ਮਨ ਅੰਦਰ, (ਮੇਰੇ) ਤਨ ਅੰਦਰ ਤੇਰੀ ਟੇਕ ਹੈ । ਹੇ ਪਿਆਰੇ (ਪ੍ਰਭੂ) ! ਮਨ ਵਿਚ ਤਨ ਵਿਚ ਕੇਵਲ ਤੇਰਾ ਆਸਰਾ ਹੈ । ਇਕੋ ਤੂੰ ਸਭ ਦੇ **ਅੰਦਰ ਦੀ ਜਾਣਨ ਵਾਲਾ** ਹੈਂ । ਤੇਰੇ ਬਿਨਾਂ ਦੂਜਾ ਕੋਈ ਕਰਨੇ ਵਾਲਾ ਨਹੀਂ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਵਸਣ ਵਾਲਾ । ੧੦੭੯

**ਰਸਨਾ ਜਪਿ ਜਪਿ ਜੀਵੈ ਸੁਆਮੀ ॥**
**ਪਾਰਬ੍ਰਹਮ ਪ੍ਰਭ ਅੰਤਰਜਾਮੀ ॥**
**ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ**
**ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥**

ਮਾਝ ਮਹਲਾ ੫–੪੬, ਸਫ਼ਾ ੧੦੭

**ਭਾਵ :** ਪ੍ਰਭੂ ਦਾ ਨਾਮ ਜਪ ਜਪ ਕੇ (ਮੇਰੀ) ਜੀਭਾ ਜੀਉ ਰਹੀ ਹੈ । ਪ੍ਰਭੂ ਪਾਰਬ੍ਰਹਮ ਹੈ (ਮਨ ਬਾਣੀ ਤੋਂ ਪਰੇ ਹੈ, ਪਰ) **ਅੰਤਰਜਾਮੀ** (ਹੋਣ ਕਰ ਕੇ ਹਰ ਇਕ ਦੇ ਅੰਦਰ ਬੈਠਾ) ਹੈ । ਜਿਸ ਨੇ ਉਸ ਦੀ ਸੇਵਾ ਕੀਤੀ (ਉਸ ਦੀ ਅੰਦਰਲੀ ਹਜ਼ੂਰੀ ਪਛਾਣ ਕੇ, ਉਸ ਨੂੰ ਅਪਨਾਇਆ), ਉਸ ਨੇ ਸੁਖ ਪਾਇਆ ਅਤੇ ਜੂਏ ਵਿਚ ਜਨਮ ਬਿਰਥਾ ਨਹੀਂ ਗਵਾਇਆ ।
[ਵੇਖੋ, ੧੦੬੪]

**ਅੰਤਰਜਾਮੀ,** ਜੋ ਅੰਦਰ ਬੈਠਾ ਹੈ । ੧੦੮੦

**ਰਵਿ ਰਹਿਆ ਸਰਬਤ ਸੁਆਮੀ ॥**
**ਗੁਣ ਗਾਵੈ ਨਾਨਕੁ ਅੰਤਰਜਾਮੀ ॥ ੪ ॥**

ਗਉੜੀ ਮਹਲਾ ੫–੧੩੧, ਸਫ਼ਾ ੧੯੨

**ਭਾਵ :** ਪ੍ਰਭੂ ਸਭ ਥਾਵਾਂ ਵਿਚ ਰਵ ਰਿਹਾ ਹੈ । (ਉਸੇ ਨੂੰ ਆਪਣੇ) **ਅੰਦਰ ਬੈਠਾ** ਵੇਖ ਕੇ ਨਾਨਕ ਗੁਣ ਗਾ ਰਿਹਾ ਹੈ ।
[ਵੇਖੋ, ੧੦੬੪]

**ਅੰਤਰਜਾਮੀ,** ਅੰਦਰ ਟਿਕਿਆ ਹੋਇਆ । ੧੦੮੧

**ਅੰਤਰਜਾਮੀ ਪ੍ਰਭ ਸੁਜਾਨੁ ॥**
**ਨਾਨਕ ਤਕੀਆ ਤੁਹੀ ਤਾਣੁ ॥ ੪ ॥**

ਗਉੜੀ ਮਹਲਾ ੫–੧੪੩, ਸਫ਼ਾ ੨੧੧

**ਭਾਵ :** ਹੇ **ਅੰਤਰਜਾਮੀ** ਪ੍ਰਭੂ ! ਤੂੰ ਸਭ ਕੁਛ ਜਾਣਨ ਵਾਲਾ ਹੈਂ, ਤੂੰ ਹੀ (ਮੇਰਾ) ਆਸਰਾ ਹੈਂ, ਤੂੰ ਹੀ ਤਾਣ ਹੈਂ ।

**ਸੁਜਾਨੁ,** ਸਭ ਕੁਛ ਜਾਣਨ ਵਾਲਾ ।
[ਵੇਖੋ, ੧੦੬੪]

**ਅੰਤਰਜਾਮੀ ਜਾਣੁ,** ਜੋ ਅੰਦਰ ਵਸ ਰਿਹਾ ਹੈ ਤੇ ਸਭ ਕੁਛ ਜਾਣਦਾ ਹੈ । ੧੦੮੨

**ਸਾਧ ਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥**
**ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥**
**ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥ ੪ ॥**

ਸਿਰੀ. ਮਹਲਾ ੫–੭੪, ਸਫ਼ਾ ੪੩

**ਭਾਵ :** ਸਾਧ ਸੰਗਤ ਤੋਂ ਵਾਰੇ ਜਾਂਦਾ ਹਾਂ ਅਤੇ ਆਪਣਾ ਜੀਉ ਕੁਰਬਾਣ ਕਰਦਾ ਹਾਂ। (ਕਿਉਂਕਿ ਸਾਧ ਸੰਗਤ ਦੁਆਰਾ) ਮਨ ਵਿਚ ਸੋਝੀ ਆ ਗਈ ਅਤੇ ਸੁਜਾਣ ਪੁਰਖ ਮਿਲ ਪਿਆ। (ਉਸ ਦੀ ਕਿਰਪਾ ਨਾਲ) ਦਿਸ ਪਿਆ ਕਿ ਹਰੀ ਤਾਂ ਸਦਾ ਮੇਰੇ ਨਾਲ ਹੈ, ਅਤੇ ਉਹ ਮੇਰੇ **ਅੰਦਰ ਵਸ ਰਿਹਾ ਹੈ, ਤੇ ਸਭ ਕੁਛ ਜਾਣਦਾ ਹੈ।**

[ਵੇਖੋ, ੧੦੬੪]

**ਅੰਤਰਜਾਮੀ ਜਾਣੁ,** ਅੰਤਰਜਾਮੀ ਜੋ ਹਰ ਇਕ ਦੇ ਦਿਲ ਦੀ ਜਾਣਦਾ ਹੈ। ੧੦੮੩

**ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥**
**ਕਰਿ ਕਿਰਪਾ ਪੂਰਨ ਪਰਮੇਸਰ**
**ਨਿਹਚਲੁ ਸਚੁ ਸਬਦੁ ਨੀਸਾਣੁ ॥ ੧ ॥ ਰਹਾਉ ॥**

ਕਲਿ. ਮਹਲਾ ੫–੯, ਸਫ਼ਾ ੧੩੨੩

**ਭਾਵ :** ਮੇਰਾ ਪ੍ਰਭੂ **ਅੰਤਰਜਾਮੀ** (ਹੈ) **ਜੋ ਹਰ ਇਕ ਦੇ ਦਿਲ ਦੀ ਜਾਣਦਾ ਹੈ।** ਹੇ ਪੂਰਨ ਪਰਮੇਸ਼ਰ, ਕਿਰਪਾ ਕਰ! ਮੈਨੂੰ ਅਟਲ ਸਚਾ ਸ਼ਬਦ ਬਖਸ਼ (ਜੋ ਤੇਰੇ ਪਾਸ ਪੁਜਣ ਲਈ ਮੇਰੀ ਆਤਮਾ ਪਰ) ਨਿਸ਼ਾਨ (ਹੋਵੇ)।

[ਵੇਖੋ, ੧੦੬੪]

**ਅੰਤਰਜਾਮੀ ਜਾਣੋ,** ਅੰਤਰਜਾਮੀ ਹੈ ਅਤੇ ਸਾਰੀ ਗਲ ਬਾਤ ਦਾ ਜਾਣਨਹਾਰ ਹੈ। ੧੦੮੪

**ਸਚੇ ਅੰਤੁ ਨ ਜਾਣੈ ਕੋਈ ॥**
**ਥਾਨਿ ਥਨੰਤਰਿ ਸਚਾ ਸੋਈ ॥**
**ਨਾਨਕ ਸਚੁ ਧਿਆਈਐ ਸਦ ਹੀ**
**ਅੰਤਰਜਾਮੀ ਜਾਣੋ ਜੀਉ ॥ ੪ ॥**

ਮਾਝ ਮਹਲਾ ੫–੪੪, ਸਫ਼ਾ ੧੦੭

**ਭਾਵ :** ਉਸ ਸਚੇ (ਪ੍ਰਭੂ) ਦਾ ਅੰਤ ਕੋਈ ਨਹੀਂ ਜਾਣਦਾ। ਉਹ ਸਚਾ ਸਭ ਥਾਵਾਂ ਅਤੇ ਥਾਵਾਂ ਵਿਚਾਲੇ ਭਰਪੂਰ ਹੈ। ਐਸੇ ਸਚ ਸਰੂਪ ਦਾ ਧਿਆਨ ਸਦਾ ਧਰੀਏ ਜੋ **ਅੰਤਰਜਾਮੀ ਹੈ ਅਤੇ ਸਾਰੀ ਗਲ ਬਾਤ ਦਾ ਜਾਣਨਹਾਰ ਹੈ।**

[ਵੇਖੋ, ੧੦੬੪]

**ਅੰਤਰਾ,** ਫ਼ਰਕ, ਵਿਥ, ਭੇਦ (ਪ੍ਰਭੂ ਨਾਲੋਂ ਦੂਰੀ)। ੧੦੮੫

**ਜਿਨ ਕੈ ਭੀਤਰਿ ਹੈ ਅੰਤਰਾ ॥**
**ਜੈਸੇ ਪਸੁ ਤੈਸੇ ਓਇ ਨਰਾ ॥ ੨ ॥**

ਭੈਰਉ ਨਾਮਦੇਉ–੨, ਸਫ਼ਾ ੧੧੬੩

**ਭਾਵ :** ਜਿਨ੍ਹਾਂ ਦੇ ਅੰਦਰ ਪ੍ਰਭੂ ਨਾਲ **ਵਿਥ** ਹੈ, ਜਿਕੁਰ ਦੇ ਪਸ਼ੂ ਹਨ, ਉਕਰ ਦੇ ਉਹ ਮਨੁੱਖ ਹਨ।

**ਮਤਲਬ :** ਜੋ ਮਨੁੱਖ ਪ੍ਰਭੂ ਨਾਲ ਮਿਲੇ ਹੋਏ ਨਹੀਂ, ਉਹ ਮਨੁੱਖਸ਼੍ਰੇਣੀ ਤੋਂ ਗਿਰ ਜਾਂਦੇ ਹਨ।

[**ਸੰਸ. अन्तरम्** (**ਅੰਤਰਮ੍**), ਭੇਦ (ਦੋ ਚੀਜ਼ਾਂ ਵਿਚਾਲੇ ਦਾ ਫ਼ਰਕ), ਭਿੰਨਤਾ।]

**ਅੰਤਰਿ,** ਅੰਦਰ, ਦਿਲ ਵਿਚ, ਅੰਤਹਕਰਨ ਵਿਚ। ੧੦੮੬

**ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥**
**ਸਚਿ ਮਿਲੇ ਸੇ ਨ ਵਿਛੁੜਹਿ**
**ਤਿਨ ਨਿਜ ਘਰਿ ਵਾਸਾ ਹੋਇ ॥ ੧ ॥**

ਸਿਰੀ. ਮਹਲਾ ੩–੩੬, ਸਫ਼ਾ ੨੭

**ਭਾਵ :** ਜਿਸ ਦੇ **ਦਿਲ ਵਿਚ** ਸੱਚ ਟਿਕ ਜਾਂਦਾ ਹੈ, ਉਹ ਸੱਚਾ ਬਣ ਜਾਂਦਾ ਹੈ ਅਤੇ ਉਸ ਦੇ ਸੱਚੇ ਹੋਣ ਦਾ ਜਸ ਫੈਲ ਜਾਂਦਾ ਹੈ। ਜੋ ਸੱਚ ਨਾਲ (ਐਸ ਤਰ੍ਹਾਂ) ਇਕ ਮਿਕ ਹੋ ਕੇ ਮਿਲ ਜਾਂਦੇ ਹਨ, ਕਿ ਮੁੜ ਨਹੀਂ ਵਿਛੜਦੇ, ਉਨ੍ਹਾਂ ਦਾ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ (ਆਤਮ ਸਰੂਪ ਵਿਚ ਟਿਕ ਜਾਂਦੇ ਹਨ)।

[**ਸੰਸ. अन्तरम्** (**ਅੰਤਰਮ੍**), ਅੰਦਰਲਾ, ਆਤਮਾ, ਹਿਰਦਾ, ਮਨ, ਸਥਾਨ, ਦੇਸ਼, ਪ੍ਰਵੇਸ਼।]

**ਅੰਤਰਿ,** ਦਿਲ ਵਿਚ। ੧੦੮੭

**ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥**
**ਹਰਿ ਤਿਸੁ ਕਦੇ ਨ ਵੀਸਰੈ**
**ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥ ੧ ॥ ਰਹਾਉ ॥**

ਗੂਜਰੀ ਮਹਲਾ ੩–੬, ਸਫ਼ਾ ੪੯੧

**ਭਾਵ :** ਜਿਸ ਨੂੰ **ਦਿਲ ਵਿਚ** ਗੋਵਿੰਦ ਨਾਲ ਪ੍ਰੇਮ ਪੈ ਜਾਵੇ, ਉਸ ਨੂੰ ਹਰੀ ਕਦੇ ਨਹੀਂ ਵਿਸਰਦਾ, ਉਹ ਸਦਾ ਮਨ ਨਾਲ ਅਤੇ ਚਿਤ ਨਾਲ ਹਰਿ ਹਰਿ ਕਰਦਾ ਰਹਿੰਦਾ ਹੈ।

[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੮੮

**ਜੋ ਹਰਿਨਾਮੁ ਧਿਆਇਦੇ ਮੇਰੀ ਜਿੰਦੁੜੀਏ**
**ਤਿਨਾ ਪੰਚੇ ਵਸਗਤਿ ਆਏ ਰਾਮ ॥**
**ਅੰਤਰਿ ਨਵਨਿਧਿ ਨਾਮੁ ਹੈ ਮੇਰੀ ਜਿੰਦੁੜੀਏ**
**ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥ ... ॥ ੨ ॥**

ਬਿਹਾਗ. (ਛੰਤ) ਮਹਲਾ ੪–੩, ਸਫ਼ਾ ੫੩੯

**ਭਾਵ** : ਜੋ ਹਰਿ ਨਾਮ ਧਿਆਉਂਦੇ ਹਨ, ਪੰਜੇ (ਕਾਮ ਆਦਿਕ ਵਿਕਾਰ) ਉਨ੍ਹਾਂ ਦੇ ਵਸ ਵਿਚ ਆ ਜਾਂਦੇ ਹਨ । ਉਨ੍ਹਾਂ ਦੇ **ਅੰਦਰ** ਨੌਂ ਨਿਧ ਨਾਮ ਹੁੰਦਾ ਹੈ (ਐਸੇ ਉਚਿਆਂ ਨੂੰ) ਗੁਰ ਸਤਿਗੁਰੂ ਜੋ ਅਲਖ ਹੈ, ਉਸ ਦੀ ਲਖਤਾ ਕਰ ਦੇਂਦਾ ਹੈ ।

**ਨਵਨਿਧਿ,** ਨੌਂ ਨਿਧਾਂ ।

**ਨਾਮੁ,** ਪ੍ਰਤੀਕ ਹੈ ਨੌਂ ਨਿਧਾਂ ਦਾ । ਇਸ ਦਾ ਤਾਤਪਰਜ ਇਹ ਹੈ ਕਿ ਜਿਸ ਕੋਲ ਨਾਮ ਹੈ ਉਸ ਮਨੁਖ ਨੂੰ ਕੋਈ ਥੁੜ ਨਹੀਂ ਰਹਿੰਦੀ । ਉਸ ਦਾ ਜੀਵਨ ਐਸਾ ਗਹਰ ਗੰਭੀਰ ਅਤੇ ਰਜਿਆ ਪੁਜਿਆ ਹੁੰਦਾ ਹੈ, ਜਿਸ ਵਿਚ ਪੂਰਣ ਸੰਤੋਖ ਅਤੇ ਪਰਮ ਸ਼ਾਂਤੀ ਹੁੰਦੀ ਹੈ ।

[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੮੯

**ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥**
**ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥ ੪ ॥**

ਆਸਾ (ਅਸਟ.) ਮਹਲਾ ੧–੧੪, ਸਫ਼ਾ ੪੧੯

**ਭਾਵ :** ਪੰਡਤ ਪਾਂਧੇ ਜੋਤਸ਼ੀ ਨਿਤ ਪੁਰਾਨ ਪੜ੍ਹਦੇ ਰਹਿੰਦੇ ਹਨ, ਪਰ ਆਪਣੇ **ਅੰਦਰ** ਦੀ ਵਸਤੂ ਨੂੰ ਨਹੀਂ ਜਾਣਦੇ (ਜਦ ਕਿ ਉਨ੍ਹਾਂ ਦੇ ਆਪਣੇ) ਦਿਲ ਵਿਚ ਲੁਕਿਆ ਬੈਠਾ ਬ੍ਰਹਮ ਹੈ ।

[ਵੇਖੋ, ੧੦੮੬]

**ਅੰਤਰਿ,** ਸਰੀਰ ਵਿਚ । ੧੦੮੯ (ੳ)

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ**
**ਜਤੁ ਸੰਜਮ ਕਰਮ ਕਮਾਇ ਜੀਉ ॥ ... ॥ ੨ ॥**

ਆਸਾ (ਛੰਤ) ਮਹਲਾ ੪–੧੧, ਸਫ਼ਾ ੪੪੫

**ਭਾਵ :** ਜਦ ਤ੍ਰੇਤਾ ਜੁਗ ਆ ਗਿਆ (ਤਦ ਵਾਹਿਗੁਰੂ ਨੇ) **ਸਰੀਰ ਵਿਚ** ਜੋਰ ਪਾ ਦਿਤਾ, ਲੋਕੀ ਜਤ ਧਾਰਨ ਲਗੇ ਅਤੇ ਸੰਜਮ ਆਦਿ ਕਰਮ ਕਮਾਉਣ ਲਗੇ ।

**ਤੇਤਾ,** ਤ੍ਰੇਤਾ ।

**ਜੁਗੁ,** ਚਾਰ ਜੁਗ, ਸਤਜੁਗ, ਤ੍ਰੇਤਾ, ਦਵਾਪਰ, ਕਲਿਜੁਗ । ਇਸ ਸ਼ਬਦ ਵਿਚ ਚੌਂ ਜੁਗਾਂ ਦੇ ਵਖੋ ਵਖ ਧਰਮ, ਨੇਮ, ਜਤ, ਸੰਜਮ, ਤਪ, ਦਾਨ, ਸਾਧਨ ਲਿਖੇ ਹਨ । ਅੰਤ ਵਿਚ ਕਲਿਜੁਗ ਦੇ ਸੰਬੰਧ ਵਿਚ ਕਿਹਾ ਹੈ :

**ਜਨ ਨਾਨਕਿ ਗੁਰੁ ਪੂਰਾ ਪਾਇਆ**
**ਮਨਿ ਹਿਰਦੈ ਨਾਮੁ ਲਖਾਇ ਜੀਉ ॥ ... ॥ ੪ ॥**

ਆਸਾ (ਛੰਤ) ਮਹਲਾ ੪–੧੧, ਸਫ਼ਾ ੪੪੬

**ਵਿਸ਼ਨੂੰ ਪੁਰਾਣ** ਵਿਚ ਇਸ ਤਰ੍ਹਾਂ ਲਿਖਿਆ ਹੈ : "ਜੋ ਫਲ ਸਤਯਯੁਗ ਮੇਂ ਧਿਆਨ, ਤ੍ਰੇਤਾ ਮੇਂ ਯਗਯ ਔਰ ਦਵਾਪਰ ਮੇਂ ਪੂਜਾ ਕਰਨੇ ਸੇ ਪ੍ਰਾਪਤ ਹੋਤਾ ਹੈ ਵਹੀ ਕਲਿਯੁਗ ਮੇਂ ਹਰੀ ਕਾ ਨਾਮ-ਕੀਰਤਨ ਕਰਨੇ ਸੇ ਮਿਲ ਜਾਤਾ ਹੈ ।" (VI, 2, 17.)
ਭਗਤ ਰਵਿਦਾਸ ਜੀ ਨੇ ਇਸ ਤਰ੍ਹਾਂ ਕਿਹਾ ਹੈ :

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥**

ਗਉੜੀ (ਬੈਰਾਗ.) ਰਵਿਦਾਸ–੧, ਸਫ਼ਾ ੩੪੬

[ਵੇਖੋ, ੧੦੮੬]

**ਅੰਤਰਿ,** ਆਪਣੇ ਦਿਲ ਵਿਚ । ੧੦੯੦

**ਸਲੋਕੁ ਮ: ੫ ॥**
**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥...॥੧॥**

ਗੂਜਰੀ (ਵਾਰ) ਮਹਲਾ ੫–੧, ਸਫ਼ਾ ੫੧੭

**ਭਾਵ : ਆਪਣੇ ਦਿਲ ਵਿਚ** ਗੁਰੂ ਦਾ ਧਿਆਨ ਧਾਰਨਾ ਚਾਹੀਦਾ ਹੈ, ਜੀਭ ਨਾਲ ਗੁਰੂ ਦਾ ਨਾਉਂ ਜਪਣਾ ਉਚਿਤ ਹੈ, ਅੱਖਾਂ ਨਾਲ ਸਤਿਗੁਰੂ ਦੇ ਦਰਸ਼ਨ ਕਰਨੇ ਚਾਹੀਦੇ ਹਨ ਅਤੇ ਕੰਨਾਂ ਨਾਲ ਗੁਰਾਂ ਦਾ ਨਾਉਂ ਸੁਨਣਾ ਚਾਹੀਦਾ ਹੈ ।

**ਮਤਲਬ :** ਅੰਦਰੋਂ ਬਾਹਰੋਂ ਮਨ ਤਨ ਨਾਲ ਗੁਰੂ ਪ੍ਰਾਯਣ ਹੋ ਕੇ ਪ੍ਰੇਮਾ ਭਗਤੀ ਵਿਚ ਨਿਮਗਨ ਹੋ ਜਾਣਾ ਚਾਹੀਦਾ ਹੈ ।

[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੯੧

**ਰਸਨਾ ਹਰਿ ਰਸੁ ਪੀਜੈ ਅੰਤਰੁ**
**ਭੀਜੈ ਸਾਚ ਸਬਦਿ ਬੀਚਾਰੀ ॥**
**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ**
**ਸਬਦੇ ਕਾਢਿ ਪੀਐ ਪਨਿਹਾਰੀ ॥ ... ॥ ੨ ॥**

ਵਡ. (ਛੰਤ) ਮਹਲਾ ੩–੫, ਸਫ਼ਾ ੫੭੦

**ਭਾਵ :** ਜੀਭਾ ਨਾਲ ਹਰੀ ਨਾਮ ਦਾ ਰਸ ਪੀਵੀਏ ਤਾਂ ਜੋ (ਸਾਡਾ) ਅੰਦਰ ਦ੍ਰਵ ਜਾਵੇ ਅਤੇ ਸੱਚੇ ਸ਼ਬਦ ਦੁਆਰਾ ਵੀਚਾਰਵਾਨ ਬਣੀਏ । **ਅੰਦਰ** ਅੰਮ੍ਰਿਤ ਦਾ ਖੂਹ ਭਰਿਆ ਹੈ, ਉਸ ਚੋਂ ਪਨਿਹਾਰੀ ਸ਼ਬਦ ਦੁਆਰਾ ਕੱਢ ਕੇ ਅੰਮ੍ਰਿਤ ਪੀਵੇ ।

**ਮਤਲਬ :** ਅੰਦਰ ਤਾਂ ਖਜਾਨਾ ਹੈ, ਪਰ ਉਸ ਦੀ ਪ੍ਰਾਪਤੀ ਸ਼ਬਦ ਦੁਆਰਾ ਹੈ ।

**ਅੰਤਰੁ ਭੀਜੈ,** ਆਪਣਾ ਅੰਦਰਲਾ ਦ੍ਰਵ ਜਾਵੇ ।
**ਖੂਹਟਾ,** ਖੂਹ ।
**ਪਨਿਹਾਰੀ,** ਪਾਣੀ ਭਰਨ ਵਾਲੀ ।
[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੯੨

**ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥**
**ਜਮਪੁਰਿ ਬਾਧਾ ਚੋਟਾ ਖਾਵੈ ॥ ੨ ॥**

ਗਉੜੀ (ਗੁਆ.) ਮਹਲਾ ੫–੧੪੦, ਸਫ਼ਾ ੧੯੪

**ਭਾਵ :** (ਜਿਸ ਦੇ) **ਅੰਦਰ** (ਵਿਸ਼ਿਆਂ ਦੀ) ਵਿਹੁ ਹੈ (ਪਰ) ਮੂੰਹ ਨਾਲ ਅੰਮ੍ਰਿਤ (ਵਰਗੀਆਂ ਮਿਠੀਆਂ ਗਲਾਂ) ਸੁਣਾਂਦਾ ਹੈ, ਉਹ ਜਮਪੁਰੀ ਵਿਚ ਬੱਧਾ ਜਾਵੇਗਾ । ਅਤੇ (ਜਮਾਂ ਪਾਸੋਂ) ਮਾਰਾਂ ਖਾਵੇਗਾ ।
[ਵੇਖੋ, ੧੦੮੬]

**ਅੰਤਰਿ,** ਦਿਲ ਵਿਚ । ੧੦੯੩

**ਮ: ੩ ॥ ... ਮਨਮੁਖ ਭਰਮੈ ਸਹਸਾ ਹੋਵੈ ॥**
**ਅੰਤਰਿ ਚਿੰਤਾ ਨੀਦ ਨ ਸੋਵੈ ॥ ... ॥ ੨ ॥**

ਸੋਰਠਿ (ਵਾਰ) ਮਹਲਾ ੪–੯, ਸਫ਼ਾ ੬੪੬

**ਭਾਵ :** ਮਨਮੁਖ ਭਰਮਦਾ ਹੈ, ਉਸੇ ਦੇ ਅੰਦਰ ਸੰਸਾ ਹੁੰਦਾ ਹੈ । **ਦਿਲ ਵਿਚ** ਚਿੰਤਾ ਹੋਣ ਕਰ ਕੇ, ਉਹ ਸੁੱਖ ਦੀ ਨੀਂਦ ਨਹੀਂ ਸੌਂਦਾ ।
[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੯੪

**ਰਸ ਕਸ ਖਾਏ ਪਿੰਡੁ ਵਧਾਏ ॥**
**ਭੇਖ ਕਰੈ ਗੁਰ ਸਬਦੁ ਨ ਕਮਾਏ ॥**
**ਅੰਤਰਿ ਰੋਗੁ ਮਹਾ ਦੁਖੁ ਭਾਰੀ**
**ਬਿਸਟਾ ਮਾਹਿ ਸਮਾਹਾ ਹੇ ॥ ੧੦ ॥**

ਮਾਰੂ (ਸੋਲਹੇ) ਮਹਲਾ ੩–੧੪, ਸਫ਼ਾ ੧੦੫੮

**ਭਾਵ :** ਸੁਆਦ ਦੇਣ ਵਾਲੇ ਪਦਾਰਥ ਖਾਧੇ, ਸਰੀਰ ਨੂੰ ਮੋਟਾ ਕੀਤਾ । ਪਹਿਰਾਵਾ ਸਾਧੂ ਬਾਣੇ ਵਾਲਾ ਕੀਤਾ (ਪਰ) ਗੁਰ ਸ਼ਬਦ ਦੀ ਕਮਾਈ ਨ ਕੀਤੀ । ਉਸ ਦੇ **ਅੰਦਰ** ਰੋਗ ਹੈ, ਜਿਸ ਦਾ ਉਸ ਨੂੰ ਅਕਹਿ ਅਤੇ ਅਸਹਿ ਦੁੱਖ ਹੁੰਦਾ ਹੈ; ਅੰਤ ਉਸ ਦਾ ਵਿਸ਼ਟਾ ਵਿਚ ਸਮਾਉਣਾ ਹੋਵੇਗਾ ।
[ਵੇਖੋ, ੧੦੮੬]

**ਅੰਤਰਿ,** ਅੰਦਰ । ੧੦੯੫

**ਸਭੁ ਕੋ ਆਸੈ ਤੇਰੀ ਬੈਠਾ ॥**
**ਘਟ ਘਟ ਅੰਤਰਿ ਤੂੰ ਹੈ ਵੁਠਾ ॥**
**ਸਭੇ ਸਾਝੀਵਾਲ ਸਦਾਇਨਿ**
**ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥**

ਮਾਝ ਮਹਲਾ ੫–੯, ਸਫ਼ਾ ੯੭

**ਭਾਵ :** ਸਭ ਤੇਰੀ ਆਸ ਤੇ ਬੈਠੇ ਹਨ । ਅਤੇ ਤੂੰ ਘਟ ਘਟ ਦੇ **ਅੰਦਰ** ਵਸ ਰਿਹਾ ਹੈਂ । ਸਾਰਿਆਂ ਦੀ ਸਾਂਝ ਤੇਰੇ ਨਾਲ ਹੈ । ਕੋਈ ਵੀ ਐਸਾ ਨਹੀਂ ਜੋ ਤੇਰੇ ਤੋਂ ਬਾਹਰ ਹੋਵੇ (ਤੂੰ ਸਰਬ ਵਿਆਪਕ ਹੈਂ) ।
[ਵੇਖੋ, ੧੦੮੬]

**ਅੰਤਰਿ,** ਅੰਦਰੂਨੀ, ਆਤਮਿਕ । ੧੦੯੬

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ... ॥ ੧ ॥**

ਧਨਾਸ. (ਛੰਤ) ਮਹਲਾ ੧–੧, ਸਫ਼ਾ ੬੮੭

**ਭਾਵ :** ਪ੍ਰਸ਼ਨ : ਮੈਂ ਤੀਰਥ ਇਸ਼ਨਾਨ ਕਰਨ ਜਾਵਾਂ ?
ਉਤਰ : ਤੀਰਥ ਨਾਮ ਹੈ (ਜੋ ਪਾਪਾਂ ਦੀ ਮੈਲ ਧੋ ਕੇ ਮਨ ਨਿਰਮਲ ਕਰ ਦੇਂਦਾ ਹੈ) ।

(**ਪ੍ਰਸ਼ਨ** : ਮੈਂ ਤੀਰਥ ਇਸ਼ਨਾਨ ਕਰਨ ਜਾਵਾਂ ?)
**ਉਤਰ** : ਤੀਰਥ ਸ਼ਬਦ ਦੀ ਵਿਚਾਰ ਹੈ ਜਿਸ ਨਾਲ **ਆਤਮਿਕ** ਗਿਆਨ ਪੈਦਾ ਹੁੰਦਾ ਹੈ ।

**ਮਤਲਬ :** ਅੰਤਰ ਗਿਆਨ ਹੀ ਤੀਰਥ ਹੈ ।
[ਵੇਖੋ, ੧੦੮੬]

**ਅੰਤਰਿ,** ਅੰਦਰਲਾ । ੧੦੯੭

**ਅਧਿਕ ਤਿਆਸ ਭੇਖ ਬਹੁ ਕਰੈ ॥**
**ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥**
**ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥**
**ਦੁਬਿਧਾ ਛੋਡਿ ਨਾਮਿ ਨਿਸਤਰੈ ॥ ੨ ॥**

ਆਸਾ ਮਹਲਾ ੧–੧੧, ਸਫ਼ਾ ੩੫੨

**ਭਾਵ :** ਭੇਖ ਤਾਂ ਬਹੁਤ ਕੀਤੇ ਪਰ ਪਿਆਸ ਹੋਰ ਵਧ ਗਈ। ਬਿਖਿਆ ਦੇ ਦੁੱਖ ਨੇ ਸਰੀਰਕ ਸੁੱਖ ਨਸ਼ਟ ਕਰ ਦਿਤੇ। ਕਾਮ ਕ੍ਰੋਧ ਆਦਿਕ ਨੇ **ਅੰਤਰਿ** ਧਨ ਨੂੰ ਨਸ਼ਟ ਕਰ ਦਿਤਾ। (ਇਨ੍ਹਾਂ ਤੋਂ ਬਚਣ ਦਾ ਉਪਾ ਹੈ) ਦੁਬਿਧਾ ਨੂੰ ਛੱਡ ਕੇ ਨਾਮ ਦਾ (ਆਸਰਾ), ਤਾਂ ਹੀ ਨਿਸਤਾਰਾ ਹੋਵੇਗਾ।

**ਮਤਲਬ :** ਭੇਖ ਤਾਂ ਤਿਆਗ ਦਾ ਕੀਤਾ ਸੀ ਪਰ ਤ੍ਰਿਸ਼ਨਾ ਹੋਰ ਵਧ ਗਈ। ਮਾਇਆ, ਸੋਚੀ ਤਾਂ ਸੁਖ ਲਈ ਸੀ ਪਰ ਉਸ ਨੂੰ ਇਕਠੇ ਕਰਨ ਦੇ ਯਤਨ ਵਿਚ ਸਰੀਰ ਦੇ ਸੁਖ ਨਸ਼ਟ ਹੋ ਗਏ। ਕਾਮ ਆਦਿਕ ਵਿਸ਼ੇ ਭੋਗ ਦੇ ਸੁਆਦ ਲਈ ਸਨ ਪਰ ਉਨ੍ਹਾਂ ਨਾਲ 'ਅੰਤਰਿ ਧਨੁ' (ਅੰਦਰਲਾ ਸੁਖ) ਨਸ਼ਟ ਹੋ ਗਿਆ। ਨਿਸਤਾਰਾ ਕੇਵਲ ਦੁਬਿਧਾ ਨੂੰ ਛੱਡ ਕੇ ਨਾਮ ਵਿਚ ਲਗਣ ਨਾਲ ਹੈ।
[ਵੇਖੋ, ੧੦੮੬]

**ਅੰਤਰਿ,** ਅੰਦਰ। ੧੦੯੮

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ**
**ਤੇਰਾ ਪਾਰੁ ਨ ਪਾਇਆ ਜਾਇ ਜੀਉ ॥**
**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ**
**ਸਭ ਮਹਿ ਰਹਿਆ ਸਮਾਇ ਜੀਉ ॥ ... ॥ ੨ ॥**

ਆਸਾ (ਛੰਤ) ਮਹਲਾ ੪–੧੪, ਸਫ਼ਾ ੪੪੮

**ਭਾਵ :** ਹੇ ਕਰਣਹਾਰ ! ਤੂੰ ਆਦਿ ਪੁਰਖ ਹੈਂ, ਅਪਰੰਪਰ ਹੈਂ, ਤੇਰਾ ਪਾਰ ਨਹੀਂ ਪਾਇਆ ਜਾ ਸਕਦਾ। ਤੂੰ ਹਰ ਸਰੀਰ ਦੇ **ਅੰਦਰ** (ਮੌਜੂਦ ਹੈਂ) ਹਾਂ ਜੀਓ ਤੂੰ ਸਾਰਿਆਂ ਦੇ ਅੰਦਰ ਇਕ ਰਸ ਭਰਪੂਰ ਹੈਂ।
**ਅਪਰੰਪਰੁ,** ਪਰੇ ਤੋਂ ਪਰੇ, ਉਨ੍ਹਾਂ ਲੋਕਾਂ ਤੋਂ ਪਰੇ, ਬ੍ਰਹਮਾਦਿਕ ਦੇਵਤੇ ਭੀ ਜਿਸ ਤੋਂ (ਅਪਰ) ਉਰੇ ਹਨ, ਪਰਮਾਤਮਾ।
[ਵੇਖੋ, ੧੦੮੬]

**ਅੰਤਰਿ,** ਅੰਦਰ। ੧੦੯੯

**ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ ॥**
**ਨਾਨਕ ਰਵਿ ਰਹਿਓ ਸਭ ਅੰਤਰਿ**
**ਸਰਬ ਰਹਿਆ ਭਰਪੂਰੇ ॥ ੨ ॥**

ਮਲਾਰ ਮਹਲਾ ੫–੧੨, ਸਫ਼ਾ ੧੨੬੯

**ਭਾਵ :** ਜਿਨ੍ਹਾਂ ਦੇ ਮਨ ਵਿਚ ਅਤੇ ਤਨ ਵਿਚ ਜਗਦੀਸ਼ ਰਵ ਰਿਹਾ ਹੈ, ਉਹ ਉਸ ਨੂੰ ਸਦਾ ਹਾਜਰਾ ਹਜੂਰ ਵੇਖਦੇ ਹਨ। (ਉਨ੍ਹਾਂ ਨੂੰ ਅਨੁਭਵ ਹੋ ਜਾਂਦਾ ਹੈ ਕਿ ਜਗਦੀਸ਼) ਸਾਰਿਆਂ (ਜੀਵਾਂ) ਦੇ **ਅੰਦਰ** ਰਵ ਰਿਹਾ ਹੈ ਅਤੇ ਸਾਰੀਆਂ (ਥਾਵਾਂ) ਵਿਚ ਪਰੀਪੂਰਨ ਹੈ।
**ਜਗਦੀਸੁਰ,** ਜਗਤ ਦਾ ਮਾਲਕ, ਵਾਹਿਗੁਰੂ।
[ਵੇਖੋ, ੧੦੮੬]

**ਅੰਤਰਿ,** ਅੰਦਰ। ੧੧੦੦

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥**
**ਚਉਥੇ ਸੁੰਨੈ ਜੋ ਨਰੁ ਜਾਣੈ**
**ਤਾਕਉ ਪਾਪੁ ਨ ਪੁੰਨੰ ॥ ... ॥ ੫੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

**ਭਾਵ : ਅੰਦਰ** ਸੁੰਨ ਹੈ, ਬਾਹਰ ਸੁੰਨ ਹੈ, ਤਿੰਨਾਂ ਲੋਕਾਂ ਵਿਚ ਹੀ ਸੁੰਨ ਮਸੁੰਨ ਹੈ, ਚਉਥੇ ਉਹ ਮਰਦ ਵੀ ਸੁੰਨ ਹੈ, ਜੋ (ਇਨ੍ਹਾਂ ਤਿੰਨਾਂ ਸੁੰਨਾਂ ਨੂੰ) ਜਾਣਦਾ ਹੈ। (ਸੁੰਨ ਹੋਣ ਕਰ ਕੇ) ਉਸ ਲਈ ਪਾਪ ਪੁੰਨ ਦਾ ਸੁਆਲ ਹੀ ਨਹੀਂ ਉਠਦਾ।

**ਮਤਲਬ :** ਉਪਰਲਾ ਖ਼ਿਆਲ ਸੁਨਯਵਾਦੀਆਂ ਦਾ ਹੈ, ਜਿਸ ਦਾ ਉਤਰ ਗੁਰੂ ਜੀ ਇਹ ਦੇਂਦੇ ਹਨ :

**ਘਟ ਘਟਿ ਸੁੰਨ ਕਾ ਜਾਣੈ ਭੇਉ ॥**
**ਆਦਿ ਪੁਰਖੁ ਨਿਰੰਜਨ ਦੇਉ ॥**
**ਜੋ ਜਨੁ ਨਾਮ ਨਿਰੰਜਨ ਰਾਤਾ ॥**
**ਨਾਨਕ ਸੋਈ ਪੁਰਖੁ ਬਿਧਾਤਾ ॥ ੫੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

ਤਾਤਪਰਜ ਇਹ ਹੈ ਕਿ ਐਸਾ ਪੁਰਖ ਵੀ ਹੈ ਜੋ ਘਟ ਘਟ ਵਿਚ ਸੁੰਨ ਜਾਣਦਾ ਹੈ ਫੇਰ ਵੀ ਆਪ ਸੁੰਨ ਨਹੀਂ। ਉਹ ਵਿਅਕਤੀ ਆਦਿ ਪੁਰਖ ਨਿਰੰਜਨ ਦੇਉ ਹੈ। ਉਹ ਆਦਿ ਪੁਰਖ ਹੋਣ ਕਰ ਕੇ ਸੁੰਨ ਤੋਂ ਵੀ ਆਦਿ ਹੈ, ਸੁੰਨ ਉਸ ਤੋਂ ਪਿਛੋਂ ਹੈ, ਜੋ ਉਸ ਨੇ ਬਣਾਈ ਹੈ। ਜਿਹੜਾ ਮਨੁੱਖ ਐਸੇ ਆਦਿ ਪੁਰਖ ਨਿਰੰਜਨ ਦੇਉ ਦੇ ਨਾਮ ਵਿਚ ਰਚ ਗਿਆ ਹੈ, ਉਹ ਮਨੁੱਖ ਆਪ ਪੁਰਖ ਵਿਧਾਤਾ ਹੋ ਗਿਆ ਹੈ, ਉਹ ਮਨੁੱਖ ਐਸ ਤਰ੍ਹਾਂ ਆਦਿ ਪੁਰਖ ਨਾਲ ਅਭੇਦ ਵਰਤਦਾ ਹੈ ਜੋ ਸੁੰਨ ਤੋਂ ਪਹਿਲੇ ਸੀ ਅਤੇ ਜਿਸ ਨੇ ਸੁੰਨ ਬਣਾਈ ਹੈ।
[ਵੇਖੋ, ੧੦੮੬]

**ਅੰਤਰਿ,** ਹਿਰਦੇ ਦੇ ਵਿਚ। ੧੧੦੧

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥**
**ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥**
**ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰਧਾਰਿ ॥ ੧ ॥**

ਸਿਰੀ. ਮਹਲਾ ੫–੮੪, ਸਫ਼ਾ ੪੭

**ਭਾਵ :** ਜਿਸ ਪ੍ਰਭੂ ਨੇ ਮਨ ਤਨ ਧਨ ਦਿਤਾ (ਫੇਰ) ਸਹਜੇ ਹੀ (ਸਾਨੂੰ) ਸਾਰੀਆਂ ਸ਼ਕਤੀਆਂ ਦੇ ਕੇ ਸਵਾਰਿਆ (ਸਾਡੇ ਸਰੀਰ ਨੂੰ) ਥਾਪਿਆ ਅਤੇ ਇਸ ਦੇ ਅੰਦਰ ਆਪਣੀ ਅਪਾਰ ਜੋਤਿ (ਰਖੀ) (ਹੁਣ ਸਾਨੂੰ ਚਾਹੀਦਾ ਹੈ ਕਿ ਉਸ) ਪ੍ਰਭੂ ਨੂੰ ਸਦਾ ਸਿਮਰੀਏ, **ਹਿਰਦੇ ਦੇ ਅੰਦਰ** ਧਾਰ ਕੇ।

**ਸਹਜਿ,** ਸਹਜੇ ਹੀ, ਐਸੇ ਤਰੀਕੇ ਨਾਲ ਜੋ ਕੁਦਰਤੀ ਤੌਰ ਤੇ ਆਪੇ ਪਰਸਪਰ ਅਨਕੂਲਤਾ ਵਿਚ ਸੁਤੇ ਸਿਧ ਵਰਤੇ ।
[ਵੇਖੋ, ੧੦੮੬]

**ਅੰਤਰਿ,** ਅੰਦਰ । ੧੧੦੨

**ਅੰਤਰਿ ਉਰਿਧਾਰੇ ਮਿਲੀਐ ਪਿਆਰੇ**
**ਅਨਦਿਨੁ ਦੁਖੁ ਨਿਵਾਰੇ ॥**
**ਅੰਤਰਿ ਮਹਲੁ ਪਿਰੁ ਰਾਵੇ ਕਾਮਣਿ**
**ਗੁਰਮਤੀ ਵੀਚਾਰੇ ॥ ... ॥ ੨ ॥**

ਗਉੜੀ (ਛੰਤ) ਮਹਲਾ ੩–੩, ਸਫ਼ਾ ੨੪੫

**ਭਾਵ :** ਧੁਰ ਅੰਦਰਲੇ ਮਨ ਵਿਚ ਪ੍ਰਭੂ ਨੂੰ ਮਿਲੀਏ । ਉਹ ਹਰ ਦਿਨ ਦੁੱਖ ਦੂਰ ਕਰਦਾ ਹੈ । ਗੁਰਮਤ ਦੀ ਵੀਚਾਰ ਕਰਦੀ ਹੋਈ ਜੋ ਇਸਤ੍ਰੀ (ਆਪਣੇ) **ਅੰਦਰ** ਪ੍ਰਭੂ ਦੇ ਮਹਿਲ (ਨੂੰ ਪ੍ਰਾਪਤ ਹੁੰਦੀ ਹੈ, ਉਸ ਨੂੰ) ਪਤੀ-ਮਿਲਾਪ ਦਾ ਆਨੰਦ ਮਿਲਦਾ ਹੈ ।

**ਮਤਲਬ :** ਧੁਰ ਅੰਦਰ ਪ੍ਰਭੂ ਦਾ ਮਹਿਲ ਹੈ, ਇਸ ਨਿਵਾਸ-ਅਸਥਾਨ ਉਪਰ ਜੀਵ ਅਪਣੇ ਪ੍ਰੀਤਮ ਪ੍ਰਭੂ ਦੇ ਮਿਲਾਪ ਦਾ ਆਨੰਦ ਪ੍ਰਾਪਤ ਕਰੇ ।

**ਅੰਤਰਿ ਉਰਿਧਾਰੇ,** ਅੰਦਰਲੇ ਵਿਚ (ਜੋ) ਉਰ ਹੈ, ਉਸ ਵਿਚ ਧਾਰੇ, ਧੁਰ ਅੰਦਰਲੇ ਮਨ ਵਿਚ ਧਾਰਨ ਕਰੇ ।
[ਵੇਖੋ, ੧੦੮੬]

**ਅੰਤਰਿ,** ਅੰਦਰ (ਘਰ) । ੧੧੦੩

**ਹਰਿ ਰੁਖੀ ਰੋਟੀ ਖਾਇ ਸਮਾਲੇ ॥**
**ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ... ॥ ੨ ॥**

ਮਾਝ ਮਹਲਾ ੫–੩੭, ਸਫ਼ਾ ੧੦੫

**ਭਾਵ :** ਰੁੱਖੀ ਰੋਟੀ ਖਾ ਕੇ ਜੋ ਹਰੀ ਨੂੰ ਯਾਦ ਕਰਦਾ ਹੈ, ਹਰੀ ਉਸ ਨੂੰ **ਘਰ** ਬਾਹਰ (ਦੇਸ ਪਰਦੇਸ) ਫਿਰਦੇ ਨੂੰ ਕਿਰਪਾ ਦ੍ਰਿਸ਼ਟੀ ਨਾਲ ਵੇਖਦਾ ਹੈ ।

**ਮਤਲਬ :** ਭਾਵੇਂ ਕੋਈ ਰਜਿਆ ਪੁਜਿਆ ਹੋਵੇ ਪਰ ਜੇ ਪ੍ਰਭੂ ਨੂੰ ਯਾਦ ਨਹੀਂ ਕਰਦਾ ਇਹ ਪ੍ਰਾਪਤੀ ਨਹੀਂ ਹੁੰਦੀ।

**ਅੰਤਰਿ ਬਾਹਰਿ,** ਅੰਦਰ ਅਤੇ ਬਾਹਰ, ਘਰ ਬਾਹਰ, ਦੇਸ ਪਰਦੇਸ ।
[ਵੇਖੋ, ੧੦੮੬]

**ਅੰਤਰਿ ਸਖਾਈ,** ਅੰਦਰ ਸਹਾਈ । ੧੧੦੩ (ੳ)

**ਗੁਰਮੁਖਿ ਜਾਤਿ ਪਤਿ ਸਚੁ ਸੋਇ ॥**
**ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥ ੨ ॥**

ਵਡ. ਮਹਲਾ ੩–੬, ਸਫ਼ਾ ੫੬੦

**ਭਾਵ :** ਉਹੀ ਸੱਚਾ (ਪ੍ਰਭੂ) ਗੁਰਮੁਖ ਦੀ ਜਾਤ ਹੈ (ਉਹੀ) ਪਤਿ ਹੈ, ਗੁਰਮੁਖ ਦੇ **ਅੰਦਰ** ਪ੍ਰਭੂ (ਵਸਦਾ ਹੈ, ਉਹੀ ਉਨ੍ਹਾਂ ਦਾ) **ਸਹਾਈ** ਹੁੰਦਾ ਹੈ ।

(**ਸੰਥਚਾ**, ਸਫ਼ਾ ੩੪੬੪)

[ਵੇਖੋ, ੧੦੮੬]

**ਅੰਤਰੁ,** ਅੰਦਰ, ਹਿਰਦਾ । ੧੧੦੪

**ਅੰਤਰੁ ਨਿਰਮਲੁ ਅੰਮ੍ਰਿਤਸਰਿ ਨਾਏ ॥**
**ਸਦਾ ਸੂਚੇ ਸਾਚਿ ਸਮਾਏ ॥ ੨ ॥**

ਆਸਾ ਮਹਲਾ ੩–੪੮, ਸਫ਼ਾ ੩੬੩

**ਭਾਵ :** ਅੰਮ੍ਰਿਤ ਦੇ ਸਰੋਵਰ (ਸਤਿਸੰਗ) ਵਿਚ (ਜੋ) ਇਸ਼ਨਾਨ ਕਰਦਾ ਰਹੇ, ਉਸ ਦਾ **ਹਿਰਦਾ** ਨਿਰਮਲ ਹੋ ਜਾਂਦਾ ਹੈ । ਸਦਾ ਹਿਰਦਾ ਨਿਰਮਲ ਰਖਣ ਵਾਲੇ ਮਨੁੱਖ ਸੱਚੇ (ਪਰਮੇਸ਼ਰ) ਵਿਚ ਸਮਾ ਜਾਂਦੇ ਹਨ ।

**ਸਦਾ ਸੂਚੇ,** ਸਦਾ ਹਿਰਦਾ ਨਿਰਮਲ ਰਖਣ ਵਾਲੇ ।
[ਵੇਖੋ, ੧੦੮੬]

**ਅੰਤਰੁ,** ਹਿਰਦਾ । ੧੧੦੫

**ਅੰਤਰੁ ਦੇਖਿ ਨਿਰੰਤਰਿ ਬੂਝੈ**
**ਅਨਤ ਨ ਮਨੁ ਡੋਲਾਇਆ ॥ ੧੩ ॥**

ਮਾਰੂ (ਸੋਲਹੇ) ਮਹਲਾ ੧–੨੧, ਸਫ਼ਾ ੧੦੪੨

**ਵੇਖੋ, ਅੰਤਰ (੧੦੫੮)**

[ਵੇਖੋ, ੧੦੮੬]

**ਅੰਤਰੁ,** ਹਿਰਦਾ । ੧੧੦੬

**ਅੰਤਰੁ ਮਲਿ ਨਿਰਮਲੁ ਨਹੀ ਕੀਨਾ**
**ਬਾਹਰਿ ਭੇਖ ਉਦਾਸੀ ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ**
**ਕਾਹੇ ਭਇਆ ਸੰਨਿਆਸੀ ॥ ੧ ॥**

ਗੂਜਰੀ ਤ੍ਰਿਲੋਚਨ–੧, ਸਫ਼ਾ ੫੨੫–੨੬

**ਭਾਵ :** (ਜਿਸ ਨੇ ਆਪਣਾ) **ਹਿਰਦਾ** ਮੈਲ ਤੋਂ ਸਾਫ ਨਹੀਂ ਕੀਤਾ ਪਰ ਬਾਹਰ ਤਿਆਗੀਆਂ ਵਾਲਾ ਭੇਖ ਕੀਤਾ ਹੈ । (ਅੰਦਰ ਦੀ ਨਿਰਮਲਤਾ ਤੋਂ ਬਿਨਾਂ ਨਾਂ ਹੀ ਉਸ ਦਾ) ਹਿਰਦੇ ਕਮਲ (ਖਿੜਿਆ ਹੈ ਅਤੇ) ਨਾਂ (ਉਸ ਨੇ ਆਪਣੇ) ਘਟ ਵਿਚ ਬ੍ਰਹਮ ਨੂੰ ਪਛਾਣਿਆ ਹੈ, ਉਹ ਸੰਨਿਆਸੀ ਕਾਹਦੇ ਲਈ ਬਣਿਆ ਹੈ ?

**ਹਿਰਦੇ ਕਮਲੁ,** ਇਸ ਬ੍ਰਹਮਪੁਰ (ਸਰੀਰ) ਵਿਚ ਕਮਲ ਰੂਪ ਹਿਰਦਾ ਹੈ, ਉਸ ਵਿਚ ਸੂਖਮ ਅੰਤਰ ਆਕਾਸ਼ ਹੈ। ਉਸ ਦੇ ਅੰਦਰ ਜੋ ਕੁਝ ਵੀ ਹੈ ਉਸ ਦਾ ਸਾਖਿਆਤ ਕਰਨਾ ਉਚਿਤ ਹੈ, ਓਹੋ ਹੀ ਜਾਨਣੇ ਯੋਗ ਹੈ। (**ਛਾਂਦੋਗ ਉਪਨਿਸ਼ਦ, VIII, 1, 1**)।
[ਵੇਖੋ, ੧੦੮੬]

**ਅੰਤਰੁ,** ਅੰਦਰ। ੧੧੦੭

**ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥**
**ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥ ੬ ॥**

ਆਸਾ (ਅਸਟ.) ਮਹਲਾ ੩–੨੬, ਸਫ਼ਾ ੪੨੪

**ਭਾਵ:** ਪੂਰੇ ਗੁਰੂ ਨੇ ਉਪਦੇਸ਼ ਦਿਤਾ, ਸਾਡੀ ਮਤ ਉਤਮ ਹੋ ਗਈ। (ਸਾਡਾ) **ਅੰਦਰ** ਸੀਤਲ ਅਤੇ ਸ਼ਾਂਤ ਹੋ ਗਿਆ; (ਇਹ ਸਾਰਾ) ਸੁੱਖ, ਨਾਮ (ਦੀ ਬਰਕਤ) ਨਾਲ ਹੋਇਆ ਹੈ।
[ਵੇਖੋ, ੧੦੮੬]

**ਅੰਤਰੁ,** ਅੰਦਰ। ੧੧੦੮

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥**
**ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੪–੫, ਸਫ਼ਾ ੫੪੦–੪੧

**ਭਾਵ:** ਹਰੀ ਹਮੇਸ਼ਾਂ ਸਾਰਾ ਕੁਝ ਵੇਖਦਾ ਅਤੇ ਸੁਣਦਾ ਹੈ (ਇਸ ਵਾਸਤੇ) ਉਹ ਮਨੁੱਖ ਡਰਦਾ ਹੈ, ਜਿਸ ਪਾਪ ਕੀਤੇ ਹਨ। ਜਿਸ ਦਾ (ਆਪਣਾ) **ਅੰਦਰ**, ਹਿਰਦਾ ਸ਼ੁੱਧ ਹੈ, ਉਸ ਪੁਰਖ ਨੇ ਸਾਰੇ ਡਰ ਸੁਟ ਪਾਏ ਹਨ।
[ਵੇਖੋ, ੧੦੮੬]

**ਅੰਤਰੁ,** ਫਰਕ, ਵਿੱਥ, ਭੇਦ। ੧੧੦੯

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥**
**ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥**

ਸ੍ਰੀ ਰਾਗੁ ਰਵਿਦਾਸ, ਸਫ਼ਾ ੯੩

**ਭਾਵ:** (ਹੇ ਵਾਹਿਗੁਰੂ!) ਤੇਰੇ ਅਤੇ ਮੇਰੇ ਵਿਚ, ਮੇਰੇ (ਅਤੇ) ਤੇਰੇ ਵਿਚ ਕਿਹੋ ਜਿਹੀ **ਵਿੱਥ** ਹੈ? ਜਿਹੋ ਜਿਹੀ ਸੋਨੇ ਅਤੇ (ਸੋਨੇ ਦੇ) ਕੜੇ ਵਿਚ ਹੈ (ਜਾਂ) ਪਾਣੀ ਅਤੇ (ਪਾਣੀ ਦੀ) ਲਹਿਰ ਵਿਚ ਹੈ।

**ਮਤਲਬ:** ਜੀਵ ਆਤਮਾ ਅਤੇ ਪਰਮਾਤਮਾ ਦੀ ਵਸਤੂ ਸਥਿਤੀ ਦੇ ਲਿਹਾਜ਼ ਨਾਲ ਅਭੇਦਤਾ ਹੈ। ਚਾਹੇ ਉਪਾਧੀ ਦੇ ਕਾਰਣ ਆਤਮਾ ਦੇਹ-ਅਭਿਮਾਨ ਕਰ ਕੇ ਪਰਮਾਤਮਾ ਤੋਂ ਭਿੰਨ ਹੈ ਪਰ ਆਤਮਾ ਆਪਣੇ ਸ਼ੁਧ ਸਰੂਪ ਵਿਚ ਸਤ ਚਿਤ ਅਨੰਦ ਹੈ ਅਤੇ ਵਾਸਤਵਿਕ ਤੌਰ ਤੇ ਪਰਮਾਤਮਾ ਨਾਲ ਅਭਿੰਨ ਹੈ।
[ਵੇਖੋ, ੧੦੮੫]

**ਅੰਤਰੁ,** ਵਿੱਥ। ੧੧੧੦

**ਜਿਨ ਕਉ ਪਿਆਸ ਤੁਮਾਰੀ ਪ੍ਰੀਤਮ**
**ਤਿਨ ਕਉ ਅੰਤਰੁ ਨਾਹੀ ॥**
**ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ**
**ਸੇ ਮੂਏ ਮਰਿ ਜਾਂਹੀਂ ॥ ੧ ॥**

ਮਲਾਰ ਮਹਲਾ ੫–੧੨, ਸਫ਼ਾ ੧੨੬੯

**ਭਾਵ:** ਜਿਨ੍ਹਾਂ ਨੂੰ ਹੇ ਪ੍ਰੀਤਮ! ਤੇਰੀ ਪਿਆਸ ਹੈ, ਉਨ੍ਹਾਂ ਦੀ ਤੇਰੇ ਨਾਲ ਕੋਈ **ਵਿੱਥ** ਨਹੀਂ। ਜਿਨ੍ਹਾਂ ਨੂੰ ਮੇਰਾ ਪਿਆਰਾ ਰਾਮ ਭੁੱਲ ਗਿਆ ਹੈ, ਉਹ ਮਰ ਕੇ ਜਮ ਦੇ ਪਾਸ ਜਾਣਗੇ।

**ਮਤਲਬ:** ਪਿਆਰੇ ਨੂੰ ਮਿਲਣ ਦੀ ਖਿਚ ਜਰੂਰੀ ਚੀਜ਼ ਹੈ। ਜਿਨ੍ਹਾਂ ਦੇ ਅੰਦਰ ਖਿਚ ਹੈ, ਉਹ ਮਾਨੋਂ ਪ੍ਰੀਤਮ ਨੂੰ ਮਿਲੇ ਹੀ ਹੋਏ ਹਨ।

**ਮੂਏ,** ਮਰ ਕੇ। **ਮਰਿ,** ਜਮ ਦੇ ਪਾਸ।
[ਵੇਖੋ, ੧੦੮੫]

**ਅੰਤਰੁ,** ਫਰਕ। ੧੧੧੧

**ਤਨੁ ਮਨੁ ਦੇਇ ਨ ਅੰਤਰੁ ਰਾਖੈ ॥**
**ਅਵਰਾ ਦੇਖਿ ਨ ਸੁਨੈ ਅਭਾਖੈ ॥ ੧ ॥**

ਸੂਹੀ ਰਵਿਦਾਸ–੧, ਸਫ਼ਾ ੭੯੩

**ਭਾਵ:** (ਸੁਹਾਗਣ ਜੋ ਆਪਣੇ ਸ਼ਹੁ ਦੀ ਸਾਰ ਜਾਣਦੀ ਹੈ, ਉਹ) ਤਨ ਮਨ (ਸਭ ਉਸ ਨੂੰ) ਦੇਂਦੀ ਹੈ (ਅਤੇ ਕੁਛ) **ਫਰਕ** ਨਹੀਂ ਰਖਦੀ। ਹੋਰਨਾਂ (ਵਲ) ਵੇਖ ਕੇ ਨਾਂ (ਉਨ੍ਹਾਂ ਦਾ ਕਿਹਾ) ਸੁਣਦੀ ਹੈ ਨਾਂ (ਆਪ ਕੁਝ) ਦਸਦੀ ਹੈ।

**ਅਭਾਖੈ,** ਨਾਂ ਦਸਦੀ ਹੈ।
[ਵੇਖੋ, ੧੦੮੫]

**ਅੰਤਰੁ,** ਭੇਦ। ੧੧੧੨

**ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥**
**ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥**

ਆਸਾ ਰਵਿਦਾਸ–੨, ਸਫ਼ਾ ੪੮੬

**ਭਾਵ :** ਰਵਿਦਾਸ ਕਹਿੰਦਾ ਹੈ ਕਿ (ਕੋਈ ਸੰਤਾਂ ਨੂੰ) ਜਿਵੇਂ ਜਾਣਨਾ (ਚਾਹੇ) ਜਾਣੇ। (ਪਰ ਮੇਰਾ ਅਨੁਭਵ ਹੈ ਕਿ) ਸੰਤਾਂ ਵਿਚ ਅਤੇ ਅਨੰਤ ਵਿਚ ਕੋਈ **ਭੇਦ** ਨਹੀਂ।

**ਅਨੰਤਹਿ,** ਪਾਰਬ੍ਰਹਮ ਵਿਚ।

[ਵੇਖੋ, ੧੦੮੫]

**ਅੰਤਰੁ,** ਫਰਕ, ਭੇਦ। ੧੧੧੩

**ਜੋ ਪ੍ਰਾਨੀ ਨਿਸਿ ਦਿਨਿ ਭਜੈ ਰੂਪ ਰਾਮ ਤਿਹ ਜਾਨੁ ॥**
**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੨੯ ॥**

ਸਲੋਕ ਮਹਲਾ ੯, ਸਫ਼ਾ ੧੪੨੭

**ਭਾਵ :** ਜਿਹੜਾ ਆਦਮੀ ਰਾਤ ਦਿਨ ਭਜਨ ਕਰਦਾ ਹੈ, ਉਸ ਨੂੰ ਰਾਮ ਦਾ ਰੂਪ ਜਾਣ। ਹਰੀ ਅਤੇ ਹਰੀ ਦੇ ਸੇਵਕ ਵਿਚ ਕੋਈ **ਭੇਦ** ਨਹੀਂ (ਇਹ ਅਟਲ) ਸੱਚ ਹੈ, ਮੰਨ ਲੈ।

[ਵੇਖੋ, ੧੦੮੫]

**ਅੰਤਰੇ,** ਅੰਦਰੇ, ਅੰਦਰ ਹੀ। ੧੧੧੪

**ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥**
**ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥...॥੩॥**

ਸੂਹੀ (ਛੰਤ) ਮਹਲਾ ੪-੪, ਸਫ਼ਾ ੭੭੫

**ਭਾਵ :** ਇਹ ਜਗ (ਸੰਸਾਰ ਸਮੁੰਦਰ) ਕਠਨਾਈ ਨਾਲ ਤਰਿਆ ਜਾਣ ਵਾਲਾ ਹੈ, ਮਨਮੁਖ ਇਸ ਦੇ ਪਾਰ ਨੂੰ ਨਹੀਂ ਅਪੜਦੇ, ਉਸ ਦੇ **ਅੰਦਰ ਹੀ** ਹਉਮੈ, ਮਮਤਾ, ਕਾਮ, ਕ੍ਰੋਧ ਅਤੇ ਚਤੁਰਾਈ ਹੈ (ਜਿਨ੍ਹਾਂ ਦੇ ਭਾਰ ਨਾਲ ਉਹ ਡੁਬ ਜਾਂਦਾ ਹੈ, ਤਰ ਨਹੀਂ ਸਕਦਾ)।

**ਮਤਲਬ :** ਮਨਮੁਖ ਨੂੰ ਡੋਬਣ ਲਈ ਕੋਈ ਬਾਹਰ ਦੇ ਭਾਰ ਦੀ ਲੋੜ ਨਹੀਂ, ਉਸ ਦੇ ਅੰਦਰ ਹੀ ਭਾਰ ਹੈ। ਇਹ ਭਾਰ ਉਸ ਦੇ ਸੁਭਾ ਦੇ ਵਿਕਾਰ ਹਨ ਜਿਨ੍ਹਾਂ ਦੇ ਬੋਝ ਨਾਲ ਉਹ ਡੁਬਦਾ ਹੈ।

[ਵੇਖੋ, ੧੦੮੬]

**ਅੰਤਰੇ,** ਅੰਦਰ। ੧੧੧੫

**ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥**
**ਘਟ ਅੰਤਰੇ ਸਾਚੀ ਬਾਣੀ**
**ਸਾਚੋ ਆਪਿ ਪਛਾਣੇ ਰਾਮ ॥ ... ॥ ੬ ॥**

ਸੂਹੀ ਮਹਲਾ ੩-੩, ਸਫ਼ਾ ੭੬੯

**ਭਾਵ :** ਓਹ ਭਗਤ ਸੱਚੇ ਹਨ, (ਜਿਹੜੇ ਵਾਹਿਗੁਰੂ) ਨੂੰ ਸੱਚ ਸੱਚ ਅਨੁਭਵ ਕਰਦੇ ਹਨ। ਉਹ ਦਰਬਾਰ ਵਿਚ ਸ਼ੋਭਾ ਪਾਣਗੇ। ਉਨ੍ਹਾਂ ਦੇ ਦਿਲ **ਅੰਦਰ** ਸੱਚੀ ਬਾਣੀ ਹੈ। (ਜਿਸ ਦੇ ਚਾਨਣ ਵਿਚ ਉਹ) ਸੱਚੇ (ਵਾਹਿਗੁਰੂ) ਨੂੰ ਪਛਾਣਦੇ ਹਨ।

[ਵੇਖੋ, ੧੦੮੬]

**ਅੰਤਰੇ,** ਵਿਚ ਹੀ, ਅੰਦਰ ਹੀ। ੧੧੧੬

**ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥**
**ਆਪਿ ਕਰਤਾ ਕਰੇ ਸੋਈ ਪ੍ਰਭੁ**
**ਆਪਿ ਅੰਤਿ ਨਿਰੰਤਰੇ ॥ ... ॥ ੮ ॥**

ਸੂਹੀ (ਛੰਤ) ਮਹਲਾ ੧-੫, ਸਫ਼ਾ ੭੬੭

**ਭਾਵ :** (ਜੋ) ਸ਼ਬਦ ਨਾਲ ਪਤੀਜਦਾ ਹੈ, ਜਿਸ ਦਾ ਹਿਰਦਾ ਪ੍ਰਭੂ-ਪ੍ਰੇਮ (ਵਿਚ) ਭਿਜਦਾ ਹੈ, ਉਹ ਪਰਮਾਤਮਾ ਦੇ ਸਰੂਪ ਰੂਪੀ ਮਹਲ ਨੂੰ ਆਪਣੇ ਸਰੀਰ ਦੇ **ਅੰਦਰ ਹੀ** ਪਾ ਲੈਂਦਾ ਹੈ। ਉਹ ਪਰਮਾਤਮਾ ਆਪ ਹੀ ਕਰਤਾਪੁਰਖ ਹੈ, ਆਪ ਹੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਸ੍ਰਿਸ਼ਟੀ ਦੇ ਅੰਤ ਵਿਚ ਵੀ ਕੇਵਲ ਉਹ ਆਪ ਇਕ ਰਸ ਰਹਿੰਦਾ ਹੈ।

**ਮਹਲੁ,** ਪਰਮਾਤਮਾ ਦਾ ਸਰੂਪ।

**ਮਹਲਾ,** ਜੀਵਾਤਮਾ ਰੂਪ ਇਸਤ੍ਰੀ ਦਾ ਘਰ, ਸਰੀਰ।

[ਵੇਖੋ, ੧੦੮੬]

**ਅੰਤਾ,** ਓੜਕ, ਹਦ। ੧੧੧੭

**ਅੰਤ ਨ ਅੰਤਾ ਸਦਾ ਬੇਅੰਤਾ**
**ਕਹੁ ਨਾਨਕ ਊਚੋ ਊਚਾ ॥ ੪ ॥**

ਬਿਲਾ. ਮਹਲਾ ੫-੮੭, ਸਫ਼ਾ ੮੨੧

**ਵੇਖੋ, ਅੰਤ (੧੦੫੩)**

[ਵੇਖੋ, ੧੦੫੩]

**ਅੰਤਿ,** ਅੰਤ ਵਿਚ। ੧੧੧੮

**ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥**
**ਆਪਿ ਕਰਤਾ ਕਰੇ ਸੋਈ ਪ੍ਰਭੁ**
**ਆਪਿ ਅੰਤਿ ਨਿਰੰਤਰੇ ॥ ... ॥ ੮ ॥**

ਸੂਹੀ (ਛੰਤ) ਮਹਲਾ ੧-੫, ਸਫ਼ਾ ੭੬੭

**ਵੇਖੋ, ਅੰਤਰੇ (੧੧੧੬)**

[ਵੇਖੋ, ੧੦੫੩]

**ਅੰਤਿ,** ਆਖਿਰਕਾਰ, ਅੰਤ। ੧੧੧੯

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥**
**ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥ ੨ ॥**

ਆਸਾ ਮਹਲਾ ੫-੧੨੩, ਸਫ਼ਾ ੪੦੨

**ਵੇਖੋ, ਓਢਾਨੇ (੮੭੫)**

[**ਸੰਸ.** ਅਨ੍ਤ: (**ਅੰਤ:**), ਸੀਮਾ, ਖਾਤਮਾ, ਮੌਤ, ਨਾਸ਼, ਜੀਵਨ ਦਾ ਅੰਤ।]

**ਅੰਤਿ,** ਅੰਤ ਤਕ । ੧੧੨੦

**ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥**
**ਆਦਿ ਅੰਤਿ ਪ੍ਰਭੁ ਸਦਾ ਸਹਾਈ**
**ਧੰਨੁ ਹਮਾਰਾ ਮੀਤੁ ॥ ਰਹਾਉ ॥**

ਧਨਾਸ. ਮਹਲਾ ੫–੪੬, ਸਫ਼ਾ ੬੮੨

**ਭਾਵ:** ਪ੍ਰਭੂ ਨਾਲ ਮੇਰਾ ਚਿਤ ਲਗਾ ਰਹਿੰਦਾ ਹੈ। ਧੰਨ ਹੈ ਸਾਡਾ ਮਿਤ੍ਰ ਪ੍ਰਭੂ, (ਜੋ) ਆਦਿ ਤੋਂ **ਅੰਤ ਤਕ** ਸਦਾ ਸਾਡਾ ਸਹਾਈ (ਬਣਿਆ ਰਹਿੰਦਾ) ਹੈ।

[ਵੇਖੋ, ੧੧੧੯]

**ਅੰਤਿ,** ਆਖਿਰ ਨੂੰ । ੧੧੨੧

**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ ਰਹਾਉ ॥**

ਸੋਰਠਿ ਕਬੀਰ–੯, ਸਫ਼ਾ ੬੫੬

**ਭਾਵ:** ਹੇ ਮੇਰੇ ਭੁਲੇ ਹੋਏ ਮਨ! ਛਲ ਨ ਕਰਿਆ ਕਰ। **ਆਖਿਰ ਨੂੰ** ਤੇਰੀ ਜੀਵਾਤਮਾ ਪਾਸੋਂ ਨਿਬੇੜਾ ਲੀਤਾ ਜਾਣਾ ਹੈ। (ਪੁਤ ਵਹੁਟੀ ਜਿਨ੍ਹਾਂ ਲਈ ਕਪਟ ਕੀਤਾ ਜਾਂਦਾ ਹੈ ਉਹ ਏਸ ਦੁਨੀਆਂ ਵਿਚ ਹੀ ਬੁਢੇਪੇ ਵੇਲੇ ਕੰਮ ਨਹੀਂ ਆਉਂਦੇ)।

**ਮਤਲਬ:** ਕਰਮਾਂ ਦਾ ਹਿਸਾਬ, ਕੰਮ ਕਰਨ ਵਾਲੇ ਪਾਸੋਂ ਲਿਆ ਜਾਣਾ ਹੈ, ਜਿਨ੍ਹਾਂ ਦੀ ਖਾਤਰ ਜੀਵ ਵਲ ਛਲ ਕਰਦਾ ਹੈ ਉਹ ਸਾਥ ਨਹੀਂ ਦੇਂਦੇ।

**ਨਿਬੇਰਾ,** (ਕਰਮਾਂ ਦਾ) ਨਿਰਣਾ।

[ਵੇਖੋ, ੧੧੧੯]

**ਅੰਤਿ,** ਅੰਤ ਨੂੰ । ੧੧੨੨

**ਮੁਕਤਿ ਪੰਥੁ ਜਾਨਿਓ ਤੈ ਨਾਹਨਿ**
**ਧਨ ਜੋਰਨ ਕਉ ਧਾਇਆ ॥**
**ਅੰਤਿ ਸੰਗਿ ਕਾਹੂ ਨਹੀ ਦੀਨਾ**
**ਬਿਰਥਾ ਆਪੁ ਬੰਧਾਇਆ ॥ ੧ ॥**

ਸੋਰਠਿ ਮਹਲਾ ੯–੩, ਸਫ਼ਾ ੬੩੨

**ਭਾਵ:** ਮੁਕਤੀ ਦਾ ਰਸਤਾ ਤੂੰ ਨ ਜਾਣਿਆ, ਧਨ ਇਕਤਰ ਕਰਨ ਪਿਛੇ ਦੌੜਦਾ ਰਿਹਾ। **ਅੰਤ ਨੂੰ** ਕਿਸੇ ਸਾਥ ਨ ਦਿਤਾ। ਬਿਰਥਾ ਅਪਣੇ ਆਪ ਨੂੰ ਬੰਧਨ ਵਿਚ ਪਵਾਇਆ।

**ਮਤਲਬ:** ਉਪਦੇਸ਼ ਹੈ ਕਿ ਐਸ ਵੇਲੇ ਸੰਭਲ ਜਾਓ ਪਾਪ ਨ ਕਰੋ। ਜਿਨ੍ਹਾਂ ਰਿਸ਼ਤੇਦਾਰਾਂ ਦੀ ਖਾਤਰ ਪਾਪ ਦੀ ਕਮਾਈ ਕਰਦੇ ਹੋ ਉਨ੍ਹਾਂ ਨੇ ਤੁਹਾਡੀ ਸਹਾਇਤਾ ਨਹੀਂ ਕਰਨੀ, ਸਜ਼ਾ ਤੁਹਾਨੂੰ ਭੁਗਤਣੀ ਪਵੇਗੀ।

[ਵੇਖੋ, ੧੧੧੯]

**ਅੰਤਿ,** ਅੰਤ ਨੂੰ । ੧੧੨੩

**ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥**
**ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥**
**ਤਿਉ ਹਰਿਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥**

ਗਉੜੀ (ਗੁਆ.) ਮਹਲਾ ੪–੪੭, ਸਫ਼ਾ ੧੬੬

**ਭਾਵ:** ਕਿਸਾਨ ਜ਼ਿਮੀ ਵਾੜੀ ਦਾ ਕੰਮ ਦਿਲ ਲਾ ਕੇ ਕਰਦਾ ਹੈ। ਹਲ ਆਦਿ ਜੋਤਣ ਦਾ ਉਦਮ ਕਰਦਾ ਹੈ, (ਜਿਵੇਂ ਉਹ ਦਿਲੋਂ) ਚਾਹੁੰਦਾ ਹੈ (ਫਸਲ ਪੱਕੇ ਅਤੇ) ਉਸ ਦਾ (ਪਰਵਾਰ) ਪੁਤ, ਧੀ (ਰੱਜ ਕੇ) ਖਾਵੇ, ਤਿਵੇਂ ਹਰੀ ਦਾ ਜਨ ਹਰਿਨਾਮ ਦਾ ਜਾਪ ਕਰਦਾ ਹੈ ਕਿ ਹਰੀ **ਅੰਤ ਨੂੰ** ਉਸ ਨੂੰ ਛੁਡਾ ਦੇਵੇਗਾ।

**ਮਤਲਬ:** ਕਿਸਾਨ ਮਿਹਨਤ ਕਰਦਾ ਹੈ ਆਪਣੇ ਲਈ ਅਤੇ ਅਪਣੇ ਪਰਿਵਾਰ ਲਈ। ਭਗਤ ਜਨ ਨਾਮ ਦੀ ਕਮਾਈ ਕਰਦਾ ਹੈ, ਜਿਸ ਨਾਲ ਉਸ ਦਾ ਅਪਣਾ ਅਤੇ ਲੋਕਾਂ ਦਾ ਪਾਰ ਉਤਾਰਾ ਹੁੰਦਾ ਹੈ। ਬਚਨ ਹੈ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥**

ਜਪੁਜੀ, ਸਫ਼ਾ ੮

[ਵੇਖੋ, ੧੧੧੯]

**ਅੰਤਿ ਕਾਲਿ,** ਅੰਤ ਵੇਲਾ, ਅੰਤ ਸਮਾਂ। ੧੧੨੪

**ਅੰਤਿ ਕਾਲਿ ਜੋ ਲਛਮੀ ਸਿਮਰੈ**
**ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥**

ਗੂਜਰੀ ਤ੍ਰਿਲੋਚਨ–੨, ਸਫ਼ਾ ੫੨੬

**ਭਾਵ:** **ਅੰਤ ਸਮੇਂ** ਜੋ ਮਾਇਆ ਚੇਤੇ ਕਰਦਾ ਹੈ (ਅਤੇ ਫੇਰ) ਇਸੇ ਫਿਕਰ ਵਿਚ ਮਰੇ ਤਾਂ ਮੁੜ ਮੁੜ ਸੱਪ ਦੀ ਜੂਨ ਵਿਚ ਜੰਮੇਗਾ।

**ਮਤਲਬ:** ਅੰਤ ਵੇਲੇ ਪ੍ਰਾਣੀ ਦੇ ਮਨ ਦੀ ਦਸ਼ਾ ਓਹੋ ਹੁੰਦੀ ਹੈ ਜੋ ਉਸ ਦਾ ਸੁਭਾ ਬਣ ਗਈ ਹੈ। ਤਾਂ ਤੇ ਉਪਦੇਸ਼ ਇਹ ਹੈ ਕਿ ਆਪਣੀ ਰਹਣੀ ਨੂੰ ਨਿਰਮਲ ਬਣਾਓ, ਅਤੇ ਆਪਣੀ ਆਦਤ ਨੂੰ ਐਸ ਤਰ੍ਹਾਂ ਘੜੋ ਕਿ ਗੋਬਿੰਦ ਨਾਮ ਹਿਰਦੇ ਵਿਚੋਂ ਕਦੇ ਵਿਸਰੇ ਨਾਂ।

**ਵਲਿ ਵਲਿ,** ਬਾਰ ਬਾਰ, ਮੁੜ ਮੁੜ। **ਅਉਤਰੈ,** ਜੰਮੇਗਾ।

[**ਸੰਸ.** **अन्तकाल:** (**अंतकाल:**), ਅੰਤ ਸਮਾਂ।]

**ਅੰਤਿ ਕਾਲਿ,** ਅੰਤ ਸਮੇਂ । ੧੧੨੫

**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥**

ਦੇਵ. ਮਹਲਾ ੯–੪੭, ਸਫ਼ਾ ੫੩੬

**ਭਾਵ :** (ਜਿਨ੍ਹਾਂ ਨਾਲ) ਮੋਹ ਦੁਆਰਾ ਚਿਤ ਬੱਧਾ ਹੋਇਆ ਹੈ, ਸਾਰੇ 'ਮੇਰਾ ਮੇਰਾ' ਆਖਦੇ ਹਨ, ਪਰ **ਅੰਤ ਸਮੇਂ** ਕੋਈ ਸਾਥੀ ਨਹੀਂ ਬਣਦਾ, ਇਹ (ਇਸ ਜਗਤ ਦੀ) ਅਚਰਜ ਰੀਤੀ ਹੈ ।

**(ਸੰਥਜਾ,** ਸਫ਼ਾ ੩੩੪੩)

[ਵੇਖੋਂ, ੧੧੨੪]

**ਅੰਤਿਵਾਰ,** ਅੰਤ ਵੇਲੇ । ੧੧੨੫ (ੳ)

**ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥**
**ਜਨ ਨਾਨਕ ਅੰਤਿਵਾਰ ਨਾਮੁ ਗਹਣਾ ॥ ੪ ॥**

ਆਸਾ ਮਹਲਾ ੫–੧੮, ਸਫ਼ਾ ੩੭੫

**ਭਾਵ :** (ਪਰ ਇਹ) ਹਰਿ ਧਨ ਉਸ ਨੇ ਪਾਇਆ ਹੈ ਜਿਸ ਨੇ ਪੂਰਬਲੇ ਲਿਖੇ ਅਨੁਸਾਰ ਲੈਣਾ ਹੁੰਦਾ ਹੈ। ਦਾਸ ਨਾਨਕ (ਜੀ ਦੱਸਦੇ ਹਨ ਕਿ) ਇਹ ਹਰੀ ਧਨ ਹੀ **ਅੰਤ ਵੇਲੇ** ਨਾਲ ਜਾਣੇ ਵਾਲਾ ਜ਼ੇਵਰ (ਕ਼ੀਮਤੀ ਵਸਤੂ) ਹੈ ।

**(ਸੰਥਜਾ,** ਸਫ਼ਾ ੨੩੬੧)

[ਵੇਖੋਂ, ੧੧੧੯]

**ਅੰਤੀ,** ਅੰਤਲਾ, ਆਖਰੀ, ਅੰਤ । ੧੧੨੬

**ਜਹ ਅੰਤੀ ਅਉਸਰੁ ਆਇ ਬਨਤੁ ਹੈ**
**ਤਹ ਰਾਖੈ ਨਾਮੁ ਸਾਥਈ ॥ ੩ ॥**

ਕਲਿ. ਮਹਲਾ ੪–੪, ਸਫ਼ਾ ੧੩੨੦

**ਭਾਵ :** ਜਿੱਥੇ **ਅੰਤ** ਸਮਾਂ ਆ ਬਣਦਾ ਹੈ, ਉਥੇ ਨਾਮ ਤੇਰਾ ਸਾਥੀ ਬਣ ਕੇ ਰਖਿਆ ਕਰਦਾ ਹੈ ।

[ਵੇਖੋਂ, ੧੧੧੯]

**ਅੰਤੀ ਅਉਸਰੁ,** ਅੰਤ ਸਮਾਂ । ੧੧੨੭

**ਇਸਟ ਮੀਤ ਬੰਧਪ ਸੁਤ ਭਾਈ**
**ਸੰਗਿ ਬਨਿਤਾ ਰਚਿ ਹਸਿਆ ॥**
**ਜਬ ਅੰਤੀ ਅਉਸਰੁ ਆਇ ਬਨਿਓ ਹੈ**
**ਉਨ ਪੇਖਤ ਹੀ ਕਾਲਿ ਗ੍ਰਸਿਆ ॥ ੨ ॥**

ਗੂਜਰੀ ਮਹਲਾ ੫–੮, ਸਫ਼ਾ ੪੯੭

**ਭਾਵ :** ਪਿਆਰੇ ਮਿਤ੍ਰਾਂ, ਸਾਕਾਂ, ਪੁਤਰਾਂ, ਭਰਾਵਾਂ ਦੇ ਸੰਗ ਵਿਚ ਅਤੇ ਵਹੁਟੀ ਨਾਲ, ਰਚ ਕੇ ਹਸਦਿਆਂ (ਖੇਡਦਿਆਂ ਜੀਵਨ ਬਿਤਾਇਆ)। ਜਦ **ਅੰਤ ਸਮਾਂ** ਆ ਬਣਿਆ, ਉਨ੍ਹਾਂ ਸਾਰਿਆਂ ਦੇ ਵੇਖਦਿਆਂ ਕਾਲ ਨੇ ਗ੍ਰਸ ਲਿਆ (ਕੋਈ ਬਚਾ ਨਾ ਸਕਿਆ। ਅੰਤ ਸਮੇਂ ਨਾਲ ਨਿਭਣ ਵਾਲਾ ਇਨ੍ਹਾਂ ਵਿਚੋਂ ਕੋਈ ਨਹੀਂ ਕੇਵਲ ਹਰੀ ਨਾਮ ਹੈ)।

[ਵੇਖੋਂ, ੧੧੧੯]

**ਅੰਤੀ ਵਾਰ,** ਅੰਤ ਵੇਲੇ । ੧੧੨੭ (ੳ)

**ਮ: ੩ ॥ ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥**
**ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥**
**ਜਿਨ ਕਾਰਣਿ ਗੁਰੂ ਵਿਸਾਰਿਆ**
**ਸੇ ਨ ਉਪਕਰੇ ਅੰਤੀ ਵਾਰ ॥ ... ॥ ੨ ॥**

ਵਡ. (ਵਾਰ) ਮਹਲਾ ੪–੨੧, ਸਫ਼ਾ ੫੯੪

**ਵੇਖੋ, ਉਪਕਰੇ (੪੦੧)**

[ਵੇਖੋਂ, ੧੧੧੯]

**ਅੰਤੀ ਵਾਰੇ,** ਅੰਤ ਸਮੇਂ, ਆਖਰੀ ਵੇਲੇ । ੧੧੨੮

**ਸਰਬ ਪਾਖ ਰਾਖੁ ਮੁਰਾਰੇ ॥**
**ਆਗੈ ਪਾਛੈ ਅੰਤੀ ਵਾਰੇ ॥ ੧ ॥**

ਦੇਵ. ਮਹਲਾ ੫–੨੫, ਸਫ਼ਾ ੫੩੩

**ਭਾਵ :** ਹੇ ਮੁਰਾਰੀ ! ਅਗੇ, ਪਿਛੇ, (ਅਤੇ) **ਅੰਤ ਸਮੇਂ** (ਹਰ ਸਮੇਂ ਅਤੇ) ਹਰ ਪੱਖ ਵਿਚ ਸਾਡੀ ਸਹਾਇਤਾ ਕਰੋ ।

**ਮੁਰਾਰੀ,** ਕ੍ਰਿਸ਼ਨ, ਵਾਹਿਗੁਰੂ ।

[ਵੇਖੋਂ, ੧੧੧੯]

**ਅੰਤੁ,** ਓੜਕ, ਹੱਦ, ਅੰਤ । ੧੧੨੯

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**ਅੰਤੁ ਨ ਕਰਣੈ ਦੇਣਿ ਨ ਅੰਤੁ ॥ ... ॥ ੨੪ ॥**

ਜਪੁਜੀ, ਸਫ਼ਾ ੫

**ਭਾਵ :** (ਕਰਤਾਰ ਦੀਆਂ) ਸਿਫਤਾਂ ਦਾ **ਅੰਤ** ਨਹੀਂ, ਨਾਂ ਹੀ (ਉਨ੍ਹਾਂ ਸਿਫਤਾਂ ਦੇ) ਕਹਿਣੇ ਦਾ ਅੰਤ ਹੈ। (ਕਰਤਾਰ ਦੇ) ਕਰਣਿਆਂ ਦਾ ਅੰਤ ਨਹੀਂ, ਨਾਂ ਹੀ (ਉਸ ਦੀਆਂ ਦਾਤਾਂ) ਦੇਣੇ ਦਾ (ਕੋਈ) ਅੰਤ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋਂ, ੧੧੧੯]

**ਅੰਤੁ,** ਹਦ, ਸੀਮਾ, ਅਖੀਰਲਾ ਸਿਰਾ । ੧੧੩੦

**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥ ... ॥ ੨੪ ॥**

ਜਪੁਜੀ, ਸਫ਼ਾ ੫

**ਭਾਵ :** **ਅੰਤ** ਨਹੀਂ ਜਾਣਿਆ ਜਾਂਦਾ (ਕਿ ਕਦੋਂ ਕਰਤਾਰ ਨੇ) ਆਕਾਰ ਕੀਤਾ ਸੀ·(ਅਤੇ ਕੀਤੇ ਹੋਏ ਆਕਾਰ ਦੇ) ਪਾਰ ਉਰਾਰ ਦਾ ਅੰਤ ਵੀ ਨਹੀਂ ਪਾਇਆ ਜਾਂਦਾ ।

**ਆਕਾਰੁ,** ਸ੍ਰਿਸ਼ਟੀ, ਸਾਕਾਰ ਰਚਨਾ ।

[ਵੇਖੋ, ੧੦੫੩]

**ਅੰਤੁ ਨ ਜਾਨੈ,** ਅੰਤ ਹੋਣਾ ਭੁਲ ਜਾਂਦੀ ਹੈ । ੧੧੩੧

**ਚਾਰਿ ਪਹਰ ਚਹੁ ਜੁਗਹ ਸਮਾਨੇ ॥**
**ਰੈਣਿ ਭਈ ਤਬ ਅੰਤੁ ਨ ਜਾਨੈ ॥ ੨ ॥**

ਆਸਾ ਮਹਲਾ ੫–੧੫, ਸਫ਼ਾ ੩੭੫

**ਭਾਵ :** (ਪ੍ਰੀਤਮ ਦੇ ਵਿਛੋੜੇ ਵਿਚ) ਚਾਰ ਪਹਿਰ ਚਾਰ ਜੁਗਾਂ ਬਰਾਬਰ (ਲੰਮੇ ਹਨ) ਅਤੇ ਜਦ ਰਾਤ ਪੈਂਦੀ ਹੈ ਤਦ **ਅੰਤ ਹੋਣਾ ਭੁਲ ਜਾਂਦੀ ਹੈ ।**

**ਨੋਟ :** ਕੈਸਾ ਸੁੰਦਰ ਕਾਵਿ ਕਟਾਖ ਹੈ, ਰਾਤ ਵਿਚ ਜਾਨ ਪਾ ਦਿਤੀ ਹੈ ਜੋ ਬਿਰਹਨੀ ਨੂੰ ਦੁੱਖ ਦੇਣ ਲਈ ਮੁਕੱਦੀ ਹੀ ਨਹੀਂ ।

[ਵੇਖੋ, ੧੧੧੯]

**ਅੰਤੁ ਨ ਪਾਰਾਵਾਰੁ,** ਨ ਅੰਤ ਹੈ ਨ ਪਾਰ ਉਰਾਰ । ੧੧੩੨

**ਸਬਦਿ ਸਾਲਾਹੇ ਅੰਤੁ ਨ ਪਾਰਾਵਾਰੁ ॥**
**ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥ ੨ ॥**

ਗਉੜੀ (ਗੁਆ.) ਮਹਲਾ ੩–੨੧, ਸਫ਼ਾ ੧੫੮

**ਭਾਵ :** (ਪ੍ਰਭੂ ਦਾ) **ਨ ਅੰਤ ਹੈ ਨ ਪਾਰ ਉਰਾਰ ।** ਮੇਰੇ ਉਸ (ਅਥਾਹ) ਮਾਲਕ ਨੂੰ ਜੋ ਸ਼ਬਦ ਦੁਆਰਾ ਸਾਲਾਹੁੰਦਾ ਹੈ (ਉਸ ਨੂੰ ਉਹ ਸਦਾ) ਬਖਸ਼ਣਹਾਰ ਬਖਸ਼ ਦੇਂਦਾ ਹੈ ।

**ਨੋਟ :** **ਅੰਤੁ ਨ** ਤੋਂ ਮੁਰਾਦ 'ਅਥਾਹ' ਹੈ, ਤੇ **ਪਾਰਾਵਾਰੁ,** 'ਪਾਰ ਉਰਾਰ' ਤੋਂ ਲੰਮਾ ਚੌੜਾ, ਦੋਹਾਂ ਸਿਰਿਆਂ ਦਾ ਅਨੰਤ ਹੋਣਾ ਹੈ ।

[ਵੇਖੋ, ੧੧੧੯]

**ਅੰਤੁ ਨ ਲਹੀਐ,** ਅੰਤ ਨਹੀਂ ਜਾਣਿਆ । ੧੧੩੩

**ਜਿਹਵਾ ਏਕ ਕਵਨ ਗੁਨ ਕਹੀਐ ॥**
**ਬੇਸੁਮਾਰ ਬੇਅੰਤ ਸੁਆਮੀ**
**ਤੇਰੋ ਅੰਤੁ ਨ ਕਿਨਹੀ ਲਹੀਐ ॥ ੧ ॥ ਰਹਾਉ ॥**

ਧਨਾਸ. ਮਹਲਾ ੫–੧੨, ਸਫ਼ਾ ੬੭੪

**ਭਾਵ :** ਜੀਭ ਇਕ ਹੈ, ਤੇਰਾਂ ਕਿਹੜਾ ਕਿਹੜਾ ਗੁਣ ਕਹੀਏ ? ਬੇਸ਼ੁਮਾਰ ਬੇਅੰਤ ਪ੍ਰਭੂ ! ਕਿਸੇ ਨੇ ਤੇਰਾ **ਅੰਤ ਨਹੀਂ ਜਾਣਿਆ ।**

[ਵੇਖੋ, ੧੧੧੯]

**ਅੰਤੇ,** ਜਮ ਤੋਂ । ੧੧੩੪

**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥**
**ਚਲਦਿਆ ਨਾਲਿ ਹਰਿ ਚਲਸੀ**
**ਹਰਿ ਅੰਤੇ ਲਏ ਛਡਾਇ ॥ ... ॥ ੩ ॥**

ਸਿਰੀ. (ਵਣਜਾਰਾ) ਮਹਲਾ ੪, ਸਫ਼ਾ ੮੨

**ਭਾਵ :** ਜਿਨਾਂ ਚਿਰ ਜੁਆਨ ਉਮਰ ਵਿਚ (ਤੂੰ ਹੈਂ ਅਤੇ ਜਿਨਾਂ ਚਿਰ ਤੇਰੇ ਅੰਦਰ) ਸਵਾਸ ਹਨ, ਉਤਨਾ ਚਿਰ ਹਰੀ ਦਾ ਨਾਮ ਧਿਆ । (ਇਥੋਂ) ਚਲਣ ਲਗਿਆਂ ਹਰੀ ਨਾਮ ਤੇਰੇ ਨਾਲ ਜਾਵੇਗਾ ਅਤੇ **ਜੰਮ ਤੋਂ** ਛੁਡਾ ਲਵੇਗਾ ।

**ਅੰਤੇ,** ਅੰਤਕ, ਜਮ ।

[ਵੇਖੋ, ੧੦੫੭]

**ਅੰਤੇ,** ਅੰਤ ਵੇਲੇ । ੧੧੩੫

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ**
**ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ... ॥ ੫ ॥**

ਰਾਮ. (ਸਦੁ)–੧, ਸਫ਼ਾ ੯੨੩

**ਭਾਵ :** **ਅੰਤ ਵੇਲੇ** ਸਤਿਗੁਰੂ (ਅਮਰਦਾਸ) ਨੇ ਕਿਹਾ : "ਮੇਰੇ ਪਿਛੋਂ ਲਗਾਤਾਰ ਕੀਰਤਨ ਕਰਨਾ ।"

[ਵੇਖੋ, ੧੧੧੯]

**ਅੰਤੋ,** ਹਦ ਤਕ । ੧੧੩੫ (ੳ)

**ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥**
**ਅੰਤੋ ਨ ਪਾਇਆ ਕਿਨੈ ਤੇਰਾ**
**ਆਪਣਾ ਆਪੁ ਤੂ ਜਾਣਹੇ ॥ ... ॥ ੧੨ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੧੮

**ਭਾਵ :** ਹੇ ਅਗੰਮ ਅਗੋਚਰ ਹਰੀ ! ਤੇਰਾ ਅੰਤ ਕਿਸੇ ਨੇ ਨਹੀਂ ਪਾਇਆ । ਕੇਵਲ ਤੂੰ ਹੀ ਆਪਣੇ ਆਪ ਨੂੰ ਜਾਣਦਾ ਹੈਂ, ਹੋਰ ਕੋਈ ਵਿਅਕਤੀ ਤੇਰੀ **ਹਦ ਤਕ** ਨਹੀਂ ਪਹੁੰਚ ਸਕਿਆ ।

**ਅਗਮ,** ਮਨ ਬਾਣੀ ਤੋਂ ਪਰੇ ।

**ਅਗੋਚਰਾ,** ਇੰਦ੍ਰੀਆਂ ਦੇ ਗਿਆਨ ਤੋਂ ਪਰੇ ਵਿਚਰਨ ਵਾਲਾ, ਹਰੀ ।

[ਵੇਖੋ, ੧੦੫੩]

**ਅੰਦਰਹੁ,** ਅੰਦਰੋਂ, ਅੰਦਰਵਾਰੋਂ । ੧੧੩੬

**ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥**
**ਅੰਦਰਹੁ ਜਿਨ ਕਾ ਮੋਹੁ ਤੁਟਾ**
**ਤਿਨ ਕਾ ਸਬਦੁ ਸਚੈ ਸਵਾਰਿਆ ॥ ... ॥ ੭ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੧੭

**ਭਾਵ :** (ਗੁਰੂ) ਕਿਰਪਾ ਕਰ ਕੇ (ਸਿਖਾਂ ਦੇ) ਪਾਪ ਕਟਦਾ ਹੈ (ਫੇਰ) ਗਿਆਨ ਦਾ ਸੁਰਮਾ ਅੱਖਾਂ ਵਿਚ ਪਾਉਂਦਾ ਹੈ, (ਏਦਾਂ) ਜਿਨ੍ਹਾਂ (ਸਿਖਾਂ) ਦਾ **ਅੰਦਰੋਂ** ਮੋਹ ਦੂਰ ਹੋ ਗਿਆ ਉਨ੍ਹਾਂ ਦੇ ਨਾਮ (ਅਭਿਆਸ) ਨੂੰ ਸੱਚੇ (ਵਾਹਿਗੁਰੂ) ਨੇ ਸੰਵਾਰ ਦਿਤਾ (ਰਸ ਮਈ ਬਣਾ ਦਿਤਾ) ।

[**ਸੰਸ.** अन्तरेण (**ਅੰਤਰੇਣ**), ਅੰਦਰੋਂ, ਵਿਚੋਂ, ਮਨ ਤੋਂ ।]

**ਅੰਦੂਹੁ,** ਅੰਦਰੋਂ । ੧੧੩੭

**ਸਲੋਕ ਮ: ੪ ॥**
**ਤਪਾ ਨ ਹੋਵੈ ਅੰਦ੍ਰਹੁ ਲੋਭੀ**
**ਨਿਤ ਮਾਇਆ ਨੋ ਫਿਰੈ ਜਜਮਾਲਿਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੩੦, ਸਫ਼ਾ ੩੧੫

**ਭਾਵ :** (ਇਹ) ਤਪਾ ਨਹੀਂ ਹੈ । (ਇਹ ਤਾਂ) **ਅੰਦਰੋਂ** ਲਾਲਚੀ ਹੈ, ਮਾਇਆ ਪਿਛੇ ਨਿਤ (ਨੱਠਾ) ਫਿਰਦਾ ਹੈ । (ਇਸੇ) ਮਾਇਆ-ਪ੍ਰਾਪਤੀ ਦੀ ਜਦੋ ਜਹਿਦ ਵਿਚ ਰਹਿੰਦਾ ਹੈ ।

**ਨੋਟ :** ਇਹ ਸ਼ਬਦ ਗੋਇੰਦਵਾਲ ਦੇ ਤਪੇ ਦੇ ਪਰਥਾਇ ਹੈ । ਇਸ ਤੋਂ ਉਸ ਦੀ ਮਾਨਸਿਕ ਅਵਸਥਾ ਦਾ ਪਤਾ ਚਲਦਾ ਹੈ ।

[ਵੇਖੋ, ੧੧੩੬]

**ਅੰਦਰਿ,** ਅੰਦਰ । ੧੧੩੮

**ਮ: ੧ ॥ ...**
**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥ ... ॥ ੨ ॥**

ਆਸਾ (ਵਾਰ) ਮਹਲਾ ੧–੨੦, ਸਫ਼ਾ ੪੭੩

**ਭਾਵ :** ਜਿਨ੍ਹਾਂ ਦੇ **ਅੰਦਰ** ਰੇਸ਼ਮ (ਵਤ ਪ੍ਰੇਮ ਦੀ ਕੋਮਲਤਾ ਹੈ) ਬਾਹਰ (ਭਾਵੇਂ) ਗੋਦੜਾ ਲਪੇਟਿਆ ਹੈ, ਓਹ ਇਸ ਸੰਸਾਰ ਵਿਚ ਭਲੇ (ਸਾਧੂ) ਹਨ । ਉਨ੍ਹਾਂ ਦਾ ਰਬ ਨਾਲ ਪ੍ਰੇਮ ਪੈ ਗਿਆ ਹੈ ਅਤੇ ਦੇਖਣ ਦੀ ਸਿਕ ਵਿਚ ਦੀਦਾਰ ਲਈ ਤਰਸਦੇ ਹਨ ।

**ਦੇਖਨ੍ੇ ਵੀਚਾਰਿ,** ਰਬ ਦਾ ਦਰਸ਼ਨ ਕਿਸੇ ਸਥੂਲ ਮੂਰਤ ਵਿਚ ਨਹੀਂ, ਪਰੰਤੂ ਉਸ ਦੇ ਸ਼ੁਧ ਅਨੰਦ ਸਰੂਪ ਦਾ ਦਰਸ਼ਨ ਗਿਆਨ ਵਿਚਾਰ ਦੇ ਨੈਣਾਂ ਨਾਲ ਕਰਨਾ ਚਾਹੁੰਦੇ ਹਨ । ਇਸ ਦੀ ਉਨ੍ਹਾਂ ਦੇ ਅੰਦਰ ਸਿਕ ਹੈ ।

[ਵੇਖੋ, ੧੧੩੬]

**ਅੰਦਰਿ,** ਵਿਚ । ੧੧੩੮ (ੳ)

**ਘਰ ਹੀ ਅੰਦਰਿ ਸਾਚਾ ਸੋਈ ॥**
**ਗੁਰਮੁਖਿ ਵਿਰਲਾ ਬੂਝੈ ਕੋਈ ॥ ... ॥ ੧੦ ॥**

ਮਾਰੂ (ਸੋਲਹੇ) ਮਹਲਾ ੩–੧੬, ਸਫ਼ਾ ੧੦੬੦

**ਭਾਵ :** ਉਹ ਸਚ ਸਰੂਪ ਪਰਮਾਤਮਾ ਹਰ ਜੀਵ ਦੇ ਸਰੀਰ **ਵਿਚ** ਮੌਜੂਦ ਹੈ । ਕੋਈ ਵਿਰਲ਼ਾ ਗੁਰਮੁਖ ਹੀ ਇਸ (ਮਰਮ) ਨੂੰ ਸਮਝਦਾ ਹੈ ।

[ਵੇਖੋ, ੧੧੩੬]

**ਅੰਦਰੁ,** ਅੰਤਰਆਤਮਾ, ਹਿਰਦਾ, ਮਨ, ਅੰਦਰਲਾ । ੧੧੩੯

**ਸਲੋਕੁ ਮ: ੩ ॥ ...**
**ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥**
**ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੨੧, ਸਫ਼ਾ ੬੫੦

**ਭਾਵ :** ਓਹ ਪੜ੍ਹਿਆ ਹੈ, ਓਹੋ ਸਿਆਣਾ ਪੰਡਤ ਹੈ, ਜੋ ਗੁਰ ਸ਼ਬਦ ਦੀ ਵੀਚਾਰ ਕਰੇ । (ਫੇਰ ਗੁਰ ਸ਼ਬਦ ਦੁਆਰਾ) **ਅੰਤਰ ਆਤਮੇ** ਖੋਜ ਕੇ ਤੱਤ (ਵਾਹਿਗੁਰੂ) ਲਭ ਲਏ ਅਤੇ ਮੋਖ ਦੁਆਰ ਪ੍ਰਾਪਤ ਕਰ ਲਏ ।

[ਵੇਖੋ, ੧੧੩੬]

**ਅੰਦਰੁ,** ਅੰਦਰ । ੧੧੪੦

**ਸਲੋਕ ਮ: ੩ ॥ ...**
**ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥**
**ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥੧॥**

ਬਿਲਾ. (ਵਾਰ) ਮਹਲਾ ੪–੬, ਸਫ਼ਾ ੮੫੧

**ਭਾਵ :** ਜਿਨ੍ਹਾਂ ਨੂੰ ਹਰੀ ਨਾਮ ਦੀ ਵਡਿਆਈ ਮਿਲੀ ਹੈ, ਉਨ੍ਹਾਂ ਦੇ **ਅੰਦਰ** ਠੰਢ ਅਤੇ ਸ਼ਾਂਤੀ ਹੁੰਦੀ ਹੈ (ਜਿਸ ਕਰ ਕੇ ਉਨ੍ਹਾਂ ਦੇ) ਹਿਰਦੇ ਵਿਚ ਸਦਾ ਸੁੱਖ ਹੁੰਦਾ ਹੈ। ਉਨ੍ਹਾਂ ਦਾ ਖਾਣਾ (ਪੀਣਾ) ਅਤੇ ਪਹਿਨਣਾ ਸਭ ਅੰਮ੍ਰਿਤ ਹੈ (ਸੁਹਾਵਣਾ ਹੈ, ਸਾਰਥਕ ਹੈ, ਗੁਣਕਾਰੀ ਹੈ)।
[ਵੇਖੋ, ੧੧੩੬]

**ਅੰਦਰੁ,** ਅੰਦਰੋਂ। ੧੧੪੧

**ਮ: ੩ ॥**
**ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥**
**ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥**
**ਤਿਸ ਕਾ ਅੰਦਰੁ ਚਿਤੁ ਨ ਭਿਜਈ**
**ਮੁਖਿ ਫੀਕਾ ਆਲਾਉ ॥ ... ॥ ੨ ॥**

ਗੂਜਰੀ (ਵਾਰ) ਮਹਲਾ ੩-੮, ਸਫ਼ਾ ੫੧੧

**ਭਾਵ :** ਮਨਮੁਖ (ਦਾ ਮਨ ਇਕ) ਪੁੱਠਾ ਕੰਵਲ ਹੈ, ਨਾਂ ਉਸ ਵਿਚ ਭਗਤੀ ਭਾਵ ਹੈ, ਨਾਂ ਨਾਮ (ਦਾ ਸਿਮਰਨ), ਓਹ ਤਾਂ ਮਾਇਆ ਵਿਚ ਹੀ ਵਰਤਦਾ ਹੈ ਅਤੇ ਉਸ ਦਾ ਮਾਇਆ ਪ੍ਰਾਪਤੀ ਦਾ ਸਾਧਨ ਝੂਠਾ ਹੈ। ਉਸ ਦਾ **ਅੰਦਰੋਂ** ਮਨ ਨਹੀਂ ਭਿਜਦਾ, ਸਗੋਂ ਮੂੰਹੋਂ ਵੀ ਫਿਕਾ ਬੋਲਦਾ ਹੈ।

**ਮਤਲਬ :** ਮਨਮੁਖ ਦੇ ਅੰਦਰ ਨਿਸ਼ਕਾਮ ਪ੍ਰੇਮ ਦੀ ਭਾਵਨਾ ਨਹੀਂ ਹੁੰਦੀ। ਉਹ ਮਾਇਆ ਦੇ ਚਿੰਤਨ ਵਿਚ ਹੀ ਰਹਿੰਦਾ ਹੈ। ਉਸ ਦੀ ਸ਼ਕਤੀ ਸਾਧਨਾ ਵਿਚ ਵੀ ਏਹੋ ਵਿਸ਼ੇਸ਼ਤਾ ਹੈ। ਜੋ ਉਹ ਮੰਤਰ ਦਾ ਪੂਜਾ ਪਾਠ ਕਰਦਾ ਹੈ ਉਸ ਵਿਚ ਵੀ ਸਵਾਰਥ ਸਿਧੀ ਦਾ ਮਤਲਬ ਹੁੰਦਾ ਹੈ।
[ਵੇਖੋ, ੧੧੩੬]

**ਅੰਦਰੁ,** ਅੰਦਰਲਾ। ੧੧੪੨

**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥**
**ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥ ੧ ॥**

ਸਿਰੀ. ਮਹਲਾ ੫-੮੬, ਸਫ਼ਾ ੪੮

ਵੇਖੋ, **ਉਪਦੇਸਿਐ** (੪੩੦)
[ਵੇਖੋ, ੧੧੩੬]

**ਅੰਦਾਜਾ,** ਮਾਪ, ਮਿਣਤੀ। ੧੧੪੩

**ਤੇਰੋ ਜਨੁ ਹੋਇ ਸੋਇ ਕਤ ਡੋਲੈ**
**ਤੀਨਿ ਭਵਨ ਪਰ ਛਾਜਾ ॥**
**ਹਾਥੁ ਪਸਾਰਿ ਸਕੈ ਕੋ ਜਨ ਕਉ**
**ਬੋਲਿ ਸਕੈ ਨ ਅੰਦਾਜਾ ॥ ੧ ॥**

ਬਿਲਾ. ਕਬੀਰ-੫, ਸਫ਼ਾ ੮੫੬

ਭਾਵ : ਤੇਰਾ ਜਨ ਜੋ ਹੋਵੇ ਉਹ ਕਿਉਂ ਡੋਲੇਗਾ ? ਉਹ ਤਾਂ ਤਿਨਾਂ ਲੋਕਾਂ ਪਰ ਹੁਕਮ ਕਰਦਾ ਹੈ (ਤ੍ਰਿਲੋਕੀ ਉਸ ਤੋਂ ਡਰਦੀ ਹੈ) ਕੋਈ ਨਹੀਂ ਜੋ ਉਸ ਵਲ ਹੱਥ ਵਧਾ ਸਕੇ। ਤੇਰੇ ਜਨ (ਦੀ ਸ਼ਕਤੀ ਦਾ) ਕੋਈ **ਅੰਦਾਜ਼ਾ** (ਮਾਪ) ਨਹੀਂ ਦਸ ਸਕਦਾ।
**ਕਤ,** ਕਦ।
**ਛਾਜਾ,** ਛਾਇਆ ਹੈ, ਹੁਕਮ ਕਰਦਾ ਹੈ।
[ਫ਼ਾ. انداز (**ਅੰਦਾਜ਼ਹ**), ਮਿਣਤੀ, ਮਾਪ।]

**ਅੰਦਾਜਾ,** ਸੂਝ ਬੂਝ ਨਾਲ, ਸੋਚ ਸਮਝ ਕੇ। ੧੧੪੪

**ਮਕਾ ਮਿਹਰ ਰੋਜਾ ਪੈਖਾਕਾ ॥**
**ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੫-੧੨, ਸਫ਼ਾ ੧੦੮੩-੮੪

**ਭਾਵ :** (ਜੀਵਾਂ ਪਰ) ਦਇਆ ਕਰਨੀ, ਮੱਕੇ ਜਾਣਾ ਹੈ। (ਸੰਤਾਂ ਦੀ) ਚਰਨ ਧੂੜ ਬਣਨਾ, ਰੋਜ਼ੇ ਰਖਣਾ ਹੈ। ਮੁਰਸ਼ਿਦ ਦੇ ਬਚਨ **ਸੂਝ ਬੂਝ ਨਾਲ** ਕਮਾਉਣੇ, ਬਹਿਸ਼ਤ ਜਾਣਾ ਹੈ।

**ਨੋਟ :** ਇਸ ਸਾਰੇ ਸ਼ਬਦ ਵਿਚ ਮੁਸਲਮਾਨੀ ਪਰਿਭਾਸ਼ਾ ਵਿਚ ਅਲਹ ਦੇ ਮਿਲਣ ਦਾ ਰਸਤਾ ਦਸਿਆ ਹੈ।

**ਮਿਹਰ,** ਦਇਆ। **ਪੈਖਾਕਾ,** ਚਰਨਾਂ ਦੀ ਧੂੜ।
**ਭਿਸਤੁ,** ਬਹਿਸ਼ਤ। **ਲਫਜ,** ਬਚਨ, ਉਪਦੇਸ਼।
[ਵੇਖੋ, ੧੧੪੩]

**ਅੰਦੇਸਰਾ,** ਫਿਕਰ, ਚਿੰਤਾ। ੧੧੪੫

**ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥**
**ਭਏ ਕ੍ਰਿਪਾਲ ਦਇਆਲ ਦੁਖ ਭੰਜਨ**
**ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥**

ਦੇਵ. ਮਹਲਾ ੫-੨੪, ਸਫ਼ਾ ੫੩੩

**ਭਾਵ :** ਆਪਣੇ ਸਤਿਗੁਰਾਂ ਪਾਸ ਅਰਦਾਸ ਕੀਤੀ। (ਮੇਰੇ ਔਗੁਣ ਨ ਚਿਤਾਰ ਕੇ) ਦੁਖ ਭੰਜਨ ਸਤਿਗੁਰੂ ਕ੍ਰਿਪਾਲੂ ਅਤੇ ਦਿਆਲੂ ਹੋ ਗਏ, ਮੇਰੀ ਸਾਰੀ ਚਿੰਤਾ ਮਿਟ ਗਈ।

**ਦੁਖ ਭੰਜਨ,** ਦੁਖ ਨਾਸ਼ ਕਰਨ ਵਾਲਾ।
[ਵੇਖੋ, ੧੧੪੭]

**ਅੰਦੇਸਰੋ,** ਫਿਕਰ, ਤੌਖਲਾ। ੧੧੪੬

**ਸਭੁ ਰਹਿਓ ਅੰਦੇਸਰੋ ਮਾਇਓ ॥**
**ਜੋ ਚਾਹਤ ਸੋ ਗੁਰੂ ਮਿਲਾਇਓ ॥ ... ॥ ਰਹਾਉ ਦੂਜਾ ॥**

ਸੋਰਠਿ ਮਹਲਾ ੫-੬੧, ਸਫ਼ਾ ੬੨੪

**ਭਾਵ :** ਮਾਂ (ਮੇਰਾ) ਸਾਰਾ **ਫਿਕਰ** ਲਹਿ ਗਿਆ । (ਪ੍ਰਭੂ ਨੂੰ) ਜੋ (ਮੇਰਾ ਮਨ ਮਿਲਣਾ) ਚਾਹੁੰਦਾ ਸੀ, ਓਹ ਗੁਰੂ ਨੇ ਮਿਲਾ ਦਿਤਾ । [ਵੇਖੋ, ੧੧੪੭]

**ਅੰਦੇਸਾ,** ਸੰਸਾ, ਤੌਖਲਾ, ਫਿਕਰ । ੧੧੪੭

**ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥**
**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ**
**ਸਹਜਿ ਮਿਲਿਐ ਸੁਖੁ ਹੋਇ ॥ ... ॥ ੩ ॥**

ਸਿਰੀ. ਮਹਲਾ ੧–੧੨, ਸਫ਼ਾ ੧੮

**ਭਾਵ :** ਤਿੰਨ ਪਰਕਾਰ ਦੇ ਕਰਮ ਕਰਨ ਨਾਲ, ਉਮੀਦ ਅਤੇ ਨਾਉਮੀਦੀ ਦਾ **ਸੰਸਾ ਬਣਿਆ** ਰਹਿੰਦਾ ਹੈ, ਗੁਰੂ ਬਿਨਾਂ ਤ੍ਰਿਕੁਟੀ (ਮਾਇਆ) ਕਿਸੇ ਤਰ੍ਹਾਂ ਵੀ ਨਹੀਂ ਛੁਟ ਸਕਦੀ । (ਗੁਰੂ ਕਿਰਪਾ ਨਾਲ ਤ੍ਰਿਕੁਟੀ ਛੁਟਦੀ ਹੈ ਅਤੇ) ਸਹਜ ਦੁਆਰਾ ਪ੍ਰਭੂ ਨੂੰ ਮਿਲ ਪਿਆਂ ਸੁੱਖ ਹੁੰਦਾ ਹੈ ।

**ਮਤਲਬ :** ਕਿਸੇ ਵੀ ਪਰਕਾਰ ਦੇ ਕਰਮ ਇਸ ਗਲ ਵਿਚ ਸਹਾਇਤਾ ਨਹੀਂ ਦੇ ਸਕਦੇ ਕਿ ਮਾਇਆ ਤੋਂ ਛੁਟਕਾਰਾ ਹੋ ਸਕੇ । ਕਰਮ ਤਿੰਨ ਪਰਕਾਰ ਦੇ ਹਨ ਮਾਇਆ ਵੀ ਤਿੰਨਾਂ ਗੁਣਾਂ ਦਾ ਘਰ ਹੈ । ਤ੍ਰਿਕੁਟੀ ਦੇ ਅਰਥ ਮਾਇਆ ਹਨ । ਕੁਟੀ ਸ਼ਬਦ ਸੰਸਕ੍ਰਿਤ ਦਾ ਹੈ ਕੁਟਿ:, ਜਿਸ ਦੇ ਅਰਥ ਹਨ, ਕੁਟੀਆ, ਝੌਂਪੜੀ ਆਦਿਕ । ਪ੍ਰੇਮਾ ਭਗਤੀ ਨਾਲ ਮੋਹ ਮਾਇਆ ਤੋਂ ਛੁਟਕਾਰਾ ਹੋ ਜਾਂਦਾ ਹੈ, ਸਹਜ ਮਿਲਾਪ ਅਤੇ ਸਹਜ ਸੁੱਖ ਪ੍ਰਾਪਤ ਹੋ ਜਾਂਦਾ ਹੈ ।

**ਤ੍ਰਿਬਿਧਿ ਕਰਮ,** ਤਿੰਨ ਪਰਕਾਰ ਦੇ ਕਰਮ, ਨਿੱਤ, ਨਮਿਤੱਕ, ਕਾਮਜ ।

**ਨਿੱਤ,** ਜੋ ਕਰਨੇ ਪਰਮ ਜਰੂਰੀ ਹਨ, ਨਿਤਨੇਮ ਪਾਠ ਆਦਿ ।

**ਨਮਿਤੱਕ,** ਕਿਸੇ ਪ੍ਰਯੋਜਨ ਨਮਿਤ ਕੀਤੇ ਕੰਮ, ਪਿਉ ਦਾਦੇ ਦੀ ਯਾਦ ਵਿਚ ਪਾਠ, ਦਾਨ ਆਦਿ ।

**ਕਾਮਜ,** ਕਾਮਨਾ ਸਿਧੀ ਲਈ, ਫਲ ਪ੍ਰਾਪਤੀ ਲਈ, ਪੁਤਰ, ਧਨ ਆਦਿ ਦੀ ਯਾਚਨਾ ਵਿਚ ।

**ਤ੍ਰਿਕੁਟੀ,** ਮਾਇਆ, ਤਿੰਨਾਂ ਗੁਣਾਂ (ਸਤ, ਰਜ, ਤਮ) ਦਾ ਸੰਗਠਿਤ ਰੂਪ । **ਸਹਜਿ,** ਸੁਭਾਵਕ ।

[ਫ਼ਾ. اندیشہ (**ਅੰਦੇਸ਼ਹ**), ਚਿੰਤਾ, ਸੋਚ, ਫਿਕਰ, ਡਰ ।]

**ਅੰਦੇਸਾ,** ਨਿਰਾਸਾ । ੧੧੪੮

**ਆਸਾ ਅੰਦੇਸਾ ਬੰਧਿ ਪਰਾਨਾ ॥**
**ਮਹਲੁ ਨ ਪਾਵੈ ਫਿਰਤ ਬਿਗਾਨਾ ॥ ੫ ॥**

ਸੂਹੀ (ਅਸਟ.) ਮਹਲਾ ੫–੧, ਸਫ਼ਾ ੭੫੯

**ਭਾਵ :** (ਮਨੁੱਖ ਸਦਾ ਮਾਇਆ ਦੀ) ਆਸਾ **ਨਿਰਾਸਾ** ਦੇ ਚਿੰਤਾ ਰੂਪ ਬੰਧਨ ਵਿਚ ਪਿਆ ਰਹਿੰਦਾ ਹੈ । ਪਰਦੇਸੀਆਂ ਵਾਂਗ ਭਟਕਦਾ ਫਿਰਦਾ ਹੈ, ਪ੍ਰਭੂ ਦਾ ਦਰਬਾਰ (ਹਜ਼ੂਰੀ) ਪ੍ਰਾਪਤ ਨਹੀਂ ਕਰਦਾ ।

**ਬੰਧਿ ਪਰਾਨਾ,** ਬੰਧਨ ਵਿਚ ਪਿਆ ਰਹਿੰਦਾ ਹੈ ।

**ਬਿਗਾਨਾ,** ਪਰਦੇਸੀ ।

[ਵੇਖੋ, ੧੧੪੭]

**ਅੰਦੇਸਾ,** ਚਿੰਤਾ । ੧੧੪੯

**ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥**
**ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥...॥੧੮॥**

ਸਿਰੀ. (ਵਾਰ) ਮਹਲਾ ੪, ਸਫ਼ਾ ੯੦

**ਭਾਵ :** ਦੁੱਖੀ ਕਿਉਂ ਹੋਵੀਏ ਅਤੇ **ਚਿੰਤਾ** ਕਿਉਂ ਕਰੀਏ ਜਦ ਅਧਰਮ ਨਾਲ (ਉਹ ਕਿਸੇ ਨੂੰ) ਨਹੀਂ ਮਾਰਦਾ । (ਉਹ) ਮਾਲਕ ਸੱਚਾ ਹੈ, (ਉਸ ਦਾ) ਨਿਆਂ ਸੱਚਾ ਹੈ (ਇਸ ਵਾਸਤੇ ਕੇਵਲ) ਪਾਪੀ ਪੁਰਖ ਹੀ ਹਾਰਦਾ ਹੈ ।

**ਕਾੜਾ,** ਕਸ਼ਟ, ਸਾੜਾ, ਦੁੱਖ, ਘਬਰਾਹਟ ।

**ਅਧਰਮਿ,** ਬੇਇਨਸਾਫੀ ਨਾਲ ।

[ਵੇਖੋ, ੧੧੪੭]

**ਅੰਦੇਸਾ,** ਤੌਖਲੇ । ੧੧੫੦

**ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥**
**ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥ ੩ ॥**

ਗਉੜੀ (ਛੰਤ) ਮਹਲਾ ੫–੧, ਸਫ਼ਾ ੨੪੭

**ਭਾਵ :** (ਮੈਂ) ਕਾਮਣਿ ਦਿਨ ਰਾਤ (ਵਾਹਿਗੁਰੂ ਕੰਤ) ਨਾਲ ਮੌਜਾਂ ਮਾਣ ਰਹੀ ਹਾਂ, ਸਾਰੇ **ਤੌਖਲੇ** ਮਿਟ ਗਏ ਹਨ, ਕੰਤ ਮਿਲ ਗਿਆ ਹੈ, ਉਸ ਤਰ੍ਹਾਂ ਦਾ, ਜਿਸ ਤਰ੍ਹਾਂ ਦਾ ਕਿ ਅਸੀਂ ਚਾਹੁੰਦੇ ਸਾਂ ।

**ਕਾਮਣਿ,** ਕਾਮਨੀ, ਇਸਤ੍ਰੀ, ਵਾਹਿਗੁਰੂ ਕੰਤ ਦੇ ਮਿਲਾਪ ਦੀ ਅਭਿਲਾਖਾ ਵਾਲਾ ਪ੍ਰੇਮੀ, ਜਗਿਆਸੂ ।

[ਵੇਖੋ, ੧੧੪੭]

**ਅੰਦੇਸਾ,** ਚਿੰਤਾ । ੧੧੫੧

**ਸਲੋਕ ਮ: ੪ ॥ ...**
**ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ**
**ਜਿਨੀ ਸਤਿਗੁਰੁ ਪੁਰਖੁ ਧਿਆਇਆ ॥**
**ਜਨ ਨਾਨਕ ਨਾਮੁ ਅਰਾਧਿਆ**
**ਆਪਿ ਤਰਿਆ ਸਭੁ ਜਗਤੁ ਤਰਾਇਆ ॥ ੧ ॥**

ਗਉੜੀ (ਵਾਰ) ਮਹਲਾ ੪–੯, ਸਫ਼ਾ ੩੦੪

**ਭਾਵ :** ਉਨ੍ਹਾਂ ਦਾ ਅੰਦਰ ਦਾ ਦੁੱਖ ਅਤੇ **ਚਿੰਤਾ** ਸਭ (ਵਾਹਿਗੁਰੂ ਨੇ) ਦੂਰ ਕਰ ਦਿਤੇ, ਜਿਨ੍ਹਾਂ ਨੇ ਸਤਿਗੁਰ ਪੁਰਖ ਨੂੰ ਧਿਆਇਆ । ਜਿਸ ਨੇ ਨਾਮ ਅਰਾਧਿਆ ਹੈ, ਉਹ ਆਪ ਤਰ ਗਿਆ, ਸਾਰਾ ਜਗਤ ਤਾਰ ਲਿਆ ਉਸ ਨੇ ।
[ਵੇਖੋ, ੧੧੪੭]

**ਅੰਦੇਸਾ,** ਨਿਰਾਸਾਂ । ੧੧੫੨

**ਸਲੋਕ ਮ: ੩ ॥ ...**
**ਜੇ ਆਸਾ ਅੰਦੇਸਾ ਤਜਿ ਰਹੈ**
**ਗੁਰਮੁਖਿ ਭਿਖਿਆ ਨਾਉ ॥**
**ਤਿਸ ਕੇ ਚਰਨ ਪਖਾਲੀਅਹਿ**
**ਨਾਨਕ ਹਉ ਬਲਿਹਾਰੈ ਜਾਉ ॥ ੧ ॥**

ਬਿਹਾਗ. (ਵਾਰ) ਮਹਲਾ ੪–੬, ਸਫ਼ਾ ੫੫੦

**ਭਾਵ :** ਜੇ ਕੋਈ ਆਸਾਂ ਅਤੇ **ਨਿਰਾਸਾਂ** ਦੇ ਤੌਖਲੇ ਛੱਡ ਕੇ (ਵਾਹਿਗੁਰੂ ਦਰ ਪਰ ਟਿਕਿਆ) ਰਹੇ, ਅਤੇ ਗੁਰਮੁਖ ਹੋ ਕੇ ਨਾਮ ਦੀ ਖ਼ਰੈਤ ਲਵੇ; ਉਸ ਦੇ ਚਰਨ ਧੋਣੇ ਚਾਹੀਦੇ ਹਨ, ਨਾਨਕ ਉਸ ਤੋਂ ਕੁਰਬਾਨ ਜਾਂਦਾ ਹੈ ।

**ਚਰਨ ਪਖਾਲੀਅਹਿ,** ਚਰਨ ਧੋਈਏ ।

[ਵੇਖੋ, ੧੧੪੭]

**ਅੰਦੇਸਾ,** ਚਿੰਤਾ । ੧੧੫੩

**ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥**
**ਸਤਿਗੁਰ ਚਰਨ ਲਗੇ ਭਉ ਮਿਟਿਆ**
**ਹਰਿ ਗੁਨ ਗਾਏ ਮਨ ਮਾਹੀ ॥ ੨ ॥**

ਸੋਰਠਿ ਮਹਲਾ ੫–੯੦, ਸਫ਼ਾ ੬੩੦

**ਭਾਵ :** ਹੇ ਪ੍ਰਭੂ ! ਜਿਹੜਾ ਜਨ ਤੇਰਾ ਭਜਨ ਕਰਦਾ ਹੈ, ਉਸ ਨੂੰ ਕੋਈ **ਚਿੰਤਾ** ਨਹੀਂ ਰਹਿੰਦੀ । ਸਤਿਗੁਰਾਂ ਦੀ ਚਰਨੀਂ ਲਗ ਕੇ ਉਸ ਦਾ ਭੈ ਦੂਰ ਹੋ ਜਾਂਦਾ ਹੈ । ਹਰੀ ਦੇ ਗੁਣ ਉਹ ਗਾਉਂਦਾ ਹੈ ਅਤੇ (ਉਸੇ ਨੂੰ) ਮਨ ਵਿਚ ਵਸਾਉਂਦਾ ਹੈ ।
[ਵੇਖੋ, ੧੧੪੭]

**ਅੰਦੇਸਿਆ,** ਫ਼ਿਕਰ, ਤੌਖਲੇ । ੧੧੫੪

**ਮਿਟੇ ਅੰਦੇਸਿਆ ਹਾਂ ॥**
**ਸੰਤ ਉਪਦੇਸਿਆ ਮੇਰੇ ਮਨਾ ॥ ੧ ॥**

ਆਸਾਵ. ਮਹਲਾ ੫–੧੬੦, ਸਫ਼ਾ ੪੧੦

**ਭਾਵ :** ਹੇ ਮੇਰੇ ਮਨ ! ਸੰਤਾਂ ਦੇ ਉਪਦੇਸ਼ ਦੇਣ ਪਰ (ਮੇਰੇ) **ਤੌਖਲੇ** ਮਿਟ ਗਏ ।
[ਵੇਖੋ, ੧੧੪੭]

**ਅੰਦੇਸੇ,** ਤੌਖਲੇ, ਸੰਸੇ, ਡਰ, ਫ਼ਿਕਰ । ੧੧੫੫

**ਪਉੜੀ ੫ ॥**
**ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥**
**ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥ ... ॥ ੨੯ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੫

**ਭਾਵ :** ਪੂਰੇ ਸਤਿਗੁਰਾਂ ਤੁੱਠ ਕੇ ਸੱਚਾ ਅਤੇ ਕਦੇ ਨਾਂ ਮੁਕਣ ਵਾਲਾ ਹਰਿ ਧਨ ਦਿਤਾ, ਜਿਸ ਨਾਲ ਸਾਰੇ **ਫ਼ਿਕਰ** ਦੂਰ ਹੋ ਗਏ, ਜਮ ਦਾ ਭੈ ਮਿਟ ਗਿਆ ।

**ਨੋਟ :** ਇਹ ਤੁਕਾਂ ਗਉੜੀ ਵਾਰ ਮਹਲਾ ੪ ਵਿਚੋਂ ਹਨ । ਪਰ ਇਹ ਪਉੜੀ ਗੁਰੂ ਅਰਜਨ ਦੇਵ ਜੀ ਦੀ ਉਚਾਰੀ ਹੋਈ ਹੈ ਜੋ ਇਸ ਵਾਰ ਵਿਚ ਸ਼ਾਮਲ ਕੀਤੀ ਗਈ । ਇਸੇ ਕਰ ਕੇ ਇਸ ਉਪਰ "ਪਉੜੀ ੫ ॥" ਲਿਖਿਆ ਹੈ ।
[ਵੇਖੋ, ੧੧੪੭]

**ਅੰਦੋਹੁ,** ਚਿੰਤਾ । ੧੧੫੬

**ਬੇਗਮਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ... ॥ ੧ ॥**

ਗਉੜੀ ਰਵਿਦਾਸ–੨, ਸਫ਼ਾ ੩੪੫

**ਭਾਵ :** ਉਸ ਸ਼ਹਿਰ ਦਾ ਨਾਉਂ ਬੇਗਮਪੁਰਾ ਹੈ । ਉਥੇ ਦੁੱਖ ਅਤੇ **ਚਿੰਤਾ** ਲਈ ਕੋਈ ਜਗ੍ਹਾ ਨਹੀਂ ।

**ਬੇਗਮਪੁਰਾ ਸਹਰ,** ਮਾਨਸਿਕ ਅਵਸਥਾ ਜਿਸ ਵਿਚ ਗਮ ਫ਼ਿਕਰ ਕੁਛ ਨਹੀਂ ਰਹੇ ।

[ਫ਼ਾ. اندوه (ਅੰਦੂਹ), ਦੁੱਖ, ਚਿੰਤਾ, ਫ਼ਿਕਰ ।]

**ਅੰਧ,** ਅੰਨ੍ਹਾ (ਮਨੁੱਖ), ਅਗਿਆਨੀ (ਮਨੁੱਖ) । ੧੧੫੭

**ਕਿਉ ਰਾਹਿ ਜਾਵੈ ਮਹਲੁ ਪਾਵੈ**
**ਅੰਧ ਕੀ ਮਤਿ ਅੰਧਲੀ ॥**
**ਵਿਣੁ ਨਾਮ ਹਰਿ ਕੇ ਕਛੁ ਨ ਸੂਝੈ**
**ਅੰਧੁ ਬੂਡੌ ਧੰਧਲੀ ॥ ... ॥ ੬ ॥**

ਸੂਹੀ (ਛੰਤ) ਮਹਲਾ ੧–੫, ਸਫ਼ਾ ੭੬੭

**ਭਾਵ :** ਜਿਸ ਰਸਤੇ (ਹਰੀ ਦਾ) ਮਹਲ ਪਾਣਾ ਹੈ, ਉਸ ਰਸਤੇ ਅੰਨ੍ਹਾ ਕਿਉਂ ਜਾਵੇਗਾ ? ਉਸ ਦੀ ਮਤ ਅੰਨ੍ਹੀ ਹੁੰਦੀ ਹੈ। ਹਰੀ ਦੇ ਨਾਮ ਦੇ ਬਿਨਾਂ ਕੁਝ ਨਹੀਂ ਸੁਝਦਾ (ਮਹਲ ਪ੍ਰਾਪਤੀ ਦਾ ਰਾਹ ਨਹੀਂ ਸੁਝਦਾ)। ਅੰਨ੍ਹਾ ਧੰਦਿਆਂ ਵਿਚ ਡੁਬਾ ਰਹਿੰਦਾ ਹੈ।

**ਅੰਨ੍ਹਾ,** ਗਿਆਨ ਵੈਰਾਗ ਦੇ ਨੇਤਰਾਂ ਤੋਂ ਹੀਨ।

**ਮਤ ਅੰਨ੍ਹੀ,** ਜੋ ਪ੍ਰਭੂ ਦਾ ਮਾਰਗ ਨਹੀਂ ਵੇਖ ਸਕਦੀ।

[**ਸੰਸ. अन्ध (ਅੰਧ),** ਨੇਤ੍ਰਹੀਨ, ਅੰਨ੍ਹਾ।]

**ਅੰਧ,** ਘੁੱਪ। ੧੧੫੮

**ਬਾਝੁ ਗੁਰੂ ਹੈ ਅੰਧ ਅੰਧਾਰਾ ॥**
**ਜਮਕਾਲਿ ਗਰਠੇ ਕਰਹਿ ਪੁਕਾਰਾ ॥ ... ॥ ੭ ॥**

ਮਾਝ ਮਹਲਾ ੩–੨੬, ਸਫ਼ਾ ੧੨੫

**ਭਾਵ :** ਗੁਰਾਂ ਤੋਂ ਬਿਨਾਂ ਅਗਿਆਨ ਰੂਪ **ਘੁੱਪ** ਹਨੇਰਾ ਹੁੰਦਾ ਹੈ (ਐਸੇ ਘੁੱਪ ਹਨੇਰੇ ਵਿਚ ਪਇਆਂ ਹੋਇਆਂ ਨੂੰ) ਜਮਕਾਲ ਫੜਦਾ ਹੈ ਅਤੇ ਉਹ ਚੀਕ ਪੁਕਾਰ ਕਰਦੇ ਹਨ।

**ਅੰਧ ਅੰਧਾਰਾ,** ਘੁੱਪ ਹਨੇਰਾ।

[**ਸੰਸ. अन्धम् ( ਅੰਧਮ੍ ),** ਹਨੇਰਾ।]

**ਅੰਧ,** ਅੰਨ੍ਹੇ ਵਾਲੀ। ੧੧੫੯

**ਡਾਲੀ ਲਾਗੈ ਨਿਹਫਲੁ ਜਾਇ ॥**
**ਅੰਧੀ ਕੰਮੀ ਅੰਧ ਸਜਾਇ ॥ ... ॥ ੨ ॥**

ਆਸਾ ਮਹਲਾ ੩–੪੪, ਸਫ਼ਾ ੩੬੨

**ਭਾਵ :** (ਜੜ੍ਹਾਂ ਨੂੰ ਛੱਡ ਕੇ ਜੋ) ਡਾਲੀਆਂ ਨੂੰ (ਸਿੰਜਦਾ ਹੈ, ਉਸ ਦੀ ਮਿਹਨਤ) ਅਕਾਰਥ ਜਾਂਦੀ ਹੈ। (ਰਬ ਨੂੰ ਛੱਡ ਕੇ ਜੋ) ਮਾਇਆ ਵਿਚ ਫਸਦਾ ਹੈ, ਉਸ ਨੂੰ **ਅੰਨ੍ਹੇ ਵਾਲੀ** (ਠੁੱਡੇ, ਠੋਕਰਾਂ ਦੀ) ਸਜਾ ਮਿਲਦੀ ਹੈ।

**ਅੰਧ ਸਜਾਇ,** ਅੰਧਪੁਣੇ ਦੀ ਦਸ਼ਾ, ਅੰਨ੍ਹੇ ਦੀ ਸਜ਼ਾ, ਉਹੋ ਦੁੱਖ ਹਨ ਜੋ ਅੰਨ੍ਹਾ ਹੋਣ ਕਰ ਕੇ ਵਾਪਰਦੇ ਹਨ। ਭਾਵ ਠੋਕਰਾਂ, ਠੁੱਡੇ, ਬੇ–ਠਿਕਾਣੇ ਰਹਿਣਾ, ਡਿਗਣਾ, ਢੈਣਾ।
[ਵੇਖੋ, ੧੧੫੭]

**ਅੰਧ,** ਅੰਨ੍ਹਾ। ੧੧੬੦

**ਮਨ ਰੇ ਸੰਸਾਰੁ ਅੰਧ ਗਹੇਰਾ ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥ ੧ ॥ ਰਹਾਉ ॥**

ਸੋਰਠਿ ਕਬੀਰ–੧, ਸਫ਼ਾ ੬੫੪

**ਭਾਵ :** ਸੰਸਾਰ **ਅੰਨ੍ਹਾ** ਖੂਹ ਹੈ ਅਤੇ ਚੌਹਾਂ ਪਾਸੀਂ ਜਮਾਂ ਦੀ ਫਾਹੀ ਖਿਲਰੀ ਹੈ। ਹੇ ਮਨ (ਤੂੰ ਹੋਸ਼ ਕਰ)।

**ਅੰਧ ਗਹੇਰਾ,** ਅੰਨ੍ਹੇਰਾ ਟੋਆ, ਅੰਨ੍ਹਾ ਖੂਹ, ਅੰਨ੍ਹੀ ਗਾਰ।
[ਵੇਖੋ, ੧੧੫੭]

**ਅੰਧ,** ਅੰਨ੍ਹਿਆਂ ਕਰਨ ਵਾਲਾ, ਅੰਧੇਰਾ। ੧੧੬੧

**ਬਾਝੁ ਗੁਰੂ ਹੈ ਅੰਧ ਗੁਬਾਰਾ ॥**
**ਅਗਿਆਨੀ ਅੰਧਾ ਅੰਧੁ ਅੰਧਾਰਾ ॥ ... ॥ ੫ ॥**

ਮਾਝ ਮਹਲਾ ੩–੧੨, ਸਫ਼ਾ ੧੧੬

**ਭਾਵ :** ਗੁਰੂ ਤੋਂ ਬਿਨਾਂ (ਜੀਵ ਨੂੰ) **ਅੰਨ੍ਹਿਆਂ ਕਰਨ ਵਾਲਾ** ਗ਼ੁਬਾਰ (ਛਾਇਆ ਰਹਿੰਦਾ) ਹੈ (ਅਰਥਾਤ ਉਹ ਗਜਾਨ ਨਾ ਹੋਣ ਕਰ ਕੇ) ਅਗਜਾਨੀ ਅੰਨ੍ਹਾ ਹੈ, (ਉਸ ਨੂੰ ਅਗਜਾਨ ਦੇ ਗ਼ੁਬਾਰ ਵਿਚ) ਘੋਰ ਹਨੇਰਾ (ਛਾਇਆ ਰਹਿੰਦਾ ਹੈ)।

(**ਸੰਥਜਾ,** ਸਫ਼ਾ ੮੬੮)

[ਵੇਖੋ, ੧੧੫੮]

**ਅੰਧ,** ਅੰਨ੍ਹਾ, ਅਗਿਆਨ। ੧੧੬੨

**ਗਿਆਨ ਹੀਣੰ ਅਗਿਆਨ ਪੂਜਾ ॥**
**ਅੰਧ ਵਰਤਾਵਾ ਭਾਉ ਦੂਜਾ ॥ ੨੨ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਭਾਵ :** ਗਿਆਨਹੀਨ (ਲੋਕ) ਅਗਿਆਨ ਵਾਲੀ ਪੂਜਾ ਕਰਦੇ ਹਨ। ਉਨ੍ਹਾਂ ਦਾ ਵਰਤਾਰਾ **ਅਗਿਆਨ** ਦੇ ਪ੍ਰਭਾਵ ਹੇਠਾਂ ਦ੍ਵੈਤ ਭਾਵ ਵਾਲਾ ਹੁੰਦਾ ਹੈ।

**ਅੰਧ ਵਰਤਾਵਾ,** ਅੰਨ੍ਹਾ ਵਿਵਹਾਰ।
[ਵੇਖੋ, ੧੧੫੭]

**ਅੰਧ,** ਅੰਨ੍ਹੇ। ੧੧੬੩

**ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥**
**ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥ ੨ ॥**

ਧਨਾਸ. ਮਹਲਾ ੫–੪੨, ਸਫ਼ਾ ੬੮੧

**ਭਾਵ :** ਪਾਰਬ੍ਰਹਮ ਸੁਆਮੀ ਨੇ ਕ੍ਰਿਪਾ ਕਰ ਕੇ ਇਨ੍ਹਾਂ ਬੰਧਨਾਂ ਤੋਂ ਛੁੱਡਾ ਲਿਆ। (ਮਾਇਆ ਵਿਚ) ਡੁੱਬੇ ਹੋਏ **ਅੰਨ੍ਹੇ** (ਮਨੁੱਖਾਂ ਨੂੰ) ਸਾਧ ਜਨਾਂ ਦੀ ਸੰਗਤ ਦੇ ਕੇ (ਉਹ) ਮਾਲਕ ਕੱਢ ਲੈਂਦਾ ਹੈ।

**ਸੰਗਾਰੀ,** ਸੰਗਤ ਨਾਲ।
[ਵੇਖੋ, ੧੧੫੭]

**ਅੰਧ,** ਅੰਨ੍ਹਿਆਂ ਨੂੰ । ੧੧੬੪

**ਸਲੋਕੁ ॥**
**ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥**
**ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥ ੧ ॥**

ਗਉੜੀ (ਬਾਵਨ.) ਮਹਲਾ ੫–੧੧, ਸਫ਼ਾ ੨੫੨

**ਭਾਵ :** (ਪ੍ਰਸ਼ਨ : ਜੀਵ ਕਿਉਂ ਬੰਧਨ ਵਿਚ ਪੈਂਦੇ ਹਨ ? ਉਤਰ :) ਮੂਰਖਾਂ ਅਤੇ **ਅੰਨ੍ਹਿਆਂ ਨੂੰ,** ਲਾਲਚ, ਝੂਠ ਅਤੇ ਮੋਹ ਆਦਿਕ ਵਿਕਾਰ ਗ੍ਰਸ ਲੈਂਦੇ ਹਨ, ਓਹ (ਐਉਂ) ਵਿਸ਼ਿਆਂ ਦੀ ਦੁਰਗੰਧ ਰੂਪ ਵਾਸ਼ਨਾ ਵਿਚ ਖਿਚੇ ਹੋਏ ਮਾਇਆ ਦੇ ਬੰਧੰਨ ਵਿਚ ਪੈ ਜਾਂਦੇ ਹਨ ।

[ਵੇਖੋ, ੧੧੫੭]

**ਅੰਧ,** ਅੰਨ੍ਹੇ (ਜੀਵ) । ੧੧੬੫

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ**
**ਅਨਿਕ ਦੋਖਾ ਤਨਿ ਛਾਦਿ ਪੂਰੇ ॥**
**ਪ੍ਰਭ ਬਿਨਾ ਆਨ ਨ ਰਾਖਨਹਾਰਾ**
**ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥**

ਧਨਾਸ. (ਪੜ.) ਮਹਲਾ ੫–੫੩, ਸਫ਼ਾ ੬੮੩

**ਭਾਵ :** (ਜੀਵ) ਕਾਮ ਕ੍ਰੋਧ ਕਾਰਨ **ਅੰਨ੍ਹੇ** ਹੋਏ ਹੋਏ ਮਾਇਆ ਦੇ ਬੰਧਨਾਂ ਵਿਚ ਪਏ ਹਨ । ਅਨੇਕਾਂ ਦੋਸ਼ਾਂ ਨਾਲ (ਇਨ੍ਹਾਂ ਦੇ) ਸਰੀਰ ਪੂਰੇ ਢਕੇ ਹੋਏ ਹਨ । ਪ੍ਰਭੂ ਬਿਨਾਂ ਹੋਰ ਕੋਈ ਰਖਣ ਵਾਲਾ ਨਹੀਂ । ਹੇ ਸ਼ਰਨ ਸੂਰੇ ! ਆਪਣਾ ਨਾਮ ਜਪਾਵੋ ।

**ਛਾਦਿ,** ਢਕੇ ਹੋਏ ।

**ਸਰਨਿ ਸੂਰੇ,** ਪ੍ਰਭੂ, ਜੋ ਸ਼ਰਨ ਵਿਚ ਆਇਆਂ ਦੀ ਰਖਿਆ ਕਰਨ ਵਾਲਾ ਸੂਰਮਾ ਹੈ ।

[ਵੇਖੋ, ੧੧੫੭]

**ਅੰਧ,** ਅੰਨ੍ਹੀ, ਅੰਨੇਰੀ, ਅਗਿਆਨ । ੧੧੬੬

**ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥**
**ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥ ੨ ॥**

ਦੇਵ. ਮਹਲਾ ੫–੧੨, ਸਫ਼ਾ ੫੩੦

**ਭਾਵ :** ਹੇ ਕਰਤਾਰ ! ਤੁਹਾਡੇ ਘਰ ਵਿਚ ਕੀ ਨਹੀਂ ਹੈ ? ਮੈਂ **ਅਗਿਆਨ** ਦੀ ਖੁੱਡ (ਖੂਹੀ ਵਿਚ ਪਿਆ ਹਾਂ) ਮੈਨੂੰ ਕੱਢ ਲਵੋ ਅਤੇ ਨਾਮ ਦਾ ਆਸਰਾ ਜੋ ਘਣੇ ਸੁਖ ਅਤੇ ਅਨੰਦ ਦੇਂਦਾ ਹੈ, ਦਿਓ ਜੀ !

**ਅੰਧ ਬਿਲਾ ਤੇ,** ਅੰਨ੍ਹੀ ਬਿਲ ਤੋਂ, ਅਗਿਆਨ ਦੀ ਖੁੱਡ ਤੋਂ, ਸੰਸਾਰ ਰੂਪੀ ਹਨੇਰੇ ਖੂਹ ਵਿਚੋਂ ।

[ਵੇਖੋ, ੧੧੫੭]

**ਅੰਧਹ,** ਅੰਨ੍ਹੇ । ੧੧੬੬ (ੳ)

**ਸਲੋਕ ॥**
**ਅਨਿਕ ਲੀਲਾ ਰਾਜ ਰਸ ਰੂਪੰ**
**ਛਤ੍ਰ ਚਮਰ ਤਖਤ ਆਸਨੰ ॥**
**ਰਚੰਤਿ ਮੂੜ ਅਗਿਆਨ ਅੰਧਹ**
**ਨਾਨਕ ਸੁਪਨ ਮਨੋਰਥ ਮਾਇਆ ॥ ੧ ॥**

ਜੈਤ. (ਵਾਰ) ਮਹਲਾ ੫–੮, ਸਫ਼ਾ ੭੦੭

**ਭਾਵ : ਅੰਨ੍ਹੇ** ਮੂਰਖ ਅਗਿਆਨੀ ਮਾਇਆ ਵਿਚ ਰਚੇ ਰਹਿੰਦੇ ਹਨ, ਉਨ੍ਹਾਂ ਦੀਆਂ ਅਨੇਕ ਰਾਜ ਲੀਲਾ, ਸੁੰਦਰਤਾ ਦੇ ਰਸ ਅਸਵਾਦ, (ਹੋਰ ਸ਼ਾਹੀ ਸਾਮਾਨ) ਛਤ੍ਰ ਚੌਰ ਅਤੇ ਰਾਜ ਸਿੰਘਾਸਨ ਸਾਰੇ ਸੁਪਨੇ ਦੇ ਮਨੋਰਾਜ ਹਨ ।

**ਸੁਪਨ ਮਨੋਰਥ,** ਸੁਪਨੇ ਦੀ ਕਲਪਨਾ ਸ੍ਰਿਸ਼ਟੀ, ਖ਼ਿਆਲੀ ਪੁਲਾਉ, ਮਨੋਰਾਜ ।

[ਵੇਖੋ, ੧੧੫੭]

**ਅੰਧਕਹ,** ਅੰਨ੍ਹੇ ਦਾ । ੧੧੬੭

**ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥...॥ ੫੫ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** (ਸਾਧ ਸੰਗਤ ਵਿਚ ਬਹਿ ਕੇ ਗੋਬਿੰਦ ਨੂੰ ਸਿਮਰਨ ਵਾਲਾ) ਪਿੰਗਲਾ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦਾ ਹੈ । (ਇਹੋ ਜਿਹੇ) **ਅੰਨ੍ਹੇ** (ਮਨੁੱਖ) ਦਾ ਅੰਨ੍ਹੇਰਾ (ਦੂਰ ਹੋ ਕੇ ਉਸ ਨੂੰ) ਪ੍ਰਕਾਸ਼ ਮਿਲ ਜਾਂਦਾ ਹੈ ।

[**ਸੰਸ. अन्धक (ਅੰਧਕ),** ਅੰਨ੍ਹਾ ।]

**ਅੰਧਕਾਰ,** ਬੇਸਮਝੀ ਦਾ ਅੰਨ੍ਹੇਰਾ, ਅਗਿਆਨ ਰੂਪ ਅੰਧਕਾਰ । ੧੧੬੮

**ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥**
**ਅੰਧਕਾਰ ਮਹਿ ਭਇਆ ਪ੍ਰਗਾਸ ॥ ... ॥ ੩ ॥**

ਗੋਂਡ ਮਹਲਾ ੫–੭, ਸਫ਼ਾ ੮੬੪

**ਵੇਖੋ, ਊਰਧ (੭੯੪)**

[**ਸੰਸ. अन्धकार: (ਅੰਧਕਾਰ:),** ਅੰਨ੍ਹੇਰਾ ।]

**ਅੰਧਕਾਰ,** ਹਨੇਰੇ । ੧੧੬੯

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥ ੧ ॥**

ਗਉੜੀ ਕਬੀਰ–੮, ਸਫ਼ਾ ੩੨੫

**ਭਾਵ :** (ਬੇਸਮਝੀ ਦੇ) **ਹਨੇਰੇ** ਵਿਚ ਸੁਖ ਨਾਲ ਕਦੇ ਕੋਈ ਨਹੀਂ ਸੌਂਦਾ । ਰਾਜਾ ਅਤੇ ਕੰਗਾਲ (ਵਕਤ ਵਿਹਾ ਜਾਣ ਪਰ) ਦੋਵੇਂ (ਪਛਤਾਵੇ ਵਿਚ) ਮਿਲ ਕੇ ਰੋਂਦੇ ਹਨ ।

**ਮਤਲਬ :** ਅਮੀਰ ਅਤੇ ਗਰੀਬ ਦਾ ਕੋਈ ਫਰਕ ਨਹੀਂ । ਅਗਿਆਨ ਵੱਸ ਕੀਤੇ ਹੋਏ ਕੰਮਾਂ ਲਈ ਦੋਨਾਂ ਨੂੰ ਇਕੋ ਜਿਹਾ ਫਲ ਭੁਗਤਣਾ ਪੈਂਦਾ ਹੈ । ਇਕੋ ਨਰਕ ਵਿਚ ਪੈਣ ਕਾਰਨ ਦੋਨੋਂ ਮਿਲ ਕੇ ਰੋਣ ਗੇ ।
[ਵੇਖੋ, ੧੧੬੮]

**ਅੰਧਕਾਰੁ,** ਅੰਨ੍ਹੇਰਾ । ੧੧੭੦

**ਜਿਹ ਮੰਦਰਿ ਦੀਪਕੁ ਪਰਗਾਸਿਆ**
**ਅੰਧਕਾਰੁ ਤਹ ਨਾਸਾ ॥**
**ਨਿਰਭਉ ਪੂਰਿ ਰਹੇ ਭ੍ਰਮੁ ਭਾਗਾ**
**ਕਹਿ ਕਬੀਰ ਜਨ ਦਾਸਾ ॥ ੪ ॥**

ਕੇਦਾਰਾ ਕਬੀਰ–੧, ਸਫ਼ਾ ੧੧੨੩

**ਭਾਵ :** ਜਿਸ ਮਕਾਨ ਵਿਚ ਦੀਵਾ ਬਾਲਿਆ ਜਾਵੇ, ਉਥੋਂ ਅੰਨ੍ਹੇਰਾ ਦੂਰ ਹੋ ਜਾਂਦਾ ਹੈ । (ਜਿਸ ਮਨੁੱਖ ਦੇ ਹਿਰਦੇ ਵਿਚ) ਨਿਰਭਉ (ਪ੍ਰਭੂ ਦਾ ਪ੍ਰਕਾਸ਼) ਭਰਪੂਰ ਹੋ ਜਾਏ ਉਥੋਂ ਭਰਮ (ਅਗਿਆਨ ਅੰਧੇਰਾ) ਨਸ ਜਾਂਦੇ ਹਨ ।
[ਵੇਖੋ, ੧੧੬੮]

**ਅੰਧਕੂਪ,** (ਅਗਿਆਨ ਅਤੇ ਮਾਇਆ ਦੇ ਮੋਹ ਦਾ) ਅੰਨ੍ਹਾ ਖੂਹ, ਸੰਸਾਰ । ੧੧੭੧

**ਅੰਧ ਕੂਪ ਤੇ ਕਰੁ ਗਹਿ ਲੀਨਾ ॥**
**ਜੈ ਜੈਕਾਰੁ ਜਗਤਿ ਪ੍ਰਗਟੀਨਾ ॥ ੨ ॥**

ਬਿਲਾ. ਮਹਲਾ ੫–੧੨, ਸਫ਼ਾ ੮੦੪

**ਭਾਵ :** (ਅਗਿਆਨ ਅਤੇ ਮੋਹ ਮਾਇਆ ਦੇ) **ਅੰਨ੍ਹੇ ਖੂਹ** ਤੋਂ ਹੱਥ ਫੜ ਕੇ (ਪ੍ਰਭੂ ਨੇ) ਕੱਢ ਲਿਆ । (ਪ੍ਰਭੂ ਦੇ ਬਚਾ ਲੈਣ ਪਰ) ਜਗਤ ਵਿਚ ਪ੍ਰਗਟ ਹੋ ਗਏ ਅਤੇ ਜੈ ਜੈ ਕਾਰ ਹੋਈ ।

[**ਸੰਸ.** अन्धकूप: (**ਅੰਧਕੂਪ:**), ਉਹ ਖੂਹ ਜਿਸ ਦਾ ਮੂੰਹ ਢਕਿਆ ਹੋਇਆ ਹੋਵੇ ਅਤੇ ਜਿਸ ਉਪਰ ਘਾਹ ਉਗਿਆ ਹੋਇਆ ਹੋਵੇ, ਇਕ ਨਰਕ ਦਾ ਨਾਮ ।]

**ਅੰਧਕੁਪ,** ਅੰਨ੍ਹੇ ਖੂਹ । ੧੧੭੨

**ਦਇਆ ਮਇਆ ਕਰਿ ਪ੍ਰਾਨ ਪਤਿ ਮੋਰੇ**
**ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**
**ਅੰਧਕੂਪ ਮਹਿ ਹਾਥ ਦੇ ਰਾਖਹੁ**
**ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੩੪, ਸਫ਼ਾ ੨੦੮

**ਵੇਖੋ, ਉਕਤਿ (੪੬)**

[ਵੇਖੋ, ੧੧੭੧]

**ਅੰਧਕੁਪ,** ਅੰਨ੍ਹੇ ਖੂਹ । ੧੧੭੩

**ਅੰਧਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥**
**ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥**

ਸੂਹੀ ਮਹਲਾ ੫–੫੨, ਸਫ਼ਾ ੭੪੮

**ਭਾਵ :** ਤੁਸੀ ਆਪ ਕਿਰਪਾਲ ਹੋ ਗਏ (ਤਾਂ ਸੰਸਾਰ ਰੂਪੀ) **ਅੰਨ੍ਹੇ ਖੂਹ** ਤੋਂ ਕੱਢ ਲਿਆ । ਸਾਰ ਲੈ ਕੇ, ਸੰਭਾਲ ਕਰ ਕੇ ਤੁਸਾਂ (ਹੇ ਪ੍ਰਭੂ !) ਸਾਰੇ ਸੁੱਖ ਦਿਤੇ ਹਨ ਅਤੇ ਆਪ ਤੁਸੀ ਪ੍ਰਤਿਪਾਲਨਾ ਕਰ ਰਹੇ ਹੋ ।
[ਵੇਖੋ, ੧੧੭੧]

**ਅੰਧਕੂਪ,** ਅੰਨ੍ਹੇ ਖੂਹ । ੧੧੭੪

**ਆਏ ਅਨਿਕ ਜਨਮ ਭ੍ਰਮਿ ਸਰਣੀ ॥**
**ਉਧਰੁ ਦੇਹ ਅੰਧਕੂਪ ਤੇ**
**ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥**

ਜੈਤ. ਮਹਲਾ ੫–੧੨, ਸਫ਼ਾ ੭੦੨

**ਵੇਖੋ, ਉਧਰੁ (੩੪੧)**

[ਵੇਖੋ, ੧੧੭੧]

**ਅੰਧਕੂਪ,** ਅੰਨ੍ਹਾ ਖੂਹ । ੧੧੭੫

**ਅੰਧਕੂਪ ਤੇ ਕੰਢੈ ਚਾੜੇ ॥**
**ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥ ... ॥ ੪ ॥**

ਮਾਝ ਮਹਲਾ ੫–੩੭, ਸਫ਼ਾ ੧੩੧

**ਭਾਵ :** ਕਿਰਪਾ ਕਰ ਕੇ (ਜਿਨ੍ਹਾਂ ਪਰ ਹੇ ਪ੍ਰਭੂ ! ਤੈਂ) ਮਿਹਰ ਦੀ ਦ੍ਰਿਸ਼ਟੀ ਕੀਤੀ, ਉਨ੍ਹਾਂ ਨੂੰ ਸੰਸਾਰ ਰੂਪੀ **ਅੰਨ੍ਹੇ ਖੂਹ** ਵਿਚੋਂ ਕੱਢ ਕੇ ਤੋਂ ਕੰਢੇ ਪਹੁੰਚਾ ਦਿਤਾ ।

**ਮਤਲਬ :** ਆਪਣੇ ਤਰਦਦ ਨਾਲ ਕੋਈ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦਾ। ਤੇਰੀ ਮਿਹਰ ਦੇ ਸਦਕੇ ਹੀ ਪਾਰ ਉਤਾਰਾ ਹੁੰਦਾ ਹੈ।
[ਵੇਖੋ, ੧੧੭੧]

**ਅੰਧਗਤਿ,** ਅੰਨ੍ਹਿਆਂ ਵਾਂਗ। ੧੧੭੫ (ੳ)

**ਢੂੰਢਤ ਡੋਲਹਿ ਅੰਧਗਤਿ ਅਰੁ ਚੀਨਤ ਨਾਹੀ ਸੰਤ ॥**
**ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥**

ਸਲੋਕ ਕਬੀਰ, ਸਫ਼ਾ ੧੩੭੭

**ਭਾਵ :** ਨਾਮਦੇਵ ਜੀ ਕਹਿੰਦੇ ਹਨ ਕਿ ਭਗਤਾਂ ਦੀ ਸੁਹਬਤ ਤੋਂ ਬਿਨਾਂ ਭਗਵਾਨ ਨਹੀਂ ਮਿਲਦਾ। ਜਿਨ੍ਹਾਂ ਨੂੰ ਸੰਤਾਂ ਦੀ ਪਛਾਣ ਹੀ ਨਹੀਂ, ਉਹ (ਐਸੇ ਹਨ ਜੈਸੇ ਕਿ ਨੇਤ੍ਰਹੀਨ ਜੋ ਕਿਸੇ ਚੀਜ਼ ਨੂੰ) ਟੋਲਦੇ ਫਿਰਦੇ **ਅੰਨ੍ਹਿਆਂ ਵਾਂਗ** ਅਗੇ ਪਿਛੇ ਡੋਲਦੇ ਹਨ।
[ਵੇਖੋ, ੧੧੫੭]

**ਅੰਧਘੋਰ,** ਘੋਰ ਅਗਿਆਨੀ। ੧੧੭੫ (ਅ)

**ਅਸੰਖ ਮੂਰਖ ਅੰਧ ਘੋਰ ॥**
**ਅਸੰਖ ਚੋਰ ਹਰਾਮ ਖੋਰ ॥ ... ॥ ੧੮ ॥**

ਜਪੁਜੀ, ਸਫ਼ਾ ੪

**ਭਾਵ :** ਅਣਗਿਣਤ ਮੂਰਖ (ਤੇ ਅਣਗਿਣਤ) **ਘੋਰ ਅਗਜਾਨੀ** ਹਨ। ਅਣਗਿਣਤ ਚੋਰ ਹਨ (ਅਤੇ ਕਈ ਹੋਰ ਧਰਮ ਵਿਰੁੱਧ ਤ੍ਰੀਕਿਆਂ ਨਾਲ ਪੈਸਾ ਪ੍ਰਾਪਤ ਕਰਕੇ) ਹਰਾਮ ਖਾਣ ਵਾਲੇ ਹਨ।

**ਮੂਰਖ,** ਬੇਸਮਝ ਪਰ ਜੋ ਸਮਝਾਇਆਂ ਕੁਝ ਸਮਝ ਜਾਏ।
**ਅੰਧ,** ਜੋ ਸਮਝਾਇਆਂ ਨਾਂ ਸਮਝੇ।
**ਘੋਰ,** ਜੋ ਸਮਝਾਇਆਂ ਉਲਟਾ ਸਿਰ ਨੂੰ ਆਵੇ।
**(ਪੰਜ ਗ੍ਰੰਥੀ ਸਟੀਕ)**
[ਵੇਖੋ, ੧੧੭੫ (ੲ) ]

**ਅੰਧਘੋਰੁ,** ਘੁਪ ਹਨੇਰਾ। ੧੧੭੫ (ੲ)

**ਦਿਹੁਦੀਵੀ ਅੰਧਘੋਰੁ ਘਬੁ ਮੁਹਾਈਐ ॥**
**ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥ ੫ ॥**

ਸੂਹੀ (ਕਾਫੀ) ਮਹਲਾ ੧–੪, ਸਫ਼ਾ ੭੫੨

**ਭਾਵ :** ਦਿਨ ਦੀਵੀਂ ਚਾਨਣ ਹੈ ਫਿਰ ਵੀ **ਘੁਪ ਹਨੇਰਾ** ਹੈ, ਘਰ ਦਾ ਮਾਲ ਲੁਟਿਆ ਜਾ ਰਿਹਾ ਹੈ। ਆਪਣਾ ਅਹੰਕਾਰ ਹੀ ਘਰ ਦਾ ਭੇਤੀ ਚੋਰ ਹੈ ਜੋ ਲੁਟ ਰਿਹਾ ਹੈ। ਕਿਸ ਅਗੇ ਆਪਣਾ ਹਾਲ ਰੋਵਾਂ।

**ਘਬੁ,** ਘਰ+ਦਰਬ, ਘਰ ਦਾ ਦਰਬ, ਘਰ ਦਾ ਮਾਲ।

[**ਸੰਸ. अन्धम् ( ਅੰਧਮ੍ ),** ਅੰਧਕਾਰ, ਹਨੇਰਾ।
**ਹਿੰਦੀ, घोर (ਘੋਰ),** ਭਿਆਨਕ, ਗਹਿਰਾ, ਭਾਰੀ, ਬੁਰਾ।]

**ਅੰਧਲੀ,** ਅੰਨ੍ਹੀ, ਨਿਰਣਾ ਕਰ ਸਕਣ ਤੋਂ ਅਸਮਰਥ, ਡਾਵਾਂ ਡੋਲ। ੧੧੭੬

**ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥**
**ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥...॥੬॥**

ਸੂਹੀ (ਛੰਤ) ਮਹਲਾ ੧–੫, ਸਫ਼ਾ ੭੬੭

**ਵੇਖੋ, ਅੰਧ (੧੧੫੭)**

[**ਸੰਸ. अन्ध (ਅੰਧ),** ਅੰਨ੍ਹਾ + ਲੀ (ਸ੍ਵਾਰਥ ਪ੍ਰਤੇ)।]

**ਅੰਧਾ,** ਅੰਨ੍ਹਾ, ਨੇਤ੍ਰਹੀਨ, ਰੌਸ਼ਨੀਹੀਨ, ਗਿਆਨ ਦ੍ਰਿਸ਼ਟੀ ਤੋਂ ਹੀਨ, ਅਗਿਆਨੀ, ਵਿਵੇਕ ਰਹਿਤ। ੧੧੭੭

**ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥ ੩ ॥**

ਰਾਮ. (ਵਾਰ) ਮਹਲਾ ੩–੧੬, ਸਫ਼ਾ ੯੫੪

**ਭਾਵ :** ਜੋ (ਵਾਹਿਗੁਰੂ) ਦੇ ਹੁਕਮ ਨਾਲ **ਨੇਤ੍ਰਹੀਨ ਹੈ** ਉਸ ਨੂੰ **ਅੰਨ੍ਹਾ** ਕਿਉਂ ਆਖੀਐ ? ਜੋ (ਵਾਹਿਗੁਰੂ ਦਾ) ਹੁਕਮ ਨਹੀਂ ਬੁਝਦਾ (ਮੰਨਦਾ) ਉਸ ਨੂੰ **ਅੰਨ੍ਹਾ** (ਗਿਆਨ ਦ੍ਰਿਸ਼ਟੀ ਤੋਂ ਹੀਨ) ਕਹਿਣਾ ਚਾਹੀਦਾ ਹੈ।

[**ਸੰਸ. अन्ध (ਅੰਧ),** ਜਿਸ ਦੇ ਨੇਤ੍ਰਾਂ ਵਿਚ ਰੌਸ਼ਨੀ ਨਾਂ ਹੋਵੇ।]

**ਅੰਧਾ,** ਅੰਨ੍ਹਾ। ੧੧੭੮

**ਬਾਝੁ ਗੁਰੂ ਹੈ ਅੰਧ ਗੁਬਾਰਾ ॥**
**ਅਗਿਆਨੀ ਅੰਧਾ ਅੰਧੁ ਅੰਧਾਰਾ ॥ ... ॥ ੫ ॥**

ਮਾਝ ਮਹਲਾ ੩–੧੨, ਸਫ਼ਾ ੧੧੬

**ਵੇਖੋ, ਅੰਧ (੧੧੬੧)**

[ਵੇਖੋ, ੧੧੭੭]

**ਅੰਧਾ,** ਅੰਨ੍ਹਾ, ਅਗਿਆਨੀ। ੧੧੭੯

**ਮ: ੧ ॥ ...**
**ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥**
**ਹੋਇ ਸਤਾਣਾ ਘੁਰੇ ਨ ਮਾਵੈ ਸਾਹਿ ਗਇਐ ਪਛੁਤਾਇ ॥**
**ਅੰਧਾ ਕਿਸਨੋ ਬੁਕਿ ਸੁਣਾਵੈ ॥**
**ਖਸਮੈ ਮੂਲਿ ਨ ਭਾਵੈ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੧੯, ਸਫ਼ਾ ੧੨੮੮

**ਭਾਵ :** ਜ਼ੋਰ ਵਾਲਾ ਸ਼ੇਰ ਸੈਂਕੜੇ ਹਿਰਨਾਂ ਨੂੰ ਮਾਰਦਾ ਹੈ, ਉਸ ਦੇ ਪਿਛੇ (ਹੋਰ ਬਹੁਤ) ਸਾਰੇ (ਮਾਸਾਹਾਰੀ ਜਾਨਵਰ) ਖਾਂਦੇ ਹਨ। ਸ਼ੇਰ ਬਲ ਵਾਲਾ ਹੋਣ ਕਾਰਣ ਆਪਣੇ ਘੁਰਨੇ ਵਿਚ ਨਹੀਂ ਸਮਾਉਂਦਾ, ਪਰ ਵਕਤ ਆਉਂਦਾ ਹੈ ਜਦ ਸ਼ੇਰ ਦਾ ਸਾਹ ਨਿਕਲ ਜਾਂਦਾ ਹੈ। ਉਸ ਵੇਲੇ ਸਿਵਾਇ ਪਛਤਾਵੇ ਦੇ ਕੁਛ ਨਹੀਂ ਹੁੰਦਾ। ਮਰਣ ਵੇਲੇ ਸ਼ੇਰ **ਅੰਨ੍ਹਾ** ਹੁੰਦਾ ਹੈ (ਦੇਖ ਨਹੀਂ ਸਕਦਾ ਨਾਂ ਹੀ ਜ਼ੁਬਾਨ ਬੋਲ ਸਕਦੀ ਹੈ, ਜਿਸ ਨਾਲ ਉਹ ਆਪਣੀ) ਗਰਜ ਕਿਸੇ ਨੂੰ ਸੁਣਾਵੇ। ਮਾਲਕ ਨੂੰ ਇਹ ਜ਼ੋਰ ਜ਼ਬਰ ਦਾ ਵਤੀਰਾ ਪਸੰਦ ਨਹੀਂ।

**ਮਤਲਬ :** ਇਹ ਤੁਕਾਂ ਇਕ ਸ਼ੇਰ ਦੇ ਰੂਪਕ ਵਿਚ ਕਹੀਆਂ ਹਨ ਪਰ ਇਕ ਰਾਜੇ ਪਰਥਾਇ ਹਨ ਜੋ ਪਰਜਾ ਉਪਰ ਜ਼ੋਰ ਜ਼ੁਲਮ ਕਰਦਾ ਹੈ ਅਤੇ ਜਿਸ ਦੇ ਅਹਿਲਕਾਰ ਵੀ ਅਤਿਆਚਾਰ ਕਮਾਉਂਦੇ ਹਨ। ਪਰ ਵਕਤ ਆਉਂਦਾ ਹੈ ਕਿ ਰਾਜੇ ਨੂੰ ਪਛਤਾਉਂਣਾ ਪੈਂਦਾ ਹੈ, ਉਸ ਦਾ ਜ਼ੋਰ ਜ਼ੁਲਮ ਖਤਮ ਹੋ ਜਾਂਦਾ ਹੈ ਅਤੇ ਉਸ ਨੂੰ ਅਪਣੇ ਕੀਤੇ ਦਾ ਫਲ ਭੁਗਤਣਾ ਪੈਂਦਾ ਹੈ।

[ਵੇਖੋ, ੧੧੭੭]

**ਅੰਧਾ,** ਅੰਨ੍ਹਾ। ੧੧੮੦

**ਭੈ ਬਿਨੁ ਘਾੜਤ ਕਚੁ ਨਿਕਚ ॥**
**ਅੰਧਾ ਸਚਾ ਅੰਧੀ ਸਟ ॥ ੨ ॥**

ਗਉੜੀ (ਗੁਆ.) ਮਹਲਾ ੧–੧, ਸਫ਼ਾ ੧੫੧

**ਭਾਵ :** (ਰਬ ਦੇ ਭਾਉ ਅਤੇ) ਭੈ ਬਿਨਾਂ (ਸ਼ਬਦ ਦੀ) ਘਾੜਤ ਅਤੀ ਕੱਚੀ ਰਹਿ ਜਾਂਦੀ ਹੈ। (ਘੜਨੇ ਵਾਲਾ) ਸਾਂਚਾ (Mould) **ਅੰਨ੍ਹਾ** (ਵਿਵੇਕ ਹੀਨ ਅੰਤਹਕਰਣ) ਹੁੰਦਾ ਹੈ, (ਉਸ ਪਰ ਉਪਦੇਸ਼ ਦੀ) ਸਟ ਵੀ ਅੰਨ੍ਹੀ ਹੁੰਦੀ ਹੈ, (ਸ਼ਬਦ ਦੀ ਚੋਟ ਸਿਧੀ ਨਹੀਂ ਪੈਂਦੀ)।

**ਮਤਲਬ :** ਸ਼ਬਦ ਦੀ ਤਾਸੀਰ ਨਾਲ ਆਪਣੇ ਜੀਵਨ ਵਿਚ ਪਲਟਾ ਲਿਆਉਣ ਲਈ ਸੰਕੇਤ ਹੈ। ਇਹ ਜਰੂਰੀ ਹੈ ਕਿ 'ਸ਼ਬਦ' ਲਈ ਦਿਲ ਵਿਚ ਭੈ ਅਦਬ ਹੋਣਾ ਚਾਹੀਦਾ ਹੈ। ਉਹ ਦਿਲ ਜਾਂ ਅੰਤਹਕਰਣ ਜਿਸ ਵਿਚ ਅਦਬ ਨਹੀਂ ਉਹ ਨਿਰਾ ਜੜ੍ਹ ਹੈ। ਅਦਬ ਦੀ ਚੇਤਨਤਾ ਨਾਲ ਦਿਲ ਵਿਚ ਸੁਰਤ ਦਾ ਉਜਾਲਾ ਹੁੰਦਾ ਹੈ। ਉਸ ਵੇਲੇ ਸ਼ਬਦ ਆਪਣਾ ਪੂਰਾ ਅਸਰ ਕਰਦਾ ਹੈ।

**ਸਚਾ,** ਸਾਂਚਾ।

[ਵੇਖੋ, ੧੧੭੭]

**ਅੰਧਾ,** ਅੰਨ੍ਹਾ। ੧੧੮੧

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥ ੧ ॥**

ਗਉੜੀ (ਬੈਰਾਗ.) ਕਬੀਰ–੫੦, ਸਫ਼ਾ ੩੩੩

**ਭਾਵ :** (ਜਿਵੇਂ ਕੋਈ ਧੀ) ਪੇਕੇ ਚਾਰ ਦਿਨਾਂ (ਥੋੜੇ ਚਿਰ) ਲਈ ਹੁੰਦੀ ਹੈ (ਅੰਤ ਉਸ ਨੇ) ਸਾਹੁਰੇ ਜਾਣਾ ਹੁੰਦਾ ਹੈ (ਇਕੁਰ ਜੀਵ ਨੇ ਸੰਸਾਰ ਵਿਚ ਥੋੜਾ ਸਮਾਂ ਰਹਿ ਕੇ ਪਰਲੋਕ ਜਾਣਾ ਹੈ, ਪਰ ਇਸ ਅਟਲ ਗਲ ਨੂੰ) **ਅੰਨ੍ਹੇ** (ਗਿਆਨਹੀਨ) ਲੋਕ ਨ ਸਮਝ ਕੇ ਅਜਾਣ ਅਤੇ ਮੂਰਖ ਹੋ ਰਹੇ ਹਨ।

[ਵੇਖੋ, ੧੧੭੭]

**ਅੰਧਾ,** ਅੰਨ੍ਹਾ। ੧੧੮੨

**ਗਿਆਨੀ ਧਿਆਨੀ ਬਹੁ ਉਪਦੇਸੀ**
**ਇਹੁ ਜਗੁ ਸਗਲੋ ਧੰਧਾ ॥**
**ਕਹਿ ਕਬੀਰ ਇਕ ਰਾਮ ਨਾਮ ਬਿਨੁ**
**ਇਆ ਜਗੁ ਮਾਇਆ ਅੰਧਾ ॥ ੨ ॥**

ਗਉੜੀ (ਪੂਰਬੀ) ਕਬੀਰ–੬੭, ਸਫ਼ਾ ੩੩੮

**ਵੇਖੋ, ਉਪਦੇਸੀ (੪੩੧)**

[ਵੇਖੋ, ੧੧੭੭]

**ਅੰਧਾ,** ਅੰਨ੍ਹਾ। ੧੧੮੩

**ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥**
**ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ... ॥ ੬ ॥**

ਸੂਹੀ (ਛੰਤ) ਮਹਲਾ ੧–੫, ਸਫ਼ਾ ੭੬੭

**ਭਾਵ : ਅੰਨ੍ਹਾ** (ਗਿਆਨਹੀਨ) ਜੇ ਆਗੂ ਬਣ ਜਾਵੇ ਤਾਂ ਉਹ ਰਸਤਾ ਕਿਵੇਂ ਲਭੇਗਾ ? (ਉਹ ਆਪ ਤਾਂ) ਹੋਛੀ ਅਕਲ ਦੇ ਕਾਰਨ (ਕਾਮ ਆਦਿਕ ਤੋਂ) ਲੁਟਿਆ ਜਾ ਰਿਹਾ ਹੈ, (ਉਸ ਦੇ ਮਗਰ ਲਗਣ ਵਾਲਾ) ਕਿਵੇਂ ਰਸਤਾ ਪਛਾਣੇਗਾ ?

**ਮਤਲਬ :** ਸਿਧਾ ਰਸਤਾ ਸਚੇ ਗੁਰੂ ਕੋਲੋਂ ਪ੍ਰਾਪਤ ਹੁੰਦਾ ਹੈ, ਅਗਲੀਆਂ ਤੁਕਾਂ ਵਿਚ ਦਸਿਆ ਹੈ :

**ਕਰ ਜੋੜਿ ਗੁਰ ਪਹਿ ਕਰਿ ਬਿਨੰਤੀ**
**ਰਾਹੁ ਪਾਧਰੁ ਗੁਰੁ ਦਸੈ ॥ ੬ ॥**

[ਵੇਖੋ, ੧੧੭੭]

**ਅੰਧਾ,** ਅੰਨ੍ਹਾ । ੧੧੮੪

**ਆਪੇ ਸਚੁ ਭਾਵੈ ਤਿਸੁ ਸਚੁ ॥**
**ਅੰਧਾ ਕਚਾ ਕਚੁ ਨਿਕਚੁ ॥ ੧ ॥ ਰਹਾਉ ॥**

ਸਿਰੀ. ਮਹਲਾ ੧–੩੨, ਸਫ਼ਾ ੨੫

**ਭਾਵ :** (ਵਾਹਿਗੁਰੂ) ਆਪ ਸੱਚਾ ਹੈ, ਉਸ ਨੂੰ ਸੱਚ (ਹੀ) ਚੰਗਾ ਲਗਦਾ ਹੈ, ਗਿਆਨਹੀਨ ਜੀਵ **ਅੰਨ੍ਹਾ** ਹੈ, (ਮਤ ਦਾ) ਕੱਚਾ ਹੈ, (ਮਨ ਹੈ ਹੀ) ਕੱਚਾ, (ਅਤੇ ਸਰੀਰ ਤਾਂ) ਅਤਿ ਕੱਚਾ ਹੈ ।
[ਵੇਖੋ, ੧੧੭੭]

**ਅੰਧਾਤਾ,** ਅੰਧਕਾਰ । ੧੧੮੪ (ੳ)

**ਮੂੰਡਿ ਮੁੰਡਾਇਐ ਜੇ ਗੁਰੁ ਪਾਈਐ**
**ਹਮ ਗੁਰੁ ਕੀਨੀ ਗੰਗਾਤਾ ॥**
**ਤ੍ਰਿਭਵਣ ਤਾਰਣਹਾਰੁ ਸੁਆਮੀ**
**ਏਕੁ ਨ ਚੇਤਸਿ ਅੰਧਾਤਾ ॥ ੨ ॥**

ਗਉੜੀ (ਚੇਤੀ.) ਮਹਲਾ ੧–੧੫, ਸਫ਼ਾ ੧੫੫

**ਭਾਵ :** ਜੇ ਅਸੀਂ (ਗੰਗਾ ਜਾ ਕੇ) ਸਿਰ ਮੁਨਾਉਣੇ ਨਾਲ ਗੁਰੂ ਪ੍ਰਾਪਤ ਹੁੰਦਾ ਮੰਨ ਲਈਏ (ਤਾਂ ਸਭ ਨੇ) ਗੰਗਾ ਨੂੰ ਗੁਰੂ ਬਣਾ ਲਿਆ ਹੈ । ਹੇ **ਅੰਧਕਾਰ** ਵਿਚ (ਗ੍ਰਸੇ ਜੋਗੀ !) ਤਿੰਨਾਂ ਭਵਣਾਂ ਨੂੰ ਤਾਰਨੇ ਵਾਲਾ (ਜੋ) ਇਕੋ (ਸਭ ਦਾ) ਮਾਲਕ ਹੈ (ਤੂੰ ਉਸ ਨੂੰ ਤਾਂ) ਚੇਤਦਾ ਨਹੀਂ ।

(**ਸੰਥਜਾ,** ਸਫ਼ਾ ੧੦੬੦)

**ਗੰਗਾਤਾ,** ਗੰਗਾ ਤਾ, ਤਾਂ ਗੰਗਾ ਨੂੰ ।
[ਵੇਖੋ, ੧੧੫੮]

**ਅੰਧਾਰ,** ਅੰਧਕਾਰ । ੧੧੮੪ (ਅ)

**ਮਹਲਾ ੨ ॥**
**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥**

ਆਸਾ (ਵਾਰ) ਮਹਲਾ ੧–੧, ਸਫ਼ਾ ੪੬੩

**ਵੇਖੋ, ਉਗਵਹਿ (੫੮)**

[ਵੇਖੋ, ੧੧੮੬]

**ਅੰਧ੍ਹਾਰ,** ਅਗਿਆਨ, ਅੰਨ੍ਹੇਰਾ । ੧੧੮੫

**ਜਿਨਿ ਸਬਦੁ ਕਮਾਇ ਪਰਮਪਦੁ ਪਾਇਓ**
**ਸੇਵਾ ਕਰਤ ਨ ਛੋਡਿਓ ਪਾਸੁ ॥**
**ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ**
**ਦੁਖ ਦਰਿਦ੍ਰ ਅੰਧ੍ਹਾਰ ਕੋ ਨਾਸੁ ॥ ... ॥ ੧ ॥**

ਸਵਈ. ਮਹਲੇ ੪ ਕੇ–੫੮, ਸਫ਼ਾ ੧੪੦੫

**ਭਾਵ :** ਗੁਰੂ ਰਾਮਦਾਸ ਜੀ ਦੀ ਉਸਤਤੀ ਵਿਚ ਕੀਰਤ ਭੱਟ ਨੇ ਕਿਹਾ ਹੈ :

ਜਿਨ੍ਹਾਂ ਨੇ ਸ਼ਬਦ ਦੀ ਕਮਾਈ ਕਰ ਕੇ ਪਰਮ ਪਦ ਪਾਇਆ ਅਤੇ ਸੇਵਾ ਕਰਦਿਆਂ ਹੋਇਆਂ (ਕਦੇ ਵੀ ਆਪਣੇ ਗੁਰਦੇਵ ਅਮਰਦਾਸ ਜੀ ਦਾ) ਸਾਥ ਨਹੀਂ ਛੱਡਿਆ । ਫਲਸਰੂਪ (ਉਨ੍ਹਾਂ ਦੇ ਉਰ ਦੇ ਵਿਚ) ਮੋਤੀ (ਵਾਂਙ ਉਜਲ) ਗਿਆਨ ਪ੍ਰਗਟ ਹੋਇਆ, ਜਿਸ ਦੇ ਪ੍ਰਕਾਸ਼ ਕਰਕੇ ਦੁਖ ਦਰਿਦ੍ਰ ਅਤੇ ਅਗਿਆਨ ਰੂਪੀ **ਅੰਨ੍ਹੇਰੇ** ਦਾ ਨਾਸ਼ ਹੋਇਆ ।

[**ਸੰਸ.** अन्धकार: (**ਅੰਧਕਾਰ:**),
**ਪ੍ਰਾ.** अन्धयार (**ਅੰਧਯਾਰ**), ਅੰਧਿਆਰਾ, ਅੰਨ੍ਹੇਰਾ ।]

**ਅੰਧਾਰਾ,** ਅੰਧੇਰਾ । ੧੧੮੬

**ਬਾਝੁ ਗੁਰੂ ਹੈ ਅੰਧ ਗੁਬਾਰਾ ॥**
**ਅਗਿਆਨੀ ਅੰਧਾ ਅੰਧੁ ਅੰਧਾਰਾ ॥ ... ॥ ੫ ॥**

ਮਾਝ ਮਹਲਾ ੩–੧੨, ਸਫ਼ਾ ੧੧੬

**ਵੇਖੋ, ਅੰਧ (੧੧੬੧)**

[**ਸੰਸ.** अन्धकार: (**ਅੰਧਕਾਰ:**),
**ਪ੍ਰਾ.** अधार (**ਅੰਧਾਰ**), ਅੰਧੇਰਾ ।]

**ਅੰਧ੍ਹਾਰਾ,** ਅੰਧੇਰਾ, ਅਗਿਆਨ । ੧੧੮੭

**ਗੁਰਸਾਖੀ ਕਾ ਉਜੀਆਰਾ ॥**
**ਤਾ ਮਿਟਿਆ ਸਗਲ ਅੰਧ੍ਹਾਰਾ ॥ ੨ ॥**

ਸੋਰਠਿ ਮਹਲਾ ੧–੧੨, ਸਫ਼ਾ ੫੯੯

**ਭਾਵ :** (ਜਦ) ਗੁਰੂ ਦੀ ਸਿਖਿਆ ਦਾ ਅੰਦਰ ਪ੍ਰਕਾਸ਼ ਹੋਇਆ ਤਾਂ (ਅਗਿਆਨ ਦਾ) ਸਾਰਾ **ਅੰਧੇਰਾ** ਦੂਰ ਹੋ ਗਿਆ ।
[ਵੇਖੋ, ੧੧੮੫]

**ਅੰਧਾਰਿ,** ਹਨੇਰੀ । ੧੧੮੭ (ੳ)

**ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥**
**ਗੁਰਮੁਖਿ ਹੋਇ ਸੁ ਅਹਿਨਿਸਿ**
**ਨਿਰਮਲੁ ਮਨਮੁਖਿ ਰੈਣਿ ਅੰਧਾਰਿ । ੨ ॥**

ਗੂਜਰੀ ਮਹਲਾ ੧–੨, ਸਫ਼ਾ ੪੮੯

**ਭਾਵ :** ਚੰਦ ਸੂਰਜ ਜਿਸ ਦੇ (ਜਗਾਏ ਦੋ) ਦੀਵੇ ਹਨ ਅਤੇ ਤਿੰਨਾਂ ਲੋਕਾਂ ਵਿਚ (ਉਸੇ) ਇਕੋ (ਮੁਰਾਰੀ =) ਅਕਾਲ ਪੁਰਖ ਦੀ ਜੋਤਿ (ਪ੍ਰਕਾਸ਼ਮਾਨ) ਹੈ । (ਪ੍ਰਸ਼ਨ :— ਉਹ ਜੋਤ ਦਿੱਸਦੀ ਕਿਉਂ ਨਹੀਂ ? ਉੱਤਰ :) (ਜੇ ਕੋਈ) ਗੁਰਮੁਖ ਹੋ ਜਾਵੇ (ਤਾਂ ਉਹ ਉਸ

ਨੂੰ ਲਖ ਲਖ ਕੇ) ਦਿਨੇ ਰਾਤ ਨਿਰਮਲ ਰਹਿੰਦਾ ਹੈ, ਭਾਵ ਗਯਾਨ ਵਿਚ ਰਹਿੰਦਾ ਹੈ, ਪਰ ਮਨਮੁਖ (ਮਨ ਦੇ ਮਗਰ ਲਗਾ ਉਸ ਜੋਤਿ ਤੋਂ ਵਿਰਵਾ ਰਹਿੰਦਾ ਹੈ, ਸੋ ਉਸ ਨੂੰ) **ਹਨੇਰੀ** ਰਾਤ ਪਈ ਰਹਿੰਦੀ ਹੈ, (ਭਾਵ ਅਗਯਾਨ ਵਿਚ ਰਹਿੰਦਾ ਹੈ)।

(**ਸੰਥਯਾ**, ਸਫ਼ਾ ੩੦੭੯-੮੦)

[ਵੇਖੋ, ੧੧੮੬]

**ਅੰਧਾਰੀ**, ਅੰਧਿਆਰੀ, ਅੰਨ੍ਹੀ। ੧੧੮੮

**ਸਲੋਕੁ ॥**
**ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥**
**ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥ ੧ ॥**

ਵਡ. (ਛੰਤ) ਮਹਲਾ ੫-੨, ਸਫ਼ਾ ੫੭੭

**ਭਾਵ :** (ਜਿਨ੍ਹਾਂ ਪ੍ਰਭੂ ਨਹੀਂ ਡਿੱਠਾ ਉਨ੍ਹਾਂ ਦੀ) ਦੇਹ ਮੂਲੋਂ **ਅੰਨ੍ਹੀ** ਹੈ, ਨਾਮ ਵਿਹੂਣੀ ਹੋਣ ਕਰ ਕੇ ਅੰਦਰੋਂ ਸਖਣੀ ਹੈ। (ਕੇਵਲ ਉਸ ਦਾ) ਜਨਮ ਸਫਲ ਹੈ, ਜਿਸ ਦੇ ਹਿਰਦੇ ਵਿਚ ਸੱਚਾ ਸ਼ਾਹ (ਵਾਹਿਗੁਰੂ) ਵਸਦਾ ਹੈ ਅਤੇ ਮਨ ਬੁੱਧੀ ਵਿਚ ਗਿਆਨ ਹੈ।

**ਮਤਲਬ :** ਅੰਧਾਰੀ ਕਹਿਣ ਵਿਚ ਕੁਛਕੁ ਕਸਰ ਅੰਧੇਪਨ ਵਿਚ ਰਹਿ ਸਕਦੀ ਹੈ ਪਰ ਅੰਧ ਮੁੜ ਕੇ ਕਹਿਣ ਨਾਲ 'ਮੂਲੋਂ ਅੰਨ੍ਹੀ' ਦਾ ਆਸ਼ਾ ਸਪਸ਼ਟ ਹੋ ਜਾਂਦਾ ਹੈ। ਮੁਰਾਦ ਹੈ ਕਿ ਉਨ੍ਹਾਂ ਮਨੁੱਖਾਂ ਵਿਚ ਮਨ ਬੁੱਧੀ ਦੇ ਹੁੰਦਿਆਂ ਵੀ ਅਗਿਆਨ ਹੈ। ਕਾਰਣ ਇਹ ਕਿ ਮਨ ਬੁੱਧੀ ਵਿਚ ਗਿਆਨ ਦਾ ਪ੍ਰਵੇਸ਼ ਨਾਮ ਅਭਿਆਸ ਨਾਲ ਹੋਣਾ ਸੀ, ਉਸ ਤੋਂ ਉਹ ਸਖਣੇ ਹਨ।
[ਵੇਖੋ, ੧੧੮੬]

**ਅੰਧਾਰੁ**, ਅੰਧੇਰਾ, ਅਗਿਆਨ। ੧੧੮੯

**ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥**
**ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥ ੨ ॥**

ਸਿਰੀ. ਮਹਲਾ ੫-੯੫, ਸਫ਼ਾ ੫੧

**ਭਾਵ :** ਸੰਸਾਰ (ਦੇ ਲੋਗ) ਵਿਕਾਰਾਂ ਨੇ ਗ੍ਰਸ ਲਏ ਹਨ। ਕੋਈ ਕਾਮ ਵਿਚ, ਕੋਈ ਕ੍ਰੋਧ ਵਿਚ ਅਤੇ ਕੋਈ ਹੰਕਾਰ ਵਿਚ ਮਸਤ ਹੈ। (ਵਿਸ਼ਿਆਂ ਤੋਂ ਬਚਣ ਲਈ) ਸੰਤਾਂ ਦੀ ਸ਼ਰਨ ਫੜ ਲੈ, ਉਨ੍ਹਾਂ ਦੇ ਚਰਨੀਂ ਲਗ ਜਾ, (ਤੇਰਾ ਅਗਿਆਨ ਦਾ) **ਅੰਧੇਰਾ** ਦੂਰ ਹੋ ਜਾਏਗਾ ਅਤੇ ਦੁੱਖ ਮਿਟ ਜਾਏਗਾ।
[ਵੇਖੋ, ੧੧੮੬]

**ਅੰਧਾਰੇ**, ਅੰਧੇਰਾ। ੧੧੮੯ (ੳ)

**ਸਾਧ ਸੰਗਿ ਮਿਟੇ ਭਰਮ ਅੰਧਾਰੇ ॥**
**ਨਾਨਕ ਮੇਲੀ ਸਿਰਜਣਹਾਰੇ ॥ ੪ ॥**

ਆਸਾ ਮਹਲਾ ੫-੭੬, ਸਫ਼ਾ ੩੮੯

**ਭਾਵ :** ਸਾਧੂ ਦਾ ਸੰਗ ਪ੍ਰਾਪਤ ਹੋਣ ਨਾਲ ਸਾਰੇ ਭਰਮਾਂ ਦਾ **ਅੰਧੇਰਾ** ਮਿਟ ਗਿਆ ਅਤੇ ਸਿਰਜਣਹਾਰੇ ਨੇ ਮੇਲ ਲਿਆ।

**ਮਤਲਬ :** ਸਾਧ ਸੰਗ ਤੋਂ ਪ੍ਰਾਪਤ ਹੋਏ ਗਿਆਨ ਦੇ ਪ੍ਰਕਾਸ਼ ਨਾਲ ਅਗਿਆਨ ਅੰਧੇਰਾ ਮਿਟ ਗਿਆ, ਅਤੇ ਪ੍ਰਭੂ ਮਿਲਾਪ ਪ੍ਰਾਪਤ ਹੋ ਗਿਆ।
[ਵੇਖੋ, ੧੧੮੬]

**ਅੰਧਾਰੋ**, ਹਨੇਰਾ। ੧੧੮੯ (ਅ)

**ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥**
**ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥ ੧ ॥**

ਵਡ. (ਅਲਾਹ.) ਮਹਲਾ ੧-੩, ਸਫ਼ਾ ੫੮੦

**ਭਾਵ :** (ਜਿਸ ਪ੍ਰਭੂ ਨੇ) ਦੋ ਪੁੜ ਜੋੜ ਕੇ ਵਿਛੋੜੇ ਹਨ, (ਪਰ ਇਨ੍ਹਾਂ ਗਲਾਂ ਦੀ ਸਮਝ) ਗੁਰੂ ਬਿਨਾਂ (ਨਹੀਂ ਪੈਂਦੀ) ਘੋਰ **ਹਨੇਰਾ** ਰਹਿੰਦਾ ਹੈ। (ਉਸੇ ਨੇ ਹੀ) ਸੂਰਜ ਤੇ ਚੰਦ ਕੀਤੇ ਹਨ, ਦਿਨ ਤੇ ਰਾਤ ਲਈ (ਤੇ ਉਨ੍ਹਾਂ ਦੀ) ਚਾਲ ਨੂੰ (ਆਪ) ਵੀਚਾਰਦਾ ਹੈ।

(**ਸੰਥਯਾ**, ਸਫ਼ਾ ੩੫੪੦-੪੧)

[ਵੇਖੋ, ੧੧੮੬]

**ਅੰਧਿਆਂ**, ਅੰਨ੍ਹਿਆਂ ਨੂੰ, ਅਗਿਆਨੀਆਂ ਨੂੰ। ੧੧੯੦

**ਮ: ੩ ॥**
**ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥**
**ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥...॥੨॥**

ਸੋਰਠਿ (ਵਾਰ) ਮਹਲਾ ੪-੧੨, ਸਫ਼ਾ ੬੪੭

**ਭਾਵ :** ਗੁਰੂ ਦੁਆਰੇ (ਵਾਹਿਗੁਰੂ ਵਿਚ) ਚਿਤ ਨ ਲਾਇਆ। ਅੰਤ ਵੇਲੇ (ਜਮਾਂ ਦਾ) ਦੁੱਖ ਆ ਗਿਆ। ਅੰਦਰੋਂ ਬਾਹਰੋਂ **ਅੰਨ੍ਹਿਆਂ ਨੂੰ** (ਇਸ ਗਲ ਦੀ) ਕੋਈ ਸੋਝ ਨ ਪਈ। (ਅੰਦਰੋਂ ਅਗਿਆਨ ਕਰ ਕੇ ਅੰਨ੍ਹੇ, ਬਾਹਰੋਂ ਕਰਣੀ ਕਰਤਵ ਵਿਚ ਹਨੇਰ ਮਚਾਉਣ ਵਾਲੇ)।
[ਵੇਖੋ, ੧੧੫੭]

**ਅੰਧਿਆ,** ਅੰਨ੍ਹਿਆਂ । ੧੧੯੧

ਮ: ੧ ॥ ...
**ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ॥**
**ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ॥...॥੨॥**
ਸਾਰੰਗ (ਵਾਰ) ਮਹਲਾ ੪–੧੧, ਸਫ਼ਾ ੧੨੪੨

**ਭਾਵ :** ਅਗੇ (ਵਾਹਿਗੁਰੂ ਦੇ ਦਰਬਾਰ ਵਿਚ) ਸੱਚੇ ਨਾਮ ਕਰ ਕੇ (ਹੀ ਜੀਵ) ਸੱਚਾ ਹੁੰਦਾ ਹੈ ਅਤੇ (ਵਾਹਿਗੁਰੂ ਜੋ) ਬਿਨਾਂ ਭੈ ਦੇ ਹੈ, (ਉਸ ਦੀ) ਸਾਰ (ਯਾਦ) ਰਖਣ ਵਾਲਾ ਹੀ ਨਿਰਭਉ (ਹੋ ਕੇ ਉਸ ਦਰਬਾਰ ਵਿਚ ਪੁਜਦਾ ਹੈ, ਇਸ ਤੋਂ ਸਿਵਾ) ਹੋਰ ਕੱਚੀ ਮਤ ਵਾਲਿਆਂ ਦੀ ਸਮਝ ਕੱਚੀ ਪਿੱਲੀ ਹੁੰਦੀ ਹੈ ਅਤੇ **ਅੰਨ੍ਹਿਆਂ** (ਅਗਿਆਨੀਆਂ) ਦੀ ਵੀਚਾਰ ਵੀ ਅੰਨ੍ਹੀ (ਵਿਵੇਕ ਰਹਿਤ) ਹੁੰਦੀ ਹੈ ।

[ਵੇਖੋ, ੧੧੫੭]

**ਅੰਧਿਆਰ,** ਹਨੇਰੇ ਵਿਚ । ੧੧੯੧ (ੳ)

**ਬਿਆਪਤ ਸੇਜ ਮਹਲ ਸੀਗਾਰ ॥**
**ਪੰਚ ਦੂਤ ਬਿਆਪਤ ਅੰਧਿਆਰ ॥ ੩ ॥**
ਗਉੜੀ (ਗੁਆ.) ਮਹਲਾ ੫–੮੮, ਸਫ਼ਾ ੧੮੨

**ਭਾਵ :** (ਇਹ ਮਾਇਆ) ਵਾਪਰਦੀ ਹੈ ਮਹਲਾਂ ਨੂੰ, ਸੇਜਾਂ ਨੂੰ ਤੇ ਸਿੰਗਾਰਾਂ ਨੂੰ । (ਇਸ ਦਾ ਤਰੀਕਾ ਇਹ ਹੈ ਕਿ ਇਹ) ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਦੇ **ਹਨੇਰੇ ਵਿਚ** (ਹਰ ਕਿਸੇ ਨੂੰ) ਵਾਪਰਦੀ ਹੈ ।

**(ਸੰਥਿਆ,** ਸਫ਼ਾ ੧੧੭੧-੭੨)

[ਵੇਖੋ, ੧੧੮੫]

**ਅੰਧਿਆਰਾ,** ਅੰਨ੍ਹੇਰਾ, (ਅਗਿਆਨ) । ੧੧੯੨

**ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥**
**ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥ ੧੪ ॥**
ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੯

**ਭਾਵ :** (ਸਿਧ ਪੁਛਦੇ ਹਨ :) ਕਿਸ ਤਰ੍ਹਾਂ ਨਿਰਮਲ ਹੁੰਦਾ ਹੈ ? ਕਿਕੁਰ **ਹਨੇਰਾ** ਹੋ ਜਾਂਦਾ ਹੈ ? ਜੋ ਇਹ ਤਤ ਵੀਚਾਰ ਲਵੇ ਉਹ ਸਾਡਾ ਗੁਰੂ ਹੈ ।

(ਗੁਰੂ ਨਾਨਕ ਜੀ ਉਤਰ ਦਿੰਦੇ ਹਨ :— ਸਤਿਗੁਰ ਮਿਲੇ ਤਾਂ ਅੰਧੇਰਾ ਦੂਰ ਹੁੰਦਾ ਹੈ ਅਤੇ ਸਤਿਗੁਰ ਦੀ ਕ੍ਰਿਪਾ ਨਾਲ ਨਿਰਮਲ ਹੋਈਦਾ ਹੈ) ।

[ਵੇਖੋ, ੧੧੮੫]

**ਅੰਧਿਆਰਾ,** ਅਗਿਆਨ ਅੰਧੇਰਾ । ੧੧੯੩

**ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥**
**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥**
ਗਉੜੀ (ਬੈਰਾਗ.) ਮਹਲਾ ੧–੧੭, ਸਫ਼ਾ ੨੨੮

**ਵੇਖੋ, ਉਪਮਾ (੪੪੦)**

[ਵੇਖੋ, ੧੧੮੫]

**ਅੰਧਿਆਰਿ,** ਅੰਨ੍ਹੇਰੇ ਵਿਚ, ਅਗਿਆਨ ਵਿਚ । ੧੧੯੪

**ਰਾਜੁ ਰੂਪੁ ਝੂਠਾ ਦਿਨ ਚਾਰਿ ॥**
**ਨਾਮੁ ਮਿਲੈ ਚਾਨਣੁ ਅੰਧਿਆਰਿ ॥ ੨ ॥**
ਬਿਲਾ. ਮਹਲਾ ੧–੩, ਸਫ਼ਾ ੭੯੬

**ਭਾਵ :** ਰਾਜ ਰੂਪ ਝੂਠੇ ਹਨ, ਚਾਰ ਦਿਨ (ਦੀ ਖੇਡ ਹੈ, ਪਰ ਜਿਸ ਨੂੰ ਪ੍ਰਭੂ ਦਾ) ਨਾਮ ਮਿਲ ਜਾਂਦਾ ਹੈ (ਉਸ ਨੂੰ ਮਾਇਆ ਦੇ) **ਅੰਨ੍ਹੇਰੇ ਵਿਚ** ਵੀ ਗਿਆਨ ਦਾ ਚਾਨਣ ਹੋ ਜਾਂਦਾ ਹੈ ।

**ਮਤਲਬ :** ਰਾਜ ਕਾਜ ਅਤੇ ਰੂਪ ਰੰਗ ਦੀ ਪ੍ਰਵਿਰਤੀ ਵਿਚ ਵਿਚਰਦਿਆਂ ਹੋਇਆਂ ਵੀ ਮਨ ਵਿਚ ਨਿਰਲੇਪਤਾ ਆ ਜਾਂਦੀ ਹੈ ।

[ਵੇਖੋ, ੧੧੮੫]

**ਅੰਧਿਆਰੀ,** ਅੰਧੇਰੀ । ੧੧੯੫

**ਨਿਸਿ ਅੰਧਿਆਰੀ ਸੁਤੀਏ**
**ਕਿਉ ਪਿਰ ਬਿਨੁ ਰੈਣਿ ਵਿਹਾਇ ॥**
**ਅੰਕੁ ਜਲਉ ਤਨੁ ਜਾਲੀਅਉ**
**ਮਨੁ ਧਨੁ ਜਲਿ ਬਲਿ ਜਾਇ ॥ ... ॥ ੭ ॥**
ਸਿਰੀ. (ਅਸਟ.) ਮਹਲਾ ੧–੨, ਸਫ਼ਾ ੫੪

**ਵੇਖੋ, ਅੰਕੁ (੯੭੩)**

[ਵੇਖੋ, ੧੧੮੫]

**ਅੰਧਿਆਰੀ,** ਅੰਧੇਰੇ ਵਿਚ । ੧੧੯੬

**ਸਗਲੀ ਰੈਣਿ ਸੋਈ ਅੰਧਿਆਰੀ**
**ਗੁਰ ਕਿੰਚਤ ਕਿਰਪਾ ਜਾਗੇ ॥ ... ॥ ੨ ॥**
ਦੇਵ. ਮਹਲਾ ੪–੧, ਸਫ਼ਾ ੫੨੭

**ਭਾਵ :** ਸਾਰੀ ਰਾਤ (ਅਗਿਆਨ ਦੇ) **ਅੰਧੇਰੇ ਵਿਚ** ਸੁਤੀ ਪਈ (ਦੀ ਲੰਘ ਰਹੀ ਸੀ ਕਿ) ਗੁਰਾਂ ਨੇ ਥੋੜੀ ਜਿਹੀ ਮਿਹਰ ਕੀਤੀ ਤਾਂ ਜਾਗ ਪਈ ।

[ਵੇਖੋ, ੧੧੮੫]

**ਅੰਧਿਆਰੀ,** ਅੰਨ੍ਹੇਰੇ ਵਿਚ, ਅਗਿਆਨ ਦੇ ਵਸ ਵਿਚ । ੧੧੯੭

**ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰਸਾਰੀ ॥**
**ਅਨਿਕ ਸੋਚ ਕਰਹਿ ਦਿਨ ਰਾਤੀ**
**ਬਿਨੁ ਸਤਿਗੁਰ ਅੰਧਿਆਰੀ ॥ ੩ ॥**

ਗੂਜਰੀ ਮਹਲਾ ੫–੨, ਸਫ਼ਾ ੪੯੫

**ਭਾਵ :** ਅਠਾਹਠ ਤੀਰਥਾਂ ਪਰ ਟੁਬੇ ਲਾਉਂਦੇ ਇਸ਼ਨਾਨ ਕਰਦੇ ਸਾਰੀ ਪ੍ਰਿਥਵੀ ਘੁੰਮ ਆਏ, (ਹੋਰ ਵੀ) ਅਨੇਕਾਂ ਪਰਕਾਰ ਦੇ ਸੁੱਚਮਾ (ਦੀ ਕ੍ਰਿਆਵਾਂ) ਦਿਨੇ ਰਾਤ ਕਰਦੇ ਰਹੇ, (ਪਰ) ਸਤਿਗੁਰਾਂ ਬਿਨਾਂ (ਅਗਿਆਨਤਾ ਦੇ) **ਅੰਨ੍ਹੇਰੇ ਵਿਚ** ਹੀ ਰਹੇ ।

**ਮਜਨੁ,** ਟੁੱਭੀ ।

[ਵੇਖੋ, ੧੧੮੫]

**ਅੰਧਿਆਰੀਆ,** ਅੰਧੇਰੇ ਦੀ, ਅਗਿਆਨ ਦੀ । ੧੧੯੮

**ਕਲਿ ਕਾਲਖ ਅੰਧਿਆਰੀਆ ॥**
**ਗੁਰ ਗਿਆਨ ਦੀਪਕ ਉਜਿਆਰੀਆ ॥ ੧ ॥**

ਗਉੜੀ (ਚੇਤੀ) ਮਹਲਾ ੫–੧੪੦, ਸਫ਼ਾ ੨੧੦

**ਵੇਖੋ, ਉਜਿਆਰੀਆ (੧੨੫)**

[ਵੇਖੋ, ੧੧੮੫]

**ਅੰਧਿਆਰੇ,** ਅੰਨ੍ਹੇਰੇ ਵਿਚ, ਅੰਧਕਾਰ ਵਿਚ । ੧੧੯੯

**ਅੰਧਿਆਰੇ ਦੀਪਕੁ ਚਹੀਐ ॥**
**ਇਕ ਬਸਤੁ ਅਗੋਚਰ ਲਹੀਐ ॥ ... ॥ ੨ ॥**

ਸੋਰਠਿ ਕਬੀਰ–੭, ਸਫ਼ਾ ੬੫੫

**ਭਾਵ :** (ਜਿਵੇਂ) **ਅੰਧਕਾਰ ਵਿਚ** (ਜੇ ਕੋਈ ਚੀਜ਼ ਲਭਣੀ ਹੋਵੇ ਤਾਂ) ਦੀਵਾ ਚਾਹੀਦਾ ਹੈ (ਇਵੇਂ ਹਿਰਦੇ ਵਿਚ ਗਿਆਨ ਦੀਪਕ ਦੇ ਬਲ ਪੈਣ ਨਾਲ) ਇਕ ਅਗੋਚਰ ਵਸਤੂ ਮਿਲ ਜਾਂਦੀ ਹੈ ।

**ਮਤਲਬ :** 'ਬਸਤੁ ਅਗੋਚਰ' ਤੋਂ ਮੁਰਾਦ ਪਰਮਾਤਮਾ ਦੀ ਹੈ ਜੋ ਮਨ ਬਾਣੀ ਤੋਂ ਪਰੇ ਹੈ । ਹਿਰਦੇ ਵਿਚ ਜਦ ਗਿਆਨ ਪ੍ਰਕਾਸ਼ ਹੁੰਦਾ ਹੈ । ਉਸ ਵੇਲੇ ਸਮਝ ਆਉਂਦੀ ਹੈ, ਕਿ ਇਹ ਜੋ ਦੀਪਕ ਦਾ ਚਾਨਣਾ ਸੀ ਇਹ ਵੀ ਉਸੇ ਦੀ ਜੋਤ ਦਾ ਉਜਾਲਾ ਸੀ ।

**ਅਗੋਚਰ,** ਮਨ ਬਾਣੀ ਦੀ ਪਹੁੰਚ ਤੋਂ ਪਰੇ, ਵਾਹਿਗੁਰੂ ।

[ਵੇਖੋ, ੧੧੮੫]

**ਅੰਧਿਹੋ,** ਅੰਧਿਓ, ਅੰਨ੍ਹਿਓ । ੧੨੦੦

**ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥**
**ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥ ੫ ॥**

ਆਸਾ (ਅਸਟ.) ਮਹਲਾ ੧–੧੫, ਸਫ਼ਾ ੪੧੯

**ਭਾਵ :** (ਹੇ ਗਿਆਨ ਵੀਚਾਰ ਨੇਤ੍ਰਾਂ ਤੋਂ ਹੀਨ) **ਅੰਨ੍ਹਿਓ !** ਲਾਲਚ ਛੱਡ ਦਿਓ, ਲਾਲਚ ਵਿਚ ਵੱਡਾ ਦੁੱਖ ਹੈ । (ਲਾਲਚ ਦਾ ਮੂਲ ਕਾਰਨ) ਹਉਮੈ ਦੀ ਜ਼ਹਿਰ ਹੈ, (ਜਿਸ ਨੇ ਇਹ ਜ਼ਹਿਰ) ਮਾਰ ਲਈ, ਸੱਚਾ ਸਾਹਿਬ ਉਸ ਦੇ ਮਨ ਵਿਚ ਵਸੇਗਾ ।

[ਵੇਖੋ, ੧੧੫੭]

**ਅੰਧੀ,** ਅੰਨ੍ਹੀ । ੧੨੦੧

**ਮ: ੧ ॥ ... ਅੰਧੀ ਫੂਕਿ ਮੁਈ ਦੇਵਾਨੀ ॥**
**ਖਸਮ ਮਿਟੀ ਫਿਰਿ ਭਾਨੀ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੧੯, ਸਫ਼ਾ ੧੨੮੬

**ਭਾਵ :** (ਅਹੰਕਾਰ ਵਿਚ) **ਅੰਨ੍ਹੀ** ਅਤੇ ਪਾਗਲ ਹੋਈ ਹੋਈ ਦੁਨੀਆਂ ਫੂੰਕਾਰੇ ਮਾਰਦੀ ਮਰ ਜਾਂਦੀ ਹੈ । (ਅਹੰਕਾਰ ਨੂੰ ਛਡ ਕੇ) ਜੇ ਪ੍ਰਭੂ ਵਿਚ ਲੀਨ ਹੋਵੇ ਤਾਂ ਉਸ ਨੂੰ ਭਾਉਂਦੀ ਹੈ ।

[ਵੇਖੋ, ੧੧੫੭]

**ਅੰਧੀ,** ਅੰਨ੍ਹੀ । ੧੨੦੨

**ਮ: ੧ ॥ ...**
**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥**
**ਗਿਆਨੀ ਨਚਹਿ ਵਾਜੇ ਵਾਵਹਿ**
**ਰੂਪ ਕਰਹਿ ਸੀਗਾਰੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੧, ਸਫ਼ਾ ੪੬੯

**ਭਾਵ :** ਗਿਆਨ ਵਿਹੂਣੀ ਪਰਜਾ **ਅੰਨ੍ਹੀ** ਹੈ ਜੋ ਹਾਕਮਾਂ ਦੀ ਤ੍ਰਿਸ਼ਨਾ ਦੀ ਅੱਗ ਵਿਚ ਵੱਡੀ ਦਾ ਮੁਰਦਾਰ ਭਰ ਰਹੀ ਹੈ । ਗਿਆਨੀ (ਰਾਸ ਧਾਰੀਏ) ਨਚਦੇ ਹਨ, ਵਾਜੇ ਵਜਾਉਂਦੇ ਹਨ । (ਅਤੇ ਬਨਾਵਟੀ) ਰੂਪ ਬਣਾ ਕੇ ਸ਼ਿੰਗਾਰ ਕਰਦੇ ਹਨ ।

**ਮਤਲਬ :** ਗਿਆਨੀ ਤੋਂ ਮੁਰਾਦ ਉਨ੍ਹਾਂ ਥੋੜ੍ਹਾ ਬਹੁਤ ਪੜ੍ਹੇ ਹੋਇ ਮਨੁਖਾਂ ਦੀ ਹੈ ਜੋ ਰਾਮਾਇਣ ਆਦਿਕ ਪੁਸਤਕਾਂ ਪੜ੍ਹ ਕੇ ਰਾਸਧਾਰੀਏ ਦਾ ਪੇਸ਼ਾ ਇਖ਼ਤਿਆਰ ਕਰ ਚੁਕੇ ਹਨ । ਪਰਯੋਜਨ ਇਹ ਕਿ ਅਗਿਆਨੀ ਅਤੇ ਗਿਆਨੀ ਦੋਨੋਂ ਹੀ ਨਕਲੀ ਗਲਾਂ ਵਿਚ ਜੀਵਨ ਵਿਅਰਥ ਗੁਆ ਰਹੇ ਹਨ, ਅਸਲੀਅਤ ਵਲ ਨਹੀਂ ਆਉਂਦੇ ।

[ਵੇਖੋ, ੧੧੫੭]

**ਅੰਧੀ,** ਅੰਧੀ । ੧੨੦੩

**ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ**
**ਜਲ ਬਿਨੁ ਉਤਭੁਜ ਕਾਮਿ ਨਾਹੀ ॥**
**ਕਿਆ ਸੁਲਤਾਨੁ ਸਲਾਮ ਵਿਹੂਣਾ**
**ਅੰਧੀ ਕੋਠੀ ਤੇਰਾ ਨਾਮੁ ਨਾਹੀ ॥ ੧ ॥**

ਆਸਾ ਮਹਲਾ ੧–੧੯, ਸਫ਼ਾ ੩੫੪

**ਵੇਖੋ, ਉਤਭੁਜ (੨੦੨)**

**ਅੰਧੀ ਕੋਠੀ ਤੇਰਾ ਨਾਮੁ ਨਾਹੀ,** ਪ੍ਰਭੂ ! ਜਿਸ ਸਰੀਰ ਵਿਚ ਤੇਰਾ ਨਾਮ ਨਹੀਂ ਉਹ ਅੰਧੀ ਕੋਠੜੀ ਹੈ ।

[ਵੇਖੋ, ੧੧੫੭]

**ਅੰਧੀ,** ਅੰਨ੍ਹੀ । ੧੨੦੪

**ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥**
**ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥ ੧ ॥**

ਪ੍ਰਭਾਤੀ (ਬਿਭਾਸ) ਮਹਲਾ ੧–੨, ਸਫ਼ਾ ੧੩੨੭

**ਭਾਵ :** ਤੇਰਾ ਨਾਮ ਰਤਨ ਹੈ । (ਇਸ ਦਾ) ਪ੍ਰਕਾਸ਼ (ਤੇਰੀ) ਬਖ਼ਸ਼ਸ਼ ਕਰਦੀ ਹੈ । (ਜਿਥੇ) ਸੁਰਤ ਵਿਚ (ਨਾਮ ਹੈ) ਉਥੇ (ਗਿਆਨ ਦਾ) ਪ੍ਰਕਾਸ਼ ਹੈ । (ਨਾਮ ਬਿਹੂਨ) ਅੰਨ੍ਹੀ (ਸ੍ਰਿਸ਼ਟੀ ਨੂੰ) ਅੰਧੇਰਾ ਛਾ ਰਿਹਾ ਹੈ, ਉਸ ਨੇ ਸਭ ਕੁਛ ਗੁਆ ਲਿਆ ਹੈ ।

[ਵੇਖੋ, ੧੧੫੭]

**ਅੰਧੁ,** ਅੰਨ੍ਹੇਰਾ (ਅਗਿਆਨ) । ੧੨੦੫

**ਮਨਮੁਖ ਮੁਗਧ ਗਾਵਾਰੁ ਪਿਰਾ ਜੀਉ**
**ਸਬਦੁ ਮਨਿ ਨ ਵਸਾਏ ॥**
**ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ**
**ਹਰਿ ਮਾਰਗੁ ਕਿਉ ਪਾਏ ॥ ... ॥ ੪ ॥**

ਗਉੜੀ (ਛੰਤ) ਮਹਲਾ ੩–੫, ਸਫ਼ਾ ੨੪੭

**ਭਾਵ :** ਹੇ ਪਿਆਰੇ ਜੀਓ ! (ਉਹ) ਮਨਮੁਖ ਮੂਰਖ ਗਵਾਰ ਹੈ ਜੋ ਸ਼ਬਦ ਮਨ ਵਿਚ ਨਹੀਂ ਵਸਾਉਂਦਾ । ਮਾਇਆ ਦਾ ਭ੍ਰਮ ਅੰਨ੍ਹੇਰਾ (ਜਿਸ ਪਰ ਛਾਇਆ ਹੈ, ਉਹ) ਕਿਉਂਕਰ ਹਰੀ ਦਾ ਮਾਰਗ ਪਾਵੇਗਾ ?

**ਪਿਰਾ ਜੀਉ,** ਪਿਆਰੇ ਜੀਓ !

[ਵੇਖੋ, ੧੧੫੭]

**ਅੰਧੁ,** ਅੰਨ੍ਹਾ । ੧੨੦੬

**ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥**
**ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥**
**ਨਾਮੁ ਧਿਆਵਹਿ ਸੇ ਜਿਣਿ ਚਲੇ**
**ਗੁਰ ਪੂਰੇ ਸਨਬੰਧੁ ਜੀਉ ॥ ੨ ॥**

ਸੂਹੀ (ਅਸਟ.) ਮਹਲਾ ੫–੩, ਸਫ਼ਾ ੭੬੦

**ਭਾਵ :** ਮਾਇਆ ਦੇ ਮੋਹ ਵਿਚ (ਫਸਿਆ ਮਨੁੱਖ) ਅੰਨ੍ਹਾ ਹੁੰਦਾ ਹੈ । (ਲੋਕਾਂ ਨੂੰ ਨਾਸ਼ ਹੁੰਦਿਆਂ) ਵੇਖਦਾ ਹੈ, ਸੁਣਦਾ ਹੈ ਪਰ ਸਮਝਦਾ ਨਹੀਂ ਕਿ ਉਸ ਦੀ ਕਚੀ ਦੇਹ ਵੀ ਨਾਸ਼ਮਾਨ ਹੈ । ਧੰਦਿਆਂ ਵਿਚ ਲਗ ਕੇ ਕੂੜ ਕਮਾ ਰਿਹਾ ਹੈ । (ਜਿਨ੍ਹਾਂ ਦਾ) ਪੂਰੇ ਗੁਰਾਂ ਨਾਲ ਸੰਬੰਧ ਹੋ ਗਿਆ, ਉਹ ਨਾਮ ਧਿਆਉਂਦੇ ਹਨ ਅਤੇ ਐਉਂ ਜੀਵਣ ਦੀ ਖੇਡ ਜਿਤ ਕੇ ਇਸ ਸੰਸਾਰ ਤੋਂ) ਚਲੇ ਜਾਂਦੇ ਹਨ ।

[ਵੇਖੋ, ੧੧੫੭]

**ਅੰਧੁ** ਅੰਨ੍ਹਾ, ਅਗਿਆਨੀ । ੧੨੦੭

**ਸਲੋਕੁ ਮ: ੩ ॥**
**ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ**
**ਅੰਧੇ ਕਰਮ ਕਮਾਇ ॥**
**ਸਬਦੈ ਸਿਉ ਚਿਤੁ ਨ ਲਾਵਈ**
**ਜਿਤੁ ਸੁਖੁ ਵਸੈ ਮਨਿ ਆਇ ॥ ... ॥ ੧ ॥**

ਬਿਹਾਗ. (ਵਾਰ) ਮਹਲਾ ੪–੧੫, ਸਫ਼ਾ ੫੫੪

**ਭਾਵ :** ਸਤਿਗੁਰਾਂ ਨੂੰ ਮਿਲੇ ਬਿਨਾਂ ਜਗਤ (ਅਗਿਆਨ ਵਿਚ) ਅੰਨ੍ਹਾ ਹੈ ਅਤੇ ਅਗਿਆਨਤਾ ਵਾਲੇ ਹੀ ਕੰਮਾਂ ਵਿਚ ਲਗਾ ਰਹਿੰਦਾ ਹੈ । ਸ਼ਬਦ ਵਿਚ, ਜਿਸ ਨਾਲ ਮਨ ਵਿਚ ਸੁੱਖ ਆ ਵਸਦਾ ਹੈ, ਚਿਤ ਨਹੀਂ ਲਾਂਦਾ ।

[ਵੇਖੋ, ੧੧੫੭]

**ਅੰਧੁਲਉ,** ਅੰਨ੍ਹਾ (ਮਨੁੱਖ), ਅਗਿਆਨੀ (ਪੁਰਸ਼), ਮੂਰਖ ਮਨੁੱਖ । ੧੨੦੮

**ਡਗਰੀ ਚਾਲ ਨੇਤ੍ਰ ਫੁਨਿ ਅਧੁਲੇ**
**ਸਬਦ ਸੁਰਤਿ ਨਹੀ ਭਾਈ ॥**
**ਸਾਸਤ੍ਰ ਬੇਦ ਤ੍ਰੈਗੁਣ ਹੈ ਮਾਇਆ**
**ਅੰਧੁਲਉ ਧੰਧੁ ਕਮਾਈ ॥ ੩ ॥**

ਭੈਰਉ ਮਹਲਾ ੧–੫, ਸਫ਼ਾ ੧੧੨੬

**ਭਾਵ :** (ਬਿਰਧ ਹੋਣ ਪਰ) ਚਾਲ ਥਿੜਕਵੀਂ ਹੋ ਗਈ, ਅੱਖਾਂ ਵਿਚ ਅੰਧਰਾਤਾ ਛਾ ਗਿਆ, (ਫਿਰ ਵੀ) ਸੁਰਤ ਵਿਚ ਸ਼ਬਦ ਨਹੀਂ ਸੁ ਵਸਾਇਆ। (ਸਾਰੀ ਉਮਰ) ਸ਼ਾਸਤ੍ਰ ਵੇਦ (ਹੀ ਪੜ੍ਹਦਾ ਰਿਹਾ, ਜਿਨ੍ਹਾਂ ਨੇ ਇਸ ਨੂੰ) ਤ੍ਰਿਗੁਣਾਤਮਕ ਮਾਇਆ ਵਿਚ ਹੀ ਰਖਿਆ, ਇਉਂ **ਮੂਰਖ ਮਨੁੱਖ** (ਮਾਇਆ ਦਾ) ਧੰਦਾ ਹੀ ਪਿਟਦਾ ਰਿਹਾ।

**ਡਗਰੀ ਚਾਲ,** ਡਗਮਗ ਡਗਮਗ ਕਰਦੀ ਟੋਰ, ਥਿੜਕਵੀਂ ਚਾਲ।

**ਨੋਟ :** ਉਪਰਲੀ ਤੁਕ ਵਿਚ ਪਦ "ਅਧੁਲੇ" ਆਇਆ ਹੈ। ਕਈ ਬੀੜਾਂ ਵਿਚ ਪਾਠ "ਅੰਧੁਲੇ" ਵੀ ਹੈ।

[ਵੇਖੋ, ੧੧੫੭]

**ਅੰਧੁਲਾ,** ਅੰਨ੍ਹਾ (ਵਾਹਿਗੁਰੂ ਤੋਂ ਅਣਜਾਣ, ਬੇਮੁਖ)। ੧੨੦੯

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥**
**ਬਿਨੁ ਸਤਿਗੁਰ ਨਾਉ ਨ ਪਾਈਐ**
**ਬਿਨੁ ਨਾਵੈ ਕਿਆ ਸੁਆਉ ॥ ... ॥ ੩ ॥**

ਸਿਰੀ. (ਅਸ਼ਟ.) ਮਹਲਾ ੧–੮, ਸਫ਼ਾ ੫੮

**ਭਾਵ :** ਜਿਨ੍ਹਾਂ ਦਾ ਗੁਰੂ (ਵਾਹਿਗੁਰੂ ਤੋਂ **ਅਣਜਾਣ) ਅੰਨ੍ਹਾ** ਹੋਵੇ, (ਉਨ੍ਹਾਂ) ਚੇਲਿਆਂ ਨੂੰ ਕੋਈ ਟਿਕਾਣਾ ਨਹੀਂ (ਕਿਉਂਕਿ) ਸਤਿਗੁਰਾਂ ਬਿਨਾਂ ਨਾਮ ਨਹੀਂ ਮਿਲਦਾ ਅਤੇ ਨਾਮ ਦੇ ਬਿਨਾਂ (ਜੀਵਨ) ਦਾ ਕੀ ਪ੍ਰਯੋਜਨ ?

[ਵੇਖੋ, ੧੧੭੬]

**ਅੰਧੁਲਾ,** ਅੰਨ੍ਹਾਂ। ੧੨੧੦

**ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥**
**ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥ ੧ ॥ ਰਹਾਉ ॥**

ਬਸੰਤੁ (ਅਸਟ.) ਮਹਲਾ ੧–੬, ਸਫ਼ਾ ੧੧੯੦

**ਭਾਵ :** (ਮੋਹ ਮਾਇਆ ਵਿਚ) ਅੰਨ੍ਹੀ ਹੋਈ ਮਤ ਦੇ (ਮਗਰ) ਅੰਨ੍ਹਾ ਮਨ ਲਗ ਰਿਹਾ ਹੈ। ਗੁਰੂ (ਦੀ ਦਸੀ) ਕਰਣੀ ਬਿਨਾਂ ਇਸ ਦਾ ਭਰਮ ਦੂਰ ਨਹੀਂ ਹੁੰਦਾ।

[ਵੇਖੋ, ੧੧੭੬]

**ਅੰਧੁਲਾ,** ਅੰਨ੍ਹਾ। ੧੨੧੧

**ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥**
**ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥ ੩ ॥**

ਸਿਰੀ, ਮਹਲਾ ੩–੫੬, ਸਫ਼ਾ ੩੫–੩੬

**ਭਾਵ :** ਭਰਮ ਵਿਚ ਭੁਲਿਆ (ਜੀਵ) **ਅੰਨ੍ਹਾ** ਹੈ, ਬਾਰ ਬਾਰ ਜੰਮਦਾ ਮਰਦਾ ਹੈ। (ਜੇ) ਪ੍ਰਭੂ ਆਪਣੀ ਮਿਹਰ ਦੀ ਨਜ਼ਰ (ਇਸ ਵਲ) ਕਰੇ ਤਾਂ (ਇਸ ਨੂੰ) ਆਪਣੇ ਨਾਲ ਮਿਲਾ ਲਏ।

[ਵੇਖੋ ੧੧੭੬]

**ਅੰਧੁਲੀ,** ਅੰਨ੍ਹੀ। ੧੨੧੨

**ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥**
**ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥ ੧ ॥ ਰਹਾਉ ॥**

ਬਸੰਤੁ (ਅਸਟ.) ਮਹਲਾ ੧–੬, ਸਫ਼ਾ ੧੧੯੦

**ਵੇਖੋ, ਅੰਧੁਲਾ (੧੨੧੦)**

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ ਨੂੰ। ੧੨੧੩

**ਨਿਰਧਨ ਕਉ ਧਨੁ ਅੰਧੁਲੇ**
**ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥**
**ਸਾਗਰ ਮਹਿ ਬੋਹਿਥੁ ਪਾਇਓ**
**ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥ ੨ ॥**

ਧਨਾਸ. ਮਹਲਾ ੫–੩੨, ਸਫ਼ਾ ੬੭੯

**ਭਾਵ :** (ਜਿਸ ਤਰ੍ਹਾਂ) ਨਿਰਧਨ ਨੂੰ ਧਨ ਦਾ, **ਅੰਨ੍ਹੇ ਨੂੰ** ਸੋਟੀ ਦਾ ਅਤੇ ਬੱਚੇ ਨੂੰ ਮਾਂ ਦੇ ਦੁਧ ਦਾ ਆਸਰਾ ਹੁੰਦਾ ਹੈ, (ਇਸੇ ਤਰ੍ਹਾਂ ਸਾਨੂੰ ਗੁਰ ਉਪਦੇਸ਼ ਦਾ ਸਹਾਰਾ ਹੈ)। ਜਦ ਕਿਰਪਾਲੂ (ਗੁਰਾਂ ਨੇ) ਕ੍ਰਿਪਾ ਕੀਤੀ (ਤਾਂ ਸੰਸਾਰ ਰੂਪੀ) ਸਾਗਰ ਵਿਚੋਂ ਪਾਰ ਹੋਣ ਲਈ ਹਰਿਨਾਮ ਰੂਪੀ ਜਹਾਜ਼ ਸਾਨੂੰ ਮਿਲ ਪਿਆ।

**ਟਿਕ,** ਆਸਰਾ, ਟਿਕਾਣਾ, ਟੇਕ, ਸੋਟੀ।

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ (ਅਗਿਆਨੀ)। ੧੨੧੪

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ**
**ਮੈ ਅੰਧੁਲੇ ਕਿਆ ਚਤੁਰਾਈ ॥ ੨ ॥**

ਬਿਲਾ. ਮਹਲਾ ੧–੧, ਸਫ਼ਾ ੭੯੫

**ਭਾਵ :** ਜੋ ਕੁਛ ਪਸਾਰਾ ਹੋਇਆ ਹੈ, ਸਭ ਕੁਛ ਤੇਰੇ ਤੋਂ (ਉਤਪੰਨ ਹੋਇਆ ਹੈ, ਇਹ) ਸਾਰੀ ਤੇਰੀ ਵਡਿਆਈ ਹੈ। ਮੈਂ ਤੇਰਾ ਅੰਤ ਨਹੀਂ ਜਾਣਦਾ, ਮੈਂ ਅੰਨ੍ਹੇ ਦੀ ਕੀ ਚਤੁਰਤਾ ਹੈ (ਜੋ ਤੇਰਾ ਅੰਤ ਪਾ ਸਕਾਂ ?) ਹੇ ਮੇਰੇ ਮਾਲਕ !

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ ਦਾ । ੧੨੧੫

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥**
**ਮੈ ਗਰੀਬ ਮੈ ਮਸਕੀਨ**
**ਤੇਰਾ ਨਾਮੁ ਹੈ ਅਧਾਰਾ ॥ ੧ ॥ ਰਹਾਉ ॥**

ਤਿਲੰਗ ਨਾਮਦੇਵ–੧, ਸਫ਼ਾ ੭੨੭

**ਭਾਵ :** ਹੇ ਮਾਲਕ ! ਮੈਂ **ਅੰਨ੍ਹੇ ਦਾ** ਸਹਾਰਾ ਤੇਰਾ ਨਾਮ ਹੀ ਹੈ । ਮੈਂ ਗਰੀਬ ਹਾਂ, ਮੁਹਤਾਜ ਹਾਂ, ਤੇਰਾ ਨਾਮ ਹੀ ਮੇਰਾ ਆਧਾਰ ਹੈ ।

**ਖੁੰਦਕਾਰਾ,** ਹੇ ਮਾਲਕ !

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ ਨੇ । ੧੨੧੬

**ਗੁਰਮੁਖਿ ਨਾਨਕ ਦੇ ਵਡਿਆਈ ॥**
**ਮੈ ਅੰਧੁਲੇ ਹਰਿ ਟੇਕ ਟਿਕਾਈ ॥ ੪ ॥**

ਗਉੜੀ (ਗੁਆ.) ਮਹਲਾ ੪–੩੯, ਸਫ਼ਾ ੧੬੪

**ਭਾਵ :** ਗੁਰਮੁਖਾਂ ਨੂੰ (ਪ੍ਰਭੂ) ਵਡਿਆਈ ਦੇਂਦਾ ਹੈ । ਮੈਂ **ਅੰਨ੍ਹੇ ਨੇ** ਹਰੀ ਦੀ ਟੇਕ ਪਰ ਢਾਸਣਾ ਲਾ ਦਿਤਾ ਹੈ । (ਹਰੀ ਪਰਾਇਣ ਹੋ ਗਿਆ ਹਾਂ) ।

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ, ਅਗਿਆਨੀ (ਲੋਕ) । ੧੨੧੭

**ਸਲੋਕੁ ਮ: ੩ ॥ ਨਾਨਕ ਨਾਮੁ ਨ ਚੇਤਨੀ**
**ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥**
**ਜਮ ਦਰਿ ਬਧੇ ਮਾਰੀਅਹਿ**
**ਫਿਰਿ ਵਿਸਟਾ ਮਾਹਿ ਪਚਾਹਿ ॥ ੧ ॥**

ਸੋਰਠਿ (ਵਾਰ) ਮਹਲਾ ੪–੧੫, ਸਫ਼ਾ ੬੪੮

**ਭਾਵ :** ਜਿਹੜੇ ਨਾਮ ਨਹੀਂ ਚੇਤੇ ਕਰਦੇ, ਉਹ ਅਗਿਆਨੀ **ਅੰਨ੍ਹੇ** ਹੋਰ ਹੀ ਕੰਮਾਂ ਵਿਚ ਲਗੇ ਰਹਿੰਦੇ ਹਨ, ਓਹ ਜਮ ਦੇ ਬੂਹੇ ਪਰ ਬੱਧੇ ਹੋਏ ਮਾਰ ਖਾਂਦੇ ਹਨ, ਮਗਰੋਂ (ਅਤਿ ਨੀਂਵੀਂ ਜੂਨਾਂ ਵਿਚ) ਵਿਸ਼ਟਾ ਦੇ (ਕੀੜੇ ਆਦਿ ਬਣਾ ਕੇ) ਖਵਾਰ ਕੀਤੇ ਜਾਂਦੇ ਹਨ ।

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ । ੧੨੧੮

**ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ**
**ਕਿਉ ਚਾਲਹ ਗੁਰ ਚਾਲੀ ॥**
**ਸਤਗੁਰੁ ਦਇਆ ਕਰੇ ਸੁਖ ਦਾਤਾ**
**ਹਮ ਲਾਵੈ ਆਪਨ ਪਾਲੀ ॥ ੧ ॥**

ਧਨਾਸ. ਮਹਲਾ ੪–੪, ਸਫ਼ਾ ੬੬੭

**ਭਾਵ :** ਅਸੀ (ਗਿਆਨ ਹੀਨ) **ਅੰਨ੍ਹੇ** ਹਾਂ, (ਅਗਿਆਨ ਦੇ) ਹਨੇਰੇ ਵਿਚ ਵਿਸ਼ਿਆਂ ਵਿਚ ਲਗੇ ਹਾਂ, ਕਿਸ ਤਰ੍ਹਾਂ ਗੁਰ ਮਰਯਾਦਾ ਪਰ ਚਲੀਏ ? ਸਤਿਗੁਰੂ ਮਿਹਰ ਕਰੇ, (ਓਹ) ਸੁੱਖਾਂ ਦਾ ਦਾਤਾ ਸਾਨੂੰ ਆਪਣੇ ਲੜ ਲਾ ਲਵੇ ।

[ਵੇਖੋ, ੧੧੭੬]

**ਅੰਧੁਲੇ,** ਅੰਨ੍ਹੇ । ੧੨੧੯

**ਹਮ ਅੰਧੁਲੇ ਗਿਆਨ ਹੀਨ ਅਗਿਆਨੀ**
**ਕਿਉ ਚਾਲਹ ਮਾਰਗਿ ਪੰਥਾ ॥**
**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ**
**ਜਨ ਨਾਨਕ ਚਲਹ ਮਿਲੰਥਾ ॥ ੪ ॥**

ਜੈਤ. ਮਹਲਾ ੪–੧, ਸਫ਼ਾ ੬੯੬

**ਵੇਖੋ, ਅੰਚਲੁ (੧੦੩੦)**

[ਵੇਖੋ, ੧੧੭੬]

**ਅੰਧੂਲੇ,** ਹੇ ਅੰਧਲੇ, ਹੇ ਅੰਨ੍ਹੇ, ਹੇ ਮੂਰਖ (ਨਾਂਗੇ ਜੋਗੀ) । ੧੨੨੦

**ਮਤੁ ਭਸਮ ਅੰਧੂਲੇ ਗਰਬਿ ਜਾਹਿ ॥**
**ਇਨ ਬਿਧਿ ਨਾਗੇ ਜੋਗੁ ਨਾਹਿ ॥ ੧ ॥**

ਬਸੰਤੁ ਮਹਲਾ ੧–੫, ਸਫ਼ਾ ੧੧੮੯

**ਭਾਵ : ਹੇ ਅੰਨ੍ਹੇ** ! ਸੁਆਹ ਮਲ ਕੇ ਅਹੰਕਾਰ ਨਾ ਕਰ ਕਿ ਮੈਂ ਨੰਗਾ ਰਹਿੰਦਾ ਹਾਂ, ਇਨ੍ਹਾਂ ਤਰੀਕਿਆਂ ਨਾਲ (ਅਸਲ) ਜੋਗ ਪ੍ਰਾਪਤ ਨਹੀਂ ਹੁੰਦਾ ।

[ਵੇਖੋ, ੧੧੭੬]

**ਅੰਧੇ,** ਅੰਨ੍ਹੇ (ਅਗਿਆਨੀ) । ੧੨੨੧

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥ ੩ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੨੨੯

**ਭਾਵ :** (ਬੇਸਮਝ ਲੋਕ) ਖੋਟੇ ਨੂੰ ਖਰਾ ਕਹਿੰਦੇ ਹਨ । ਖਰੇ ਦਾ ਸਾਰ ਨਹੀਂ ਜਾਣਦੇ । **ਅੰਨ੍ਹੇ** ਦਾ ਨਾਉਂ ਪਾਰਖੂ ਰਖਦੇ ਹਨ, ਕਲਜੁਗ ਦੇ ਜ਼ਮਾਨੇ ਦੀ ਇਹ ਅਚਰਜ ਗਲ ਹੈ ।

**ਖੋਟੇ,** ਮਾੜੇ ਕਰਮ ਕਰਨ ਵਾਲਾ, ਅੰਦਰੋਂ ਹੋਰ ਬਾਹਰੋਂ ਹੋਰ ।
**ਖਰਾ,** ਭਲੇ ਕਰਮ ਕਰਨ ਵਾਲਾ, ਅੰਦਰੋਂ ਬਾਹਰੋਂ ਇਕੋ ਜਿਹਾ ।
**ਅੰਧੇ,** ਗਿਆਨ ਨੇਤਰਾਂ ਤੋਂ ਹੀਨ, ਨਿਰਣੇ ਕਰਨ ਤੋਂ ਅਸਮਰਥ ।
**ਪਾਰਖੂ,** ਵਿਵੇਕ ਬੁੱਧੀ ਵਾਲਾ ।

[ਵੇਖੋ, ੧੧੫੭]

**ਅੰਧੇ,** ਅੰਨ੍ਹੇ, ਅਗਿਆਨੀ, ਅਵਿਵੇਕੀ । ੧੨੨੨

**ਸਲੋਕ ਮ: ੨ ॥ ...**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ ੧ ॥**

ਰਾਮ. (ਵਾਰ) ਮਹਲਾ ੩-੧੬, ਸਫ਼ਾ ੯੫੪

**ਭਾਵ :** ਅੰਨ੍ਹੇ ਉਹ ਨਹੀਂ ਕਹੀਂਦੇ, ਜਿਨ੍ਹਾਂ ਦੇ ਮੂੰਹ ਪਰ ਅੱਖਾਂ ਨਹੀਂ । (ਅਸਲ ਵਿਚ) ਅੰਨ੍ਹੇ ਉਹ ਹਨ ਜੋ ਮਾਲਕ ਤੋਂ ਖੁੰਝੇ ਜਾ ਰਹੇ ਹਨ ।

[ਵੇਖੋ, ੧੧੫੭]

**ਅੰਧੇ,** ਅੰਨ੍ਹੇ । ੧੨੨੩

**ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥**
**ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥ ੨ ॥**

ਗਉੜੀ (ਬੈਰਾਗ.) ਮਹਲਾ ੧-੧੮, ਸਫ਼ਾ ੨੨੯

**ਭਾਵ :** ਦਰਅਸਲ ਉਹ ਅੰਨ੍ਹੇ ਹਨ ਜੋ ਬੇਅਕਲ ਹਨ, ਉਨ੍ਹਾਂ ਨੂੰ ਕੀ ਸਮਝਾਈਏ ? (ਅੱਖਾਂ ਦੇ ਬਾਵਜੂਦ ਉਹ ਰਸਤਾ ਨਹੀਂ ਦੇਖ ਸਕਦੇ, ਪਰ ਅਕਲ ਦੇ ਹੁੰਦਿਆਂ ਵੀ) ਗੁਰਾਂ ਬਿਨਾ ਰਸਤਾ ਦਿਸਦਾ ਨਹੀਂ (ਜੋ ਗੁਰਾਂ ਦੀ ਸ਼ਰਣ ਹੀ ਨਹੀਂ ਲੈਂਦੇ ਉਨ੍ਹਾਂ) ਦਾ ਜੀਵਨ ਕਿਸ ਤਰ੍ਹਾਂ ਸਿਰੇ ਚਾੜ੍ਹੀਏ ?

[ਵੇਖੋ, ੧੧੫੭]

**ਅੰਧੇ,** ਅੰਨ੍ਹੇ । ੧੨੨੪

**ਹਮ ਮਤਿ ਹੀਣ ਮੂਰਖ ਮੁਗਧ**
**ਅੰਧੇ ਸਤਿਗੁਰਿ ਮਾਰਗਿ ਪਾਏ ॥**
**ਨਾਨਕ ਗੁਰਮੁਖਿ ਸਬਦਿ ਸੁਹਾਵੇ**
**ਅਨਦਿਨੁ ਹਰਿਗੁਣ ਗਾਏ ॥ ੩ ॥**

ਗਉੜੀ (ਛੰਤ) ਮਹਲਾ ੩-੪, ਸਫ਼ਾ ੨੪੬

**ਭਾਵ :** ਸਾਨੂੰ ਸਤਿਗੁਰਾਂ ਨੇ ਰਾਹੇ ਪਾ ਦਿਤਾ (ਨਹੀਂ ਤਾਂ) ਅਸੀਂ ਮਤਹੀਨ ਮੂਰਖ ਮੁਗਧ ਅੰਨ੍ਹੇ (ਅਗਿਆਨੀ) ਸਾਂ । (ਹੁਣ) ਗੁਰਾਂ ਦੇ ਸ਼ਬਦ (ਦੀ ਕਮਾਈ ਨਾਲ) ਸ਼ੋਭਨੀਕ ਹੋ ਕੇ ਦਿਨ ਰਾਤ ਹਰੀ ਦੇ ਗੁਣ ਗਾ ਰਹੇ ਹਾਂ ।

[ਵੇਖੋ, ੧੧੫੭]

**ਅੰਧੇ,** ਅੰਨ੍ਹੇ (ਉਹ ਮਨੁੱਖ ਜਿਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਚਾਨਣ ਨਹੀਂ ਜਾ ਸਕਦਾ) । ੧੨੨੫

**ਮ: ੧ ॥**
**ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥**
**ਮਨਿ ਅੰਧੇ ਊਂਧੇ ਕਵਲਿ ਦਿਸਨਿ ਖਰੇ ਕਰੂਪ ॥ ... ॥ ੨ ॥**

ਸਾਰੰਗ (ਵਾਰ) ਮਹਲਾ ੪-੨੨, ਸਫ਼ਾ ੧੨੪੫-੪੬

**ਵੇਖੋ, ਊਂਧੇ (੬੭੫)**

[ਵੇਖੋ, ੧੧੫੭]

**ਅੰਧੇ,** ਹੇ ਅੰਨ੍ਹੇ ! ੧੨੨੬

**ਅੰਧੇ ਜੀਵਨਾ ਵੀਚਾਰਿ ਦੇਖਿ**
**ਕੇਤੇ ਕੇ ਦਿਨਾ ॥ ੧ ॥ ਰਹਾਉ ॥**

ਧਨਾਸ. ਮਹਲਾ ੧-੨, ਸਫ਼ਾ ੬੬੦

**ਭਾਵ :** ਹੇ ਅੰਨ੍ਹੇ ! ਵਿਚਾਰ ਕੇ ਵੇਖ ਤੇਰਾ ਜੀਵਨ ਕਿਤਨੇ ਕੁ ਦਿਨਾਂ ਲਈ ਹੈ ?

**ਮਤਲਬ :** ਜੀਵਨ ਦਾ ਕੋਈ ਭਰੋਸਾ ਨਹੀਂ । 'ਹਮ ਆਦਮੀ ਹਾਂ ਇਕਦਮੀ' । ਇਸ ਲਈ ਜੋ ਅਵਸਰ ਮਿਲਿਆ ਹੈ ਉਸ ਤੋਂ ਪਰਮਾਰਥਕ ਲਾਭ ਲੈ ।

[ਵੇਖੋ, ੧੧੫੭]

**ਅੰਧੇਰ,** ਅੰਧੇਰੇ । ੧੨੨੬ (ੳ)

**ਸਲੋਕੁ ॥**
**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੧ ॥**

ਗਉੜੀ (ਸੁਖ.) ਮ: ੫-੨੩, ਸਫ਼ਾ ੨੯੩

**ਵੇਖੋ, ਅੰਜਨੁ (੧੦੩੯)**

[ਵੇਖੋ, ੧੧੯੬]

**ਅੰਧੇਰਾ,** ਅੰਧੇਰਾ । ੧੨੨੭

**ਅੰਧਿਆਰੇ ਦੀਪਕ ਆਨਿ ਜਲਾਏ**
**ਗੁਰ ਗਿਆਨਿ ਗੁਰੂ ਲਿਵ ਲਾਗੇ ॥**
**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ**
**ਘਰਿ ਵਸਤੁ ਲਹੀ ਮਨ ਜਾਗੇ ॥ ੩ ॥**

ਗਉੜੀ (ਪੂਰਬੀ) ਮਹਲਾ ੪-੬੨, ਸਫ਼ਾ ੧੭੨

**ਭਾਵ :** ਗੁਰੂ ਨੇ (ਗਿਆਨ ਅਤੇ ਲਿਵ ਦੇ ਦੋ) ਦੀਵੇ ਅਨ੍ਹੇਰੇ ਵਿਚ ਆਣ ਜਗਾਏ । ਗੁਰੂ ਦੇ ਗਿਆਨ ਵਿਚ ਹੀ (ਨਿਰੰਤਰ) ਲਿਵ ਲਗਦੀ ਹੈ, (ਜਿਸ ਨਾਲ) ਅਗਿਆਨ ਦਾ **ਅੰਧੇਰਾ** ਮੂਲੋਂ ਦੂਰ ਹੋ ਗਿਆ ਅਤੇ (ਅਪਣੇ ਹੀ) ਅੰਦਰੋਂ (ਆਤਮ) ਵਸਤੂ ਪ੍ਰਾਪਤ ਹੋ ਗਈ ਅਤੇ ਮਨ ਜ ਗ ਪਿਆ ।

**ਮਤਲਬ :** ਕਹਿਣ ਨੂੰ ਤਾਂ ਦੋ ਦੀਵੇ ਹਨ । ਪਰ ਇਹ ਸੁਤੰਤਰ ਦੀਵੇ ਨਹੀਂ, ਇਕ ਦੂਜੇ ਦੇ ਆਸਰੇ ਹਨ । ਜੇ ਗਿਆਨ ਦਾ ਉਜਾਲਾ ਹੋਵੇ ਤਾਂ ਲਿਵ ਨਿਰੰਤਰ ਜੁੜ ਜਾਂਦੀ ਹੈ । ਜੇ ਅਭਿਆਸ ਦੁਆਰਾ ਲਿਵ ਦਾ ਲਾਭ ਹੋ ਗਿਆ ਤਾਂ ਗਿਆਨ ਦੀ ਰੌਸ਼ਨੀ ਹੋ ਜਾਂਦੀ ਹੈ ।

[ਵੇਖੋ. ੧੧੯੬]

**ਅੰਧੇਰਾ,** ਜਿਸ ਦੀਆਂ ਅੱਖਾਂ ਅੱਗੇ ਅਨ੍ਹੇਰਾ ਹੈ, ਅੰਨ੍ਹਾ । ੧੨੨੮

**ਅਠ ਦਸ ਬੇਦ ਸੁਨੇ ਕਹ ਡੋਰਾ ॥**
**ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥ ... ॥ ੨ ॥**

ਰਾਮ. ਮਹਲਾ ੫–੩੦, ਸਫ਼ਾ ੮੯੨

**ਭਾਵ :** ਅਠਾਰਾਂ ਪੁਰਾਣ (ਚਾਰ) ਵੇਦ ਡੋਰਾ ਕਦ ਸੁਣਦਾ **ਹੈ** ? (ਸ਼ਰਧਾ ਵਿਚਾਰ ਦੇ ਕੰਨਾਂ ਬਿਨਾਂ ਸਿਧਾਂਤ ਨਹੀਂ ਸਮਝਦਾ ਜਿਵੇਂ) ਕਰੋੜਾਂ ਹੀ (ਸੂਰਜਾਂ ਦਾ) ਚਾਨਣਾ ਹੋਵੇ ਅੰਨ੍ਹੇ, (ਨੂੰ ਫਿਰ ਵੀ) ਕੁਛ ਨਹੀਂ ਦਿਸਦਾ ।

[ਵੇਖੋ, ੧੧੫੭]

**ਅੰਧੇਰੁ,** ਅੰਧੇਰਾ, ਅਗਿਆਨ ਦਾ ਅੰਧੇਰਾ । ੧੨੨੯

**ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥**
**ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥ ੧ ॥**

ਪ੍ਰਭਾਤੀ (ਬਿਭਾਸ) ਮਹਲਾ ੧–੨, ਸਫ਼ਾ ੧੩੨੭

**ਵੇਖੋ, ਅੰਧੀ (੧੨੦੪)**

[ਵੇਖੋ, ੧੧੯੬]

**ਅੰਧੇਰੇ,** ਹਨੇਰੇ ਕਰ ਕੇ । ੧੨੨੯ (ੳ)

**ਮਿਟੀ ਤਿਆਸ ਅਗਿਆਨ ਅੰਧੇਰੇ ॥**
**ਸਾਧ ਸੇਵਾ ਅਘ ਕਟੇ ਘਨੇਰੇ ॥ ੧ ॥**

ਆਸਾ ਮਹਲਾ ੫–੬੬, ਸਫ਼ਾ ੩੮੭

**ਭਾਵ :** ਅਗਜਾਨ ਦੇ **ਹਨੇਰੇ ਕਰ ਕੇ** (ਜੋ ਤ੍ਰਿਸ਼ਨਾ ਤੇ ਭੋਗਾਂ ਦੀ) ਤ੍ਰਿਖਾ (ਲੱਗੀ ਹੋਈ ਸੀ) ਮਿਟ ਗਈ ਹੈ । ਸਾਧੂ ਦੀ ਸੇਵਾ ਦੁਆਰਾ ਬਹੁਤ ਸਾਰੇ ਪਾਪ ਕੱਟੇ ਗਏ ਹਨ ।

(**ਸੰਥਯਾ**, ਸਫ਼ਾ ੨੪੩੫)

[ਵੇਖੋ, ੧੧੯੬]

**ਅੰਧੈ,** ਅੰਨ੍ਹੇ ਨੇ । ੧੨੨੯ (ਅ)

**ਬਾਬਾ ਮਾਇਆ ਰਚਨਾ ਧੋਹੁ ॥**
**ਅੰਧੈ ਨਾਮੁ ਵਿਸਾਰਿਆ**
**ਨਾ ਤਿਸੁ ਏਹ ਨ ਓਹੁ ॥ ੧ ॥ ਰਹਾਉ ॥**

ਸਿਰੀ. ਮਹਲਾ ੧–੩, ਸਫ਼ਾ ੧੫

**ਭਾਵ :** ਹੇ ਬਾਬਾ ! ਮਾਇਆ (ਰਚਣਹਾਰ ਨਹੀਂ ਇਹ ਤਾਂ ਰਚੀ ਹੋਈ) ਰਚਨਾ ਹੈ (ਤੇ ਇਹ) ਛਲ ਰੂਪ ਹੈ, (ਜਿਵੇਂ ਦਿੱਸਦੀ ਹੈ ਤਿਵੇਂ ਰਹਿੰਦੀ ਨਹੀਂ, ਜਿਸ ਨੇ ਇਸ ਦੀ ਇਹ ਛਲ ਰੂਪਤਾ ਨਹੀਂ ਸਮਝੀ ਉਹ ਅੰਨ੍ਹਾ ਹੈ) । (**ਉਸ**) **ਅੰਨ੍ਹੇ ਨੇ** (ਇਸ ਦੀ ਪ੍ਰਾਪਤੀ ਵਿਚ ਲਗ ਕੇ ਸਤਯ ਸਰੂਪ ਪਰਮੇਸ਼ਰ ਵਿਚ ਅਪੜਾ ਦੇਣ ਵਾਲੇ) ਨਾਮ ਨੂੰ ਵਿਸਾਰ ਦਿਤਾ ਹੈ, (ਅੰਤ ਉਸ ਨੂੰ) ਨਾ ਤਾਂ ਇਹ (ਜਗਤ ਪ੍ਰਾਪਤ ਹੁੰਦਾ ਹੈ) ਨਾ ਓਹ (= ਸਦਾ ਥਿਰ ਹਰੀ ਦਾ ਟਿਕਾਣਾ) ।

(**ਸੰਥਯਾ**, ਸਫ਼ਾ ੨੩੦)

[ਵੇਖੋ, ੧੧੫੭]

**ਅੰਧੋ,** ਅੰਨ੍ਹੇ ਦਾ । ੧੨੨੯ (ੲ)

**ਹਰਿ ਕੇ ਨਾਮ ਬਿਨਾ ਜਗੁ ਧੰਧਾ ॥**
**ਜੇ ਬਹੁਤਾ ਸਮਝਾਈਐ**
**ਭੋਲਾ ਭੀ ਸੋ ਅੰਧੋ ਅੰਧਾ ॥ ੧ ॥ ਰਹਾਉ ॥**

ਆਸਾ ਮਹਲਾ ੧–੩੧, ਸਫ਼ਾ ੩੫੮

**ਭਾਵ :** ਹਰੀ ਦੇ ਨਾਮ ਤੋਂ ਬਿਨਾ (ਸਾਰਾ) ਜਗਤ ਹੀ ਧੰਦਾ ਹੈ (ਭਾਵ ਉਲਝਾਉ ਹੈ) । (ਕੋਈ ਆਖਦਾ ਹੈ : ਜਗਤ ਅਜਾਣ ਹੈ ਇਸ ਨੂੰ ਸਮਝਾ ਦਿਓ, ਤਾਂ ਉੱਤਰ ਦੇਂਦੇ ਹਨ :) ਭੁੱਲੇ ਤੇ ਭ੍ਰਮ ਵਿਚ ਫਸੇ ਹੋਏ ਨੂੰ ਚਾਹੇ (ਕਿੰਨਾ) ਬਹੁਤਾ ਸਮਝਾਈਏ ਉਹ ਫਿਰ ਭੀ **ਅੰਨ੍ਹੇ ਦਾ** ਅੰਨ੍ਹਾ ਹੀ ਰਹਿੰਦਾ ਹੈ ।

(**ਸੰਥਯਾ**, ਸਫ਼ਾ ੨੨੫੯)

[ਵੇਖੋ, ੧੧੫੭]

**ਅੰਧੌ,** ਅੰਨ੍ਹਾ, ਅਗਿਆਨੀ । ੧੨੩੦

**ਅੰਧੋ ਬੋਲੈ ਮੁਗਧੁ ਗਵਾਰੁ ॥**
**ਹੀਣੋ ਨੀਚੁ ਬੁਰੋ ਬੁਰਿਆਰੁ ॥ ... ॥ ੪ ॥**

ਪ੍ਰਭਾਤੀ (ਬਿਭਾਸ) ਮਹਲਾ ੧–੧੨, ਸਫ਼ਾ ੧੩੩੧

**ਭਾਵ :** ਮੈਂ **ਅੰਨ੍ਹਾ**, ਬੋਲਾ, ਮੁਗਧ, ਗਵਾਰ, (ਗੁਣਾਂ ਤੋਂ) ਹੀਣ, ਨੀਚ ਅਤੇ ਬੁਰਿਆਂ ਤੋਂ ਬੁਰਾ ਹਾਂ (ਮੈਂ ਕੰਗਲੇ ਨੂੰ ਨਾਮ ਧਨ ਅਤੇ ਅਪਣਾ ਪਿਆਰ ਬਖ਼ਸ਼ !) ।

**ਅੰਧੌ,** ਮੋਹ ਮਾਇਆ ਵਿਚ ਅੰਨ੍ਹਾ ।

**ਬੋਲੌ,** ਸ਼ਰਧਾ ਅਤੇ ਵੀਚਾਰ ਦੇ ਕੰਨਾਂ ਤੋਂ ਵਿਰਵਾ ।

[ਵੇਖੋ, ੧੧੫੭]

**ਅੰਨ,** ਅਨਾਜ । ੧੨੩੧

**ਸਲੋਕੁ ਮ: ੧ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥...॥ ੧ ॥**

ਆਸਾ (ਵਾਰ) ਮਹਲਾ ੧-੧੯, ਸਫ਼ਾ ੪੭੨

**ਭਾਵ :** (ਫੇਰ ਉਸ ਰਸੋਈ ਵਿਚ ਜੋ ਅੰਨ ਵਰਤ ਰਹੇ ਹਾਂ ਉਹ) **ਅੰਨ** ਦਾ ਹਰੇਕ ਦਾਣਾ ਜੀਵ ਤਤ ਨਾਲ ਭਰਪੂਰ ਹੈ । (ਅੰਨ ਤੋਂ) ਪਹਿਲਾਂ ਪਾਣੀ ਹੀ ਜੀਵ (ਭਰਪੂਰ) ਹੈ, ਜਿਸ ਤੋਂ ਸਭ ਕੋਈ ਹਰਿਆ ਹੋ ਰਿਹਾ ਹੈ ।

(**ਸੰਥਯਾ**, ਸਫ਼ਾ ੨੯੧੪)

**ਸੰਸ.** अन्नम् (**ਅਨ੍ਨਮ੍**), ਅਨਾਜ, ਭੋਜਨ ।]

**ਅੰਨ,** ਅਨਾਜ । ੧੨੩੨

**ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥**
**ਹੁਕਮੁ ਨ ਬੂਝੈ ਵਿਆਪਿਆ ਮਮਤਾ ॥ ੬ ॥**

ਪ੍ਰਭਾਤੀ ਬਿਭਾਸ (ਅਸਟ.) ਮਹਲਾ ੫-੨, ਸਫ਼ਾ ੧੩੪੮

**ਭਾਵ : ਅੰਨ** ਤੋਂ (ਬਿਨਾਂ ਜੋ) ਰਹਿੰਦਾ ਹੈ, (ਉਹ ਭੁੱਖ ਦਾ) ਦੁੱਖ ਆਪਣੇ ਸਰੀਰ ਉਪਰ ਸਹਿੰਦਾ ਹੈ । (ਵਾਹਿਗੁਰੂ ਦਾ) ਹੁਕਮ ਨਹੀਂ ਬੁੱਝਦਾ, ਅਹੰਕਾਰ ਦਾ ਗ੍ਰਸਿਆ ਹੈ ।

**ਮਮਤਾ,** ਅਪਨਾਪਨ, ਅਹੰਕਾਰ, ਮੋਹ, 'ਮੇਰੀ' ਦਾ ਭਾਵ ।

[ਵੇਖੋ, ੧੨੩੧]

**ਅੰਨ,** ਅਨਾਜ । ੧੨੩੩

**ਕਨਿਕ ਕਾਮਿਨੀ ਹੈਵਰ ਗੈਵਰ**
**ਬਹੁ ਬਿਧਿ ਦਾਨੁ ਦਾਤਾਰਾ ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ**
**ਨਹ ਮਿਲੀਐ ਹਰਿ ਦੁਆਰਾ ॥ ੪ ॥**

ਸੋਰਠਿ (ਅਸਟ.) ਮਹਲਾ ੫-੩, ਸਫ਼ਾ ੬੪੨

**ਭਾਵ :** ਸੋਨਾ, ਇਸਤ੍ਰੀ, ਵਧੀਆ ਘੋੜੇ, ਸ੍ਰੇਸ਼ਟ ਹਾਥੀਆਂ (ਆਦਿ ਦਾ) ਬਹੁ ਪਰਕਾਰ ਦਾ ਦਾਨ ਕਰਨ ਵਾਲਾ ਦਾਨੀ ਬਣਿਆ । **ਅਨਾਜ**, ਕਪੜੇ, ਜ਼ਮੀਨ (ਆਦਿ) ਬਹੁਤ ਭੇਟਾ ਚੜ੍ਹਾਈ, (ਪਰ) ਹਰੀ ਦੇ ਦਰ ਉਤੇ ਪੁਜਣਾ ਨ ਮਿਲਿਆ ।

**ਕਨਿਕ,** ਸੋਨਾ । **ਹੈਵਰ**, ਵਧੀਆ ਘੋੜੇ ।

**ਕਾਮਿਨੀ,** ਇਸਤ੍ਰੀ । **ਗੈਵਰ,** ਸ੍ਰੇਸ਼ਟ ਹਾਥੀ ।

[ਵੇਖੋ, ੧੨੩੧]

**ਅੰਨ,** ਹੋਰ, ਦੂਜਾ, ਵਖਰਾ । ੧੨੩੪

**ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ**
**ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯਾਨੀਅਹੁ ॥ ... ॥ ੧ ॥**

ਸਵਈ. ਮਹਲੇ ੪ ਕੇ-੧੩, ਸਫ਼ਾ ੧੪੦੦

**ਭਾਵ :** ਫੇਰ (ਜਿਨ੍ਹਾਂ ਨਾਲ) ਪ੍ਰੇਮ ਲਗਾਉਣ ਨਾਲ ਅਨੰਦ ਪਾਈਦਾ ਹੈ, (ਐਸੇ) ਗੁਰਾਂ ਦੁਆਰਾ (ਵਾਹਿਗੁਰੂ ਨੂੰ) ਧਿਆਈਏ । ਹੇ ਗਿਆਨਵਾਨੋ ! **ਹੋਰ** ਰਸਤੇ ਛਡ ਦਿਓ, ਇਕ ਹਰੀ ਦਾ ਸਿਮਰਨ ਕਰੋ ।

[**ਸੰਸ.** अन्य (**ਅਨ੍ਯ**); ਦੂਸਰਾ, ਹੋਰ ਭਿੰਨ ।]

**ਅੰਨ,** ਹੋਰ । ੧੨੩੫

**ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ**
**ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥ ... ॥ ੪ ॥**

ਸਵਈ. ਮਹਲੇ ੪ ਕੇ-੨੯, ਸਫ਼ਾ ੧੪੦੧

**ਭਾਵ :** ਗੁਰਾਂ ਨਾਲ ਮਿਲ ਕੇ ਇਕ ਹਰੀ ਦਾ ਸਿਮਰਣ ਕਰ ਕੇ, ਨਾਰਦ ਆਦਿ (ਮੁਨੀ) ਅਤੇ ਸਨਕ ਆਦਿ ਤਰ ਗਏ, ਇਸ ਵਾਸਤੇ ਇਕ ਨਾਮ ਵਿਚ ਲਗ ਕੇ **ਹੋਰ** ਸੁਆਦ ਛੱਡ ਦਿਓ ।

**ਸਨਕਾਦਿ,** ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ, ਬ੍ਰਹਮਾ ਦੇ ਚਾਰ ਮਾਨਸ ਪੁਤਰਾਂ ਵਿਚੋਂ ਹਨ ।

**ਨਾਰਦ**, ਇਕ ਦੇਵ ਰਿਸ਼ੀ ਜੋ ਬ੍ਰਹਮਾ ਦਾ ਮਾਨਸ ਪੁਤਰ ਮੰਨਿਆ ਜਾਂਦਾ ਹੈ । ਨਾਰਦ ਤਿੰਨਾਂ ਲੋਕਾਂ ਵਿਚ ਫਿਰਦਾ ਰਹਿੰਦਾ ਸੀ, ਇਸ ਦਾ ਕਾਰਣ ਬ੍ਰਹਮਾ ਦਾ ਸ੍ਰਾਪ ਦਸਦੇ ਹਨ । ਪੌਰਾਣਿਕ ਕਥਾ ਅਨੁਸਾਰ ਬ੍ਰਹਮਾ ਨੇ ਆਪਣੇ ਸਾਰੇ ਪੁਤਰਾਂ ਨੂੰ ਸ੍ਰਿਸ਼ਟੀ ਰਚਣ ਲਈ ਕਿਹਾ । ਸਨਕ ਆਦਿ ਤਾਂ ਪਿਤਾ ਦੀ ਆਗਿਆ ਪਾਲਨ ਵਿਚ ਲਗ ਗਏ, ਪਰ ਨਾਰਦ ਨੇ ਕੁਝ ਹੀਲ ਹੁਜਤ ਕੀਤੀ ਜਿਸ ਪਰ ਬ੍ਰਹਮਾ ਨੇ ਸ੍ਰਾਪ ਦਿਤਾ ਕਿ ਕਿਤੇ ਵੀ ਟਿਕ ਕੇ ਨਹੀਂ ਬੈਠੇਂਗਾ ।

ਵਿਸ਼ਨੂੰ ਪੁਰਾਣ ਅਤੇ ਭਾਗਵਤ ਪੁਰਾਣ ਅਨੁਸਾਰ ਦਕਸ਼ ਪ੍ਰਜਾਪਤਿ ਦੁਆਰਾ ਨਾਰਦ ਨੂੰ ਸ੍ਰਾਪ ਦੇਣ ਦਾ ਵਰਣਨ ਹੈ।

(1) **ਵਿਸ਼ਨੂੰ ਪੁਰਾਣ**, I, 15, 101.

(2) **ਸ੍ਰੀ ਮਧ ਭਾਗਵਤ ਮਹਾਂ ਪੁਰਾਣ**, VI, 5, 43.

ਏਧਰ ਓਧਰ ਦੀਆਂ ਚੁਗਲੀਆਂ ਲਾ ਕੇ ਝਗੜਾ ਕਰਾਉਣ ਵਾਲੇ ਨੂੰ ਵੀ ਨਾਰਦ ਕਹਿੰਦੇ ਹਨ। ਸਾਧਾਰਣ ਬੋਲ ਚਾਲ ਵਿਚ ਜਿਸ ਵਿਅਕਤੀ ਦਾ ਸੁਭਾਵ ਕਲਹਾ ਕਰਾਉਣ ਵਾਲਾ ਹੋਵੇ ਉਸ ਨੂੰ ਨਾਰਦ ਮੁਨੀ ਨਾਲ ਤੁਲਨਾ ਦਿਤੀ ਜਾਂਦੀ ਹੈ।

ਭਾਗਵਤ ਪੁਰਾਣ ਵਿਚ ਨਾਰਦ ਨੂੰ ਭਗਤੀ ਅਤੇ ਬੀਣਾ ਵਜਾਉਣ ਵਿਚ ਪ੍ਰਬੀਨ ਮੰਨਿਆ ਗਿਆ ਹੈ। ਇਹ ਵੀ ਲਿਖਿਆ ਹੈ ਕਿ ਨਾਰਦ ਦੇ ਕਹਿਣ ਤੇ ਹੀ ਵਿਆਸ ਜੀ ਨੇ ਸ੍ਰੀ ਮਧ ਭਾਗਵਤ ਮਹਾਂ ਪੁਰਾਣ ਰਚਿਆ ਸੀ।

ਉਪਰ ਦਿਤੀਆਂ ਤੁਕਾਂ ਵਿਚ ਨਾਰਦ ਦੀ ਨਾਮ ਭਗਤੀ ਵਲ ਇਸ਼ਾਰਾ ਹੈ। (ਵਿਸਥਾਰ ਲਈ ਵੇਖੋ, **ਨਾਰਦ**।)

[ਵੇਖੋ, ੧੨੩੪]

**ਅੰਨ੍ਾ,** ਅੰਨ੍ਹਾ। ੧੨੩੫ (ੳ)

> **ਹਿੰਦੂ ਅੰਨ੍ਾ ਤੁਰਕੂ ਕਾਣਾ ॥**
> **ਦੁਹਾਂ ਤੇ ਗਿਆਨੀ ਸਿਆਣਾ ॥ ... ॥ ੪ ॥**

ਗੋਂਡ ਨਾਮਦੇਉ–੩, ਸਫ਼ਾ ੮੭੫

**ਭਾਵ :** ਹਿੰਦੂ ਅੰਨ੍ਹਾ ਹੈ ਅਤੇ ਮੁਸਲਮਾਣ ਕਾਣਾ ਹੈ। ਦੋਨਾਂ ਤੋਂ ਗਿਆਨੀ ਸਿਆਣਾ ਹੈ।

**ਮਤਲਬ :** ਹਿੰਦੂ ਨੂੰ ਅੰਨ੍ਹਾ ਕਿਹਾ ਹੈ ਜਿਸ ਤੋਂ ਮੁਰਾਦ ਉਸ ਦੇ ਅੰਧ ਵਿਸ਼ਵਾਸ਼ੀ ਹੋਣ ਦੀ ਹੈ। ਉਸ ਦੀ ਪੂਜਾ ਵਿਚ ਵਿਵੇਕ ਨਹੀਂ, ਭਰਮਾਂ ਦੀ ਭਰਮਾਰ ਦਾ ਹਨੇਰਾ ਹੈ। ਮੁਸਲਮਾਣ ਨੂੰ ਕਾਣਾ ਕਹਿਣ ਤੋਂ ਤਾਤਪਰਜ ਉਸ ਦੇ ਪਖਪਾਤੀ ਹੋਣ ਦਾ ਹੈ। ਉਸ ਨੂੰ ਕੇਵਲ ਆਪਣੇ ਮਜ਼੍ਹਬ ਦੀ ਤਰਫਦਾਰੀ ਦੇ ਸਬਬ ਹੋਰਨਾਂ ਨਾਲ ਵਿਰੋਧਤਾ ਹੈ। ਇਸ ਹਠਧਰਮੀ ਕਾਰਣ ਉਸ ਨੂੰ ਕਾਣਾ ਕਿਹਾ ਹੈ। ਉਹ ਵਿਰੋਧੀ ਦੇ ਪਖ ਨੂੰ ਦੇਖ ਹੀ ਨਹੀਂ ਸਕਦਾ। ਗਿਆਨੀ ਤੋਂ ਅਭਿਪ੍ਰਾਯ ਉਸ ਵਿਅਕਤੀ ਤੋਂ ਹੈ ਜਿਸ ਦੇ ਦਿੱਵ ਨੇਤਰ ਖੁਲ੍ਹੇ ਹਨ, ਜੋ ਪੂਜਾ ਪਾਠ ਦੇ ਸਥੂਲ ਆਡੰਬਰਾਂ ਤੋਂ ਉਪਰ ਹੋ ਜਾਂਦਾ ਹੈ, ਜੋ ਪਰਮਾਤਮਾ ਨੂੰ ਮੰਦਰਾਂ ਅਤੇ ਮਸਜਦਾਂ ਦੀ ਰਹੁਰੀਤ ਤੋਂ ਉਤੇ ਸੂਖਮ ਭਾਵ ਦੀ ਵਿਆਪਕਤਾ ਵਿਚ ਗ੍ਰਹਣ ਕਰਦਾ ਹੈ।

[ਵੇਖੋ, ੧੧੫੭]

**ਅੰਨਾ,** ਅੰਧਾ, ਜਿਸ ਦੀਆਂ ਅੱਖਾਂ ਵਿਚ ਲੋਅ ਨਾ ਹੋਵੇ, ਅਗਿਆਨੀ। ੧੨੩੬

> **ਮਾਝ ਮਹਲਾ ੩ ॥ ...**
> **ਮਾਇਆ ਮੋਹਿ ਹਰਿ ਚੇਤੈ ਨਾਹੀ ॥**
> **ਜਮਪੁਰਿ ਬਧਾ ਦੁਖ ਸਹਾਹੀ ॥**
> **ਅੰਨਾ ਬੋਲਾ ਕਿਛੁ ਨਦਰਿ ਨ ਆਵੈ**
> **ਮਨਮੁਖ ਪਾਪਿ ਪਚਾਵਣਿਆ ॥ ੪ ॥**

ਮਾਝ (ਅਸਟ.) ਮਹਲਾ ੧–੪, ਸਫ਼ਾ ੧੧੧

**ਭਾਵ :** ਮੋਹ ਮਾਇਆ (ਵਿਚ ਗਲਤਾਨ ਮਨਮੁਖ ਜੋ) ਹਰੀ ਨੂੰ ਚੇਤੇ ਨਹੀਂ ਕਰਦਾ, ਉਹ ਜਮ ਪੁਰੀ ਵਿਚ ਬੱਧਾ ਦੁੱਖ ਸਹਿੰਦਾ ਹੈ। **ਅੰਨ੍ਹੇ** ਬੋਲੇ ਨੂੰ ਹੁਣ ਕੁਝ ਦਿਸਦਾ ਨਹੀਂ, ਆਪ ਹੁਦਰਾ ਹੋ ਕੇ ਪਾਪਾਂ ਵਿਚ (ਖੱਪ) ਸੜ ਜਾਏਗਾ।

**ਬੋਲਾ,** ਡੋਰਾ, ਧਰਮ ਉਪਦੇਸ਼ ਵਿਚ ਸ਼ਰਧਾ ਵੀਚਾਰ ਦੇ ਕੰਨ ਨ ਹੋਣ ਕਰ ਕੇ ਡੋਰਾ।

[ਵੇਖੋ, ੧੧੫੭]

**ਅੰਨਿ,** ਅੰਨ, ਭੋਜਨ। ੧੨੩੭

> **ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥**
> **ਆਇਓ ਬੰਦਾ ਦੁਨੀ ਵਿਚਿ**
> **ਵਤਿ ਆਸੂਣੀ ਬੰਨਿ ॥ ... ॥ ੧੦੦ ॥**

ਸਲੋਕ ਫਰੀਦ, ਸਫ਼ਾ ੧੩੮੩

**ਭਾਵ :** ਸਾਢੇ ਤ੍ਰੈ ਮਣ ਦਾ ਸਰੀਰ ਪਾਣੀ ਅਤੇ **ਭੋਜਨ** ਦੇ ਸਹਾਰੇ ਚਲਦਾ ਹੈ। ਦੁਨੀਆਂ ਵਿਚ ਆਦਮੀ ਆਇਆ ਹੈ ਆਸਾ ਰੂਪੀ ਪੰਡ ਬੰਨ੍ਹ ਕੇ (ਅਤੇ ਆਸਾ ਦਾ ਬੱਧਾ) ਭਟਕ ਰਿਹਾ ਹੁੰਦਾ ਹੈ (ਕਿ ਮੌਤ ਆ ਜਾਂਦੀ ਹੈ)।

**ਮਤਲਬ :** ਗੁਰਵਾਕ ਹੈ :—

> **ਆਸਾ ਬੰਧੀ ਮੂਰਖ ਦੇਹ ॥**
> **ਕਾਮ ਕ੍ਰੋਧ ਲਪਟਿਓ ਅਸਨੇਹ ॥ ... ॥ ੨ ॥**

ਗਉੜੀ (ਗੁਆ.) ਮਹਲਾ ੫–੭੮, ਸਫ਼ਾ ੧੭੮

**ਵਤਿ,** ਭਟਕ ਰਿਹਾ ਹੁੰਦਾ ਹੈ।

[ਵੇਖੋ, ੧੨੩੧]

**ਅੰਨਿ,** ਭੋਜਨ, ਅਨਾਜ, ਅੰਨ। ੧੨੩੭ (ੳ)

> **ਅੰਨੈ ਬਿਨਾ ਨ ਹੋਇ ਸੁਕਾਲੁ ॥**
> **ਤਜਿਐ ਅੰਨਿ ਨ ਮਿਲੈ ਗੁਪਾਲੁ ॥ ... ॥ ੪ ॥**

ਗੋਂਡ ਕਬੀਰ–੧੧, ਸਫ਼ਾ ੮੭੩

**ਭਾਵ :** ਅਨਾਜ ਦੇ ਬਿਨਾਂ ਸੁਕਾਲ ਨਹੀਂ ਹੁੰਦਾ । **ਅੰਨ ਛਡਣ** ਨਾਲ (ਦੁਧਾਧਾਰੀ, ਫਲ ਅਹਾਰੀ ਆਦਿ ਬਣਨ ਪਰ) ਗੋਪਾਲ ਨਹੀਂ ਮਿਲਦਾ ।

**ਸੁਕਾਲੁ**, ਚੰਗਾ ਸਮਾਂ, ਅਨਾਜ ਆਦਿ ਦੀ ਬਹੁਲਤਾ ਦਾ ਸਮਾਂ ।

[ਵੇਖੋ, ੧੨੩੧]

**ਅੰਨੀ,** ਅੰਨ । ੧੨੩੮

**ਸਲੋਕ ਮਹਲਾ ੧ ॥ ...**

**ਜੂਠਿ ਨ ਅੰਨੀ ਜੂਠਿ ਨ ਨਾਈ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪–੭, ਸਫ਼ਾ ੧੨੪੦

**ਭਾਵ :** (ਨਿਗੁਰਿਆਂ ਦੀ ਜੂਠ ਕਿਸੇ ਤਰ੍ਹਾਂ ਨਹੀਂ ਉਤਰਦੀ), ਇਹ ਜੂਠ ਨਾ **ਅੰਨ** ਦਾਨ ਨਾਲ ਉਤਰਦੀ ਹੈ ਨਾ ਤੀਰਥ ਇਸ਼ਨਾਨ ਨਾਲ ।

[ਵੇਖੋ, ੧੨੩੧]

**ਅੰਨੀ,** ਅੰਨ ਦੀ, ਅੰਨ ਕਰਕੇ । ੧੨੩੯

**ਮਹਲਾ ੧ ॥**

**ਉਦੋ ਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥**

**ਉਦੇਸੀਅ ਘਰੇ ਹੀ ਵੁਠੀ ਕੁੜਿਏਂ ਰੰਨੀ ਧੰਮੀ ॥...॥ ੨੮ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਵੇਖੋ, ਉਦੋ ਸਾਹੈ (੩੨੦)**

**ਉਦੋ ਸਾਹੈ,** ਨਵੇਂ ਬਣੇ ਅਮੀਰ ਦੀ ।

**ਕੁੜਿਏਂ,** ਕੁੜੀਆਂ ਦੀ ।

**ਧੰਮੀ,** ਧਮਾਂ ਚੋਕੜੀ ।

[ਵੇਖੋ, ੧੨੩੧]

**ਅੰਨੁ,** ਅਨਾਜ, ਭੋਜਨ । ੧੨੪੦

**ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥**

**ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥ ... ॥ ੬ ॥**

ਵਾਰ. (ਅਸਟ.) ਮਹਲਾ ੧–੫, ਸਫ਼ਾ ੯੦੫

**ਭਾਵ :** ਜੋ ਅਨਾਜ ਨਹੀਂ ਖਾਂਦਾ, ਉਹ ਆਪਣੇ ਸਰੀਰ ਨੂੰ ਦੁੱਖ ਦੇਂਦਾ ਹੈ, ਗੁਰੂ ਦੇ ਗਿਆਨ ਦੇ ਬਿਨਾਂ ਤ੍ਰਿਪਤੀ ਨਹੀਂ ਹੁੰਦੀ ।

**ਮਤਲਬ :** ਨਿਰਾਹਾਰ (ਵਰਤ ਰਖਣ) ਨਾਲ ਸ਼ਾਂਤੀ ਭੰਗ ਹੁੰਦੀ ਹੈ, ਗਿਆਨ ਨਾਲ ਸ਼ਾਂਤੀ ਪ੍ਰਾਪਤ ਹੁੰਦੀ ਹੈ ।

[ਵੇਖੋ, ੧੨੩੧]

**ਅੰਨੁ,** ਅਨਾਜ, ਅਨ । ੧੨੪੧

**ਪਉੜੀ ॥ ...**

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**

**ਤੂੰ ਬਖਸੀਸੀ ਅਗਲਾ**

**ਨਿਤ ਦੇਵਹਿ ਚੜਹਿ ਸਵਾਇਆ ॥ ... ॥ ੭ ॥**

ਆਸਾ (ਵਾਰ) ਮਹਲਾ ੧–੭, ਸਫ਼ਾ ੪੬੭

**ਭਾਵ :** ਉਨ੍ਹਾਂ ਨੇ ਸੰਸਾਰ ਦੇ ਬੰਧਨ ਤੋੜ ਦਿਤੇ (ਫੇਰ) **ਅੰਨ** ਪਾਣੀ ਥੋੜਾ ਖਾਧਾ (ਜ਼ਰੂਰਤ ਤੋਂ ਵੱਧ ਨ ਖਾਧਾ) । ਹੇ ਬਖ਼ਸ਼ਸ਼ ਕਰਨ ਵਾਲੇ ! ਤੂੰ (ਬਹੁਤ) ਵੱਡਾ ਹੈਂ, ਨਿਤ ਦੇਂਦਾ ਹੈਂ (ਅਤੇ ਸਦਾ ਪਹਿਲੇ ਨਾਲੋਂ) ਵੱਧ ਚੜ੍ਹ ਕੇ ਦੇਂਦਾ ਹੈਂ ।

**ਅਗਲਾ,** ਵੱਡਾ ।

[ਵੇਖੋ, ੧੨੩੧]

**ਅੰਨ੍ਹੇ,** ਅੰਨ੍ਹੇ ਨੇ । ੧੨੪੧ (ੳ)

**ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥**

**ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥ ੩੨ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਭਾਵ :** ਮਾਇਆਧਾਰੀ ਮਨੁਖ ਨੂੰ ਦੋਸ਼ ਨਾ ਦਿਓ (ਮਾਇਆਧਾਰੀ ਮਨੁਖ ਆਪਣੀ ਅਮੀਰੀ ਦੇ ਗੁਮਾਨ ਵਿਚ ਅੰਨ੍ਹਾ ਹੁੰਦਾ ਹੈ) । ਅੰਨ੍ਹੇ ਨੇ ਟੋਏ ਅਤੇ ਗੜ੍ਹਿਆਂ ਵਿਚ ਹੀ ਡਿਗਣਾ ਹੈ । (ਉਹ ਪਰਮਾਰਥ ਦਾ ਪਾਸਾ ਸਮਝ ਹੀ ਨਹੀਂ ਸਕਦਾ । ਜੇ ਆਖੋ ਕਿ ਜਦੋਂ ਜੁਆਨੀ ਢਲ ਜਾਏਗੀ ਤਾਂ ਚੰਗਾ ਹੋ ਜਾਏ ਗਾ ਤਾਂ ਇਹ ਠੀਕ ਨਹੀਂ ।) ਐਸਾ ਮਨੁਖ ਜਦੋਂ ਬੁਢਾ ਹੁੰਦਾ ਹੈ ਤਾਂ ਰਹਿੰਦੀ ਖੂੰਹਦੀ ਵੀ ਮਤ ਮਾਰੀ ਜਾਂਦੀ ਹੈ । ਉਹ ਉਸ ਵੇਲੇ ਬਹੁਤ ਗਲਾਂ ਕਰਦਾ ਹੈ (ਆਪਣੀ ਵਡਿਆਈ ਦੀਆਂ ਹੀ ਡੀਂਗਾਂ ਮਾਰਦਾ ਹੈ) ।

[ਵੇਖੋ, ੧੧੫੭]

**ਅੰਨੇ,** ਅੰਨ੍ਹੇ । ੧੨੪੧ (ਅ)

**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥**

**ਹਰਿ ਰਸੁ ਨ ਪਾਇਆ**

**ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥**

**ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ**

**ਮਨਮੁਖ ਮੁਗਧ ਗੁਬਾਰਾ ॥ ੩ ॥**

ਸੋਰਠਿ ਮਹਲਾ ੩–੪, ਸਫ਼ਾ ੬੦੧

**ਭਾਵ :** ਜੋ ਸ਼ਬਦ ਨੂੰ ਨਹੀਂ ਜਾਣਦੇ ਓਹ **ਅੰਨ੍ਹੇ** ਤੇ ਡੋਰੇ ਹਨ, ਓਹ ਸੰਸਾਰ ਵਿਚ ਆਏ ਹੀ ਕਿਉਂ ? (ਜਿਨ੍ਹਾਂ ਨੇ) ਹਰੀ ਰਸ ਨਹੀਂ ਪਾਇਆ (ਉਨ੍ਹਾਂ ਨੇ) ਜਨਮ ਬਿਰਥਾ ਗਵਾ ਲਿਆ ਹੈ, ਓਹ ਵਾਰ ਵਾਰ ਜੰਮਦੇ (ਮਰਦੇ) ਹਨ, ਓਹ ਗੰਦ ਦੇ ਕੀੜੇ ਗੰਦ ਵਿਚ ਸਮਾਏ ਰਹਿੰਦੇ ਹਨ, ਓਹ ਮਨਮੁਖ ਹਨ, ਓਹ ਮੂਰਖ ਹਨ ਤੇ ਅਗਯਾਨ ਦੇ ਅੰਧੇਰੇ ਵਿਚ (ਰਹਿੰਦੇ) ਹਨ ।

(**ਸੰਥਯਾ**, ਸਫ਼ਾ ੩੬੩੯)

[ਵੇਖੋ, ੧੧੫੭]

**ਅੰਨੈ,** ਅੰਨ ਦੇ । ੧੨੪੧ (ੲ)

**ਅੰਨੈ ਬਿਨਾ ਨ ਹੋਇ ਸੁਕਾਲੁ ॥**
**ਤਜਿਐ ਅੰਨਿ ਨ ਮਿਲੈ ਗੁਪਾਲੁ ॥ ... ॥ ੪ ॥**

ਗੋਂਡ ਕਬੀਰ–੧੧, ਸਫ਼ਾ ੮੭੩

**ਵੇਖੋ, ਅੰਨਿ ( ੧੨੩੭ (ੳ) )**

[ਵੇਖੋ, ੧੨੩੧]

**ਅੰਬ,** ਅੰਬ । ੧੨੪੧ (ਸ)

**ਚਕਵੀ ਸੂਰ ਸਨੇਹੁ ਚਿਤਵੈ**
**ਆਸ ਘਣੀ ਕਦਿ ਦਿਨੀਅਰੁ ਦੇਖੀਐ ॥**
**ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ**
**ਮਨ ਹਰਿ ਰੰਗੁ ਕੀਜੀਐ ॥ ... ॥ ੩ ॥**

ਆਸਾ (ਛੰਤ) ਮਹਲਾ ੫–੪, ਸਫ਼ਾ ੪੫੫

**ਭਾਵ :** (ਜਿਵੇਂ) ਚਕਵੀ ਦਾ ਸੂਰਜ ਨਾਲ ਪ੍ਰੇਮ ਹੈ (ਦੇਖੋ ਓਹ) ਡਾਢੀ ਆਸ ਨਾਲ ਚਿਤਾਰਦੀ ਰਹਿੰਦੀ ਹੈ ਕਿ ਕਦੋਂ ਸੂਰਜ ਦਿੱਸੇ ਗਾ । (ਹੋਰ ਦ੍ਰਿਸ਼ਟਾਂਤ :) (ਜਿਵੇਂ) ਕੋਇਲ ਦੀ **ਅੰਬ** ਪ੍ਰੀਤੀ ਹੈ (ਜੋ ਉਸ ਦੀ ਮਹਿਮਾ ਦੇ) ਸੁਹਾਵੇ (ਗੀਤ) ਬੋਲਦੀ ਹੈ, ਹੇ ਮਨ ! (ਐਉਂ ਦਾ) ਵਾਹਿਗੁਰੂ ਪ੍ਰੇਮ ਕਰਨਾ ਚਾਹੀਦਾ ਹੈ ।

(**ਸੰਥਯਾ**, ਸਫ਼ਾ ੨੮੦੨)

[**ਸੰਸ.** आम्र् ( ਆਮ੍ਰ੍ ), **ਪ੍ਰਾ.** अम्ब (**ਅੰਬ**), ਆਮ, ਅੰਬ ।]

**ਅੰਬਰ,** ਕਪੜੇ, ਵਸਤ੍ਰ । ੧੨੪੨

**ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥**

ਮਾਲੀ ਗਉੜਾ ਨਾਮਦੇਵ–੨, ਸਫ਼ਾ ੯੮੮

**ਭਾਵ :** ਦੁਸ਼ਾਸਨ ਦੀ ਸਭਾ ਵਿਚ ਜਦ ਦ੍ਰੋਪਤੀ ਦੇ **ਕਪੜੇ** ਉਤਾਰੇ ਜਾ ਰਹੇ ਸਨ, ਤਾਂ ਵੀ ਤੂੰ ਹੀ ਉਸ ਨੂੰ ਬਚਾਇਆ ਸੀ (ਉਸ ਦੀ ਇੱਜ਼ਤ ਬਚਾ ਲਈ ਸੀ) ।

**ਦੁਹਸਾਸਨ,** (ਦੁਸ਼ਾਸਨ), ਮਹਾਂਭਾਰਤ ਅਨੁਸਾਰ ਧ੍ਰਿਤਰਾਸ਼ਟਰ ਦਾ ਪੁਤਰ ਸੀ । ਦੁਰਯੋਧਨ ਇਸ ਦਾ ਵੱਡਾ ਭਰਾ ਸੀ । ਇਸ ਦਾ ਸੁਭਾਵ ਬੜਾ ਕਰੜਾ ਸੀ । ਜਦ ਯੁਧਿਸ਼ਟਰ ਦ੍ਰੋਪਤੀ ਨੂੰ ਜੂਏ ਵਿਚ ਹਾਰ ਗਿਆ ਤਦ ਦੁਸ਼ਾਸਨ ਦ੍ਰੋਪਤੀ ਨੂੰ ਵਾਲਾਂ ਤੋਂ ਪਕੜ ਕੇ ਸਭਾ ਵਿਚ ਲਿਆਇਆ ਅਤੇ ਉਸ ਨੂੰ ਨੰਗਾ ਕਰਨ ਲਈ ਆਗਿਆ ਦਿਤੀ । ਪਰ ਕ੍ਰਿਸ਼ਨ ਦੀ ਭਗਤੀ ਸਦਕਾ ਉਸ ਦੀ ਪਤ ਬਚ ਗਈ । ਪਾਂਡਵਾਂ ਨੇ ਕੁਰਛੇਤਰ ਦੇ ਯੁੱਧ ਵਿਚ ਦੁਸ਼ਾਸਨ ਨੂੰ (ਬਦਲਾ ਲੈਂਦਿਆਂ ਹੋਇਆ) ਮਾਰਿਆ ਸੀ । ਭੀਮ ਨੇ ਆਪਣੀ ਪ੍ਰਤਿਗਿਆ ਅਨੁਸਾਰ ਦੁਸ਼ਾਸਨ ਦਾ ਰਕਤ ਪਾਨ ਕੀਤਾ ਸੀ । (**ਮਹਾਂਭਾਰਤ,** ਆਦਿ ਪਰਵ, 116, 2, ਸਭਾ ਪਰਵ, 67, 30–31, ਕਰਣ ਪਰਵ, 83, 27–29, **ਵਿਸ਼ਨੂੰ ਪੁਰਾਣ,** IV, 20, 39.)

**ਦ੍ਰੋਪਤੀ,** ਰਾਜਾ ਦ੍ਰੁਪਦ ਦੀ ਪੁਤਰੀ ਸੀ । ਇਸ ਦਾ ਨਾਉਂ ਕ੍ਰਿਸ਼ਨਾ ਸੀ, ਪਰ ਵਧੇਰੇ ਕਰਕੇ ਦ੍ਰੋਪਤੀ ਦੇ ਨਾਉਂ ਨਾਲ ਪ੍ਰਸਿੱਧ ਸੀ । ਇਕ ਵਾਰੀ ਇਹ ਨਦੀ ਦੇ ਕਿਨਾਰੇ ਜਾ ਰਹੀ ਸੀ, ਤਾਂ ਇਕ ਰਿਖੀ (ਦੁਰਵਾਸਾ) ਨੇ ਇਸ ਨੂੰ ਬੇਨਤੀ ਕੀਤੀ ਕਿ ਮੇਰੀ ਕੁਪੀਨ ਪਾਣੀ ਵਿਚ ਬਹ ਗਈ ਹੈ । ਮੈਨੂੰ ਨੰਗੇਜ ਢੱਕਣ ਲਈ ਕੋਈ ਕਪੜਾ ਦਿਓ । ਦ੍ਰੋਪਤੀ ਨੇ ਇਸ ਨੂੰ ਆਪਣੇ ਆਂਚਲ ਵਿਚੋਂ ਇਕ ਟੁਕੜਾ ਫਾੜ ਕੇ ਦਿਤਾ । ਰਿਖੀ ਨੇ ਪ੍ਰਸੰਨ ਹੋ ਕੇ ਵਰ ਦਿਤਾ "ਹੇ ਪੁਤਰੀ ! ਜਿਸ ਤਰ੍ਹਾਂ ਤੂੰ ਮੇਰਾ ਪਰਦਾ ਢਕਿਆ ਹੈ ਪਰਮਾਤਮਾ ਤੇਰਾ ਪਰਦਾ ਢਕੇਗਾ ।"

ਰਾਜਾ ਦ੍ਰੁਪਦ ਨੇ ਆਪਣੀ ਸੁਪੁਤਰੀ ਦਾ ਵਿਆਹ ਕਰਨ ਲਈ ਸਵੰਬਰ ਰਚਾਇਆ । ਅਨੇਕਾਂ ਰਾਜਕੁਮਾਰ ਸਵੰਬਰ ਵਿਚ ਇਕੱਠੇ ਹੋਏ । ਅਰਜਨ ਨੂੰ ਸਫ਼ਲਤਾ ਪ੍ਰਾਪਤ ਹੋਈ । ਰਾਜਾ ਦ੍ਰੁਪਦ ਨੇ ਦ੍ਰੋਪਤੀ ਅਰਜਨ ਦੇ ਹਵਾਲੇ ਕਰ ਦਿਤੀ । ਪੰਜੇ ਪਾਂਡਵ ਦ੍ਰੋਪਤੀ ਨੂੰ ਨਾਲ ਲੈ ਕੇ ਜਦ ਆਪਣੇ ਘਰ ਪੁਜੇ ਉਸ ਵੇਲੇ ਦਰਵਾਜ਼ੇ ਤੋਂ ਹੀ ਉਨ੍ਹਾਂ ਨੇ ਮਾਂ ਨੂੰ ਉਚੀ ਆਵਾਜ਼ ਨਾਲ ਦਸਿਆ ਕਿ ਅਜ ਅਸੀ ਇਕ ਬਹੁਤ ਹੀ ਰਮਣੀਕ ਵਸਤੂ ਲਿਆਏ ਹਾਂ । ਇਹ ਸੁਣ ਕੇ ਮਾਂ ਕੁੰਤੀ ਨੇ ਬਿਨਾਂ ਦੇਖੇ ਹੀ ਉਚਾਰਿਆ ਕਿ ਪੰਜੇ ਭਰਾ ਵੰਡ ਕੇ ਭੋਗੋ । ਇਸ ਕਾਰਣ ਦ੍ਰੋਪਤੀ ਪੰਜਾਂ ਪਾਂਡਵਾਂ ਦੀ ਧਰਮ ਪਤਨੀ ਅਖਵਾਈ । ਇਸ ਨੂੰ ਪਾਂਚਾਲੀ ਵੀ ਕਹਿੰਦੇ ਹਨ ।

(**ਮਹਾਂ ਭਾਰਤ,** ਆਦਿ ਪਰਵ, ਅਧਿਆਯ ੧੯੦)

ਇਕ ਵਾਰੀ ਯੁਧਿਸ਼ਟਰ ਨੇ ਰਾਜਸੂਆ ਯੱਗ ਕੀਤਾ, ਕੌਰਵਾਂ ਅਤੇ ਯਾਦਵਾਂ ਨੂੰ ਸਦ ਭੇਜਿਆ । ਦੁਰਯੋਧਨ ਵੀ ਇਸ ਯੱਗ ਵਿਚ ਆਇਆ । ਮਯ ਦਾਨਵ ਦੁਆਰਾ ਬਣਾਏ ਹੋਏ ਸਭਾ ਭਵਨ ਵਿਚ ਉਸ ਨੂੰ ਰੇਤ ਵਾਲੀ ਸੁਕੀ ਥਾਂ ਤੇ ਪਾਣੀ ਦਾ ਭ੍ਰਾਂਵਲਾ ਪਿਆ, ਉਸ ਨੇ ਆਪਣੇ ਕਪੜੇ ਸਮੇਟ ਲਏ । ਇਹ ਵੇਖ ਕੇ ਦ੍ਰੋਪਤੀ ਹਸ ਪਈ । ਦੁਰਯੋਧਨ ਬੜਾ ਸ਼ਰਮਸ਼ਾਰ ਹੋਇਆ । ਅਗੇ ਜਾ ਕੇ

ਜਿਥੇ ਪਾਣੀ ਸੀ ਉਸ ਜਗ੍ਹਾ ਨੂੰ ਸੁਕਾ ਜਾਣ ਕੇ ਉਸ ਨੇ ਕਪੜੇ ਨਹੀਂ ਸਮੇਟੇ ਅਤੇ ਡਿਗ ਪਿਆ। ਉਸ ਦੀ ਇਹ ਦਸ਼ਾ ਵੇਖ ਕੇ ਦ੍ਰੋਪਤੀ ਵਿਰ ਹਸ ਪਈ।

(**ਸ੍ਰੀ ਮਧ ਭਾਗਵਤ ਮਹਾਂ ਪੁਰਾਣ**, X, 75, 38)

ਦ੍ਰੋਪਤੀ ਦੇ ਮੂੰਹੋਂ ਨਿਕਲਿਆ "ਅੰਨ੍ਹੇ ਦਾ ਅੰਨ੍ਹਾ"। ਦੁਰਯੋਧਨ ਇਸ ਵਿਅੰਗ ਤੇ ਬੜਾ ਦੁਖੀ ਹੋਇਆ ਅਤੇ ਬਦਲਾ ਲੈਣ ਦੀ ਮਨ ਵਿਚ ਠਾਣ ਲਈ।

ਸਮਾਂ ਪਾ ਕੇ ਦੁਰਯੋਧਨ ਨੇ ਪਾਂਡਵਾਂ ਤੋਂ ਬਦਲਾ ਲੈਣ ਲਈ ਯੁਧਿਸ਼ਟਰ ਨੂੰ ਪਾਸਾ ਖੇਡਣ ਲਈ ਬੁਲਾਇਆ। ਯੁਧਿਸ਼ਟਰ ਨੇ ਸਾਰਾ ਰਾਜ, ਧਨ, ਸੰਪਤੀ ਅਤੇ ਪਰਿਵਾਰ ਸਣੇ ਦ੍ਰੋਪਤੀ ਜੂਏ ਵਿਚ ਹਾਰ ਦਿਤੇ। ਦੁਰਯੋਧਨ ਨੇ ਆਪਣੇ ਛੋਟੇ ਭਰਾ ਦੁਸ਼ਾਸਨ ਨੂੰ ਕਿਹਾ: "ਦ੍ਰੋਪਤੀ ਨੂੰ ਕੇਸਾਂ ਤੋਂ ਪਕੜ ਕੇ ਲੈ ਆਓ।" ਦੂਤਾਂ ਨੂੰ ਭਰੀ ਸਭਾ ਵਿਚ ਦ੍ਰੋਪਤੀ ਨੂੰ ਨਗਨ ਕਰਨ ਦੀ ਆਗਿਆ ਵੀ ਦੇ ਦਿਤੀ।

(**ਮਹਾਂਭਾਰਤ**, ਸਭਾ ਪਰਵ, ਅਧਿਆਯ 67-68)

ਇਸ ਕਥਾ ਦਾ ਵਰਣਨ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਕੀਤਾ ਹੈ :—

**ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ ॥**
**ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ ॥**
**ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰ ਜਿਨ੍ਹਾਂ ਦੀ ॥**
**ਅੱਖੀਂ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ ॥**
**ਕੱਪੜ ਕੋਟ ਉਸਾਰਿਓਨ ਥੱਕੇ ਦੂਤ ਨ ਪਾਰ ਵਸਾਂਦੀ ॥**
**ਹੱਥ ਮਰੋੜਨ ਸਿਰ ਧੁਣਨ ਪੱਛੋਤਾਨ ਕਰਨ ਜਾਹ ਜਾਂਦੀ ॥**
**ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ ॥**
**ਨਾਥ ਅਨਾਥਾਂ ਬਾਣ ਧੁਰਾਂਦੀ ॥**

(**ਵਾਰਾਂ ਭਾਈ ਗੁਰਦਾਸ**, X, 8)

[**ਸੰਸ. अंबरं (ਅੰਬਰੰ)**, ਕਪੜਾ, ਵਸਤ੍ਰ, ਪੋਸ਼ਾਕ।]

**ਅੰਬਰਹ,** ਕਪੜੇ। ੧੨੪੩

**ਨਚ ਦੁਰਲਭੰ ਭੋਜਨੰ ਬਿੰਜਨੰ**
**ਨਚ ਦੁਰਲਭੰ ਸ੍ਵਛ ਅੰਬਰਹ ॥ ... ॥ ੩੫ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੭

**ਭਾਵ :** ਭੋਜਨ ਅਤੇ ਖਾਣੇ ਦੁਰਲਭ ਨਹੀਂ, ਸਾਫ **ਕਪੜੇ** ਦੁਰਲਭ ਨਹੀਂ। (ਇਕ ਵਾਹਿਗੁਰੂ ਦਾ ਨਾਮ ਦੁਰਲਭ ਹੈ)।

**ਬਿੰਜਨੰ,** ਖਾਣੇ, ਪਕਵਾਣ।

[ਵੇਖੋ, ੧੨੪੨]

**ਅੰਬਰਾਵੈ,** ਅਪੜਾਵੇ, ਪਹੁੰਚਾਉਂਦਾ ਹੈ। ੧੨੪੪

**ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥**
**ਸਭ ਘਟ ਭੀਤਰਿ ਹਾਟੁ ਚਲਾਵੈ ॥ ... ॥ ੨ ॥**

ਸੂਹੀ ਰਵਿਦਾਸ-੨, ਸਫ਼ਾ ੭੯੪

**ਭਾਵ :** ਜਿਸ (ਵਾਹਿਗੁਰੂ) ਨੇ ਜਿੰਦ ਦਿਤੀ ਹੈ, ਉਹੋ ਰਿਜ਼ਕ **ਪਹੁੰਚਾਉਂਦਾ ਹੈ**। ਸਾਰੇ ਸਰੀਰਾਂ ਦੇ ਅੰਦਰ ਹਟੀ ਚਲਾ ਰਿਹਾ ਹੈ (ਰਿਜ਼ਕ ਪਹੁੰਚਾਣ ਦਾ ਬੰਦੋਬਸਤ ਸਰੀਰ ਵਿਚ ਬੈਠਾ ਕਰ ਰਿਹਾ ਹੈ)।

**ਭੀਤਰਿ,** ਵਿਚ। **ਹਾਟੁ,** ਹਟੀ।

[**ਸੰਸ.** √ अम्ब् (√ ਅੰਬ੍) ਜਾਣਾ।
**ਪੁ. ਪੰ.** ਅਪੜੇ, ਪਹੁੰਚਣਾ, **ਲਹਿੰ.** ਅੰਬੜਾਂ, ਪਹੁੰਚਾਂ।]

**ਅੰਬਰਿ,** ਆਕਾਸ਼ ਵਿਚ, ਆਸਮਾਨ ਵਿਚ। ੧੨੪੫

**ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥**
**ਸਾਧਨ ਚਲੀ ਸਾਹੁਰੈ**
**ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ ... ॥ ੧ ॥**

ਸੂਹੀ (ਕੁਚਜੀ) ਮਹਲਾ ੧-੧, ਸਫ਼ਾ ੭੬੨

**ਭਾਵ : ਆਕਾਸ਼ ਵਿਚੋਂ** ਕੂੰਜਾਂ ਚਲੀਆਂ ਗਈਆਂ, ਬਗਲੇ ਆ ਕੇ ਬੈਠ ਗਏ। (ਬੁਢੇਪੇ ਵਿਚ, ਸਿਰ ਤੋਂ ਕਾਲੇ ਕੇਸ ਚਲੇ ਗਏ, ਸਫੇਦ ਆ ਗਏ) ਇਸਤ੍ਰੀ ਸਾਹੁਰੇ ਚਲ ਪਈ, ਅਗੇ ਜਾ ਕੇ ਕੀ ਮੂੰਹ ਦੇਸੀ ? (ਜੀਵ ਪ੍ਰਲੋਕ ਨੂੰ ਚਲ ਪਿਆ, ਅਗੇ ਜਾ ਕੇ ਸ਼ਰਮਿੰਦਾ ਹੋਵੇਗਾ)।

**ਸਾਧਨ,** ਇਸਤ੍ਰੀ, ਜੀਵ।

[ਵੇਖੋ, ੧੨੪੬]

**ਅੰਬਰਿ,** ਆਕਾਸ਼ ਵਿਚੋਂ। ੧੨੪੬

**ਓਇ ਜੁ ਦੀਸਹਿ ਅੰਬਰਿ ਤਾਰੇ ॥**
**ਕਿਨਿ ਓਇ ਚੀਤੇ ਚੀਤਨ ਹਾਰੇ ॥ ੧ ॥**

ਗਉੜੀ ਕਬੀਰ-੨੯, ਸਫ਼ਾ ੩੨੯

**ਵੇਖੋ, ਓਇ (੮੧੮)**

**ਚੀਤੇ,** ਚਿਤ੍ਰੇ।

**ਚੀਤਨ ਹਾਰੇ,** ਚਿਤ੍ਰਕਾਰ ਨੇ।

[**ਸੰਸ. अम्बरं (ਅੰਬਰੰ)**, ਆਸਮਾਨ, ਆਕਾਸ਼।]

**ਅੰਬ੍ਰਿਤ,** ਅੰਮ੍ਰਿਤ । ੧੨੪੭

**ਗੁਰ ਰਾਮਦਾਸ ਦਰਸਨੁ ਪਰਸਿ**
**ਕਹਿ ਮਥੁਰਾ ਅੰਬ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ**
**ਗੁਰੁ ਅਰਜੁਨੁ ਪਿਖਹੁ ਨਯਣ ॥ ੧ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਭਾਵ :** ਮਥੁਰਾ ਭਟ ਗੁਰੂ ਅਰਜਨ ਦੇਵ ਜੀ ਬਾਰੇ ਕਹਿੰਦਾ ਹੈ :— ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਕੇ (ਜਿਸ) ਪ੍ਰਮਾਣ ਪੁਰਖ ਪੰਚਮ ਗੁਰੂ ਅਰਜਨ ਦੇਵ ਜੀ ਦੇ ਬਚਨ **ਅੰਮ੍ਰਿਤ** (ਪ੍ਰਦਾਨ ਕਰਨ ਵਾਲੇ) ਹੋ ਗਏ, (ਉਸ ਦੇ) ਦਰਸ਼ਨ ਕਰੋ ।

**ਪ੍ਰਮਾਣ ਪੁਰਖੁ,** ਵਾਹਿਗੁਰੂ ਦੇ ਦਰ ਪਰਵਾਨ ਪੁਰਖ ।
**ਅੰਬ੍ਰਿਤ ਬਯਣ,** ਅੰਮ੍ਰਿਤ ਪ੍ਰਦਾਨ ਕਰਨ ਵਾਲੇ ਬਚਨ ।
[**ਸੰਸ.** अमृत (**ਅਮ੍ਰਿਤ**), ਅੰਮ੍ਰਿਤ, ਅਮਰ ।]

**ਅੰਬਰੀਕ,** ਅੰਬਰੀਕ ਰਾਜਾ । ੧੨੪੮

**ਅੰਬਰੀਕ ਕਉ ਦੀਓ ਅਭੈ ਪਦੁ**
**ਰਾਜੁ ਭਭੀਖਨ ਅਧਿਕ ਕਰਿਓ ॥**
**ਨਉ ਨਿਧਿ ਠਾਕੁਰਿ ਦਈ ਸੁਦਾਮੈ**
**ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥**

ਮਾਰੂ ਨਾਮਦੇਉ–੧, ਸਫ਼ਾ ੧੧੦੫

**ਭਾਵ :** ਭਗਤ ਨਾਮਦੇਉ ਜੀ ਦਾ ਸਿਧਾਂਤ ਹੈ :— "ਰਾਜਨ ਰਾਮ ਜਪਤ ਕੋ ਕੋ ਨ ਤਰਿਓ ॥" ਨਾਮ ਜਪਣ ਨਾਲ ਸਮੇਂ ਸਮੇਂ ਸਾਰੇ ਭਗਤ ਤਰ ਗਏ । ਇਸ ਸਿਧਾਂਤ ਦੀ ਪੁਸ਼ਟੀ ਪੌਰਾਣਿਕ ਕਥਾਵਾਂ ਦਾ ਹਵਾਲਾ ਦੇ ਕੇ ਭਗਤ ਜੀ ਨੇ ਇਸ ਵਿਚ ਕੀਤੀ ਹੈ। ਲਿਖਿਆ ਹੈ :—

**ਅੰਬਰੀਕ,** ਨੂੰ ਅਭੈ ਪਦ ਪ੍ਰਾਪਤ ਹੋਇਆ, ਭਭੀਖਣ ਨੂੰ ਰਾਜ ਮਿਲਿਆ । ਠਾਕੁਰ ਨੇ ਸੁਦਾਮੇ ਨੂੰ ਨੌਂ ਨਿਧਾਂ ਦਿਤੀਆਂ । ਧ੍ਰੂਅ ਨੂੰ ਅਟਲ ਪਦਵੀ ਦਿਤੀ, ਜਿਸ ਦਾ ਸਦਕਾ ਅਜ ਤਕ ਉਹ ਆਪਣੀ ਜਗ੍ਹਾ ਤੋਂ ਨਹੀਂ ਹਿਲਿਆ (ਹਾਲੇ ਵੀ ਕਾਇਮ ਹੈ) ।

**ਅੰਬਰੀਕ** (ਅੰਬਰੀਕਿ, ਅੰਬਰੀਕੁ, ਅੰਮਰੀਕਿ), ਪੌਰਾਣਿਕ ਕਥਾ ਅਨੁਸਾਰ ਅਯੋਧਿਆ ਦਾ ਸੂਰਜ ਵੰਸ਼ੀ ਰਾਜਾ ਅਤੇ ਵਿਸ਼ਨੂੰ ਦਾ ਭਗਤ ਸੀ । ਇਸ ਨੇ ਅਨੇਕਾਂ ਅਸ੍ਵਮੇਧ ਯੱਗ ਕੀਤੇ । ਧਰਮ ਕਰਮ ਵਿਚ ਬਹੁਤ ਨਿਪੁੰਨ ਸੀ । ਹਰ ਸੰਕਟ ਸਮੇਂ ਵਿਸ਼ਨੂੰ ਭਗਵਾਨ ਨੇ ਆਪਣੇ ਭਗਤ ਦੀ ਰਖਿਆ ਕੀਤੀ । ਇਸ ਬਾਰੇ ਅਨੇਕਾਂ ਕਥਾਵਾਂ ਹਨ । ਇਕ ਦਾ ਵਰਨਣ ਜੋ ਬਹੁਤ ਪ੍ਰਸਿਧ ਹੈ, ਇਸ ਪ੍ਰਕਾਰ ਹੈ :—

ਇਕ ਵਾਰੀ ਅੰਬਰੀਕ ਨੇ ਇਕਾਦਸ਼ੀ ਦੇ ਵਰਤ ਲਈ ਨਿਯਮ ਕੀਤਾ । ਕਤਕ ਦੇ ਮਹੀਨੇ ਵਿਚ ਤਿੰਨ ਦਿਨ ਨਿਰਜਲਾ ਬਿਤਾਏ । ਰਾਜਾ ਦੇ ਵਰਤ ਉਪਾਰਣ ਸਮੇਂ ਦੁਰਵਾਸ਼ਾ ਰਿਖੀ ਆ ਬਿਰਾਜੇ । ਰਾਜਾ ਨੇ ਰਿਖੀ ਦਾ ਅਤਿਥੀ ਸਤਿਕਾਰ ਕੀਤਾ ਅਤੇ ਭੋਜਨ ਲਈ ਪ੍ਰਾਰਥਨਾ ਕੀਤੀ, ਜਿਸ ਨੂੰ ਰਿਖੀ ਨੇ ਸਵੀਕਾਰ ਕੀਤਾ । ਭੋਜਨ ਤੋਂ ਪਹਿਲਾਂ ਦੁਰਵਾਸ਼ਾ ਜੀ ਨਦੀ ਤੇ ਇਸ਼ਨਾਨ ਕਰਨ ਗਏ ਅਤੇ ਉਥੇ ਧਿਆਨ ਵਿਚ ਲੀਨ ਹੋ ਗਏ । ਬਹੁਤ ਸਮੇਂ ਤਕ ਉਡੀਕਣ ਤੇ ਵੀ ਜਦ ਰਿਖੀ ਜੀ ਨਾ ਪਰਤੇ ਤਾਂ ਰਾਜਾ ਨੇ ਆਤਮ ਪੂਜਾ ਦਾ ਚਰਣਾਮ੍ਰਿਤ ਗ੍ਰਹਣ ਕਰਕੇ ਵਰਤ ਉਪਾਰ ਲੀਤਾ । ਜਦ ਦੁਰਵਾਸ਼ਾ ਜੀ ਵਾਪਸ ਆਏ ਤਾਂ ਇਹ ਸਮਾਚਾਰ ਸੁਣ ਕੇ, ਕਿ ਰਾਜੇ ਨੇ ਅਤਿਥੀ ਤੋਂ ਪਹਿਲਾਂ ਭੋਜਨ ਪਾਨ ਕਰ ਲਿਆ ਹੈ, ਬਹੁਤ ਕ੍ਰੋਧਿਤ ਹੋਏ । ਇਸ ਨੂੰ ਆਪਣਾ ਅਪਮਾਨ ਸਮਝ ਕੇ ਰਾਜੇ ਨੂੰ ਦੰਡ ਦੇਣ ਲਈ ਆਪਣੀ ਜਟਾ ਦਾ ਇਕ ਵਾਲ ਪੁਟ ਕੇ ਕਾਲ ਅਗਨੀ ਦੇ ਸਮਾਨ ਕ੍ਰਿਤਿਆ ਅਗਨ ਪ੍ਰਗਟ ਕੀਤੀ (ਤੇਜ ਪੁੰਜ ਪੁਰਖ ਪੈਦਾ ਕੀਤਾ) । ਇਹ ਵੇਖਦਿਆਂ ਹੀ ਵਿਸ਼ਨੂੰ ਨੇ ਆਪਣੇ ਭਗਤ ਦੀ ਰਖਿਆ ਲਈ ਸੁਦਰਸ਼ਨ ਚਕਰ ਦੁਰਵਾਸ਼ਾ ਦੇ ਪਿਛੇ ਛਡ ਦਿਤਾ । ਰਿਖੀ ਜੀ ਆਪਣੇ ਬਚਾਓ ਲਈ ਅਨੇਕਾਂ ਦੇਵਤਿਆਂ ਦੀ ਸ਼ਰਣ ਵਿਚ ਸਹਾਇਤਾ ਲਈ ਪੁਜੇ, ਪਰ ਸਫਲਤਾ ਨਾਂ ਪ੍ਰਾਪਤ ਹੋਈ । ਅੰਤ ਹਾਰ ਕੇ ਵਿਸ਼ਨੂੰ ਭਗਵਾਨ ਦੀ ਚਰਣੀ ਪੁਜੇ । ਭਗਵਾਨ ਨੇ ਅੰਬਰੀਕ ਪਾਸੋਂ ਸਹਾਇਤਾ ਲੈਣ ਲਈ ਪ੍ਰੇਰਿਆ । ਮਜਬੂਰਨ ਦੁਰਵਾਸ਼ਾ ਜੀ ਅੰਬਰੀਕ ਪਾਸ ਆਏ । ਅੰਬਰੀਕ ਨੇ ਪੁਨਹ ਰਿਖੀ ਦਾ ਅਤਿਥੀ ਸਤਿਕਾਰ ਕੀਤਾ ।

ਵਿਸਥਾਰ ਲਈ ਵੇਖੋ :—

( i ) **ਸ੍ਰੀਮਧ ਭਾਗਵਤ ਮਹਾਂ ਪੁਰਾਣ,** IX, 4–5.
( ii ) **ਮਹਾਂ ਭਾਰਤ,** ਸਾਂਤੀ ਪਰਵ, **XXIX,** 100.

ਇਸ ਕਥਾ ਦਾ ਵਰਨਣ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਕੀਤਾ ਹੈ :—

**ਅੰਬਰੀਕ ਮੁਹਿ ਵਰਤ ਹੈ ਰਾਤ ਪਈ ਦੁਰਬਾਸ਼ਾ ਆਯਾ ॥**
**ਭੀੜਾ ਓਸ ਉਪਾਰਣਾ ਓਹ ਉਠ ਨ੍ਹਾਵਣ ਨਦੀ ਸਿਧਾਯਾ ॥**
**ਚਰਣੋਦਕ ਲੈ ਪੋਖਿਆ ਓਹ ਸਰਾਪ ਦੇਣ ਨੂੰ ਧਾਯਾ ॥**
**ਚੱਕ੍ਰ ਸੁਦਰਸ਼ਨ ਕਾਲ ਰੂਪ ਹੋਇ ਭੀਹਾਵਲ ਗਰਬ ਗਵਾਯਾ ॥**
**ਬਾਮ੍ਹਣ ਭੰਨਾ ਜੀਉ ਲੈ ਰੱਖ ਨ ਹੰਘਨ ਦੇਵ ਸਬਾਯਾ ॥**
**ਇੰਦ੍ਰ ਲੋਕ ਸ਼ਿਵ ਲੋਕ ਤਜ ਬ੍ਰਹਮ ਲੋਕ ਬੈਕੁੰਠ ਤਜਾਯਾ ॥**
**ਦੇਵਤਿਆਂ ਭਗਵਾਨ ਸਣ ਸਿਖ ਦੇਇ ਸਭਨਾਂ ਸਮਝਾਯਾ ॥**
**ਆਇ ਪਇਆ ਸਰਣਾਗਤੀ ਮਾਰੀ ਦਾ ਅੰਬਰੀਕ ਛੁਡਾਯਾ ॥**
**ਭਗਤ ਵੱਛਲ ਜੱਗ ਬਿਰਦ ਸਦਾਯਾ ॥ ੪ ॥**

**(ਵਾਰਾਂ ਭਾਈ ਗੁਰਦਾਸ, X, 4)**

ਗੁਰੂ ਗ੍ਰੰਥ ਸਾਹਿਬ ਵਿਚ ਅੰਬਰੀਕ ਦਾ ਵਰਣਨ ਇਸ ਗਲ ਦਾ ਸੂਚਕ ਹੈ ਕਿ ਭਗਤ ਨੂੰ ਅੰਬਰੀਕ ਵਾਂਗੂੰ ਦ੍ਰਿੜ੍ਹ ਨਿਸ਼ਚਯ ਰਖਣਾ ਚਾਹੀਦਾ ਹੈ। ਕ੍ਰੋਧ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਅਪਰਾਧੀ ਜਦ ਭੁਲ ਮੰਨੇ ਤਾਂ ਬਖਸ਼ ਦੇਣਾ ਚਾਹੀਦਾ ਹੈ। ਇਹੋ ਜਿਹੇ ਭਗਤੀ ਭਾਵਨਾ ਵਾਲੇ ਜੀਵ ਦੀ ਪੈਜ ਪ੍ਰਭੂ ਸਦਾ ਰਖਦਾ ਆਇਆ ਹੈ। ਗੁਰਵਾਕ ਹੈ:—

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ ॥ ... ॥ ੪ ॥**

ਆਸਾ (ਛੰਤ) ਮਹਲਾ ੪–੨੦, ਸਫ਼ਾ ੪੫੧

੨. **ਸੁਦਾਮਾ,** ਵੇਖੋ, (੫੯) ਅਤੇ **ਸੁਦਾਮਾ**।

੩. **ਧ੍ਰੂਅ,** (ਧ੍ਰੂਅ, ਧ੍ਰੂ, ਧਰੂਹ, ਧ੍ਰੂਹ, ਧ੍ਰੂਵ), ਪੌਰਾਣਿਕ ਕਥਾ ਅਨੁਸਾਰ ਉੱਤਾਨਪਾਦ ਰਾਜਾ ਦੀ ਰਾਣੀ ਸੁਨੀਤੀ ਦਾ ਪੁਤਰ। ਧ੍ਰੂਅ ਨੇ ਆਪਣੇ ਦ੍ਰਿੜ੍ਹ ਨਿਸ਼ਚਯ ਅਤੇ ਭਗਤੀ ਦੇ ਕਾਰਣ ਪੰਜ ਸਾਲ ਦੀ ਆਯੂ ਵਿਚ ਭਗਵਾਨ ਵਿਸ਼ਨੂੰ ਪਾਸੋਂ ਨਛੱਤ੍ਰ ਮੰਡਲ ਵਿਚ ਅਚਲ ਅਸਥਾਨ ਪ੍ਰਾਪਤ ਕਰਨ ਦਾ ਵਰ ਪਾ ਲਿਆ ਸੀ। ਇਸ ਸੰਬੰਧੀ ਗੁਰਵਾਕ ਹੈ:—

**"ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ**
**ਹਰਿ ਸਿਮਰਤ ਅਮਰ ਅਟਾਰੇ ॥ ... ॥ ੧ ॥"**

ਮਾਰੂ ਮਹਲਾ ੫–੨, ਸਫ਼ਾ ੯੯੯

ਭਾਗਵਤ ਪੁਰਾਣ ਵਿਚ ਲਿਖਿਆ ਹੈ, ਰਾਜੇ ਉੱਤਾਨਪਾਦ ਦੀਆਂ ਦੋ ਰਾਣੀਆਂ ਸਨ ਸੁਨੀਤੀ ਅਤੇ ਸੁਰੁਚੀ। ਸੁਨੀਤੀ ਦਾ ਪੁੱਤਰ ਧ੍ਰੂਅ ਅਤੇ ਸੁਰੁਚੀ ਦਾ ਉੱਤਮ ਸੀ। ਸੁਰੁਚੀ ਰਾਜਾ ਦੀ ਅਤਿ ਪ੍ਰਿਅ ਰਾਣੀ ਸੀ। ਇਕ ਦਿਨ ਧ੍ਰੂਅ ਖੇਡਦਾ ਖੇਡਦਾ ਪਿਤਾ ਦੀ ਗੋਦ ਵਿਚ ਚੜ੍ਹ ਗਇਆ। ਉਸ ਦੀ ਮਤਰੇਈ ਮਾਂ ਇਹ ਦੇਖ ਕੇ ਜਰ ਨਾਂ ਸਕੀ, ਉਸ ਨੇ ਉਸ ਦੀ ਬਾਂਹ ਫੜ ਕੇ ਗੋਦ ਚੋਂ ਉਤਾਰਦੇ ਕਿਹਾ, "ਜਦ ਈਸ਼ਵਰ ਅਰਾਧਨਾ ਕਰਕੇ ਤੂੰ ਮੇਰੀ ਕੁੱਖੋਂ ਜਨਮ ਲਵੇਂਗਾ ਤਾਂ ਰਾਜਾ ਦੀ ਗੋਦ ਦਾ ਅਧਿਕਾਰੀ ਹੋਵੇਂਗਾ।" ਧ੍ਰੂਅ ਰੋਂਦਾ ਰੋਂਦਾ ਆਪਣੀ ਮਾਂ ਪਾਸ ਆਇਆ ਅਤੇ ਸਾਰੀ ਵਾਰਤਾ ਕਹਿ ਸੁਣਾਈ। ਅੰਤ ਨੂੰ ਨਿਰਾਸ਼ ਹੋ ਕੇ ਈਸ਼ਵਰ ਅਰਾਧਨਾ ਦਾ ਨਿਸ਼ਚਯ ਕਰਕੇ ਘਰੋਂ ਨਿਕਲ ਤੁਰਿਆ। ਰਸਤੇ ਵਿਚ ਨਾਰਦ ਮੁਨੀ ਨਾਲ ਇਸ ਦੀ ਭੇਟ ਹੋਈ। ਮੁਨੀ ਨੇ ਉਸ ਨੂੰ ਉਪਦੇਸ਼ ਦਿਤਾ। ਗੁਰਵਾਕ ਹੈ:—

**"ਨਾਰਦ ਕਹਤ ਸੁਨਤ ਧ੍ਰੂਅ ਬਾਰਿਕ**
**ਭਜਨ ਮਾਹਿ ਲਪਟਾਨੋ ॥ ੧ ॥"**

ਬਿਲਾ. ਮਹਲਾ ੯–੧, ਸਫ਼ਾ ੮੩੦

ਮੁਨੀ ਤੋਂ "ਓਂ ਨਮੋ ਭਗਵਤੇ ਵਾਸੁਦੇਵਾਯ" ਦਾ ਮੰਤਰ ਲੈ ਕੇ ਯਮੁਨਾ ਦੇ ਕਿਨਾਰੇ ਮਧੁਵਨ ਵਿਚ ਉਗ੍ਰ ਤਪਸਿਆ ਵਿਚ ਲੀਨ ਹੋ ਗਿਆ। ਇਸ ਦੇ ਫਲਸਰੂਪ ਭਗਵਾਨ ਤੋਂ ਅਮਰ ਪਦ ਪ੍ਰਾਪਤ ਕਰ ਸਕਿਆ।

੧. **ਸ੍ਰੀ ਮਧ ਭਾਗਵਤ ਮਹਾਂ ਪੁਰਾਣ,** IV, 8-12.
੨. **ਵਿਸ਼ਨੂੰ ਪੁਰਾਣ,** I, 11-12.
੩. **ਵਾਰਾਂ ਭਾਈ ਗੁਰਦਾਸ,** X, 1.

ਗੁਰਵਾਕ ਹੈ:—

**ਅਟਲ ਭਇਓ ਧ੍ਰੂਅ ਜਾਕੈ ਸਿਮਰਨਿ**
**ਅਰੁ ਨਿਰਭੈ ਪਦੁ ਪਾਇਆ ॥ ... ॥ ੧ ॥**

ਸੋਰਠਿ ਮਹਲਾ ੯–੪, ਸਫ਼ਾ ੬੩੨

ਨਾਮਦੇਵ ਜੀ, ਧ੍ਰੂਅ ਦਾ ਜ਼ਿਕਰ (ਵਰਣਨ) ਇਸ ਤੁਕ ਵਿਚ ਕਰ ਰਹੇ ਹਨ ਇਹ ਦਸਣ ਲਈ ਕਿ ਦ੍ਰਿੜ੍ਹ ਨਿਸ਼ਚਯ ਨਾਲ ਜਪਿਆ ਹੋਇਆ ਨਾਮ ਅਮਰ ਪਦ ਪ੍ਰਾਪਤ ਕਰਨ ਵਿਚ ਸਹਾਈ ਹੁੰਦਾ ਹੈ।

ਵਿਸਥਾਰ ਲਈ ਵੇਖੋ, **'ਧ੍ਰੂ'**।

੪. **ਭਭੀਖਨ** (ਬਭੀਖਨ, ਭਭੀਖਣ), ਰਾਮਾਯਣ ਅਨੁਸਾਰ ਰਾਵਣ ਦਾ ਛੋਟਾ ਭਰਾ, ਇਕ ਭਗਤ ਅਤੇ ਲੰਕਾਪਤੀ ਸੀ। ਇਸ ਨੇ ਤਪ ਕਰਕੇ ਬ੍ਰਹਮਾ ਤੋਂ ਧਰਮ ਬੁੱਧੀ ਦਾ ਵਰ ਪਾਇਆ। ਆਪਣੇ ਜੀਵਨ ਦਾ ਅਧਿਕ ਸਮਾਂ ਧਾਰਮਿਕ ਕਾਰਜਾਂ ਅਤੇ ਭਗਤੀ ਵਿਚ ਵਤੀਤ ਕਰਦਾ ਰਿਹਾ।

ਜਦ ਰਾਮ ਨੇ ਲੰਕਾ ਤੇ ਚੜ੍ਹਾਈ ਕੀਤੀ ਤਾਂ ਭਭੀਖਨ ਨੇ ਰਾਵਣ ਨੂੰ ਛਡ ਕੇ ਰਾਮ ਦਾ ਸਾਥ ਦਿਤਾ। ਰਾਵਣ ਦੇ ਸਾਰੇ ਭੇਦ ਉਸ ਨੇ ਰਾਮਚੰਦ੍ਰ ਨੂੰ ਦਸੇ ਅਤੇ ਪੂਰੀ ਸਹਾਇਤਾ ਕੀਤੀ। ਰਾਵਣ ਦੀ ਹਾਰ ਹੋਈ। ਗੁਰਵਾਕ ਹੈ:—

**ਰਾਮ ਚੰਦਿ ਮਾਰਿਓ ਅਹਿ ਰਾਵਣੁ ॥**
**ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥ ... ॥ ੪੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੨

ਯੁੱਧ ਵਿਜਯ ਤੋਂ ਉਪਰਾਂਤ ਰਾਮਚੰਦ੍ਰ ਜੀ ਨੇ ਭਭੀਖਨ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਇਸ ਨੂੰ ਲੰਕਾ ਦਾ ਰਾਜ ਪ੍ਰਦਾਨ ਕੀਤਾ।

**ਬਾਲਮੀਕ ਰਾਮਾਇਣ** ਵਿਚ ਲਿਖਿਆ ਹੈ:—

**ਤਿਹ ਸੌ ਰਘੁਬਰ ਗਿਰਾ ਉਚਾਰੀ ॥**
**ਸੁਨਿ ਹੇ ਸੌਮ ਬਿਲੰਬ ਬਿਸਾਰੀ ॥ ੯ ॥**
**ਲੰਕਾ ਬਿਖੈ ਬਭੀਖਨ ਕੇਰਾ ॥**
**ਕਰਿ ਅਭਿਖੇਕ ਕਾਜ ਇਹ ਤੇਰਾ ॥ ... ॥ ੧੦ ॥**
**ਰਾਜ ਬਭੀਖਨ ਕੋ ਅਭਿਖੇਕਾ ॥**
**ਕਰੀ ਮੰਤ੍ਰ ਕੀ ਬਿਧੀ ਅਨੇਕਾ ॥ ੧੩ ॥**

(ਜੁੱਧ ਕਾਂਡ, ਸਰਗ ੧੧੩, ਸਫ਼ਾ ੬੨੭,
ਟੀਕਾਕਾਰ ਕਵੀ ਸੰਤੋਖ ਸਿੰਘ, ਹਸਤ ਲਿਖਤ ਗ੍ਰੰਥ।)

**[ਸੰਸ. अम्बरीष: (ਅੰਬਰੀਖ:)।]**

**ਅੰਬਰੀਕਿ,** ਅੰਬਰੀਕ ਰਾਜੇ ਨੇ । ੧੨੪੯

**ਸਤਿਗੁਰ ਬਚਨੁ ਬਚਨੁ ਹੈ ਨੀਕੋ**
**ਗੁਰਬਚਨੀ ਅੰਮ੍ਰਿਤੁ ਪਾਵੈਗੋ ॥**
**ਜਿਉ ਅੰਬਰੀਕਿ ਅਮਰਾਪਦ ਪਾਏ**
**ਸਤਿਗੁਰ ਮੁਖ ਬਚਨ ਧਿਆਵੈਗੋ ॥ ੨ ॥**

ਕਾਨੜਾ (ਅਸਟ.) ਮਹਲਾ ੪–੬, ਸਫ਼ਾ ੧੩੧੧

**ਭਾਵ :** (ਸਾਰੇ ਬਚਨਾਂ ਵਿਚੋਂ) ਸਤਿਗੁਰਾਂ ਦਾ ਬਚਨ ਉਤਮ ਬਚਨ ਹੈ । ਗੁਰੂ ਦੇ ਬਚਨਾਂ ਕਰ ਕੇ (ਜੀਵ, ਨਾਮ ਰੂਪੀ) ਅੰਮ੍ਰਿਤ ਪ੍ਰਾਪਤ ਕਰ ਸਕਦਾ ਹੈ । (ਜਿਹੜਾ) ਸਤਿਗੁਰਾਂ ਦੇ ਮੂਹੋਂ (ਉਚਾਰੇ ਹੋਏ) ਬਚਨ (ਮੰਨ ਕੇ ਨਾਮ) ਧਿਆਵੇਗਾ, ਉਹ **ਅੰਬਰੀਕ** (ਰਾਜੇ) ਵਾਂਙ ਅਮਰਾਪਦ ਪਾ ਲਏਗਾ ।

**ਅਮਰਾਪਦ,** ਉਹ ਪਦਵੀ ਜਿਥੇ ਅਪੜ ਕੇ ਜੀਵ ਮੁੜ ਜੂਨ ਵਿਚ ਨਹੀਂ ਪੈਂਦਾ ।
[ਵੇਖੋ, ੧੨੪੮]

**ਅੰਬਰੀਕੁ,** ਰਾਜਾ ਅੰਬਰੀਕ । ੧੨੫੦

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ**
**ਪੁਬ ਭਗਤ ਹਰਿ ਕੇ ਜੁ ਗਣੰ ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ**
**ਨਾਮਾ ਅਵਰੁ ਕਬੀਰੁ ਭਣੰ ॥**
**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ**
**ਜਸੁ ਜਗਤ੍ਰ ਪਰਿ ਛਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ ॥ ੩ ॥**

ਸਵਈ. ਮਹਲੇ ੪ ਕੇ–੫੪, ਸਫ਼ਾ ੧੪੦੫

**ਭਾਵ :** ਬਲ੍ਹ ਭਟ ਨੇ ਗੁਰੂ ਰਾਮਦਾਸ ਜੀ ਦੀ ਉਸਤਤੀ ਗਾਈ ਹੈ :— ਪਿਛਲੇ ਯੁਗਾਂ ਵਿਚ ਨਾਰਦ, ਧ੍ਰੂ, ਪ੍ਰਹਲਾਦ, ਸੁਦਾਮਾ ਅਤੇ **ਅੰਬਰੀਕ** ਪ੍ਰਸਿਧ ਭਗਤਾਂ ਵਿਚੋਂ ਗਿਣੇ ਗਏ ਹਨ । ਜਯਦੇਵ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ ਕਲਜੁਗ ਦੇ ਭਗਤਾਂ ਵਿਚੋਂ ਹਨ । ਇਨ੍ਹਾਂ ਸਾਰਿਆਂ ਦਾ ਜਸ ਪ੍ਰਭੂ ਭਗਤ ਹੋਣ ਕਾਰਨ ਸਾਰੇ ਜਗ ਵਿਚ ਛਾਇਆ ਹੋਇਆ ਹੈ । ਇਸੇ ਤਰ੍ਹਾਂ ਹੇ ਸ੍ਰੀ ਗੁਰੂ ਰਾਮਦਾਸ ! ਆਪ ਦੀ ਵੀ ਜਗਤ ਵਿਚ ਜੈ ਜੈ ਕਾਰ ਹੋ ਰਹੀ ਹੈ । ਕਿਉਂਕਿ ਆਪ ਨੇ ਹਰੀ ਨੂੰ ਪਾ ਕੇ ਪਰਮ ਪਦ ਪ੍ਰਾਪਤ ਕੀਤਾ ਹੈ ।

**ਨੋਟ :** ਭਟਾਂ ਨੇ ਸਵਈਏ ਰਚਣ ਸਮੇਂ ਗੁਰੂਆਂ ਨੂੰ ਵੀ ਅਵਤਾਰ ਜਾਣ ਕੇ, ਹਿੰਦੂ ਮਤ ਦੇ ਪ੍ਰਾਚੀਨ ਭਗਤਾਂ ਅਤੇ ਅਵਤਾਰਾਂ ਦੇ ਸਮਾਨ ਤੁਲਨਾ ਦਿਤੀ ਹੈ ।

**ਨਾਰਦ,** ਵੇਖੋ, (੧੨੩੫) ਅਤੇ **ਨਾਰਦ** ।

**ਪ੍ਰਹਲਾਦ,** (ਪ੍ਰਹਲਾਦਿ, ਪ੍ਰਹਲਾਦੁ, ਪ੍ਰਹਿਲਾਦ), ਰਾਜਾ ਹਰਨਾਖਸ਼ ਦਾ ਪੁਤਰ ਅਤੇ ਵਿਸ਼ਨੂੰ ਦਾ ਭਗਤ । ਪੌਰਾਣਿਕ ਕਥਾ ਅਨੁਸਾਰ ਰਾਜਾ ਹਰਨਾਖਸ਼ ਨੇ ਮੌਤ ਤੋਂ ਬਚਣ ਲਈ ਉਗ੍ਰ ਤਪ ਕਰ ਕੇ ਬ੍ਰਹਮਾ ਤੋਂ ਅਨੇਕ ਵਰ ਪ੍ਰਾਪਤ ਕੀਤੇ । ਉਸ ਨੂੰ ਵਿਸ਼ਵਾਸ਼ ਹੋ ਗਿਆ ਕਿ ਧਰਤੀ ਦਾ ਕੋਈ ਜੀਵ ਵੀ ਉਸ ਨੂੰ ਨਹੀਂ ਮਾਰ ਸਕੇਗਾ । ਇਸ ਯਕੀਨ ਕਾਰਨ ਉਸ ਦਾ ਅਹੰਕਾਰ ਬਹੁਤ ਵਧ ਗਿਆ । ਉਹ ਆਪਣੇ ਆਪ ਨੂੰ ਪਰਮੇਸ਼ਰ ਸਮਝ ਕੇ ਪਰਜਾ ਤੋਂ ਜ਼ੋਰੀ ਆਪਣੀ ਪੂਜਾ ਕਰਵਾਣ ਲਗ ਪਿਆ ।

ਬਚਪਨ ਤੋਂ ਹੀ ਪ੍ਰਹਲਾਦ ਵਿਸ਼ਨੂੰ ਦੀ ਭਗਤੀ ਵਿਚ ਲਗ ਗਿਆ । ਜਦ ਹਰਨਾਖਸ਼ ਨੇ ਇਹ ਦੇਖਿਆ ਕਿ ਉਸ ਦਾ ਪੁਤਰ ਉਸ ਦੀ ਪੂਜਾ ਛਡ ਕੇ ਵਿਸ਼ਨੂੰ ਦੀ ਭਗਤੀ ਕਰਦਾ ਹੈ ਤਾਂ ਬਹੁਤ ਕ੍ਰੋਧਿਤ ਹੋਇਆ । ਇਸ ਦੇ ਫਲਸਰੂਪ ਪ੍ਰਹਲਾਦ ਨੂੰ ਈਸ਼ਵਰ ਭਗਤੀ ਤੋਂ ਹਟਾਣ ਲਈ ਅਨੇਕਾਂ ਪ੍ਰਕਾਰ ਦੇ ਡੰਡ ਦਿਤੇ ਗਏ, ਪਰ ਉਹ ਵਿਸ਼ਨੂੰ ਦੀ ਭਗਤੀ ਤੇ ਦ੍ਰਿੜ੍ਹ ਰਿਹਾ । ਹਰ ਸਮੇਂ ਭਗਵਾਨ ਆਪਣੇ ਭਗਤਾਂ ਦੀ ਪੈਜ ਰਖਦਾ ਆਇਆ ਹੈ । ਅੰਤ ਦੁਖੀ ਹੋ ਕੇ ਜਦ ਹਰਨਾਖਸ਼ ਪ੍ਰਹਲਾਦ ਨੂੰ ਮਾਰਨ ਲਗਾ ਤਾਂ ਵਿਸ਼ਨੂੰ ਭਗਵਾਨ ਨੇ ਨਰਸਿੰਘ ਅਵਤਾਰ ਦਾ ਰੂਪ ਧਾਰ ਕੇ ਪ੍ਰਹਲਾਦ ਨੂੰ ਬਚਾ ਲਿਆ ਅਤੇ ਹਰਨਾਖਸ਼ ਨੂੰ ਮਾਰ ਦਿਤਾ ।

**(ਸ੍ਰੀ ਮਧ ਭਾਗਵਤ ਮਹਾਂ ਪੁਰਾਣ, VII, 4—9)**

ਭਾਈ ਗੁਰਦਾਸ ਜੀ ਨੇ ਇਸ ਕਥਾ ਦਾ ਵਰਣਨ ਇਉਂ ਕੀਤਾ ਹੈ :

**ਘਰ ਹਰਨਾਕਸ਼ ਦੈਤ ਦੇ ਕੱਲਰ ਕਵਲ ਭਗਤ ਪ੍ਰਹਿਲਾਦ ॥**
**ਪੜ੍ਹਨ ਪਠਾਯਾ ਚਾਟਸਾਲ ਪਾਂਧੇ ਚਿਤ ਹੋਆ ਅਹਿਲਾਦ ॥**
**ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ ॥**
**ਭਗਤ ਕਰਨ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦ ॥**
**ਰਾਜੇ ਪਾਸ ਰੂਆਇਆ ਦੋਖੀ ਦੈਤ ਵਧਾਯਾ ਵਾਦ ॥**
**ਜਲ ਅਗਨੀ ਵਿਚ ਘੱਤਿਆ ਜਲੈ ਨ ਡੁਬੈ ਗੁਰ ਪਰਸਾਦ ॥**
**ਕੱਢ ਖੜਗ ਸੱਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ ॥**
**ਥੰਮ੍ਹ ਪਾੜ ਪਰਗੱਟਿਆ ਨਰਸਿੰਘ ਰੂਪ ਅਨੂਪ ਅਨਾਦ ॥**
**ਬੇਮੁਖ ਪਕੜ ਪਛਾੜਿਅਨੁ ਸੰਤ ਸਹਾਈ ਆਦ ਜੁਗਾਦ ॥**
**ਜੈ ਜੈ ਕਾਰ ਕਰਨ ਬ੍ਰਹਮਾਦ ॥ ੨ ॥**

**(ਵਾਰਾਂ ਭਾਈ ਗੁਰਦਾਸ, X, 2)**

ਗੁਰੂ ਗ੍ਰੰਥ ਸਾਹਿਬ ਵਿਚ ਹੋਰ ਭਗਤਾਂ ਵਾਂਗੂੰ ਪ੍ਰਹਲਾਦ ਦੀ ਭਗਤੀ ਅਤੇ ਦ੍ਰਿੜ੍ਹ ਵਿਸ਼ਵਾਸ਼ ਨੂੰ ਬਹੁਤ ਸਲਾਹਿਆ ਗਿਆ ਹੈ ।

ਬਲ੍ਹ ਭੱਟ ਦਾ ਆਸ਼ਾ ਇਹ ਹੈ ਕਿ ਗੁਰੂ ਰਾਮਦਾਸ ਜੀ ਦੀ

ਉਸਤਤੀ ਵੀ ਭਗਤ ਪ੍ਰਹਲਾਦ ਵਾਂਗੂੰ ਹੋ ਰਹੀ ਹੈ ਅਤੇ ਜੁਗੋ ਜੁਗ ਹੁੰਦੀ ਰਹੇਗੀ ।

**ਨੋਟ :** ਪੌਰਾਣਿਕ (ਸੰਸਕ੍ਰਿਤ) ਸਾਹਿਤ ਅਨੁਸਾਰ ਪ੍ਰਹਲਾਦ ਦੇ ਪਿਤਾ ਦਾ ਨਾਉਂ ਹਿਰਨਕਸ਼ਪ ਅਤੇ ਚਾਚਾ ਦਾ ਨਾਉਂ ਹਰਨਾਖਸ਼ ਹੈ । ਪਰ ਭਗਤੀ ਸਾਹਿਤ ਵਿਚ ਪਰੰਪਰਾ ਤੋਂ ਪ੍ਰਹਲਾਦ ਦੇ ਪਿਤਾ ਦਾ ਨਾਮ ਹਰਨਾਖਸ਼ ਚਲਿਆ ਆ ਰਿਹਾ ਹੈ । ਪ੍ਰਾਚੀਨ ਲਿਖਤੀ ਭਗਤ ਮਾਲ ਵਿਚ ਵੀ ਹਰਨਾਖਸ਼ ਹੀ ਹੈ । ਭਗਤ ਨਾਮਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਹਰਨਾਖਸ਼ ਹੀ ਲਿਖਿਆ ਹੈ । ਯਥਾ :—

**ਹਰਨਾਖਸੁ ਜਿਨਿ ਨਖਹ ਬਿਦਾਰਿਓ**
**ਸੁਰਿ ਨਰ ਕੀਏ ਸਨਾਥਾ ॥ ... ॥ ੫ ॥**

ਭੈਰਉ ਨਾਮਦੇਉ–੩, ਸਫ਼ਾ ੧੧੬੫

**ਹਰਿ ਹਰਨਾਖਸ ਹਰੇ ਪਰਾਨ ॥ ... ॥ ੨ ॥**

ਗੋਂਡ ਨਾਮਦੇਉ–੧, ਸਫ਼ਾ ੮੭੪

ਏਹੋ ਗਲ ਕਬੀਰ ਜੀ ਦੀ ਬਾਣੀ ਉਪਰ ਲਾਗੂ ਹੈ :—

**ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥**
**ਹਰਨਾਖਸੁ ਛੇਦਿਓ ਨਖ ਬਿਦਾਰ ॥ ੪ ॥**

ਬਸੰਤੁ ਕਬੀਰ–੪, ਸਫ਼ਾ ੧੧੯੪

ਏਹੋ ਪਰਸੰਗ ਗੁਰੂ ਗ੍ਰੰਥ ਸਾਹਿਬ ਵਿਚ ਕਾਇਮ ਰਿਹਾ ਹੈ । ਭੱਟਾਂ ਨੇ ਵੀ ਹਰਨਾਖਸ਼ ਸ਼ਬਦ ਹੀ ਵਰਤਿਆ ਹੈ । ਯਥਾ :—

**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ**
**ਹਰਨਾਖਸ ਫਾਰੇ ਕਰ ਆਜ ॥ ... ॥ ੮ ॥**

ਸਵਈ. ਮਹਲੇ ੪ ਕੇ–੧੨, ਸਫ਼ਾ ੧੪੦੦

ਭਾਈ ਗੁਰਦਾਸ ਜੀ ਨੇ ਵੀ ਇਹੋ ਸ਼ਬਦ ਪ੍ਰਯੋਗ ਕੀਤਾ ਹੈ ।

ਸੁਸਾਇਟੀ ਕੋਸ਼ ਵਿਚ ਇਸ ਸੰਬੰਧ ਵਿਖੇ ਇਉਂ ਲਿਖਿਆ ਹੈ :

"ਕਸ਼ਯਪੁ ਦੇ ਵੱਡੇ ਪੁਤ੍ਰ ਦਾ ਨਾਮ ਹਰਨਾਖਸ਼ ਸੀ । ਇਹ ਦੈਤਜ ਦੱਖਣੀ ਪੰਜਾਬ ਵਿਚ ਹੋਇਆ ਹੈ, ਮੁਲਤਾਨ ਵਿਚ ਇਸ ਦਾ ਟਿਕਾਣਾ ਹੁਣ ਤਕ ਹੈ । ਥੰਮ ਜਿਸ ਤੋਂ ਨਰਸਿੰਘ ਨਿਕਲੇ, ਕਿਲੇ ਵਿਚ ਉਸ ਦਾ ਚਿੰਨ ਹੈ ਤੇ ਪ੍ਰਹਲਾਦ ਪੁਰੀ ਨਾਮੇ ਮੰਦਰ ਬੀ ਹੈ, ਤੇ ਸ਼ਹਿਰ ਵਿਚ ਨਰਸਿੰਘ ਪੁਰੀ ਨਾਮੇ ਮੰਦਰ ਬੀ ਹੈ । ਜਦੋਂ ਆਰਯਾ ਕੁਲ ਦੇ ਲੋਗ ਉਤਰੀ ਪੰਜਾਬ ਫਤਹ ਕਰਕੇ ਦੱਖਣ ਨੂੰ ਰੁਖ ਕਰ ਰਹੇ ਸੀ ਤਦ ਦੀ ਗੱਲ ਜਾਪਦੀ ਹੈ । ਵਿਸ਼ੇਸ਼ ਸੰਭਾਵਨਾ ਇਹ ਹੈ ਕਿ ਜਦੋਂ ਭਗਤੀ ਮਾਰਗ ਉਦੈ ਹੋਇਆ ਤੇ ਨਿਰੇ ਦਾਰਸ਼ਨਕ ਵਿਦਯਾ ਵਾਲਿਆਂ ਨੇ ਇਨ੍ਹਾਂ ਨੂੰ ਸਤਾਯਾ ਹੈ ਤਦੋਂ ਦਾ ਵਾਕਿਆ ਹੋਵੇ ।

ਹਰ ਹਾਲ ਇਸ ਦਾ ਨਾਮ ਹਰਨਾਖਸ਼ ਤਦੋਂ ਪੰਜਾਬ ਵਿਚ ਪ੍ਰਸਿਧ ਸੀ ਤੇ ਦੇਸ਼ ਭਾਸ਼ਾ ਵਿਚ ਇਹੋ ਨਾਮ ਅੱਜ ਤਕ ਚਲਾ ਆਯਾ ਹੈ ਨਾ ਨਿਰਾ ਪੰਜਾਬ ਵਿਚ, ਸਗੋਂ ਬਨਾਰਸ ਦੇ ਕਬੀਰ ਜੀ ਤੇ ਦਖਣ ਦੇ ਨਾਮਦੇਵ ਜੀ ਪ੍ਰਹਲਾਦ ਦੇ ਪਿਤਾ ਦਾ ਨਾਮ ਹਰਨਾਖਸ਼ ਹੀ ਲਿਖਦੇ ਹਨ ।"

(ਸਫ਼ਾ ੩੦੫—੩੦੬)

ਸੰਸਕ੍ਰਿਤ ਦਾ **ਹਿਰਣ੍ਯਕਸ਼ਯਪ,** ਪ੍ਰਾਕ੍ਰਿਤ ਵਿਚ ਇਸ ਤਰ੍ਹਾਂ ਲਿਖਿਆ ਜਾਂਦਾ ਹੈ, ਹਿਰਨਕੱਸਵ । ਇਹ ਰੂਪ ਅਪਭ੍ਰੰਸ਼ ਵਿਚੋਂ ਘਸਦਾ ਹੋਇਆ ਦੇਸੀ ਬੋਲੀਆਂ ਦੀ ਵਰਤੋਂ ਵਿਚ 'ਹਰਨਾਖਸ਼' ਦੀ ਸ਼ਕਲ ਵਿਚ ਸਥਿਰ ਹੋ ਜਾਂਦਾ ਹੈ ।
ਵਿਸਥਾਰ ਲਈ ਵੇਖੋ, **ਪ੍ਰਹਲਾਦ ।**

੩. **ਸੁਦਾਮਾ,** ਵੇਖੋ, (੫੬) ਅਤੇ ਸੁਦਾਮਾ ।

੪. **ਅੰਬਰੀਕੁ,** ਵੇਖੋ, (੧੨੪੮) ।

[ਵੇਖੋ, ੧੨੪੮]

**ਅੰਬਰੁ,** ਆਕਾਸ਼, ਆਸਮਾਨ । ੧੨੫੧

**ਸਲੋਕੁ ਮ: ੧ ॥ ...**
**ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥**
**ਏਵਡੁ ਵਧਾ ਮਾਵਾ ਨਾਹੀ ਸਭ ਸੈ ਨਥਿ ਚਲਾਈ ॥...॥ ੧ ॥**

ਮਾਝ (ਵਾਰ) ਮਹਲਾ ੧–੧੯, ਸਫ਼ਾ ੧੪੭

**ਭਾਵ :** ਜ਼ਮੀਨ ਅਤੇ **ਆਸਮਾਨ** ਨੂੰ ਤਰਾਜ਼ੂ ਉਪਰ ਰਖ ਕੇ ਤੋਲ ਲਵਾਂ, ਦੂਜੇ (ਛਾਬੇ ਵਿਚ) ਟੰਕ (ਦਾ ਤੋਲ) ਰਖਾਂ । ਇਤਨਾ ਵੱਡਾ ਆਪ ਨੂੰ ਕਰ ਲਵਾਂ (ਕਿ ਕਿਤੇ ਵੀ) ਨਾਂ ਸਮਾਵਾਂ । ਸਾਰਿਆਂ ਦੇ (ਨਕ ਵਿਚ) ਨਥਾਂ ਪਾ ਕੇ (ਆਪਣੇ ਹੁਕਮ ਵਿਚ) ਚਲਾਵਾਂ । (ਹੋਰ ਵੀ ਜੋ ਚਾਹਵਾਂ ਕਰ ਸਕਾਂ । ਫੇਰ ਵੀ ਵਾਹਿਗੁਰੂ ਦੀ ਮਿਹਰ ਦ੍ਰਿਸ਼ਟੀ ਮੰਗਾਂ, ਜੋ ਸੱਚਾ ਨਾਮ ਦੇਂਦੀ ਹੈ, ਜਿਸ ਤੁਲ ਹੋਰ ਕੁਝ ਨਹੀਂ) ।

**ਟੰਕੁ,** ਚਾਰ ਮਾਸ਼ੇ ਦਾ ਤੋਲ । ਚਾਰ ਮਾਸ਼ੇ ਨਾਲ ਜ਼ਮੀਨ ਅਸਮਾਨ ਤੋਲ ਲੈਣਾ ਅਮਿਤ ਬਲ ਦਾ ਸੂਚਕ ਹੈ ।

[ਵੇਖੋ, ੧੨੪੬]

**ਅੰਬਰੁ,** ਆਕਾਸ਼ । ੧੨੫੨

**ਪਉੜੀ ॥**
**ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥**
**ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥.. ॥ ੬ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੪੯

**ਭਾਵ :** ਧਰਤੀ ਅਤੇ **ਆਕਾਸ਼** ਨੂੰ ਵਖੋ ਵੱਖ ਕਰ ਕੇ (ਕਰਤਾਰ ਨੇ ਉਨ੍ਹਾਂ ਦੇ) ਵਿਚਾਲੇ (ਆਪਣਾ) ਸੱਚਾ ਆਸਰਾ ਦਿਤਾ ਹੈ। ਜਿਸ ਵਿਚ ਸੱਚਾ ਨਾਮ ਹੈ, ਉਸ ਦਾ ਘਰ, ਉਸ ਦਾ ਦਰ ਸਭੋ ਕੁੱਛ ਸੱਚ ਹੈ।
[ਵੇਖੋ, ੧੨੪੬]

**ਅੰਬੜਾ,** ਪਹੁੰਚ ਸਕਾਂ, ਅਪੜਾਂ। ੧੨੫੩

> **ਕਿਆ ਗੁਣ ਤੇਰੇ ਵਿਥਰਾ**
> **ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥**
> **ਇਕਤੁ ਟੋਲਿ ਨ ਅੰਬੜਾ**
> **ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ... ॥ ੧ ॥**

ਸੂਹੀ (ਕੁਚਜੀ) ਮਹਲਾ ੧–੧, ਸਫ਼ਾ ੭੬੨

**ਭਾਵ :** ਮੈਂ ਤੇਰਿਆਂ ਗੁਣਾਂ ਦਾ ਕੀ ਵਿਸਤਾਰ ਕਰਾਂ? ਹੇ ਪਿਆਰੇ (ਪ੍ਰਭੂ!) ਕੀ ਕੀ ਕਹਿ ਕੇ ਮੈਂ ਤੇਰਾ ਨਾਮ ਲਵਾਂ? ਤੇਰੇ (ਮਿਲਣ ਦੇ) ਸਾਧਨਾਂ ਵਿਚੋਂ (ਮੈਂ) ਇਕ ਨੂੰ ਵੀ ਨਹੀਂ **ਪਹੁੰਚ ਸਕਦਾ**, ਇਸ ਵਾਸਤੇ ਮੈਂ ਸਦਾ ਤੈਥੋਂ ਵਾਰਨੇ ਜਾਂਦਾ ਹਾਂ।

**ਵਿਥਰਾ,** ਫੈਲਾਵਾਂ, ਸੁਣਾਵਾਂ, ਵਿਸਤਾਰ ਕਰਾਂ।
**ਘਿਨਾ,** ਲਵਾਂ।
[**ਸੰਸ.** √ **अम्ब्** ( √ **ਅੰਬ੍** ), ਜਾਣਾ,
ਪ੍ਰ. ਪੰ. ਅਪੜੇ, ਪਹੁੰਚਣਾ, **ਲਹਿੰ.** ਅੰਬੜਾਂ, ਪਹੁੰਚਾਂ।]

**ਅੰਬੜਿ,** ਪਹੁੰਚ, ਅੱਪੜ। ੧੨੫੪

> **ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥**
> **ਅੰਬੜਿ ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਉ ॥ ੫ ॥**

ਸਿਰੀ. (ਅਸਟ.) ਮਹਲਾ ੧–੧, ਸਫ਼ਾ ੫੩

**ਭਾਵ :** ਜਿਸ (ਥਾਂ ਪਰ) ਮੇਰਾ ਪਾਤਸ਼ਾਹ (ਵਾਹਿਗੁਰੂ) ਰਹਿੰਦਾ ਹੈ, ਉਹ ਥਾਂ ਕਿੰਨਾ ਕੁ ਵੱਡਾ ਹੈ? (ਉਥੇ) ਕੋਈ ਵੀ ਨਹੀਂ **ਪਹੁੰਚ** ਸਕਦਾ, ਮੈਂ ਕਿਸ ਨੂੰ ਪੁੱਛਣ ਜਾਵਾਂ?
[ਵੇਖੋ, ੧੨੫੩]

**ਅੰਬੜੇ,** ਮਿਲਣਾ, ਮਿਲੇ। ੧੨੫੫

> **ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥**
> **ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥**

ਵਡ. ਮਹਲਾ ੧–੧, ਸਫ਼ਾ ੫੫੭

**ਭਾਵ :** ਨਸ਼ਈ ਨੂੰ ਨਸ਼ਾ ਨਾ **ਮਿਲੇ**, ਮਛੀ ਨੂੰ ਪਾਣੀ ਨਾਂ ਮਿਲੇ (ਤਾਂ ਵਿਆਕੁਲ ਹੁੰਦੇ ਹਨ, ਉਨ੍ਹਾਂ ਨੂੰ ਆਪਣੇ ਮਨ-ਇਛਤ ਸਿਵਾ ਹੋਰ ਕੁਝ ਚੰਗਾ ਨਹੀਂ ਲਗਦਾ ਪਰ) ਜੋ ਆਪਣੇ ਪ੍ਰੀਤਮ ਪ੍ਰਭੂ ਵਿਚ ਪ੍ਰੇਮ-ਰੰਗ ਰਤੇ ਹਨ, ਉਨ੍ਹਾਂ ਨੂੰ ਸਭ ਕੋਈ ਭਾਉਂਦਾ ਹੈ।

**ਮਤਲਬ :** ਅਮਲੀ ਅਤੇ ਮਛੀ ਨੂੰ ਜਿਸ ਵੇਲੇ ਅਮਲ ਅਤੇ ਪਾਣੀ ਪ੍ਰਾਪਤ ਹੋਵੇ ਤਾਂ ਦੋਨੋਂ ਆਪੋ ਆਪਣੀ ਥਾਂ ਖ਼ੁਸ਼ ਹੁੰਦੇ ਹਨ। ਇਸੇ ਤਰ੍ਹਾਂ ਭਗਤ ਜਿਸ ਵੇਲੇ ਪ੍ਰੇਮ-ਰੰਗ ਵਿਚ ਰਤੇ ਹੁੰਦੇ ਹਨ ਤਾਂ ਵੱਡੇ ਪ੍ਰਸੰਨ ਹੁੰਦੇ ਹਨ। ਉਸ ਹਾਲਤ ਵਿਚ ਉਨ੍ਹਾਂ ਨੂੰ ਸਭ ਕੋਈ ਚੰਗਾ ਲਗਦਾ ਹੈ (ਜੀਵਨ ਮਿੱਠਾ ਲਗਦਾ ਹੈ)।

ਅਮਲੀ ਅਤੇ ਭਗਤ ਦੀ ਤੁਲਨਾ ਹੇਠਲੀ ਤੁਕ ਵਿਚ ਸਪਸ਼ਟ ਕੀਤੀ ਹੈ :—

> **ਅਮਲੀ ਜੀਵੈ ਅਮਲੁ ਖਾਇ ॥**
> **ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥**

ਬਸੰਤੁ ਮਹਲਾ ੫–੨, ਸਫ਼ਾ ੧੧੮੦

[ਵੇਖੋ, ੧੨੫੩]

**ਅੰਬੜੇ,** ਅਪੜੇ, ਪਹੁੰਚ ਸਕਦਾ, ਪਹੁੰਚਦਾ। ੧੨੫੬

> **ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥**
> **ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥...॥੫॥**

ਤੁਖਾਰੀ (ਬਾਰਹ.) ਮਹਲਾ ੧–੬, ਸਫ਼ਾ ੧੧੧੩

**ਭਾਵ :** ਹੇ ਮੇਰੇ ਮਨ! ਬਿਨਾਂ ਪੌੜੀਆਂ ਦੇ ਮੰਦਰ ਵਿਚ ਕਿੰਵ ਚੜੇਂਗਾ ਅਤੇ ਬਿਨਾਂ ਬੇੜੀ ਦੇ ਪਾਰ (ਜਿਥੇ ਹਰੀ ਮੰਦਰ ਹੈ,) ਨਹੀਂ **ਪਹੁੰਚ ਸਕਦਾ।**

**ਪਉੜੀਆ,** ਗਿਆਨ ਦੀਆਂ।
**ਬੇੜੀ,** ਨਾਮ ਦੀ।
[ਵੇਖੋ, ੧੨੫੩]

**ਅੰਬਾਰੇ,** ਕਪੜੇ ਨਾਲ, ਪੋਸ਼ਾਕ ਨਾਲ
ਕਪੜੇ ਵਿਚ ਲਪੇਟਕੇ। ੧੨੫੭

> **ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥**
> **ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥...॥ ੬ ॥**

ਵਡ. (ਅਲਾਹ.) ਮਹਲਾ ੧–੩, ਸਫ਼ਾ ੫੮੦

**ਭਾਵ :** ਪਿਆਰੇ (ਦੇ ਮ੍ਰਿਤਕ ਸਰੀਰ) ਨੂੰ ਪਾਣੀ ਨਾਲ ਮਲ ਕੇ ਨੁਹਾਇਆ, ਸੂਤੀ ਅਤੇ ਰੇਸ਼ਮੀ **ਕਪੜੇ ਵਿਚ** ਲਪੇਟ ਕੇ (ਤੁਰ ਪਏ ਅੰਤਮ ਸੰਸਕਾਰ ਨੂੰ)। ਸੱਚੀ ਬਾਣੀ (ਰਾਮ ਨਾਮ ਸਤਿ ਹੈ) ਦੀ ਆਵਾਜ਼ ਵਜ ਗਈ। ਪੰਜ ਸੰਬੰਧੀਆਂ ਪਰ ਮੁਰਦਿਹਾਣ ਛਾ ਰਹੀ ਹੈ ਮਾਨੋਂ ਮਰ ਗਏ।

**ਪੰਚ,** ਪੰਜ ਸੰਬੰਧੀ, ਮਾਂ, ਪਿਉ, ਭਰਾ, ਇਸਤ੍ਰੀ, ਅਤੇ ਪੁਤ੍ਰ।
[ਵੇਖੋ, ੧੨੪੨]

**ਅੰਬਿ,** ਅੰਬ । ੧੨੫੭ (ੳ)

**ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥**
**ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥**

ਗਉੜੀ (ਬੈਰਾਗ.) ਮਹਲਾ ੧–੧੯, ਸਫ਼ਾ ੧੫੭

**ਭਾਵ :** (ਜੇ ਮੈਂ) ਕੋਇਲ ਹੋਵਾਂ ਤੇ **ਅੰਬ** ਉਤੇ ਜਾ ਵੱਸਾਂ (ਤਾਂ ਮੈਂ) ਸਹਜ (ਜੋਗ ਵਿਚ. ਰਹਿ ਕੇ) ਸ਼ਬਦ ਦਾ ਵੀਚਾਰ ਕਰਾਂ, (ਉਥੇ ਮੈਨੂੰ) ਮੇਰਾ ਸ਼ਹੁ ਸਹਜ ਸੁਭਾਵਕ ਹੀ ਮਿਲ ਪਵੇ (ਤਾਂ ਮੈਂ ਉਸ ਦੇ) ਦਰਸ਼ਨ ਤੋਂ ਅਤੇ ਰੂਪ ਤੋਂ, ਜੋ ਅਪਾਰ ਹੈ (ਸਦਕੇ ਸਦਕੇ ਹੁੰਦੀ ਰਹਾਂ । ਭਾਵ ਨਿਰਾ ਸੁਤੰਤ੍ਰ ਜੀਵਨ ਤੇ ਨਿਰੀਆਂ ਕੂਕਾਂ ਨਾ ਦੇਂਦੀ ਰਹਾਂ, ਸ਼ਬਦ ਦੀ ਵੀਚਾਰ ਕਰਾਂ, ਉਸ ਦੁਆਰਾ ਦਰਸ਼ਨ ਕਰਾਂ ਤੇ ਦਰਸ਼ਨ ਤੋਂ ਸਦਕੇ ਹੁੰਦੀ ਰਹਾਂ ਅਰਥਾਤ ਨਾਮ ਦੁਆਰਾ ਸਾਖਯਾਤਕਾਰ ਤੇ ਅੱਪੜਾਂ) ।

(**ਸੰਥਯਾ**, ਸਫ਼ਾ ੧੦੬੫)

[ਵੇਖੋ, ੧੨੪੧ (ਸ) ]

**ਅੰਬੀ,** ਅੰਬਾਂ ਦੀਆਂ । ੧੨੫੮

**ਜਿਨ੍ੀ ਸਖੀ ਸਹੁ ਰਾਵਿਆ**
**ਸੇ ਅੰਬੀ ਛਾਵੜੀਏਹਿ ਜੀਉ ॥**
**ਸੇ ਗੁਣ ਮੰਞੁ ਨ ਆਵਨੀ**
**ਹਉ ਕੈ ਜੀ ਦੋਸ ਧਰੇਉ ਜੀਉ ॥ ... ॥ ੧ ॥**

ਸੂਹੀ (ਕੁਚਜੀ) ਮਹਲਾ ੧–੧, ਸਫ਼ਾ ੭੬੨

**ਭਾਵ :** ਜਿਨ੍ਹਾਂ ਸਖੀਆਂ ਨੇ (ਵਾਹਿਗੁਰੂ) ਪਤੀ ਰਾਵਿਆ ਹੈ, ਓਹ **ਅੰਬਾਂ ਦੀ ਛਾਂ ਥਲੇ ਬੈਠੀਆਂ** ਹਨ (ਸਤਿਸੰਗ ਦੀ ਸੰਭਾਲ ਵਿਚ ਸੁਖੀ ਹਨ) । ਉਹ ਗੁਣ ਮੈਨੂੰ ਨਹੀਂ ਆਉਂਦੇ, ਮੈਂ ਕਿਸ ਨੂੰ ਦੋਸ਼ ਦੇਵਾਂ ?

**ਸਹੁ ਰਾਵਿਆ,** ਵਾਹਿਗੁਰੂ ਕੰਤ ਨਾਲ ਆਤਮਕ ਮੇਲ ਦਾ ਅਨੰਦ ਮਾਣਿਆ ।

[**ਸੰਸ. ਕਾਂਬ੍ਰ: (ਆਮ੍ਰ:); ਪ੍ਰਾ. ਥੰਬ (ਅੰਬ); ਪੰ.** ਅੰਬ, ਅੰਬ ਦਾ ਰੁਖ ।]

**ਅੰਬੁ,** ਅੰਬ । ੧੨੫੯

**ਜਿਉ ਧਰਣੀ ਕਉ ਇੰਦ੍ਰ ਬਾਲਹਾ**
**ਕੁਸਮ ਬਾਸੁ ਜੈਸੇ ਭਵਰਲਾ ॥**
**ਜਿਉ ਕੋਕਿਲ ਕਉ ਅੰਬੁ ਬਾਲਹਾ**
**ਤਿਉ ਮੇਰੈ ਮਨਿ ਰਾਮਈਆ ॥ ੨ ॥**

ਧਨਾਸ. ਨਾਮਦੇਵ–੩, ਸਫ਼ਾ ੬੯੩

**ਭਾਵ :** ਧਰਤੀ ਨੂੰ ਜੈਸੇ ਬੱਦਲ ਪਿਆਰਾ ਹੈ, ਭਵਰੇ ਨੂੰ ਜੈਸੇ ਫੁਲਾਂ ਦੀ ਖੁਸ਼ਬੋ (ਪ੍ਰਿਯ ਹੈ), ਕੋਇਲ ਨੂੰ ਜੈਸੇ **ਅੰਬ** ਪਿਆਰਾ ਹੈ, ਤੈਸੇ ਮੇਰੇ ਮਨ ਨੂੰ ਹਰੀ ।

**ਧਰਣੀ,** ਧਰਤੀ । **ਇੰਦ੍ਰ,** ਬੱਦਲ ।
**ਬਾਲਹਾ,** ਪਿਆਰਾ ।
**ਕੁਸਮ ਬਾਸੁ,** ਫੁਲਾਂ ਦੀ ਖੁਸ਼ਬੋ ।
[ਵੇਖੋ, ੧੨੫੮]

**ਅੰਬੁ,** ਰੋਗ ਨਾਲ ਸੁਜ ਜਾਣਾ । ੧੨੬੦

**ਮ: ੪ ॥ ...**
**ਨਿਰਵੈਰੈ ਨਾਲਿ ਜਿ ਵੈਰੁ ਰਚਾਏ**
**ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**
**ਓਸੁ ਅਗੈ ਪਿਛੈ ਢੋਈ ਨਾਹੀ**
**ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੧੩, ਸਫ਼ਾ ੩੦੭

**ਭਾਵ :** ਵੈਰ ਰਹਿਤ (ਸਤਿਗੁਰਾਂ) ਨਾਲ ਜੋ ਵੈਰ ਕਰਦਾ ਹੈ ਉਹ (ਮਾਨੋਂ) ਸਾਰੀ ਦੁਨੀਆਂ ਦਾ ਪਾਪ (ਆਪਣੇ) ਸਿਰ ਉਪਰ ਲੈਂਦਾ ਹੈ । ਉਸ ਨੂੰ ਲੋਕ ਪ੍ਰਲੋਕ (ਕਿਤੇ) ਢੋਈ ਨਹੀਂ, ਜਿਸ ਦੇ ਅੰਦਰ ਨਿੰਦਾ ਵਸਦੀ ਹੈ ਅਤੇ (ਨਿੰਦਾ ਕਰ ਕਰ ਕੇ ਜਿਸ ਦਾ) ਮੂੰਹ **ਅੰਬ** ਪਿਆ (ਸੁਜਕੇ ਦੁੱਖਣ ਲਗ ਪਿਆ) ਹੈ ।
[**ਸੰਸ. ਕਾਸ: (ਆਮ:),** ਰੋਗ ।]

**ਅੰਭ,** ਪਾਣੀ । ੧੨੬੧

**ਕਾਚ ਗਗਰੀਆ ਅੰਭ ਮਝਰੀਆ ॥**
**ਗਰਬਿ ਗਰਬਿ ਉਆਹੂ ਮਹਿ ਪਰੀਆ ॥ ੧ ॥ ਰਹਾਉ ॥**

ਆਸਾ ਮਹਲਾ ੫–੯੬, ਸਫ਼ਾ ੩੯੨

**ਭਾਵ :** (ਇਹ ਸਰੀਰ ਇਸ ਪ੍ਰਕਾਰ ਹੈ ਜਿਵੇਂ) **ਪਾਣੀ** ਵਿਚਕਾਰ ਕੋਈ ਕਚੀ ਗਾਗਰ ਹੋਵੇ । (ਜਿਵੇਂ ਗਾਗਰ ਖੁਰ ਖੁਰ ਕੇ) ਉਸੇ ਪਾਣੀ ਵਿਚ (ਡੁਬਦੀ ਰਹਿੰਦੀ ਹੈ, ਤਿਵੇਂ ਅਹੰਕਾਰ ਦੇ ਅਫਾਰੇ ਵਿਚ ਮਤਿਆ ਆਦਮੀ) ਗਰਬ ਕਰ ਕਰ ਕੇ ਸੰਸਾਰ ਸਾਗਰ ਵਿਚ ਹੀ ਪਿਆ ਰਹਿੰਦਾ ਹੈ ।

**ਮਤਲਬ :** ਮਨੁੱਖ ਦੀ ਦੇਹ ਕੱਚੇ ਘੜੇ ਵਾਕੁਣ ਹੈ ਜੋ ਪਾਣੀ ਵਿਚ ਪਇਆ ਹੈ ਘੜੇ ਦੇ ਅੰਦਰ ਹਵਾ ਹੈ, ਜਿਸ ਕਰ ਕੇ ਉਹ ਪਾਣੀ ਉਪਰ ਤਰ ਰਿਹਾ ਹੈ ਪਰ ਉਸ ਨੂੰ ਪਤਾ ਨਹੀਂ ਲਗਦਾ ਕਿ ਉਸੇ ਪਾਣੀ ਨਾਲ ਗਲ ਗਲ ਕੇ ਉਹ ਖਤਮ ਹੋ ਰਿਹਾ ਹੈ । ਮਨੁੱਖ ਵੀ ਅਹੰਕਾਰ ਦੇ ਅਫਾਰੇ ਵਿਚ ਸਮਝਦਾ ਹੈ ਕਿ ਮੈਂ ਮਾਇਆ ਦੇ

ਸਮੁੰਦਰ ਵਿਚ ਤਰ ਰਿਹਾ ਹਾਂ, ਪਰ ਅਹੰਕਾਰ ਕਰਦਾ ਕਰਦਾ ਉਹ ਉਸੇ ਮਾਇਆ ਵਿਚ ਖਤਮ ਹੋ ਜਾਂਦਾ ਹੈ :—

**ਮਨ ਕਹ ਅਹੰਕਾਰਿ ਅਫਾਰਾ ॥ ... ॥ ੧ ॥ ਰਹਾਉ ॥**

ਦੇਵ. ਮਹਲਾ ੫—੧੧, ਸਫ਼ਾ ੫੩੦

**ਗਗਰੀਆ,** ਨਿਕੀ ਗਾਗਰ, ਮਿਟੀ ਦੀ ਗਾਗਰ ਨੂੰ ਪੈਂਦੀ ਹੁੰਦੀ ਹੈ, ਘੜੇ ਨੂੰ ਨਹੀਂ।

**ਮਝਰੀਆ,** ਵਿਚ।

**ਪਰੀਆ,** ਪਈ ਹੈ।

[**ਸੰਸ.** **अम्भस् ( ਅੰਭਸੁ ),** ਪਾਣੀ,

**ਪ੍ਰਾ.** **अंभ (ਅੰਭ),** ਜਲ, ਪਾਣੀ।]

**ਅੰਭ,** ਪਾਣੀ। ੧੨੬੨

**ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ**
**ਤਾਸੁ ਸੁਮਤਿ ਮਨੁ ਲਾਗਾ ॥**
**ਜਲਤ ਅੰਭ ਥੰਭਿ ਮਨੁ ਧਾਵਤ**
**ਭਰਮ ਬੰਧਨ ਭਉ ਭਾਗਾ ॥ ੩ ॥**

ਗਉੜੀ ਕਬੀਰ—੫੮, ਸਫ਼ਾ ੩੩੬

**ਭਾਵ :** ਗੁਰਾਂ ਨੇ (ਮੈਨੂੰ ਇਕ) ਆਪਣੀ ਦੌਲਤ ਦਿਤੀ, ਉਹ ਹੈ ਭਗਤੀ ਵਾਲਾ ਗਿਆਨ। ਉਸ (ਭਗਤੀ ਆਰੂੜ ਗਿਆਨ ਵਾਲੀ) ਸ੍ਰੇਸ਼ਟ ਮਤ ਵਿਚ ਮੇਰਾ ਦਿਲ ਲਗ ਗਿਆ। ਭਟਕਦੇ ਮਨ ਲਈ (ਭਗਤੀ ਇਕ) ਥੰਮੀ (ਅਤੇ ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹਿਰਦੇ ਲਈ, ਗਿਆਨ, **ਪਾਣੀ** ਹੋ ਗਿਆ। ਭਰਮ, ਬੰਧਨ ਅਤੇ ਭੈ ਨਸ ਗਏ।

[ਵੇਖੋ, ੧੨੬੧]

**ਅੰਭ,** ਪਾਣੀ। ੧੨੬੩

**ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥**
**ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥**

ਸਾਰਗ ਮਹਲਾ ੫—੩, ਸਫ਼ਾ ੧੨੦੩

**ਭਾਵ :** ਜਿਸ ਤਰ੍ਹਾਂ (ਕਿ) ਪਾਣੀ ਦਾ ਭਰ ਕੇ ਲਿਆਂਦਾ ਘੜਾ ਪਾਣੀ ਦੇ ਸੋਮੇਂ ਤੋਂ, ਵਖਰਾ ਦਿਸਦਾ ਹੈ। ਜਦ ਫੇਰ ਉਹ ਘੜਾ ਪਾਣੀ (ਦੇ ਸੋਮੇਂ) ਵਿਚ ਪਾ ਦਿਤਾ, ਪਾਣੀ ਨਾਲ **ਪਾਣੀ** ਮਿਲ ਕੇ (ਇਕ ਰੂਪ ਹੋ ਗਿਆ)।

**ਮਤਲਬ :** ਜਿਤਨਾ ਚਿਰ ਜੀਵ ਹਉਮੈ ਕਰ ਕੇ ਆਪਣੀ ਵੱਖਰੀ ਹਸਤੀ ਮੰਨਦਾ ਹੈ ਉਹ ਪਰਮਾਤਮਾ ਤੋਂ ਵਖ ਰਹਿੰਦਾ ਹੈ; ਜਦ ਹਉਮੈ ਦੂਰ ਹੋ ਜਾਂਦੀ ਹੈ ਤਦ ਪਰਮੇਸ਼ਰ ਵਿਚ ਸਮਾ ਕੇ ਤਦਰੂਪ ਹੋ ਜਾਂਦਾ ਹੈ।

[ਵੇਖੋ. ੧੨੬੧]

**ਅੰਭ,** ਪਾਣੀ। ੧੨੬੪

**ਗੁਰਮੁਖਿ ਨਿਰਮਲ ਰਹਹਿ ਪਿਆਰੇ ॥**
**ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥ ੨ ॥**

ਆਸਾ ਮਹਲਾ ੧—੧੫, ਸਫ਼ਾ ੩੫੩

**ਭਾਵ :** ਗੁਰਮੁਖ ਲੋਗ ਮਾਇਆ ਦੇ ਪ੍ਰਭਾਵ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ, ਜਿਸ ਤਰ੍ਹਾਂ ਕਮਲ (ਫੁਲ) **ਪਾਣੀ** ਉਪਰ ਹੁੰਦਿਆਂ ਹੋਇਆਂ ਵੀ ਪਾਣੀ ਤੋਂ ਨਿਰਲੇਪ ਰਹਿੰਦੇ ਹਨ।

**ਮਤਲਬ :** ਜਿਵੇਂ ਪਾਣੀ ਕੰਵਲ-ਪਤੀਆਂ ਨੂੰ ਨ ਡੁਬੋ ਸਕਦਾ ਹੈ, ਨ ਭਿਗੋ ਸਕਦਾ ਹੈ, ਤਿਵੇਂ ਮਾਇਆ, ਗੁਰਮੁਖਾਂ ਪਰ ਡੂੰਘਾ ਪ੍ਰਭਾਵ ਨਹੀਂ ਪਾ ਸਕਦੀ।

[ਵੇਖੋ, ੧੨੬੧]

**ਅੰਭ,** ਪਾਣੀ। ੧੨੬੫

**ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥**
**ਆਵਗਿ ਆਗਿਆ ਪਾਰਬ੍ਰਹਮ ਕੀ**
**ਉਠਿ ਜਾਸੀ ਮੁਹਤ ਚਸਾਹਾ ॥ ੩ ॥**

ਆਸਾ ਮਹਲਾ ੫—੧੨੩, ਸਫ਼ਾ ੪੦੨

**ਭਾਵ :** ਜਿਸ ਤਰ੍ਹਾਂ ਹੌਜ ਬਣਾ ਕੇ ਵਿਚ ਜਲ ਪਾਇਆ ਹੋਵੇ, ਉਸ ਜਲ ਵਿਚ ਲੂਣ ਪੈਂਦੇ (ਸਾਰ) ਗਲ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਪਾਰਬ੍ਰਹਮ ਦਾ ਹੁਕਮ (ਸਰੀਰ ਦੇ ਸ਼ਾਂਤ ਹੋ ਜਾਣ ਦਾ) ਆਉਂਦਾ ਹੈ, (ਤਦ) ਉਸੇ ਘੜੀ ਪਲ ਵਿਚ (ਦੁਨੀਆਂ ਤੋਂ) ਉਠ ਕੇ (ਜੀਵ ਆਤਮਾ) ਟੁਰ ਜਾਂਦਾ ਹੈ।

**ਸਿੰਧੁ,** ਲੂਣ।

**ਮੁਹਤ,** ਦੋ ਘੜੀ = ੪੮ ਮਿੰਟ।

**ਚਸਾ,** ਪੰਦਰਾਂ ਵਾਰ ਅੱਖ ਫਰਕਣ ਦਾ ਇਕ ਵਿਸਾ ਹੁੰਦਾ ਹੈ ਅਤੇ ੧੫ ਵਿਸਿਆਂ ਦਾ ਇਕ ਚਸਾ।

[ਵੇਖੋ, ੧੨੬੧]

**ਅੰਭੁ,** ਪਾਣੀ, ਜਲ। ੧੨੬੬

**ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ**
**ਹਰਿ ਕੇ ਗੁਣ ਹਉ ਕਿਆ ਗਨੀ ॥**
**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ**
**ਅੰਭੈ ਅੰਭੁ ਮਿਲੋ ਗਨੀ ॥ ੪ ॥**

ਰਾਮ. ਮਹਲਾ ੫—੩, ਸਫ਼ਾ ੮੮੩

**ਭਾਵ :** ਤਨ, ਮਨ ਅਤੇ ਧਨ ਸਭ ਹਰੀ ਦਾ ਹੈ, ਮੈਂ ਹਰੀ ਦੇ ਗੁਣ ਕੀ ਗਿਣਾਂ ? ਗੁਰਾਂ ਨੇ ਮੇਰ ਤੇਰ ਦੂਰ ਕਰ ਦਿਤੀ (ਪਰਮੇਸ਼ਰ ਨਾਲ ਇਉਂ ਮੇਲ ਹੋ ਗਿਆ ਜਿਉਂ) ਪਾਣੀ ਵਿਚ **ਪਾਣੀ** ਮਿਲ ਜਾਂਦਾ ਹੈ ।
[ਵੇਖੋ, ੧੨੬੧]

**ਅੰਭੁਲਾ,** ਪਾਣੀ । ੧੨੬੭

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ**
**ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**
**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥**

ਧਨਾਸ. ਰਵਿਦਾਸ–੩, ਸਫ਼ਾ ੬੯੪

**ਵੇਖੋ, ਉਰਸਾ (੫੬੪)**

[ਵੇਖੋ, ੧੨੬੧]

**ਅੰਭੈ,** ਪਾਣੀ । ੧੨੬੮

**ਜਪੀਐ ਨਾਮੁ ਜਪੀਐ ਅੰਨੁ ॥**
**ਅੰਭੈ ਕੈ ਸੰਗਿ ਨੀਕਾ ਵੰਨੁ ॥**
**ਅੰਨੈ ਬਾਹਰਿ ਜੋ ਨਰ ਹੋਵਹਿ ॥**
**ਤੀਨਿ ਭਵਨ ਮਹਿ ਅਪਨੀ ਖੋਵਹਿ ॥ ੨ ॥**

ਗੋਂਡ ਕਬੀਰ–੧੧, ਸਫ਼ਾ ੮੭੩

**ਭਾਵ :** ਨਾਮ ਜਪੀਏ, ਅਨਾਜ ਖਾਈਏ (ਅਨਾਜ ਖਾ ਕੇ ਨਾਮ, ਰਸ ਨਾਲ ਜਪਿਆ ਜਾਂਦਾ ਹੈ) । **ਪਾਣੀ** ਨਾਲ (ਅੰਨ ਦਾ) ਚੰਗਾ ਰੰਗ ਅਤੇ ਸੁਆਦ ਬਣਦਾ ਹੈ । ਜੋ ਨਰ ਅੰਨ ਦਾ ਤਿਆਗ ਕਰਦਾ ਹੈ, ਤਿੰਨਾਂ ਲੋਕਾਂ ਵਿਚ ਆਪਣੀ ਪਤ ਗਵਾ ਲੈਂਦਾ ਹੈ ।

**ਮਤਲਬ :** ਅੰਨ ਛਡ ਕੇ ਪਖੰਡ ਕਰਨ ਵਾਲਿਆਂ ਦੀ ਨਿੰਦਾ ਕੀਤੀ ਗਈ ਹੈ ।
[ਵੇਖੋ, ੧੨੬੧]

**ਅੰਭੈ,** ਪਾਣੀ ਦਾ । ੧੨੬੯

**ਤਾਗਾ ਕਰਿ ਕੈ ਲਾਈ ਥਿਗਲੀ ॥**
**ਲਉ ਨਾੜੀ ਸੂਆ ਹੈ ਅਸਤੀ ॥**
**ਅੰਭੈ ਕਾ ਕਰਿ ਡੰਡਾ ਧਰਿਆ ॥**
**ਕਿਆ ਤੂ ਜੋਗੀ ਗਰਬਹਿ ਪਰਿਆ ॥ ੧ ॥**

ਰਾਮ. ਮਹਲਾ ੫–੧੩, ਸਫ਼ਾ ੮੮੬

**ਭਾਵ :** (ਚੇਤਨ ਸਤਾ ਰੂਪੀ) ਧਾਗਾ ਬਣਾ ਕੇ (ਪਰਮੇਸ਼ਰ ਨੇ ਚੰਮ ਦੀ) ਟਾਕੀ ਨਾਲ (ਦੇਹ ਤਿਆਰ ਕੀਤੀ, ਇਸ ਵਿਚ) ਲਹੂ ਹੈ, ਨਾੜੀਆਂ (ਦੇ ਨਿਗੰਦੇ ਹਨ ਅਤੇ) ਹੱਡੀਆਂ (ਇਸ ਸਿਲਾਈ ਦਾ) ਸੂਆ ਹਨ । (ਇਹ ਮਨੁਖੀ ਸਰੀਰ ਹੁਣ ਜੋ ਇਕ) ਡੰਡੇ (ਵਾਂਙ ਸਿੱਧਾ ਖੜਾ ਹੈ), ਪ੍ਰਭੂ ਨੇ **ਪਾਣੀ** (ਰਕਤ ਬਿੰਦ) ਤੋਂ ਬਣਾ ਕੇ ਅਸਥਾਪਨ ਕੀਤਾ ਹੈ, (ਇਹ ਹੈ ਤੇਰੀ ਦੇਹ ਦਾ ਮੂਲ ਅਤੇ ਹਾਲ) ਕਿਸ ਗਲ ਪਰ ਤੂੰ ਜੋਗੀ ! ਅਹੰਕਾਰ ਕਰਦਾ ਹੈਂ ?

**ਤਾਗਾ,** ਪਰਮੇਸ਼ਰ ਦੀ ਚੇਤਨ ਸਤਾ । ਪ੍ਰਮਾਣ :—

**... ਸਗਲ ਘਟਾ ਮਹਿ ਤਾਗਾ ॥ ... ॥ ੨ ॥**

ਧਨਾਸ. ਮਹਲਾ ੫–੪੭, ਸਫ਼ਾ ੬੮੨

**ਥਿਗਲੀ,** ਟਾਕੀ । **ਲਉ,** ਲਹੂ ।
**ਨਾੜੀ,** ਨਾੜੀਆਂ । **ਅਸਤੀ,** ਹੱਡੀਆਂ ।
**ਧਰਿਆ,** ਅਸਥਾਪਨ ਕੀਤਾ ।
**ਗਰਬਹਿ ਪਰਿਆ,** ਗਰਬ ਵਿਚ ਪੈਂਦਾ ਹੈ, ਅਹੰਕਾਰ ਕਰਦਾ ਹੈ ।
[ਵੇਖੋ, ੧੨੬੧]

**ਅੰਭੈ,** ਪਾਣੀ । ੧੨੭੦

**ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਓਹੁ ਭਿੰਨ ਦ੍ਰਿਸਟੋ ॥**
**ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥**

ਸਾਰਗ ਮਹਲਾ ੫–੩, ਸਫ਼ਾ ੧੨੦੩

**ਵੇਖੋ, ਅੰਭ (੧੨੬੩)**

[ਵੇਖੋ, ੧੨੬੧]

**ਅੰਮ,** ਮਾਂ, ਮਾਤਾ । ੧੨੭੧

**ਗੋਸਾਈ ਮਿਹੰਡਾ ਇਠੜਾ ॥**
**ਅੰਮ ਅਬੇ ਥਾਵਹੁ ਮਿਠੜਾ ॥**
**ਭੈਣ ਭਾਈ ਸਭਿ ਸਜਣਾ**
**ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥**

ਸਿਰੀ. ਮਹਲਾ ੫–੨੯, ਸਫ਼ਾ ੭੩

**ਭਾਵ :** ਮੇਰਾ (ਵਾਹਿਗੁਰੂ) ਮਾਲਕ (ਮੈਨੂੰ ਅਤਿ) ਪਿਆਰਾ ਲਗਦਾ ਹੈ, ਮਾਂ ਪਿਉ ਨਾਲੋਂ ਵਧ ਮਿਠਾ ਲਗਦਾ ਹੈ । (ਹੇ ਪਿਆਰੇ !) ਭੈਣ, ਭਾਈ ਅਤੇ ਹੋਰ ਸਾਰੇ ਸਜਣ (ਪਿਆਰੇ ਹਨ ਪਰ) ਤੇਰੇ ਜਿਨਾ ਕੋਈ ਵੀ ਪਿਆਰਾ ਨਹੀਂ ।

[ਸੰਸ. **अम्बा** (ਅਮ੍ਬਾ), ਮਾਂ ।

ਅ. أمّ (ਉਮ੍ਮ), ਮਾਂ, ਮਾਤਾ ।]

**ਅੰਮ੍ਰਿਤੰ,** ਅੰਮ੍ਰਿਤ । ੧੨੭੧ (ੳ)

**ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥**
**ਦੁਖੰ ਭਯੰਤਿ ਸੁਖੰ ਭੈਭੀਤੰ ਤ ਨਿਰਭਯਹ ॥**
**ਥਾਨ ਬਿਹੂਨ ਬਿਸ੍ਰਾਮ ਨਾਮੰ**
**ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੭

**ਭਾਵ :** ਰਬ ਰੂਪ ਗੁਰੂ ਜਿਸ ਉਪਰ ਕ੍ਰਿਪਾਲੂ ਹੋ ਜਾਏ ਉਸ ਲਈ ਜ਼ਹਿਰ (ਜ਼ਹਿਰ ਨਹੀਂ ਰਹਿੰਦੀ) **ਅੰਮ੍ਰਿਤ** ਰੂਪ ਹੋ ਜਾਂਦੀ ਹੈ, ਉਸ ਦੇ ਦੁਸ਼ਮਨ (ਦੁਸ਼ਮਨ ਨਹੀਂ ਰਹਿੰਦੇ) ਮਿਤਰ ਅਤੇ ਕੁੰਬੇ ਦੇ ਬਣ ਜਾਂਦੇ ਹਨ, ਉਸ ਦੇ ਦੁਖ (ਬਦਲ ਕੇ) ਸੁਖ ਬਣ ਜਾਂਦੇ ਹਨ, ਉਸ ਦੇ ਸਹਮ ਬੇਡਰ ਹੋ ਜਾਂਦੇ ਹਨ, ਉਸ ਨਿਥਾਵੇਂ ਨੂੰ ਪ੍ਰਭੂ ਨਾਮ ਵਿਚ ਟਿਕਾਣਾ ਮਿਲ ਜਾਂਦਾ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੭੨

ਸੰਸਕ੍ਰਿਤ ਕੋਸ਼ਾਂ ਵਿਚ ਇਸ ਪਦ ਦਾ ਇਉਂ ਵਰਣਨ ਹੈ :

(A) **अमृत (ਅਮ੍ਰਿਤ),** ਵਿ., ੧. ਜੋ ਮੋਇਆ ਨਾ ਹੋਵੇ । ੨. ਅਮਰ । ੩. ਅਬਿਨਾਸ਼ੀ ।

(B) **अमृतः (ਅਮ੍ਰਿਤ:),** ਸੰਗਯਾ, ਪੁ., ੧. ਦੇਵ, ਅਮਰ, ਦੇਵਤਾ । ੨. ਦੇਵਤਿਆਂ ਦਾ ਵੈਦ, ਧਨੰਤਰ । ੩. ਮਨ-ਵਾਂਛਿਤ । ੪. ਪ੍ਰੀਤਮ । ੫. ਸੁੰਦਰ ।

(C) **अमृता (ਅਮ੍ਰਿਤਾ),** ਸੰਗਯਾ, ਇਸ., ੧. ਸ਼ਰਾਬ । ੨. ਔਖ਼ਧੀ । ੩. ਮਨ ਨੂੰ ਚੰਗੀ ਲਗਣ ਵਾਲੀ । ੪. ਪਿਆਰੀ । ੫. ਸੁੰਦਰੀ ।

(D) **अमृतम् (ਅਮ੍ਰਿਤਮ੍),** ਸੰਗਯਾ, ੧. ਅਮਰਤਾ । ੨. ਮੁਕਤੀ, ਮੋਕਸ਼ । ੩. ਦੇਵਤਿਆਂ ਦਾ ਸਾਮੂਹਕ ਸਰੀਰ । ੪. ਅਮਰਤਾ ਦਾ ਲੋਕ, ਸਵਰਗ ਲੋਕ । ੫. ਸੁਧਾ, ਪੀਯੂਖ਼, ਅੰਮ੍ਰਿਤ ਜੋ ਸਮੁੰਦਰ ਮੰਥਨ ਦੇ ਫਲਸਰੂਪ ਪ੍ਰਾਪਤ ਹੋਇਆ ਸੀ । ੬. ਸੋਮ ਰਸ । ੭. ਜ਼ਹਿਰ ਦੂਰ ਕਰਨ ਵਾਲੀ ਦਵਾਈ । ੮. ਯੱਗ ਦੀ ਬਚੀ ਹੋਈ ਸਾਮਗ੍ਰੀ । ੯. ਅਣਮੰਗੀ ਮਿਲੀ ਭਿਛਿਆ । ੧੦. ਜਲ । ੧੧. ਔਖ਼ਧੀ । ੧੨. ਘੀ, ਘਿਉ । ੧੩. ਦੁਧ । ੧੪. ਆਹਾਰ । ੧੫. ਉਬਲੇ ਹੋਏ ਚਾਵਲ, ਭਾਤ । ੧੬. ਮਿੱਠੀ ਵਸਤੂ, ਕੋਈ ਵੀ ਮਿੱਠੀ ਚੀਜ਼ । ੧੭. ਸੋਨਾ । ੧੮. ਪਾਰਾ । ੧੯. ਜ਼ਹਿਰ । ੨੦. ਪਾਰਬ੍ਰਹਮ । ੨੧. ਅੰਮ੍ਰਿਤਰਸ ।

(E) **अमृतत्वम् (ਅਮ੍ਰਿਤਤ੍ਵਮ੍),** ਅਮਰਤਾ ।

(F) ਰਹਸ ਸੰਪ੍ਰਦਾ ਵਿਚ :

(ੳ) ਈਸ਼ਵਰ ਪ੍ਰਤਿ ਪ੍ਰੇਮ ।
(ਅ) ਗੁਰੂ ਦਾ ਉਪਦੇਸ਼ ।
(ੲ) ਤਾਲੂ-ਮੂਲ ਵਿਚ ਸਥਿਤ ਚੰਦ੍ਰਮਾ ਤੋਂ ਨਿਕਲਣੇ ਵਾਲਾ ਰਸ ਜੋ ਜੋਗੀ ਜੀਭ ਉਲਟਾ ਕੇ ਪੀਂਦੇ ਹਨ ।

(G) ਸ਼ਿਵ ।

(H) ਵਿਸ਼ਨੂੰ ।

(I) ਗੁਰਬਾਣੀ ਵਿਚ ਇਹ ਪਦ ਕਈ ਰੂਪਾਂ ਵਿਚ ਆਇਆ ਹੈ, ਕੁਝ ਕੁ ਇਹ ਹਨ :
ਅੰਬ੍ਰਿਤ (੧੨੪੭), ਅੰਮ੍ਰਿਤੰ (੧੨੭੧ (ੳ) ),
ਅੰਮ੍ਰਿਤ (੧੨੭੨-੧੩੦੩), ਅੰਮ੍ਰਿਤਹ (੧੩੧੪-ਅ),
ਅੰਮ੍ਰਿਤਾ (੧੩੧੫-੧੬), ਅੰਮ੍ਰਿਤਿ (੧੩੧੭-੧੮),
ਅੰਮ੍ਰਿਤੁ (੧੩੧੯-੩੭), ਅੰਮ੍ਰਿਤੂ (੧੩੩੭ (ੳ) ),
ਅੰਮ੍ਰਿਤੋ (੧੩੩੭ (ਅ) ), ਅੰਮ੍ਰੇਤ (੧੩੩੯),
ਅਮਰਤੁ (੨੯੧੪), ਅਮ੍ਰਿਤ (੨੯੨੮) ।

(J) ਇਨ੍ਹਾਂ ਅਨੇਕ ਰੂਪਾਂ ਦਾ ਅਰਥ ਭਾਵ ਤਕਰੀਬਨ ਹੇਠ ਲਿਖੇ ਅਭਿਪ੍ਰਾਯ ਦੇ ਦਾਇਰੇ ਵਿਚ ਹੈ :

੧. ਸਮੁੰਦਰ ਮੰਥਨ ਸਮੇਂ ਪ੍ਰਾਪਤ ਚੌਦਾਂ ਰਤਨਾਂ ਵਿਚੋਂ ਇਕ (੧੨੭੨ (ੳ) ) ।
੨. ਨਾਮ ਰਸ, ਆਤਮ ਰਸ, ਪ੍ਰਭੂ ਮਿਲਾਪ ਦਾ ਅਨੰਦ (੧੩੧੯-ੳ); ਆਬੇਹਯਾਤ (੧੩੧੯-ਅ) ।
੩. ਮਿੱਠਾ ਰਸ (੧੨੭੭) ।
੪. ਪਾਣੀ (੧੨੮੧) ।
੫. ਮੁਕਤੀ (੧੩੩੪ (ੳ) ) ।
੬. ਦੁੱਧ (੧੩੦੦ ਅਤੇ ੧੩੩੭) ।
੭. ਸੋਨਾ (੧੩੩੬) ।
੮. ਆਤਮਕ ਸਰੂਰ ਦੇਣ ਵਾਲੇ (ਬਚਨ) (੧੩੧੫) ।
੯. ਆਤਮਕ ਸਰੂਰ ਦੇਣ ਵਾਲਾ ਅੰਮ੍ਰਿਤ ਰਸ (੧੩੧੬) ।

(K) ਗੁਰਬਾਣੀ ਵਿਚ ਕੁਝ ਕੁ ਥਾਵਾਂ ਉਪਰ ਅਰਥ-ਵਿਲਖਣਤਾ ਹੈ :

(੧) **ਅੰਮ੍ਰਿਤ ਵੇਲਾ,** ਰਾਤ ਦੇ ਪਿਛਲੇ ਪਹਿਰ ਦਾ ਸਮਾਂ (੧੩੦੮) ।
(੨) **ਅੰਮ੍ਰਿਤੁ ਬਿਖਿਆ,** ਸੁੱਖ ਦੁੱਖ (੧੩੩੨) ।
(੩) **ਅੰਮ੍ਰਿਤਸਰੁ,** ਸ਼ਹਰ (੧੩੧੪ ਅਤੇ ੧੩੧੪ (ੳ) ) ।
(੪) **ਅੰਮ੍ਰਿਤਸਰੁ,** ਨਾਮ ਅਤੇ ਗਿਆਨ ਦਾ ਸਰੋਵਰ (੧੩੧੦-੧੩) ।

**ਨੋਟ :** ਗੁਰੂ ਗ੍ਰੰਥ ਸਾਹਿਬ ਵਿਚ ਅੰਮ੍ਰਿਤ ਤੋਂ ਮੁਰਾਦ, ਉਸ ਜਲ ਤੋਂ ਨਹੀਂ, ਜੋ ਰਹਤ ਮਰਯਾਦਾ ਪੂਰਬਕ ਸਿੰਘ ਸਜਣ ਦੇ ਸੰਸਕਾਰ ਸਮੇਂ ਛਕਾਇਆ ਜਾਂਦਾ ਹੈ, ਜੋ ਰੀਤ ੧੬੯੯ ਈ: ਵਿਚ ਸ਼ੁਰੂ ਹੋਈ।

(L) ਫੇਰ ਇਹ ਪਦ ਕਈ ਕੁ ਸੰਯੁਕਤ ਰੂਪਾਂ ਵਿਚ ਵੀ ਆਇਆ ਹੈ, ਚੋਣਵੀਆਂ ਮਿਸਾਲਾਂ ਇਹ ਹਨ :

**ਅੰਬ੍ਰਿਤ ਬਯਣ**, ਅੰਮ੍ਰਿਤ ਬਚਨ (੧੨੪੭)।
**ਅੰਮ੍ਰਿਤ ਕਥਾ**, ਹਰੀ ਕਥਾ (੧੨੭੯)।
**ਅੰਮ੍ਰਿਤ ਜਲੁ**, ਸਦੀਵੀ ਜੀਵਨ ਦੇਣ ਵਾਲਾ ਜਲ (੧੨੮੦)।
**ਅੰਮ੍ਰਿਤ ਜਲੁ**, ਅੰਮ੍ਰਿਤ ਜਲ (੧੨੮੧)।
**ਅੰਮ੍ਰਿਤ ਤਤ**, ਤਤ ਸਰੂਪ (੧੨੭੬)।
**ਅੰਮ੍ਰਿਤ ਦ੍ਰਿਸਟਿ**, ਦ੍ਰਿਸ਼ਟੀ ਦੇ ਅੰਮ੍ਰਿਤ ਜਲ ਨਾਲ (੧੨੮੨)।
**ਅੰਮ੍ਰਿਤ ਦ੍ਰਿਸਟਿ**, ਅੰਮ੍ਰਿਤ ਦ੍ਰਿਸ਼ਟੀ ਨਾਲ (੧੨੮੩)।
**ਅੰਮ੍ਰਿਤ ਧਾਰ**, ਅੰਮ੍ਰਿਤ ਦਾ ਪ੍ਰਵਾਹ (੧੨੮੪-੮੬)।
**ਅੰਮ੍ਰਿਤ ਧਾਰਾ**, ਅੰਮ੍ਰਿਤ ਦਾ ਪ੍ਰਵਾਹ (੧੨੮੭)।
**ਅੰਮ੍ਰਿਤ ਧਾਰੀ**, ਅੰਮ੍ਰਿਤ ਦੇ ਪ੍ਰਵਾਹ ਵਾਲੀ (੧੨੮੮)।
**ਅੰਮ੍ਰਿਤ ਨਦਰਿ**, ਅੰਮ੍ਰਿਤ ਭਰੀ (ਮਿਹਰ ਦੀ) ਨਜ਼ਰ ਨਾਲ (੧੨੮੯)।
**ਅੰਮ੍ਰਿਤ ਫਲ**, ਅਮਰ ਜੀਵਨ ਦੇਣ ਵਾਲਾ ਫਲ (੧੨੯੦)।
**ਅੰਮ੍ਰਿਤ ਫਲੁ**, ਨਾਮ ਰੂਪੀ ਫਲ, ਅਮਰ ਜੀਵਨ ਪ੍ਰਦਾਨ ਕਰਨ ਵਾਲਾ ਫਲ (੧੨੯੧)।
**ਅੰਮ੍ਰਿਤ ਬਚਨ**, ਮਿੱਠੇ ਬਚਨ (੧੨੯੨)।
**ਅੰਮ੍ਰਿਤ ਬਨੁ**, ਅੰਮ੍ਰਿਤ ਜਲ (੧੨੯੩)।
**ਅੰਮ੍ਰਿਤ ਬਾਣਿ**, ਅੰਮ੍ਰਿਤ ਬਾਣੀ (੧੨੯੪)।
**ਅੰਮ੍ਰਿਤ ਬਾਣੀ**, ਮਿੱਠੀ ਬਾਣੀ (੧੨੯੬)।
**ਅੰਮ੍ਰਿਤ ਬਾਨੀ**, ਅੰਮ੍ਰਿਤ ਬਾਣੀ (੧੨੯੭)।
**ਅੰਮ੍ਰਿਤ ਬਾਨੇ**, ਅੰਮ੍ਰਿਤ ਬਚਨ (੧੨੯੮)।
**ਅੰਮ੍ਰਿਤ ਬੂੰਦ**, ਹਰਿਨਾਮ ਰੂਪੀ ਅੰਮ੍ਰਿਤ ਬੂੰਦ (੧੨੯੯)।
**ਅੰਮ੍ਰਿਤ ਭਰੀ**, ਦੁੱਧ ਦੀ ਭਰੀ ਹੋਈ (੧੩੦੦)।
**ਅੰਮ੍ਰਿਤ ਭਾਖੀ**, ਅਮਰ ਬਾਣੀ (੧੩੦੧)।
**ਅੰਮ੍ਰਿਤ ਵੇਲਾ**, ਰਾਤ ਦੇ ਪਿਛਲੇ ਪਹਿਰ ਦਾ ਵੇਲਾ (੧੩੦੨)।
**ਅੰਮ੍ਰਿਤ ਵੇਲੇ**, ਰਾਤ ਦੇ ਪਿਛਲੇ ਪਹਿਰ ਦਾ ਵੇਲਾ (੧੩੦੩)।
**ਅੰਮ੍ਰਿਤਸਰਿ**, ਅੰਮ੍ਰਿਤ ਦੇ ਸਰੋਵਰ ਵਿਚ (੧੩੦੪-੦੯)।
**ਅੰਮ੍ਰਿਤਸਰੁ**, ਨਾਮ ਅਤੇ ਗਿਆਨ ਦਾ ਸਰੋਵਰ (੧੩੧੦-੧੩)।
**ਅੰਮ੍ਰਿਤਸਰੁ**, ਅੰਮ੍ਰਿਤਸਰ ਸ਼ਹਰ (੧੩੧੪-੧੩੧੪ (ੳ))।
**ਅੰਮ੍ਰਿਤੁ**, ਨਾਮ ਰਸ (੧੩੧੯ (ੳ) — ੨੩)।
**ਅੰਮ੍ਰਿਤੁ ਨੀਰੁ ਗਿਆਨਿ**, ਗਿਆਨ ਦੇ ਅੰਮ੍ਰਿਤ ਜਲ ਵਿਚ (੧੩੨੫)।
**ਅੰਮ੍ਰਿਤੁ ਸਹਜਿ**, ਸਹਿਜ ਵਿਚ ਅੰਮ੍ਰਿਤ (ਨਾਮ ਸੁਣਾਉਣੇ ਵਾਲਾ), (੧੩੨੭ (ਅ))।
**ਅੰਮ੍ਰਿਤੁ ਖਾਣਾ**, (ਨਾਮ ਜਪਣ ਵਾਲੇ ਦਾ) ਖਾਣਾ ਅੰਮ੍ਰਿਤ ਹੁੰਦਾ ਹੈ (੧੩੩੦ (ੳ))।
**ਅੰਮ੍ਰਿਤੁ ਖਾਣਾ ਪੈਨ੍ਣਾ**, (ਨਾਮ ਅਭਿਆਸੀ ਦਾ) ਖਾਣਾ, ਪਹਿਨਣਾ ਅੰਮ੍ਰਿਤ ਹੁੰਦਾ ਹੈ। (੧੩੩੦ (ਅ))।
**ਅੰਮ੍ਰਿਤੁ ਗਿਆਨੁ**, ਗਿਆਨ ਰੂਪ ਅੰਮ੍ਰਿਤ (੧੩੩੧)।
**ਅੰਮ੍ਰਿਤੁ ਬਿਖਿਆ**, ਸੁੱਖ ਅਤੇ ਦੁੱਖ (੧੩੩੨)।
**ਅੰਮ੍ਰਿਤੁ ਮੀਠਾ**, ਹਰੀ ਮਿਲਾਪ ਦਾ ਅਨੰਦ (੧੩੩੨ (ੳ))।
**ਅੰਮ੍ਰਿਤੁ ਕਉਰਾ**, (ਸਾਕਤ ਨੂੰ) ਅੰਮ੍ਰਿਤ ਕਉੜਾ (ਲਗਦਾ ਹੈ) (੧੩੩੩)।
**ਅੰਮ੍ਰਿਤੁ ਛੋਡਿ**, ਨਾਮ ਮਹਾਂ ਰਸ ਨੂੰ ਛੱਡ ਕੇ (੧੩੩੪)।
**ਅੰਮ੍ਰਿਤੁ ਮੂਲੁ**, ਅੰਮ੍ਰਿਤੁ = ਮੁਕਤੀ, ਮੂਲੁ = ਜੀਵ ਦਾ ਮੂਲ (ਜੀਵਾਤਮਾ) (੧੩੩੪ (ੳ))।
**ਅੰਮ੍ਰਿਤੁ ਵੂਠਾ**, (ਨਾਮ ਰੂਪੀ) ਅੰਮ੍ਰਿਤ ਆ ਵਸਿਆ (੧੩੩੫)।
**ਅਮਰਤੁ ਛਤ੍ਰੁ**, ਅਟਲ ਛਤ੍ਰ (੨੯੧੪)।
**ਅੰਮ੍ਰਿਤੁ ਸਬਦੁ**, ਨਾਮ ਰੂਪੀ ਅੰਮ੍ਰਿਤ (੧੩੩੦)।

## ਅੰਮ੍ਰਿਤ,

ਅੰਮ੍ਰਿਤ, ਜੋ ਸਮੁੰਦਰ ਮੰਥਨ ਸਮੇਂ ਨਿਕਲਿਆ ਸੀ, ਆਬੇਹਯਾਤ, ਅਮਰ ਜੀਵਨ ਪ੍ਰਦਾਨ ਕਰਨ ਵਾਲਾ ਮਿੱਠਾ ਰਸ। ੧੨੭੨ (ੳ)

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ**
**ਸਿਖਰਿ ਸੁਨਾਗਰ ਨਦੀਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥ ੪ ॥**

ਧਨਾਸ. ਤ੍ਰਿਲੋਚਨ-੧, ਸਫ਼ਾ ੬੯੫

**ਭਾਵ : ਅੰਮ੍ਰਿਤ**, ਚੰਦ੍ਰਮਾ, ਕਾਮਧੇਨ (ਗਊ), ਲਛਮੀ, ਕਲਪ ਬ੍ਰਿਛ, ਸਿਖਰ (ਉਚੈਸ਼੍ਰਵਾ ਘੋੜਾ), ਧਨੰਤਰ ਵੈਦ ਆਦਿ ਰਤਨ ਸਾਗਰ ਵਿਚੋਂ ਜੋ ਨਦੀਆਂ ਦਾ ਨਾਥ ਹੈ, ਨਿਕਲੇ (ਮੰਨੇ ਜਾਂਦੇ ਹਨ)। ਪਰ ਸਾਗਰ ਦਾ ਆਪਣਾ ਖਾਰਾਪਨ ਉਸ ਦੇ ਕੀਤੇ ਕਰਮਾਂ ਦੇ ਕਾਰਨ ਨਾ ਹਟ ਸਕਿਆ।

ਸਮੁੰਦਰ ਖਾਰਾ ਕਿਉਂ ਹੈ ? ਟੀਕਾ ਫਰੀਦ ਕੋਟ ਵਿਚ ਇਸ ਸੰਬੰਧ ਵਿਖੇ ਲਿਖਿਆ ਹੈ :—

"ਚੌਦਹ ਰਤਨ (ਜਿਸ ਸੇ) ਨਿਕਸੇ ਹੈਂ, ਐਸਾ ਜੋ ਨਦੀਓਂ ਕਾ (ਨਾਥੰ) ਸ੍ਵਾਮੀ ਸਮੁੰਦ੍ਰ ਹੈ। ਸੋ ਭੀ ਰਿਸ਼ੀਓਂ ਕਾ ਬਚਨ ਨਾ ਮਾਨਣੇ ਕੇ ਕਰਮ ਕਰਕੇ ਤਿਸ ਮੈਂ ਖਾਰ ਰੂਪ ਅਫਿਰ (ਨ ਹਟਨ

ਵਾਲਾ) ਕਲੰਕ ਹੂਆ ।......ਅਗਸਤ ਜੀ ਨੇ (ਸਮੁੰਦਰ) ਪਾਨ ਕਰ ਲਘੁ ਸੰਕਾ ਦੁਆਰੇ ਨਿਕਾਸ ਕਰ ਖਾਰਾ ਕਰ ਦੀਆ ਹੈ ।"

ਮਹਾਂ ਭਾਰਤ ਵਿਚ ਅਗਸਤ ਦੇ ਸਮੁੰਦਰ ਪੀਣ ਦਾ ਜ਼ਿਕਰ ਹੈ ਪਰ ਆਪਣੇ ਅੰਦਰੋਂ ਮੁੜ ਪਾਣੀ ਕਢਣ ਦਾ ਜ਼ਿਕਰ ਨਹੀਂ । ਕਥਾ ਇਸ ਪ੍ਰਕਾਰ ਹੈ :

**ਜਦ ਇੰਦ੍ਰ** ਨੇ ਵ੍ਰਿਤਰਾ ਅਸੁਰ ਨੂੰ ਮਾਰ ਦਿਤਾ ਤਾਂ ਉਸ ਦਾ **ਸਾਥੀ** ਕਾਲੇਯ ਰਾਖਸ਼ਸ ਆਪਣੇ ਸਾਥੀਆਂ ਸਮੇਤ ਸਮੁੰਦਰ ਵਿਚ ਛੁਪ ਕੇ ਰਹਿਣ ਲਗਾ । ਸਮੇਂ ਸਮੇਂ ਉਹ ਰਿਖੀਆਂ ਮੁਨੀਆਂ ਨੂੰ ਤੰਗ ਕਰਦੇ ਸਨ ਅਤੇ ਫਿਰ ਨੱਸ ਕੇ ਸਮੁੰਦਰ ਵਿਚ ਛੁਪ ਜਾਂਦੇ ਸਨ । ਇੰਨ੍ਹਾਂ ਨੂੰ ਮਾਰਨ ਲਈ ਇਹ ਜ਼ਰੂਰੀ ਸੀ ਕਿ ਸਮੁੰਦਰ ਨੂੰ ਸੁਕਾ ਦਿਤਾ ਜਾਵੇ । ਇਸ ਕੰਮ ਨੂੰ ਕਰਨ ਲਈ ਅਗਸਤ ਮੁਨੀ ਨੂੰ ਬੇਨਤੀ ਕੀਤੀ ਗਈ । ਮੁਨੀ ਜੀ ਨੇ ਸਾਰਾ ਸਮੁੰਦਰ ਪੀ ਲਿਆ । ਦੇਵਤਿਆਂ ਨੇ ਕਾਲੇਯ ਅਤੇ ਉਸ ਦੇ ਦਲ ਨੂੰ ਮਾਰ ਦਿਤਾ । ਅਗਸਤ ਮੁਨੀ ਨੂੰ ਸਮੁੰਦਰ ਮੁੜ ਭਰਨ ਲਈ ਕਿਹਾ ਗਿਆ ਤਾਂ ਉਸ ਨੇ ਉਤਰ ਦਿਤਾ ਪਾਣੀ ਤਾਂ ਮੇਰੇ ਪੇਟ ਵਿਚ ਪਚ ਗਿਆ ਹੈ ਸਮੁੰਦਰ ਭਰਨ ਲਈ ਕੋਈ ਹੋਰ ਉਪਰਾਲਾ ਕਰੋ । ਫਿਰ ਸਮੇਂ ਦੇ ਫੇਰ ਨਾਲ ਗੰਗਾ ਨੂੰ ਸਵਰਗ ਤੋਂ ਲਿਆ ਕੇ ਸਮੁੰਦਰ ਭਰ ਦਿਤਾ ਗਿਆ ।

(**ਮਹਾਂਭਾਰਤ,** ਵਨ ਪਰਵ, ੧੦੩-੧੦੫ ਅਤੇ ੧੦੯)

ਬ੍ਰਹਮ ਵੈਵਰਤ ਪੁਰਾਣ ਅਨੁਸਾਰ ਸਮੁੰਦਰ ਦੇ ਖਾਰਾ ਹੋਣ ਸੰਬੰਧੀ ਇਸ ਤਰ੍ਹਾਂ ਲਿਖਿਆ ਹੈ । ਸ਼੍ਰੀ ਕ੍ਰਿਸ਼ਨ ਦੀ ਇਕ ਪਤਨੀ ਬਿਰਜਾ ਦੇ ਗਰਭ ਤੋਂ ਸਤ ਪੁਤਰ ਹੋਏ ਜੋ ਸਤ ਸਮੁੰਦਰ ਸਨ । ਇਨ੍ਹਾਂ ਵਿਚੋਂ ਇਕ ਦੇ ਕਾਰਣ ਬਿਰਜਾ ਨੂੰ ਸ੍ਰੀ ਕ੍ਰਿਸ਼ਨ ਦਾ ਵਿਯੋਗ ਹੋਇਆ । ਬਿਰਜਾ ਨੇ ਉਸ (ਪੁਤਰ) ਨੂੰ ਸ਼ਰਾਪ ਦਿਤਾ ਅਤੇ ਕਿਹਾ "ਤੂੰ ਖਾਰਾ ਹੋ ਜਾਹ ਅਤੇ ਤੇਰਾ ਪਾਣੀ ਕੋਈ ਨਾ ਪੀਵੇ ।" ਇਸ ਕਾਰਨ ਸਮੁੰਦਰ ਦਾ ਜਲ ਖਾਰਾ ਹੋ ਗਿਆ ।

ਬਿਰਜਾ ਆਪ ਵੀ ਰਾਧਾ ਦੇ ਸਰਾਪ ਕਾਰਣ ਨਦੀ ਬਣ ਗਈ ਜੋ ਇਸ ਨਾਮ ਨਾਲ ਮਸ਼ਹੂਰ ਹੈ । ਖਾਰਾ ਸਮੁੰਦਰ ਅਤੇ ਹੋਰ ਸਮੁੰਦਰ ਬਿਰਜਾ ਦੇ ਹੀ ਪੁਤ੍ਰ ਮੰਨੇ ਜਾਂਦੇ ਹਨ । (ਵੇਖੋ, ਬ੍ਰਹਮ ਵੈਵਰਤ ਪੁਰਾਣ, IV, 2)

ਵਿਗਿਆਨ ਅਨੁਸਾਰ ਸਮੁੰਦਰ ਦਾ ਖਾਰਾ ਹੋਣਾ ਸੁਭਾਵਿਕ ਹੈ । ਨਦੀਆਂ ਦਾ ਜਲ ਸਮੁੰਦਰ ਵਿਚ ਪਹੁੰਚਦਾ ਹੈ ਤਾਂ ਆਪਣੇ ਨਾਲ ਧਰਤੀ ਦੇ ਅਨੇਕ ਪ੍ਰਕਾਰ ਦੇ ਨਮਕ ਅਤੇ ਘੁਲਨਸ਼ੀਲ ਪਦਾਰਥ ਨਾਲ ਲੈ ਜਾਂਦਾ ਹੈ । ਜਿਸ ਕਾਰਣ ਸਮੁੰਦਰ ਵਿਚ ਨਮਕੀਨ ਤਤ ਜਮ੍ਹਾ ਹੁੰਦਾ ਅਤੇ ਵਧਦਾ ਰਹਿੰਦਾ ਹੈ ।

**ਮਤਲਬ :** ਭਗਤ ਤ੍ਰਿਲੋਚਨ ਇਸ ਸ਼ਬਦ ਵਿਚ ਪ੍ਰਾਚੀਨ ਦ੍ਰਿਸ਼ਟਾਂਤਾਂ ਦੁਆਰਾ ਦਸ ਰਹੇ ਹਨ ਕਿ ਪੂਰਬਲੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ । ਕਈ ਹੋਰ ਗੁਣਾਂ ਦੇ ਹੁੰਦਿਆਂ ਹੋਇਆਂ ਵੀ ਪੂਰਬਲੇ ਕਰਮ ਆਪਣਾ ਫਲ ਦਰਸਾਉਂਦੇ ਰਹਿੰਦੇ ਹਨ । ਇਸੇ ਲਈ ਭਗਤ ਤ੍ਰਿਲੋਚਨ ਜੀ ਉਪਦੇਸ਼ ਦੇਂਦੇ ਹਨ :

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ... ॥ ੬ ॥**

ਧਨਾਸ. ਤ੍ਰਿਲੋਚਨ–੧, ਸਫ਼ਾ ੬੯੫

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੭੩

**ਏਕੁ ਬਗੀਚਾ ਪੇਡ ਘਨ ਕਰਿਆ ॥**
**ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥ ੧ ॥**

ਆਸਾ ਮਹਲਾ ੫–੫੬, ਸਫ਼ਾ ੩੮੫

**ਭਾਵ :** ਇਕ ਬਗੀਚਾ ਹੈ (ਉਸ ਵਿਚ) ਬਹੁਤੇ ਬਿੱਛ ਲਾਏ ਹੋਏ ਹਨ, ਉਨ੍ਹਾਂ ਵਿਚੋਂ (ਕਈ ਬੂਟੇ) ਫਲ ਪਏ ਹਨ, (ਉਨ੍ਹਾਂ ਨੂੰ ਫਲ ਲੱਗਾ ਹੈ) **ਅੰਮ੍ਰਿਤ** ਨਾਮ ।

(**ਸੰਥਯਾ,** ਸਫ਼ਾ ੨੪੨੨)

**ਅੰਮ੍ਰਿਤ ਨਾਮੁ,** ਅੰਮ੍ਰਿਤ ਨਾਮ (ਰੂਪੀ ਫਲ) ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੭੪

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥**
**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥**

ਸਿਰੀ. ਮਹਲਾ ੧–੭, ਸਫ਼ਾ ੧੬

**ਭਾਵ :** (ਪਰਮੇਸ਼ੁਰ ਦਾ ਨਾਮ) ਸੁਣ ਲੈਣ ਨਾਲ ਸਾਰੇ ਸਲੂਣੇ (ਰਸ ਪ੍ਰਾਪਤ ਹੋ ਗਏ ਸਮਝੀਏ ਤੇ ਪਰਮੇਸ਼ੁਰ ਦਾ ਨਾਮ) ਮੰਨ ਲੈਣ ਨਾਲ ਸਾਰੇ ਮਿੱਠੇ ਰਸ (ਪ੍ਰਾਪਤ ਹੋ ਗਏ ਸਮਝੀਏ) । (ਪਰਮੇਸ਼ੁਰ ਦਾ ਨਾਮ) ਮੂੰਹੋਂ ਉਚਾਰਣਾ ਖਟ ਤੁਰਸ਼ੀ (ਆਦਿ ਰਸਾਂ ਦੀ ਪ੍ਰਾਪਤੀ ਤੁੱਲ ਸਮਝੀਏ); (ਪਰਮੇਸ਼ੁਰ ਦੇ ਨਾਮ ਦਾ ਨਾਦ) ਕੀਰਤਨ ਕਰਨ ਨਾਲ (ਜਾਣੋਂ ਮਿਰਚ) ਮਸਾਲੇ (ਆਦਿ ਦੇ ਰਸ ਆ ਗਏ) । (ਪਰਮੇਸ਼ੁਰ ਵਿਚ) ਇਕ ਪ੍ਰੇਮ (ਧਾਰਨ ਕਰਨਾ) ਛੱਤੀ **ਅੰਮ੍ਰਿਤਾਂ** (ਭੋਜਨਾਂ ਦਾ ਮਾਨੋਂ ਥਾਲ ਪਰੋਸਿਆ ਜਾਣਾ ਹੈ); (ਪਰ ਇਹ ਨਾਮ ਦਾ ਸ਼੍ਰਵਣ, ਮੰਨਣ, ਉਚਾਰਨ, ਹਰੀ ਕੀਰਤਨ ਤੇ ਈਸ਼੍ਵਰ ਦਾ ਪ੍ਰੇਮ ਉਸ ਨੂੰ ਪ੍ਰਾਪਤ ਹੁੰਦਾ ਹੈ) ਜਿਸ ਪਰ (ਵਾਹਿਗੁਰੂ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ।

(**ਸੰਥਯਾ,** ਸਫ਼ਾ ੨੪੩)

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ, ਅੰਮ੍ਰਿਤ ਰਸ । ੧੨੭੫

**ਸਤਿਗੁਰੁ ਸੇਵੇ ਸੋ ਜਨੁ ਸੋਹੈ ॥**
**ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥**
**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ॥**
**ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥**

ਮਾਝ ਮਹਲਾ ੩–੧੭, ਸਫ਼ਾ ੧੧੯

**ਭਾਵ :** ਜੋ ਸਤਿਗੁਰ ਦੀ ਸੇਵਾ ਕਰਦਾ ਹੈ, ਉਹ ਸ਼ੋਭਨੀਕ ਹੋ ਜਾਂਦਾ ਹੈ, ਉਸ ਦਾ ਅੰਦਰਲਾ ਮਨ ਪ੍ਰਭੂ ਨਾਮ ਦੇ **ਅੰਮ੍ਰਿਤ ਵਿਚ** ਮੋਹਿਆ ਰਹਿੰਦਾ ਹੈ । ਬਾਣੀ ਦੇ ਅੰਮ੍ਰਿਤ ਨਾਲ ਮਨ ਅਤੇ ਤਨ ਰੰਗੇ ਜਾਂਦੇ ਹਨ । ਸਹਿਜ ਵਿਚ (ਦੂਜਿਆਂ ਨੂੰ) ਅੰਮ੍ਰਿਤ ਨਾਮ ਸੁਣਾਉਣੇ ਵਾਲਾ ਬਣ ਜਾਂਦਾ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੭੬

**ਕੇਵਲ ਰਾਮ ਨਾਮ ਮਨੋਰਮੰ ॥**
**ਬਦਿ ਅੰਮ੍ਰਿਤ ਤਤ ਮਇਅੰ ॥ ... ॥ ੧ ॥ ਰਹਾਉ ॥**

ਗੂਜਰੀ ਜੈਦੇਵ–੧, ਸਫ਼ਾ ੫੨੬

**ਭਾਵ :** ਕੇਵਲ ਰਾਮ ਨਾਮ ਹੀ ਜਪ ਜੋ ਸੁੰਦਰ ਹੈ ਅਤੇ ਮਨ ਵਿਚ ਰਵ ਰਿਹਾ ਹੈ । (ਇਹ ਰਾਮ ਨਾਮ) **ਅੰਮ੍ਰਿਤ** ਹੈ ਅਤੇ ਤਤ ਸਰੂਪ ਹੈ ।

**ਮਤਲਬ :** ਇਹ ਰਾਮ ਨਾਮ ਕਿਸੇ ਅਵਤਾਰੀ ਸ਼ਖ਼ਸੀਅਤ ਦਾ ਲਖਾਇਕ ਨਹੀਂ । ਇਹ ਨਿਰਗੁਣ ਪਾਰਬ੍ਰਹਮ ਦਾ ਸਰੂਪ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤ,** ਮਿੱਠਾ ਰਸ । ੧੨੭੭

**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ**
**ਪਿਸਨ ਪ੍ਰੀਤਿ ਜਿਉ ਰੇ ॥ ੩ ॥**

ਮਾਰੂ ਮਹਲਾ ੧–੪, ਸਫ਼ਾ ੯੯੦

**ਭਾਵ :** ਖੰਡ ਦੁਧ ਅਤੇ ਸ਼ਹਿਦ ਵਿਚ (ਪਰਮਾਤਮਾ) **ਮਿੱਠਾ ਰਸ** ਭਰ ਦਿੰਦਾ ਹੈ, ਪਰ ਜਿਸ ਤਰ੍ਹਾਂ (ਥਣ ਨਾਲ ਚੰਬੜਿਆ ਹੋਇਆ) ਚਿਚੜ (ਪਵਿਤ੍ਰ ਦੁੱਧ ਦੀ ਥਾਂ ਮਲੀਨ ਲਹੂ ਹੀ ਪੀਂਦਾ ਰਹਿੰਦਾ) ਹੈ, ਉਸੇ ਤਰ੍ਹਾਂ ਹੇ ਪਾਣੀ ਦੇ ਡਡੂ ਤੂੰ ਚਾਤੁਰ ਬਣਦਾ ਹੈਂ ਪਰ ਤੂੰ ਵੀ ਆਪਣਾ ਸੁਭਾਵ ਕਦੀ ਨਹੀਂ ਛੱਡਦਾ ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅਮਰ, ਅਨਾਸ਼ । ੧੨੭੮

**ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥**
**ਲਬੁ ਲੋਭੁ ਮੁਚੁ ਕੂੜੁ ਕਮਾਵਹਿ**
**ਬਹੁਤੁ ਉਠਾਵਹਿ ਭਾਰੋ ॥ ... ॥ ੧ ॥**

ਗਉੜੀ (ਚੇਤੀ) ਮਹਲਾ ੧–੧੩, ਸਫ਼ਾ ੧੫੪

**ਭਾਵ :** ਹੇ ਕਾਇਆਂ ! (ਤੂੰ ਆਪਣੇ ਆਪ ਨੂੰ) **ਅਮਰ** (ਜਾਣ ਕੇ) ਸੁੱਖਾਂ ਵਿਚ ਪਈ ਰਹਿੰਦੀ ਹੈਂ (ਤੈਨੂੰ ਨਹੀਂ ਪਤਾ ਕਿ) ਇਹ ਜਗਤ ਇਕ ਖੇਡ ਹੈ । ਲਾਲਚ, ਹਿਰਸ ਅਤੇ ਕੂੜ ਤੂੰ ਬਹੁਤ ਕਮਾਉਂਦੀ ਹੈਂ (ਇਨ੍ਹਾਂ ਪਾਪਾਂ ਦਾ) ਭਾਰੀ ਭਾਰ ਚੁਕ ਰਹੀ ਹੈਂ ।

[ਵੇਖੋ, ੧੨੭੨ (A) ]

**ਅੰਮ੍ਰਿਤ,** ਅੰਮ੍ਰਿਤ । ੧੨੭੯

**ਪਉੜੀ ॥ ...**
**ਝਰਹਿ ਕਸੰਮਲ ਪਾਪ ਤੇਰੇ ਮਨੂਆ ॥**
**ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥ ... ॥ ੨੫ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੫

**ਭਾਵ :** ਪਾਪਾਂ ਨਾਲ ਜੋ ਤੇਰੇ ਮਨ ਦੀ ਨਿੰਮੋਝਾਣ ਦਸਾ ਹੋਈ ਹੈ, ਉਹ ਦੂਰ ਹੋ ਜਾਏ ਜੇ ਤੂੰ ਸੰਤਾਂ ਦੇ ਸੰਗ ਵਿਚ **ਅੰਮ੍ਰਿਤ** ਰਸ ਪ੍ਰਦਾਨ ਕਰਨ ਵਾਲੀ ਕਥਾ ਸੁਣੇਂ ।

**ਝਰਹਿ,** ਝਰ ਜਾਏ, ਦੂਰ ਹੋ ਜਾਏ ।

**ਕਸੰਮਲ,** (ਮਨ ਦੀ) ਉਦਾਸੀਨ ਦਸ਼ਾ, ਨਿੰਮੋਝਾਣ ਦਸ਼ਾ (ਜੋ ਪਾਪ ਕਰਨ ਮਗਰੋਂ ਹੁੰਦੀ ਹੈ) ।

**ਅੰਮ੍ਰਿਤ ਕਥਾ,** ਅੰਮ੍ਰਿਤ ਰਸ ਪ੍ਰਦਾਨ ਕਰਨ ਵਾਲੀ ਕਥਾ ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੮੦

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ**
**ਇਹੁ ਅਉਖਧੁ ਜਗਿ ਸਾਰਾ ॥ ... ॥ ੩ ॥**

ਸੋਰਠਿ ਭੀਖਨ–੧, ਸਫ਼ਾ ੬੫੯

**ਭਾਵ :** ਹਰੀ ਦਾ ਨਾਮ ਇਤਨਾ ਨਿਰਮਲ ਹੈ, ਜਿਤਨਾ ਪਵਿਤ੍ਰ ਜਲ । (ਸਿਰਫ਼ ਇਤਨਾ ਹੀ ਨਹੀਂ, ਇਹ ਉਸ ਤੋਂ ਵਧੀਕ ਹੈ) । ਹਰੀ ਦਾ ਨਾਮ **ਅੰਮ੍ਰਿਤ ਜਲ** ਹੈ, ਜੋ ਸਾਰੇ ਜਗਤ ਦੇ ਰੋਗਾਂ ਦੀ ਦਵਾਈ ਹੈ, ਜੋ ਸਦੀਵੀ ਜੀਵਨ ਦੇਣ ਵਾਲਾ ਹੈ ।

**ਅੰਮ੍ਰਿਤ ਜਲੁ,** ਸਦੀਵੀ ਜੀਵਨ ਦੇਣ ਵਾਲਾ ਜਲ (ਪ੍ਰਭੂ ਦਾ ਨਾਮ) ।

[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੮੧

**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ**
**ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ**
**ਲਾਥੇ ਸਗਲ ਵਿਸੂਰੇ ॥ ... ॥ ੧ ॥**

ਸੂਹੀ ਮਹਲਾ ੫-੧੦, ਸਫ਼ਾ ੭੮੩

**ਭਾਵ :** (ਸਰੋਵਰ) **ਅੰਮ੍ਰਿਤ** ਜਲ ਨਾਲ ਭਰਿਆ ਹੈ। ਪੂਰਾ ਬਣਾਉ ਬਣਾਇਆ ਹੈ। ਮਨ ਦੇ ਸਾਰੇ ਮਨੋਰਥ ਪੂਰੇ ਹੋ ਰਹੇ ਹਨ। ਸਾਰੇ ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ। (ਆਪਣਿਆਂ ਸਿਖਾਂ ਸੇਵਕਾਂ ਦੇ) ਸਾਰੇ ਝੋਰੇ ਲਥ ਗਏ ਹਨ।

**ਮਤਲਬ :** ਇਹ ਤੁਕਾਂ ਸ਼ੁਕਰਾਨੇ ਵਜੋਂ ਹਨ। ਜਦੋਂ ਅੰਮ੍ਰਿਤਸਰ ਦਾ ਸਰੋਵਰ ਤਿਆਰ ਹੋ ਗਿਆ ਤਦ ਉਸ ਸੰਬੰਧ ਵਿਚ ਉਚਾਰੀਆਂ ਗਈਆਂ।

**ਅੰਮ੍ਰਿਤ ਜਲੁ,** ਅੰਮ੍ਰਿਤ ਜਲ। **ਵਿਸੂਰੇ,** ਝੋਰੇ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ, ਅਮਰ ਕਰਨੇ ਵਾਲੀ। ੧੨੮੨

**ਸੂਕੇ ਹਰੇ ਕੀਏ ਖਿਨ ਮਾਹੇ ॥**
**ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥ ੧ ॥**

ਗਉੜੀ ਮਹਲਾ ੫-੧੨੭, ਸਫ਼ਾ ੧੯੧

**ਭਾਵ :** (ਗੁਰਦੇਵ) ਨੇ ਦ੍ਰਿਸ਼ਟੀ ਦੇ **ਅੰਮ੍ਰਿਤ** ਜਲ ਨਾਲ ਸਿੰਜ ਕੇ ਖੁਸ਼ਕ ਹੋਏ (ਮਨ), ਖਿਨ ਵਿਚ ਸਰਸਬਜ਼ ਕਰ ਦਿਤੇ।

**ਸੰਚਿ,** ਸਿੰਜ ਕੇ।

**ਅੰਮ੍ਰਿਤ ਦ੍ਰਿਸਟਿ,** ਨਾਮ ਰਸ ਨਾਲ ਭਰੀ ਹੋਈ ਅਤੇ ਅਮਰ ਕਰਨ ਵਾਲੀ ਕਿਰਪਾ ਦ੍ਰਿਸ਼ਟੀ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੨੮੩

**ਪੂਰਾ ਗੁਰੁ ਅਖਓ ਜਾਕਾ ਮੰਤ੍ਰ ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ ... ॥ ੪ ॥**

ਗਉੜੀ (ਸੁਖ.) ਮ: ੫-੧੯, ਸਫ਼ਾ ੨੮੭

**ਭਾਵ :** ਗੁਰੂ ਪੂਰਨ ਹੈ। ਉਸ ਦਾ (ਨਾਮ) ਮੰਤ੍ਰ, ਅਸਰ ਕੀਤੇ ਬਿਨਾਂ ਖਾਲੀ ਨਹੀਂ ਜਾਂਦਾ। (ਉਹ ਗੁਰੂ ਜਿਸ ਵਲ) **ਅੰਮ੍ਰਿਤ** ਦ੍ਰਿਸ਼ਟੀ ਨਾਲ ਵੇਖਦਾ ਹੈ, ਉਹ ਸੰਤ ਹੋ ਜਾਂਦਾ ਹੈ।

**ਅਖਓ,** ਜੋ ਖਯ ਨਹੀਂ ਹੁੰਦਾ। ਅਨਾਸ਼ ਹੋਣ ਕਰ ਕੇ ਜੋ ਅਸਰ ਕੀਤੇ ਬਿਨਾਂ ਨਹੀਂ ਰਹਿੰਦਾ, ਨਾਸ਼ਰਹਤ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੨੮੪

**ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
**ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥ ... ॥ ੧ ॥**

ਗਉੜੀ (ਗੁਆ.) ਮਹਲਾ ੧-੮, ਸਫ਼ਾ ੧੫੩

**ਵੇਖੋ, ਉਲਟਿਓ (੬੩੯)**

**ਅੰਮ੍ਰਿਤ ਧਾਰ,** ਅੰਮ੍ਰਿਤ ਦੀ ਧਾਰ, ਅੰਮ੍ਰਿਤ ਦਾ ਪ੍ਰਵਾਹ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੨੮੫

**ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥**
**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥ ... ॥ ੨ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਕਲਸਹਾਰ ਭੱਟ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਦਸਦਾ ਹੈ ਕਿ ਉਹ ਐਸੇ ਹਨ ਕਿ ਜਿਨ੍ਹਾਂ ਦੀ **ਅੰਮ੍ਰਿਤ** ਦ੍ਰਿਸ਼ਟੀ ਦੀ ਧਾਰ ਪਾਪ ਦੀ ਸਿਆਹੀ ਨੂੰ ਮਲ ਕੇ ਲਾਹ ਦੇਂਦੀ ਹੈ ਅਤੇ ਜਿਸ ਦੇ ਦਰ ਦਰਸ਼ਨ ਨਾਲ ਅਗਿਆਨ ਅੰਧੇਰਾ ਬਿਨਸ ਜਾਂਦਾ ਹੈ। ਜਿਹੜੇ ਮਨੁਖ ਉਸ ਦੇ ਸਚੇ ਉਪਦੇਸ਼ ਨੂੰ ਕਮਾਉਂਦੇ ਹਨ ਜਿਹੜੀ ਕਿ ਔਖੀ ਘਾਲ ਹੈ, ਉਨ੍ਹਾਂ ਮਨੁਖਾਂ ਨੂੰ ਉਹ ਪਾਪਾਂ ਦੇ ਭਾਰ ਤੋਂ ਹੌਲਾ ਕਰ ਕੇ ਸੰਸਾਰ ਤੋਂ ਪਾਰ ਉਤਾਰ ਦੇਂਦਾ ਹੈ।

**ਅੰਮ੍ਰਿਤ ਧਾਰ,** ਅੰਮ੍ਰਿਤ ਦਾ ਪ੍ਰਵਾਹ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੨੮੬

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥**
**ਜਿਨਿ ਪੀਤੀ ਤਿਸੁ ਮੋਖ ਦੁਆਰ ॥ ੫ ॥**

ਮਲਾਰ (ਅਸਟ.) ਮਹਲਾ ੧-੪, ਸਫ਼ਾ ੧੨੭੫

**ਭਾਵ :** (ਗੁਰਾਂ ਦੀ ਉਪਦੇਸ਼ ਰੂਪੀ) ਸੱਚੀ ਬਾਣੀ ਮਿੱਠੀ ਹੈ. **ਅੰਮ੍ਰਿਤ** ਦਾ ਪ੍ਰਵਾਹ ਹੈ, ਜਿਸ ਨੇ ਇਸ ਨੂੰ ਪਾਨ ਕੀਤਾ, ਉਸ ਨੂੰ ਮੋਖ ਦੁਆਰਾ ਪ੍ਰਾਪਤ ਹੋਇਆ ਹੈ।

**ਅੰਮ੍ਰਿਤ ਧਾਰ,** ਅੰਮ੍ਰਿਤ ਦਾ ਪ੍ਰਵਾਹ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੮੭

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥**
**ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥ ... ॥ ੨ ॥**

ਮਾਝ ਮਹਲਾ ੫–੨੬, ਸਫ਼ਾ ੧੦੨

**ਭਾਵ :** ਹੌਲੀ ਹੌਲੀ (ਕਰ ਕੇ ਲਗਾਤਾਰ ਗੁਰੂ ਰੂਪੀ ਬੱਦਲ ਤੋਂ) **ਅੰਮ੍ਰਿਤ** ਦਾ ਪ੍ਰਵਾਹ ਵਸ ਰਿਹਾ ਹੈ । ਸ਼ਬਦ ਦੀ ਵੀਚਾਰ ਨੂੰ ਸੁਣਨਾ ਮਾਨੋਂ ਜਲ ਛਕਣਾ ਹੈ ਅੰਮ੍ਰਿਤ ਦੇ ਰਸ ਰੂਪ ਪ੍ਰਵਾਹ ਵਿਚੋਂ ।

**ਅੰਮ੍ਰਿਤ ਧਾਰਾ,** ਅੰਮ੍ਰਿਤ ਦਾ ਪ੍ਰਵਾਹ ।
(**ਸੰਸ.** अमृतधारा (**ਅਮ੍ਰਿਤਧਾਰਾ**) ।)
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੮੮

**ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥**
**ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥ ੧ ॥ ਰਹਾਉ ॥**

ਆਸਾ ਮਹਲਾ ੫–੧੩੪, ਸਫ਼ਾ ੪੦੪

**ਭਾਵ :** (ਨਾਮ) **ਅੰਮ੍ਰਿਤ** ਦੀ ਧਾਰ ਵਾਲੀ (ਗੁਰਬਾਣੀ) ਸਾਨੂੰ ਪਿਆਰੀ ਲਗਦੀ ਹੈ, ਗੁਰਾਂ ਨੇ (ਇਸੇ ਲਈ ਇਕ) ਛਿਨ ਲਈ (ਵੀ) ਸਾਡੇ ਮਨ ਤੋਂ (ਇਹ) ਦੂਰ ਨਹੀਂ ਕੀਤੀ ।

**ਅੰਮ੍ਰਿਤ ਧਾਰੀ,** ਅੰਮ੍ਰਿਤ ਦੇ ਪ੍ਰਵਾਹ ਵਾਲੀ, ਨਾਮ-ਅੰਮ੍ਰਿਤ ਦੀ ਧਾਰ ਵਾਲੀ (ਗੁਰਬਾਣੀ) ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੮੯

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥**
**ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥ ੧ ॥**

ਸਿਰੀ. ਮਹਲਾ ੫-੮੬, ਸਫ਼ਾ ੪੮

**ਵੇਖੋ, ਉਪਦੇਸਿਐ (੪੩੦)**

**ਅੰਮ੍ਰਿਤ ਨਦਰਿ,** ਅੰਮ੍ਰਿਤ ਭਰੀ (ਮਿਹਰ ਦੀ) ਨਜ਼ਰ ਨਾਲ ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੦

**ਪੰਖੀ ਬਿਰਖ ਸੁਹਾਵੜੇ ਊਡਹਿ ਚਹੁਦਿਸਿ ਜਾਹਿ ॥**
**ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥**
**ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥**

ਸਿਰੀ. (ਅਸਟ.) ਮਹਲਾ ੩–੨੦, ਸਫ਼ਾ ੬੬

**ਵੇਖੋ, ਊਡਹਿ (੭੧੭)**

**ਅੰਮ੍ਰਿਤ ਫਲ,** ਅਮਰ ਜੀਵਨ ਦੇਣ ਵਾਲਾ ਫਲ, ਨਾਮ ਬਾਣੀ ਦੇ ਫਲ ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੧

**ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥**
**ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥ ... ॥ ੧ ॥**

ਬਸੰਤ (ਵਾਰ) ਮਹਲੁ ੫–੧, ਸਫ਼ਾ ੧੧੯੩

**ਭਾਵ :** ਵਣ ਤ੍ਰਿਣ ਅਤੇ ਤਿੰਨ ਲੋਕ (ਜਿਸ ਨਾਲ) ਖਿੜ ਪਏ, ਉਹੋ ਨਾਮ ਰੂਪ **ਅੰਮ੍ਰਿਤ** ਫਲ (ਸਾਨੂੰ) ਮਿਲਿਆ ਹੈ । (ਸੱਚੇ) ਸਾਧੂ (ਦੇ ਸਤਿਸੰਗ ਵਿਚ) ਮਿਲ ਕੇ ਸੁੱਖ ਉਤਪੰਨ ਹੋਇਆ ਅਤੇ (ਪਾਪਾਂ ਦੀ) ਸਾਰੀ ਕਾਲਖ ਲਥ ਗਈ ਹੈ ।

**ਅੰਮ੍ਰਿਤ ਫਲੁ,** ਨਾਮ ਰੂਪ ਫਲ ਜੋ ਅਮਰ ਜੀਵਨ ਪ੍ਰਦਾਨ ਕਰਦਾ ਹੈ ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੨

**ਧੀਰਜੁ ਧਰਮੁ ਗੁਰਮਤਿ ਹਰਿ ਪਾਇਆ**
**ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥**
**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ**
**ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ ੨ ॥**

ਗੂਜਰੀ ਮਹਲਾ ੪–੬, ਸਫ਼ਾ ੪੯੪

**ਭਾਵ :** (ਉਹ) ਗੁਰਮਤ ਦੁਆਰਾ ਧੀਰਜ, ਧਰਮ ਅਤੇ ਹਰੀ ਪ੍ਰਾਪਤ ਕਰ ਲੈਂਦਾ ਹੈ, ਜੋ ਸਦਾ ਹਰਿਨਾਮ ਜਪ ਕੇ ਹਰੀ ਵਿਚ ਚਿਤ ਲਾਂਦਾ ਹੈ । ਸਤਿਗੁਰਾਂ ਦੀ ਬਾਣੀ **ਅੰਮ੍ਰਿਤ** ਬਚਨ ਹਨ, ਜੋ ਪੜ੍ਹਦਾ ਹੈ, ਉਹ ਆਪਣੇ ਮੂੰਹ ਵਿਚ ਅੰਮ੍ਰਿਤ (ਰਸ) ਪਾਂਦਾ ਹੈ ।

**ਮਤਲਬ :** ਗੁਰਬਾਣੀ ਉਚਾਰਨ ਵਾਲਾ ਅੰਮ੍ਰਿਤ ਰਸ ਪੀਂਦਾ ਹੈ ।

**ਅੰਮ੍ਰਿਤ ਬਚਨ,** ਅੰਮ੍ਰਿਤ ਵਰਗੇ ਬਚਨ ਜੋ ਸਦੀਵੀ ਜੀਵਨ ਦੇਂਦੇ ਹਨ, ਮਿੱਠੇ ਬਚਨ ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੩

**ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥**
**ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥.. ॥ ੨ ॥**

ਆਸਾ (ਛੰਤ) ਮਹਲਾ ੫–੯, ਸਫ਼ਾ ੪੫੮

**ਵੇਖੋਂ, ਉਰ ਹਾਰੁ (੫੫੪)**

**ਅੰਮ੍ਰਿਤ ਬਨੁ,** ਅੰਮ੍ਰਿਤ ਜਲ ।

[**ਸੰਸ. वनम् (ਵਨਮ੍), ਹਿੰਦੀ, बन (ਬਨ)**, ਪਾਣੀ, ਫੁਹਾਰਾ, **ਅੰਮ੍ਰਿਤ ਬਨੁ**, ਅੰਮ੍ਰਿਤ ਜਲ, ਵੇਖੋਂ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੪

**ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ॥**
**ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ॥...॥ ੪ ॥**

ਧਨਾਸ. (ਛੰਤ) ਮਹਲਾ ੧–੨, ਸਫ਼ਾ ੬੮੮

**ਭਾਵ :** (ਜਿਨ੍ਹਾਂ) ਭਗਤਾਂ (ਦਾ ਜੀਵਨ) ਸ਼ਬਦ ਦੀ ਕਮਾਈ ਨਾਲ ਸੋਹਣਾ ਹੋ ਗਿਆ ਹੈ (ਓਹ ਵਾਹਿਗੁਰੂ ਦੇ) ਦਰਬਾਰ ਵਿਚ ਸੋਭਾ ਪਾਉਂਦੇ ਹਨ । (ਜਦ ਓਹ ਤੇਰੀ) **ਅੰਮ੍ਰਿਤ** ਬਾਣੀ ਬੋਲਦੇ ਹਨ (ਤਦ ਅੰਮ੍ਰਿਤ ਵਰਸਦਾ ਹੈ ਕਿਉਂਕਿ ਸ਼ਬਦ ਦੇ ਰਸ ਵਿਚ ਉਨ੍ਹਾਂ ਦੀ) ਰਸਨਾਂ ਰਸ ਗਈ ਹੁੰਦੀ ਹੈ ।

**ਅੰਮ੍ਰਿਤ ਬਾਣਿ,** ਅੰਮ੍ਰਿਤ ਮਈ ਬਾਣੀ, ਅਮਰ ਕਰ ਦੇਣ ਵਾਲੀ ਬਾਣੀ ।
[ਵੇਖੋਂ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੫

**ਗੁਰ ਕੇ ਬਚਨਿ ਸੁਨਿ ਰਸਨ ਵਖਾਣੀ ॥**
**ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥ ੨ ॥**

ਗਉੜੀ (ਅਸਟ.) ਮਹਲਾ ੫–੮, ਸਫ਼ਾ ੨੩੯

**ਭਾਵ :** ਗੁਰੂ ਅਰਜਨ ਦੇਵ ਜੀ ਆਪਣੀ ਗੁਰਿਆਈ ਉਤੇ ਬਾਣੀ ਰਚਣ ਬਾਰੇ ਦਸਦੇ ਹਨ ਕਿ ਆਪਣੇ ਗੁਰਾਂ ਦੇ ਬਚਨ (ਆਸ਼ੀਰਵਾਦ) ਨਾਲ ਅਤੇ (ਉਨ੍ਹਾਂ ਦੇ ਉਪਦੇਸ਼) ਸੁਣ ਕੇ ਮੇਰੀ ਰਸਨਾ ਕਥਨਹਾਰ ਹੋ ਗਈ ਹੈ । ਗੁਰੂ ਮਿਹਰ ਨਾਲ ਮੇਰੀ (ਰਚੀ ਹੋਈ) ਬਾਣੀ **ਅੰਮ੍ਰਿਤ** ਦੇ ਰਸ ਵਾਲੀ ਹੋ ਗਈ ਹੈ ।

**ਅੰਮ੍ਰਿਤ ਬਾਣੀ,** ਅੰਮ੍ਰਿਤ ਵਰਗੀ ਮਿਠੀ ਅਤੇ ਅੰਮ੍ਰਿਤ ਵਾਂਗੂੰ ਅਮਰ ਕਰ ਦੇਣ ਵਾਲੀ ਬਾਣੀ ।
[ਵੇਖੋਂ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੬

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ**
**ਸਭ ਆਤਮਰਾਮੁ ਪਛਾਣੀ ॥**
**ਏਕੋ ਸੇਵਨਿ ਏਕੁ ਅਰਾਧਹਿ**
**ਗੁਰਮੁਖਿ ਅਕਥ ਕਹਾਣੀ ॥ ੬ ॥**

ਸਿਰੀ. (ਅਸਟ.) ਮਹਲਾ ੩–੨੪, ਸਫ਼ਾ ੬੯

**ਭਾਵ :** ਗੁਰਮੁਖ ਸਭ ਆਤਮਾਵਾਂ ਨੂੰ ਰਾਮ ਰੂਪ ਪਛਾਣ ਕੇ (ਸਭ ਨਾਲ) **ਅੰਮ੍ਰਿਤ** ਦੀ ਮਿਠਾਸ ਵਾਲੀ ਮਿਠੀ ਬਾਣੀ ਬੋਲਦਾ ਹੈ । ਆਪਣੀ ਬ੍ਰਹਮ ਦ੍ਰਿਸ਼ਟੀ ਵਿਚ, ਗੁਰਮੁਖ ਸਭ ਵਿਚ ਇਕੋ (ਨੂੰ ਵੇਖ ਕੇ, ਉਸੇ ਇਕੋ) ਦੀ ਸੇਵਾ ਕਰਦਾ ਹੈ ਅਤੇ ਇਕੋ ਦਾ (ਹਰ ਵੇਲੇ) ਧਿਆਨ ਧਾਰਦਾ ਹੈ, ਐਸੇ ਗੁਰਮੁਖ ਦੀ ਵਾਰਤਾ ਕਹੀ ਨਹੀਂ ਜਾ ਸਕਦੀ ।

**ਅੰਮ੍ਰਿਤ ਬਾਣੀ,** ਅੰਮ੍ਰਿਤ ਦੀ ਮਿਠਾਸ ਵਾਲੀ ਮਿੱਠੀ ਬਾਣੀ ।
[ਵੇਖੋਂ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੭

**ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥**
**ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥ ... ॥ ੮ ॥**

ਗਉੜੀ (ਸੁਖ.) ਮ: ੫–੩, ਸਫ਼ਾ ੨੬੬

**ਭਾਵ :** ਸਾਰੀਆ ਬਾਣੀਆਂ ਵਿਚੋਂ **ਅੰਮ੍ਰਿਤ** ਬਾਣੀ ਉਹ ਹੈ (ਜਿਸ ਵਿਚੋਂ ਸੁਣਨ ਵਾਲਾ) ਹਰੀ ਦਾ ਜਸ ਸੁਣ ਕੇ (ਆਪ) ਜੀਭ ਨਾਲ (ਹਰਿ ਜਸ) ਕਹਿਣ ਵਾਲਾ ਬਣ ਜਾਂਦਾ ਹੈ ।

**ਅੰਮ੍ਰਿਤ ਬਾਨੀ,** ਅੰਮ੍ਰਿਤ ਬਾਣੀ, ਜੋ ਜੀਵਨ ਨੂੰ ਅਮਰ ਕਰ ਦੇਂਦੀ ਹੈ, ਉਹ (ਹਰਿ ਜਸ ਵਾਲੀ) ਬਾਣੀ ।
[ਵੇਖੋਂ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੨੯੮

**ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥**
**ਸ੍ਰੀਧਰ ਪਾਏ ਮੰਗਲ ਗਾਏ**
**ਇਛ ਪੁੰਨੀ ਸਤਿਗੁਰ ਤੁਠੇ ॥ ... ॥ ੫ ॥**

ਸਿਰੀ. (ਛੰਤ) ਮਹਲਾ ੫–੨, ਸਫ਼ਾ ੮੦

**ਭਾਵ :** ਹਰੀ (ਦੇ ਨਾਮ ਜਲ ਨੂੰ) ਪੀ ਕੇ ਤ੍ਰਿਪਤ ਹੋ ਰਹੇ ਹਾਂ (ਜਿਸ ਦਾ ਸੁਆਦ) **ਅੰਮ੍ਰਿਤ** ਦੇ ਵੰਨ ਦਾ ਹੈ (ਜਿਸ ਕਰ ਕੇ) ਮਨ ਦੇ ਸਾਰੇ ਸੁਖ ਪ੍ਰਾਪਤ ਹਨ । (ਕਿਉਂਕਿ ਸਰਬ ਸੁਖ ਦਾਤੇ)

ਵਾਹਿਗੁਰੂ ਜੀ ਪਾ ਲਏ ਹਨ (ਉਸ ਦੀ ਪ੍ਰਾਪਤੀ ਦੇ) ਮੰਗਲ ਗਾ ਰਹੇ ਹਾਂ; (ਇਸ ਪ੍ਰਕਾਰ ਦੇ ਮੰਗਲ ਗਾ ਰਹੇ ਹਾਂ ਕਿ ਸਾਡੇ ਤੇ) ਸਤਿਗੁਰ ਜੀ ਤੁਠੇ ਹਨ (ਤੇ ਸਭੇ) ਇੱਛਾਂ ਪੂਰਨ ਹੋ ਗਈਆਂ ਹਨ।
(**ਸੰਥਯਾ**, ਸਫ਼ਾ ੬੯੧)

**ਅੰਮ੍ਰਿਤ ਬਾਨੈ,** ਅੰਮ੍ਰਿਤ ਬਚਨ, ਅੰਬ੍ਰਿਤ ਬਾਣੀ, ਅੰਮ੍ਰਿਤ ਦੇ ਵੰਨ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੨੯੯

**ਹਰਿ ਅੰਮ੍ਰਿਤ ਬੂੰਦ ਸੁਹਾਵਣੀ**
**ਮਿਲਿ ਸਾਧੂ ਪੀਵਣਹਾਰੁ ॥**
**ਵਣੁ ਤਿਣੁ ਪ੍ਰਭ ਸੰਗਿ ਮਉਲਿਆ**
**ਸੰਮ੍ਰਥ ਪੁਰਖ ਅਪਾਰੁ ॥ ... ॥ ੬ ॥**

ਮਾਂਝ (ਬਾਰਹ.) ਮਹਲਾ ੫, ਸਫ਼ਾ ੧੩੪

**ਭਾਵ :** (ਜਿਸ) ਸਾਧੂ ਨੂੰ ਹਰਿਨਾਮ ਰੂਪੀ **ਅੰਮ੍ਰਿਤ ਬੂੰਦ** ਚੰਗੀ ਲਗਦੀ ਹੈ, ਉਸ ਨੂੰ ਮਿਲ ਕੇ (ਨਾਮ ਦਾ ਅੰਮ੍ਰਿਤ ਰਸ) ਪੀਵਣਹਾਰ ਹੋ ਗਈ। (ਜਿਸ) ਸਮਰਥ ਪੁਰਖ ਅਪਾਰ ਪ੍ਰਭੂ ਦੇ ਸੰਗ ਵਿਚ ਵਣ ਤ੍ਰਿਣ ਖਿੜ ਰਿਹਾ ਹੈ (ਉਸੇ ਪ੍ਰਭੂ ਦਾ ਨਾਮ ਰਸ ਪੀ ਰਹੀ ਹਾਂ)।

**ਅੰਮ੍ਰਿਤ ਬੂੰਦ,** ਹਰਿਨਾਮ ਰੂਪੀ ਅੰਮ੍ਰਿਤ ਦੀ ਬੂੰਦ।
[ਵੇਖੋ, ੧੨੭੨ (D) ]

**ਅੰਮ੍ਰਿਤ,** ਦੁੱਧ। ੧੩੦੦

**ਸੁੋਇਨ ਕਟੋਰੀ ਅੰਮ੍ਰਿਤ ਭਰੀ ॥**
**ਲੈ ਨਾਮੈ ਹਰਿ ਆਗੈ ਧਰੀ ॥ ੨ ॥**

ਭੈਰਉ ਨਾਮਦੇਉ–੩, ਸਫ਼ਾ ੧੧੬੩

**ਭਾਵ :** ਸੋਨੇ ਦੀ ਕਟੋਰੀ **ਦੁੱਧ** ਦੀ ਭਰੀ ਹੋਈ ਲੈ ਕੇ ਨਾਮਦੇਵ ਨੇ ਹਰੀ ਅਗੇ ਰਖੀ।

**ਮਤਲਬ :** ਪ੍ਰਚਲਿਤ ਕਥਾ ਹੈ ਕਿ ਭਗਤ ਨਾਮਦੇਉ ਦਾ ਪਿਤਾ ਠਾਕੁਰਾਂ ਨੂੰ ਭੋਗ ਲਵਾਉਂਦਾ ਸੀ। ਇਕ ਵਾਰ ਉਹ ਬਾਹਰ ਜਾਣ ਸਮੇਂ ਨਾਮਦੇਉ ਨੂੰ ਇਹ ਕਹਿ ਗਿਆ ਕਿ ਠਾਕੁਰਾਂ ਨੂੰ ਭੋਗ ਲਵਾ ਦੇਣਾ। ਦੁੱਧ ਦੀ ਕਟੋਰੀ ਭਰ ਕੇ ਨਾਮਦੇਉ ਠਾਕੁਰ ਪਾਸ ਲੈ ਗਿਆ। ਭੋਲੇ ਮਨ ਨਾਲ ਅਰਦਾਸ ਕਰਦਿਆਂ ਉਸ ਦੀ ਆਪਣੀ ਬਿਰਤੀ ਜੁੜ ਗਈ ਅਤੇ ਉਸ ਨੂੰ ਭਗਵਾਨ ਦੇ ਦਰਸ਼ਨ ਹੋ ਗਏ :

**ਦੂਧੁ ਪੀਆਇ ਭਗਤੁ ਘਰਿ ਗਇਆ ॥**
**ਨਾਮੇ ਹਰਿ ਕਾ ਦਰਸਨੁ ਭਇਆ ॥ ੪ ॥**

ਭੈਰਉ ਨਾਮਦੇਉ–੩, ਸਫ਼ਾ ੧੧੬੪

**ਸੁੋਇਨ ਕਟੋਰੀ,** ਸੋਨੇ ਦੀ ਕਟੋਰੀ, ਸੁੱਚੀ ਕਟੋਰੀ, ਜੋ ਭੋਗ ਲਵਾਉਣ ਲਈ ਵਖਰੀ ਰਖੀ ਜਾਂਦੀ ਸੀ।
**ਅੰਮ੍ਰਿਤ ਭਰੀ,** ਦੁੱਧ ਦੀ ਭਰੀ ਹੋਈ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੩੦੧

**ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ**
**ਤਿਤੁ ਮਨੁ ਮਾਨਿਆ ਮੇਰਾ ॥**
**ਕੂਚੁ ਕਰਹਿ ਆਵਹਿ ਬਿਖੁ ਲਾਦੇ**
**ਸਬਦਿ ਸਚੈ ਗੁਰੁ ਮੇਰਾ ॥ ... ॥ ੪ ॥**

ਧਨਾਸ. (ਛੰਤ) ਮਹਲਾ ੧–੧, ਸਫ਼ਾ ੬੮੮

**ਭਾਵ :** ਸਤਿਗੁਰਾਂ ਦੀ ਸਿਖਿਆ, ਜੋ **ਅੰਮ੍ਰਿਤ** ਭਾਸ਼ਾ ਹੈ, ਉਸ ਪਰ ਮੇਰਾ ਮਨ ਪਤੀਜ ਗਿਆ ਹੈ। ਵਿਸ਼ਿਆਂ ਦੀ ਵਾਸ਼ਨਾ ਨਾਲ ਲਦੇ ਹੋਏ ਮਨੁੱਖ ਜੰਮਦੇ ਹਨ, ਮਰਦੇ ਹਨ (ਪਰ ਮੈਂ) ਗੁਰਾਂ ਦੇ ਉਪਦੇਸ਼ ਨਾਲ ਸੱਚੇ ਪ੍ਰਭੂ ਨਾਲ ਮਿਲ ਗਿਆ ਹਾਂ (ਮੇਰਾ ਆਵਾਗੌਣ ਮਿਟ ਗਿਆ ਹੈ)।

**ਅੰਮ੍ਰਿਤ ਭਾਖੀ,** ਅਮਰ ਬਾਣੀ, ਅਮਰ ਕਰ ਦੇਣ ਵਾਲੀ ਭਾਸ਼ਾ, ਅੰਮ੍ਰਿਤ ਭਾਸ਼ਾ (ਗੁਰੂ ਦੀ ਸਿਖਿਆ ਸੱਚੀ ਹੈ ਮਾਨੋਂ ਅੰਮ੍ਰਿਤ ਦਾਂ ਭਾਸ਼ਾ ਹੈ)।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ। ੧੩੦੨

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ... ॥ ੪ ॥**

ਜਪੁ ਜੀ, ਸਫ਼ਾ ੨

**ਭਾਵ : ਅੰਮ੍ਰਿਤ** ਵੇਲਾ (ਉਸ ਦੀ ਨਜ਼ਰ ਵਜੋਂ ਭੇਟ ਧਰੀਏ ਇੰਜ ਕਿ ਉਸ ਵੇਲੇ ਉਸ ਦਾ) ਸੱਚਾ ਨਾਮ (ਸਿਮਰੀਏ ਤੇ) ਉਸ ਦੀਆਂ ਵਡਿਆਈਆਂ ਦਾ ਵੀਚਾਰ ਕਰੀਏ, (ਇਸ ਨਾਲ ਉਸ ਦੀ ਮਿਹਰ ਸਾਡੇ ਉਤੇ ਹੋਵੇਗੀ। ਜੇ ਅਸੀਂ ਨਿਰੇ ਕਰਮਾਂ ਤੇ ਟੇਕ ਰਖੀ ਤਾਂ) ਕਰਮਾਂ ਨਾਲ ਤਾਂ ਸਰੀਰ ਮਿਲਦਾ ਹੈ (ਮੁਕਤਿ ਨਹੀਂ ਮਿਲਦੀ, ਪਰ) ਮੁਕਤਿ ਦੁਆਰਾ (ਸਾਈਂ ਦੀ) ਮਿਹਰ ਦ੍ਰਿਸ਼ਟੀ ਨਾਲ (ਹੀ ਖੁੱਲ੍ਹਦਾ ਹੈ)। (**ਸੰਥਯਾ**, ਸਫ਼ਾ ੫੬)

**ਅੰਮ੍ਰਿਤ ਵੇਲਾ,** ਉਹ ਸਮਾਂ ਜੋ ਅੰਮ੍ਰਿਤ ਤੁਲ ਰਸਦਾਇਕ ਅਤੇ ਅਮਰ ਪਦਵੀ ਵਲ ਲੈ ਜਾਣ ਲਈ ਉਪਯੋਗੀ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਪਦ ਦਾ ਰਾਤ ਦੇ ਪਿਛਲੇ ਪਹਿਰ ਲਈ ਸੰਕੇਤ ਕੀਤਾ ਹੈ।
[ਵੇਖੋ, ੧੨੭੨ (D) ]

**ਅੰਮ੍ਰਿਤ,** ਅੰਮ੍ਰਿਤ । ੧੩੦੩

**ਸਲੋਕ ਮ: ੩ ॥**

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥**

**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥...॥ ੧ ॥**

ਮਲਾਰ (ਵਾਰ) ਮਹਲਾ ੧–੧੬, ਸਫ਼ਾ ੧੨੮੫

**ਭਾਵ :** **ਅੰਮ੍ਰਿਤ** ਵੇਲੇ ਬਾਬੀਹੇ ਨੇ ਅਰਦਾਸ ਕੀਤੀ । ਉਸ ਦੀ ਪੁਕਾਰ ਵਾਹਿਗੁਰੂ ਦੇ ਦਰ ਸੁਣੀ ਗਈ । ਬੱਦਲ ਨੂੰ ਹੁਕਮ ਹੋਇਆ ਮਿਹਰਬਾਨੀ ਕਰ ਕੇ ਵਸੋ ।

**ਮਤਲਬ :** ਜੋ ਜਿਸ ਚੀਜ਼ ਲਈ ਤੀਬਰ ਇੱਛਾ ਰਖਦਾ ਹੈ, ਜੇ ਉਹ ਉਸ ਦੀ ਪ੍ਰਾਪਤੀ ਲਈ ਸ਼ਾਂਤਮਈ ਬਾਣੀ ਵਿਚ ਇਕ ਚਿਤ ਹੋ ਕੇ ਅਰਦਾਸ ਕਰਦਾ ਹੈ, ਤਾਂ ਉਸ ਦੀ ਸਹਾਇਤਾ ਲਈ ਦਰਗਾਹੋਂ ਪ੍ਰਬੰਧ ਹੋ ਜਾਂਦਾ ਹੈ ।

**ਬਾਬੀਹਾ,** ਬੰਬੀਹਾ, ਪਪੀਹਾ, ਚਾਤ੍ਰਿਕ ।

**ਅੰਮ੍ਰਿਤ ਵੇਲੈ,** ਅੰਮ੍ਰਿਤ ਵੇਲੇ, ਰਾਤ ਦੇ ਪਿਛਲੇ ਪਹਿਰ ਦੇ ਸਮੇਂ ।

[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਅੰਮ੍ਰਿਤ ਦੇ ਸਰੋਵਰ ਵਿਚ, ਸਤਿਸੰਗਤ ਵਿਚ, ਨਾਮ ਰਸ ਦੇ ਸਰੋਵਰ ਵਿਚ । ੧੩੦੪

**ਗੁਰ ਪੂਰੇ ਤੇ ਪੂਰਾ ਪਾਏ ॥**

**ਹਿਰਦੈ ਸਬਦੁ ਸਚੁ ਨਾਮੁ• ਵਸਾਏ ॥**

**ਅੰਤਰੁ ਨਿਰਮਲੁ ਅੰਮ੍ਰਿਤਸਰਿ ਨਾਏ ॥**

**ਸਦਾ ਸੂਚੇ ਸਾਚਿ ਸਮਾਏ ॥ ੨ ॥**

ਆਸਾ ਮਹਲਾ ੩–੪੮, ਸਫ਼ਾ ੩੬੩

**ਭਾਵ :** ਪੂਰੇ ਗੁਰਾਂ ਤੋਂ ਪੂਰਾ (ਪ੍ਰਭੂ) ਪਾ ਲਿਆ । ਮੇਰੇ ਹਿਰਦੇ ਵਿਚ ਸ਼ਬਦ ਵੱਸ ਗਿਆ, ਨਾਮ ਵੱਸ ਗਿਆ, ਸੱਚ (ਸਰੂਪ ਆਪ) ਵੱਸ ਗਿਆ । **ਅੰਮ੍ਰਿਤ ਦੇ ਸਰੋਵਰ** (ਸਤਿਸੰਗ) ਵਿਚ (ਜੋ) ਇਸ਼ਨਾਨ ਕਰਦਾ ਰਹੇ, ਉਸ ਦਾ ਹਿਰਦਾ ਨਿਰਮਲ ਹੋ ਜਾਂਦਾ ਹੈ । ਸਦਾ ਹਿਰਦਾ ਨਿਰਮਲ ਰਖਣ ਵਾਲੇ ਮਨੁਖ ਸਚੇ (ਪਰਮੇਸ਼ਰ) ਵਿਚ ਸਮਾ ਜਾਂਦੇ ਹਨ ।

[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਨਾਮ ਰਸ ਦਾ ਸਰੋਵਰ । ੧੩੦੫

**ਮ: ੩ ॥ ...**

**ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥**

**ਮੈਲੁ ਗਈ ਮਨੁ ਨਿਰਮਲੁ ਹੋਆ**

**ਅੰਮ੍ਰਿਤਸਰਿ ਤੀਰਥਿ ਨਾਇ ॥ ... ॥ ੨ ॥**

ਵਡ. (ਵਾਰ) ਮਹਲਾ ੪–੪, ਸਫ਼ਾ ੫੮੭

**ਭਾਵ :** (ਸਾਡੇ) ਅੰਦਰ ਗਿਆਨ ਰੂਪ ਤੀਰਥ ਹੈ, ਸਤਿਗੁਰਾਂ ਨੇ (ਉਸ ਦੀ ਸਾਨੂੰ) ਲਖਤਾ ਕਰਾ ਦਿਤੀ ਹੈ । ਉਸ **ਨਾਮ ਰਸ ਸਰੋਵਰ** ਵਿਚ ਜਦ ਨਹਾਤੇ, ਮਨ ਨਿਰਮਲ ਹੋ ਗਿਆ, ਮੈਲ ਉਤਰ ਗਈ ।

[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਨਾਮ ਰਸ ਦੇ ਸਰੋਵਰ ਵਿਚ । ੧੩੦੬

**ਮ: ੪ ॥**

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**

**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**

**ਉਦਮੁ ਕਰੇ ਭਲਕੇ ਪਰਭਾਤੀ**

**ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੧੧, ਸਫ਼ਾ ੩੦੫

**ਭਾਵ :** (ਆਪਣੇ ਆਪ ਨੂੰ) ਜੋ ਗੁਰਾਂ ਸਤਿਗੁਰਾਂ ਦਾ ਸਿਖ ਅਖਵਾਏ, ਉਹ (ਹਰ) ਭਲਕੇ ਉਠ ਕੇ ਹਰਿਨਾਮ ਧਿਆਵੇ । ਸਵੇਰੇ ਪ੍ਰਭਾਤ ਵੇਲੇ ਉਦਮ ਕਰੇ, ਇਸ਼ਨਾਨ ਕਰੇ ਅਤੇ **ਨਾਮ ਰਸ ਦੇ ਸਰੋਵਰ ਵਿਚ** ਨਹਾਵੇ (ਰਸ ਲੀਨ ਹੋ ਜਾਵੇ) ।

**ਮਤਲਬ :** ਹਰ ਸਿਖ ਨੂੰ ਚਾਹੀਏ ਕਿ ਪਿਛਲੀ ਰਾਤ ਹਰਿਨਾਮ ਧਿਆਵੇ, ਪ੍ਰਭਾਤ ਦਾ ਵੇਲਾ ਦਲਿਦਰ ਵਿਚ ਨਾ ਗੁਆ ਦੇਵੇ, ਉਦਮ ਕਰੇ, ਪਵਿਤ੍ਰ ਹੋਵੇ, ਰਸਲੀਨ ਹੋਵੇ ।

**ਭਲਕੇ,** ਅਗਲੇ ਦਿਨ, ਨਿਤਪ੍ਰਤੀ ।

[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਨਾਮ ਰਸ ਦੇ ਸਰੋਵਰ ਵਿਚ । ੧੩੦੭

**ਪਉੜੀ ॥**

**ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤਸਰਿ ਨਾਤਾ ॥**

**ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥ ੬ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੦

**ਭਾਵ :** (ਜੋ ਗੁਰਮੁਖ) **ਨਾਮ ਰਸ ਦੇ ਸਰੋਵਰ ਵਿਚ** ਨਹਾਉਂਦਾ ਹੈ, (ਉਸ ਦੇ) ਅੰਦਰੋਂ ਤ੍ਰਿਸ਼ਨਾ ਦੀ ਅੱਗਨੀ ਬੁੱਝ ਜਾਂਦੀ ਹੈ, (ਉਹ) ਗੁਰਮੁਖ ਵਡੇ (ਵਾਹਿਗੁਰੂ) ਦੀ ਵਡੀ ਵਡਿਆਈ ਆਪ ਕਹਿੰਦਾ ਹੈ ਅਤੇ ਹੋਰਨਾਂ ਤੋਂ ਕਹਿਲਾਉਂਦਾ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਨਾਮ ਰਸ ਦੇ ਸਰੋਵਰ ਵਿਚ । ੧੩੦੮

**ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥**
**ਗੁਰਿ ਅੰਮ੍ਰਿਤਸਰਿ ਨਵਲਾਇਆ**
**ਸਭਿ ਲਾਥੇ ਕਿਲਵਿਖ ਪੰਙੁ ॥ ੩ ॥**

ਸੂਹੀ ਮਹਲਾ ੪-੩, ਸਫ਼ਾ ੭੩੨

**ਵੇਖੋ, ਅੰਗੀ (੯੯੨)**

**ਦੁਹਚਾਰੀਆ,** ਖੋਟੇ ਆਚਾਰ ਵਾਲੇ, ਬਦਚਲਨ ।
**ਅੰਗੀ,** ਸਹਾਇਤਾ ਕਰਨ ਵਾਲੇ । **ਕਿਲਵਿਖ,** ਪਾਪ ।
**ਅੰਙੁ,** ਸਹਾਇਤਾ । **ਪੰਙੁ,** ਚਿਕੜ ।
[ਵੇਖੋ, ੧੨੭੨ (D) ]

**ਅੰਮ੍ਰਿਤਸਰਿ,** ਅੰਮ੍ਰਿਤ ਸਰੋਵਰ (ਦੇ ਅੰਮ੍ਰਿਤ ਜਲ) ਨਾਲ, ਨਾਮ ਰਸ ਦੇ ਅੰਮ੍ਰਿਤ ਨਾਲ । ੧੩੦੯

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ**
**ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤਸਰਿ**
**ਬਿਖੁ ਕਉ ਮਾਰਿ ਕਢਾਵਉ ॥ ੧ ॥**

ਧਨਾਸ. ਨਾਮਦੇਵ-੨, ਸਫ਼ਾ ੬੯੩

**ਭਾਵ :** ਦਸ ਇੰਦ੍ਰੀਆਂ ਅਤੇ ਪੰਜ ਕਾਮਾਦਿਕ ਵਸ ਕਰਕੇ ਬਹਤਰ (ਹਜ਼ਾਰ ਨਾੜੀਆਂ) **ਅੰਮ੍ਰਿਤ ਜਲ ਨਾਲ** ਭਰ ਲਈਆਂ (ਐਉਂ ਰਗ ਰਗ ਵਿਚ ਨਾਮ ਰਸ ਭਰ ਕੇ) ਜ਼ਹਿਰ ਨੂੰ ਮਾਰ ਕੇ ਕੱਢ ਦਿਤਾ ।

**ਸਤਰਿ ਦੋਇ,** ਸਤਰ + ਦੋ = ਬਹਤਰ । ਧਿਆਨ ਬਿੰਦੂ ਉਪਨਿਸ਼ਦ ਵਿਚ ਲਿਖਿਆ ਹੈ ਕਿ ਮਨੁੱਖੀ ਸਰੀਰ ਵਿਚ ਬਹਤਰ ਹਜ਼ਾਰ ਨਾੜੀਆਂ ਹਨ, ਇਨ੍ਹਾਂ ਵਿਚੋਂ ਬਹਤਰ ਜ਼ਿਆਦਾ ਮਸ਼ਹੂਰ ਹਨ, ਇਨ੍ਹਾਂ ਬਹਤਰਾਂ ਵਿਚੋਂ ਫੇਰ ਦਸ ਨਾੜੀਆਂ ਪਰਧਾਨ ਹਨ ਜਿਨ੍ਹਾਂ ਵਿਚ ਪ੍ਰਾਣਾਂ ਦਾ ਪ੍ਰਵਾਹ ਚਲਦਾ ਹੈ ।

(ध्यानबिन्दूपनिषद्, ५१-५२)

[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਨਾਮ ਦੇ ਗਿਆਨ ਦਾ ਅੰਮ੍ਰਿਤ ਸਰੋਵਰ । ੧੩੧੦

**ਮਨ ਕਰਹਲਾ ਮੇਰੇ ਪ੍ਰਾਨ ਤੂੰ**
**ਮੈਲੁ ਪਾਖੰਡੁ ਭਰਮੁ ਗਵਾਇ ॥**
**ਹਰਿ ਅੰਮ੍ਰਿਤਸਰੁ ਗੁਰਿ ਪੂਰਿਆ**
**ਮਿਲਿ ਸੰਗਤੀ ਮਲੁ ਲਹਿ ਜਾਇ ॥ ੭ ॥**

ਗਉੜੀ (ਪੂਰਬੀ) ਮਹਲਾ ੪-੧, ਸਫ਼ਾ ੨੩੪

**ਭਾਵ :** ਹੇ ਪਰਦੇਸੀ ਮਨ ! ਤੂੰ ਮੇਰੀ ਜਿੰਦ ਜਾਨ ਹੈਂ, ਮੈਲ, ਪਾਖੰਡ ਅਤੇ ਭਰਮ ਦੂਰ ਕਰ ਦੇ । ਗੁਰਾਂ ਨੇ **ਹਰਿਨਾਮ ਅਤੇ ਗਿਆਨ ਦਾ ਸਰੋਵਰ** ਲਬਾ ਲਬ ਭਰ ਦਿਤਾ ਹੈ । ਸੰਗਤਾਂ ਨਾਲ ਮਿਲ ਕੇ (ਇਸ਼ਨਾਨ ਕਰ) ਜੋ ਤੇਰੀ ਮੈਲ ਲਥ ਜਾਏ ।

**ਕਰਹਲਾ,** 'ਕਰਹਾ' ਅਤੇ 'ਕਰਹਾਨ' ਊਂਠ ਨੂੰ ਕਹਿੰਦੇ ਹਨ । ਊਂਠ ਬਹੁਤਾ ਕਰਕੇ ਮਾਲ ਢੋਂਦਾ ਪ੍ਰਦੇਸ ਰਹਿੰਦਾ ਹੈ, ਇਵੇਂ ਮਨ ਸ੍ਵੈ-ਸਰੂਪ ਵਿਚ ਨ ਟਿਕ ਕੇ ਮਾਇਆ ਮੰਡਲ ਵਿਚ ਪਰਦੇਸੀ ਹੋ ਰਿਹਾ ਹੈ ।

**ਪ੍ਰਾਨ,** ਜੀਵਨ ਦਾ ਆਧਾਰ ਹੁੰਦੇ ਹਨ ਸੋ ਮੁਰਾਦ ਹੋਈ ਜਿੰਦ ਜਾਨ ।
[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਗਿਆਨ ਦਾ ਸਰੋਵਰ । ੧੩੧੧

**ਹਉ ਵਾਰੀ ਜੀਉ ਵਾਰੀ ਗੁਰਚਰਣੀ ਚਿਤੁ ਲਾਵਣਿਆ ॥**
**ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ**
**ਮਨੁ ਨਾਵੈ ਮੈਲੁ ਚੁਕਾਵਣਿਆ ॥ ੧ ॥ ਰਹਾਉ ॥**

ਮਾਝ ਮਹਲਾ ੩-੮, ਸਫ਼ਾ ੧੧੩

**ਭਾਵ :** ਮੈਂ ਸਦਕੇ, ਮੈਂ ਆਪਣਾ ਆਪ ਕੁਰਬਾਨ ਕਰਾਂ, ਉਨ੍ਹਾਂ ਤੋਂ ਜੋ ਗੁਰਾਂ ਦੇ ਚਰਨਾਂ ਵਿਚ ਚਿਤ ਟਿਕਾਉਣ ਵਾਲੇ ਹਨ । ਸਤਿਗੁਰੂ ਤੱਤ **ਗਿਆਨ ਦਾ ਸਰੋਵਰ** ਹੈ । ਹੇ ਮਨ ! (ਜੇ ਤੂੰ ਇਸ ਵਿਚ) ਇਸ਼ਨਾਨ ਕਰੇਂ (ਤਾਂ) ਮੈਲ ਲਥ ਜਾਏਗੀ ।

**ਸਾਚਾ,** ਸੱਚਾ, ਅਸਲੀ, ਤੱਤ ।
[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਅੰਮ੍ਰਿਤ ਦਾ ਸਰੋਵਰ । ੧੩੧੨

**ਗੁਰੁ ਸਾਗਰੁ ਅੰਮ੍ਰਿਤਸਰੁ ਜੋ ਇਛੇ ਸੋ ਫਲੁ ਪਾਏ ॥**
**ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥**
**ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥ ੭ ॥**

ਮਾਰੂ (ਅਸਟ.) ਮਹਲਾ ੧-੫, ਸਫ਼ਾ ੧੦੧੨

**ਭਾਵ :** (ਸੰਸਾਰ) ਸਾਗਰ ਵਿਚ ਗੁਰੂ **ਅੰਮ੍ਰਿਤ ਦਾ ਸਰੋਵਰ** ਹੈ । (ਗੁਰਾਂ ਪਾਸੋਂ ਸਿਖ) ਜੋ ਇਛਾ ਕਰਦਾ ਹੈ, ਓਹੋ ਫਲ ਪਾਂਦਾ ਹੈ । (ਗੁਰਾਂ ਪਾਸ) ਅਮਰ (ਕਰਨੇ ਵਾਲਾ) ਪਦਾਰਥ ਨਾਮ ਹੈ, (ਜਿਹੜਾ ਸਿੱਖ) ਹਿਰਦੇ ਵਿਚ ਵਸਾਉਂਦਾ ਹੈ (ਮੁਕਤ ਹੁੰਦਾ ਹੈ), ਗੁਰਾਂ ਦੀ ਸੇਵਾ ਵਿਚ ਅਬਿਨਾਸ਼ੀ ਸੁੱਖ ਹੈ । (ਸੇਵਾ ਮਿਲਦੀ ਉਸ ਨੂੰ ਹੈ) ਜਿਸ ਪਾਸੋਂ ਆਪ ਹੁਕਮ ਮਨਾਉਂਦਾ ਹੈ ।
[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਅੰਮ੍ਰਿਤ ਦਾ ਸਰੋਵਰ । ੧੩੧੩

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ**
**ਜਿਤੁ ਨਾਤੈ ਕਊਆ ਹੰਸੁ ਹੋਹੈ ॥ .. ॥ ੪ ॥**

ਗੂਜਰੀ ਮਹਲਾ ੪–੨, ਸਫ਼ਾ ੪੯੩

**ਭਾਵ :** ਸਤਿਵਾਦੀ ਸਤਿਗੁਰ **ਅੰਮ੍ਰਿਤ ਦਾ ਸਰੋਵਰ** ਹੈ, ਜਿਸ ਵਿਚ ਕਾਂ ਨਹਾ ਕੇ ਹੰਸ ਹੋ ਜਾਂਦਾ ਹੈ ।

**ਮਤਲਬ :** ਸਤਿਗੁਰੂ ਸਚ ਦਾ ਸੋਮਾ ਹੈ । ਇਸ ਸਚ ਰੂਪੀ ਅੰਮ੍ਰਿਤ ਦੇ ਸੋਮੇ ਦੇ ਪ੍ਰਭਾਵ ਨਾਲ ਕਾਲੇ ਕਰੂਰ ਪਾਪ ਵੀ ਸਾਫ ਹੋ ਜਾਂਦੇ ਹਨ ।

**ਸਤਿਵਾਦੀ,** ਜੋ ਸਦਾ ਸੱਚ ਬੋਲੇ, ਜਿਸ ਦਾ ਬੋਲਿਆ ਸਦਾ ਸਤ ਹੋਵੇ ।

**ਕਊਆ,** ਕਾਂ, ਪਾਪਾਂ ਦੀ ਕਾਲਖ ਨਾਲ ਕਾਲਾ ਮੂੰਹ, ਪਾਪੀ ।

**ਹੰਸੁ,** ਹੰਸ ਵਰਗਾ ਉਜਲ, ਸੰਤ ।

[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਅੰਮ੍ਰਿਤਸਰ ਸ਼ਹਰ । ੧੩੧੪

**ਮਹਲਾ ੩ ॥**
**... ਅੰਮ੍ਰਿਤਸਰੁ ਸਿਫਤੀ ਦਾ ਘਰੁ ॥ ੨੮ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਭਾਵ : ਅੰਮ੍ਰਿਤਸਰ** ਸਿਫਤੀ ਦਾ ਘਰ ਹੈ ।

**ਅੰਮ੍ਰਿਤਸਰੁ :** ਸਿਖ ਧਰਮ ਦਾ ਪ੍ਰਮੁਖ ਕੇਂਦਰ ਹੈ । ਇਹ ਅਸਥਾਨ ਕਦ ਬਣਿਆ ਅਤੇ ਕਿਸ ਨੇ ਸਥਾਪਿਤ ਕੀਤਾ ਇਸ ਬਾਰੇ ਭਿੰਨ ਭਿੰਨ ਵਿਚਾਰ ਹਨ । ਭਵਿੱਸ਼ ਪੁਰਾਣ ਵਿਚ ਲਿਖਿਆ ਹੈ ਕਿ ਪ੍ਰਾਚੀਨ ਕਾਲ ਵਿਚ ਰਾਵੀ ਅਤੇ ਬਿਆਸ ਨਦੀਆਂ ਦੇ ਵਿਚਕਾਰ "ਅੰਮ੍ਰਿਤ ਕੁੰਡ" ਨਾਉਂ ਦਾ ਇਕ ਪਵਿਤਰ ਸਰ ਸੀ । ਗਾਲਬਨ ਇਸੇ "ਅੰਮ੍ਰਿਤ ਕੁੰਡ" ਕਾਰਨ ਹੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਅੰਮ੍ਰਿਤਸਰ ਕਿਹਾ ਸੀ । ਪਿਛੋਂ ਸਮੇਂ ਦੇ ਫੇਰ ਨਾਲ ਇਸ ਦੇ ਦੁਆਲੇ ਵਸੇ ਹੋਏ ਨਗਰ ਦਾ ਨਾਉਂ ਵੀ ਅੰਮ੍ਰਿਤਸਰ ਪੈ ਗਿਆ । ਸਯਦ ਮੁਹੰਮਦ ਲਤੀਫ ਅਨੁਸਾਰ ਏਥੇ ਗੁਰੂ ਨਾਨਕ ਦੇਵ ਜੀ ਵੀ ਬਿਰਾਜੇ ਸਨ । (Syad Muhammad Latif, *History of the Panjab*, Calcutta, 1891, pp. 247–48) । ਗੁਰੂ ਅਮਰਦਾਸ ਜੀ ਇਸ ਅਸਥਾਨ ਤੇ ਕਦੇ ਕਦੇ ਅਉਂਦੇ ਰਹੇ । ਅੰਤ ਇਕ ਹਾੜ ਸੰਮਤ ੧੬੨੦ ਬਿ: (ਸੰਨ ੧੫੬੪ ਈ.) ਨੂੰ ਗੁਰੂ ਅਮਰਦਾਸ ਜੀ ਨੇ ਇਸ ਅੰਮ੍ਰਿਤ ਦੇ ਸਰ ਨੂੰ ਧਰਮ ਦਾ ਤੀਰਥ ਸਥਾਪਿਤ ਕਰਨ ਲਈ ਚੁਣਿਆ । (Sardar Sundar Singh Ramgarhia, *Golden Temple, Amritsar*, 1904, p. 5) । ਸ਼ਾਇਦ ਉਸ ਸਮੇਂ ਤੋਂ ਹੀ "ਅੰਮ੍ਰਿਤ ਕੁੰਡ", ਅੰਮ੍ਰਿਤਸਰ ਦੇ ਨਾਉਂ ਨਾਲ ਪ੍ਰਸਿੱਧ ਹੈ । ਇਕ ਮਤ ਇਹ ਵੀ ਹੈ ਕਿ ਇਸ ਤਾਲ ਦੀ ਖੁਦਾਈ ਚੂੰਕਿ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਅਰੰਭ ਹੋਈ ਸੀ ਇਸ ਦਾ ਨਾਉਂ "ਅਮਰ ਸਰ" ਰਖਿਆ ਗਇਆ । (Sardar Sundar Singh Ramgarhia, *Golden Temple, Amritsar*, 1904, p. 4 foot note) । ਗੁਰੂ ਰਾਮਦਾਸ ਜੀ ਨੇ ਆਪ ਦੀ ਆਗਿਆ ਅਨੁਸਾਰ ਇਸ ਸਥਾਨ ਨੂੰ ਉੱਨਤ ਕਰਨ ਲਈ ਯਤਨ ਅਰੰਭੇ । **ਸੂਰਜ ਪ੍ਰਕਾਸ਼** ਵਿਚ ਲਿਖਿਆ ਹੈ :

**ਦੋਹਰਾ ॥**
**ਕਿਤਕ ਦਿਵਸ ਜਬ ਬਿਤ ਰਹੇ ਸੋਢੀ ਕੁਲ ਸਿਰਮੌਰ ॥**
**ਕਰਜੋ ਹੁਕਮ ਸ੍ਰੀ ਗੁਰ ਅਮਰ ਕਰਹੁ ਕਾਰ ਅਬਿ ਔਰ ॥ ੧ ॥**
**ਚੌਪਈ ॥ ... ॥**
**ਤਿਸਤੇ ਉਰੇ ਨੰਮੂਥਲ ਜਹਾਂ ॥**
**ਦੂਸਰਤਾਲ ਖਨਾਵਹੁ ਤਹਾਂ ॥ ੩ ॥**
**ਸ੍ਰੀ ਅੰਮ੍ਰਿਤਸਰ ਨਾਮ ਧਰੀਜੈ ॥**
**ਜਾਇ ਕਿਤਕ ਖਨਵਾਵਨ ਕੀਜੈ ॥ ... ॥ ੪ ॥**

(ਰਾਸ ੨, ਅੰਸੂ ੧੩)

ਇਹ ਗੱਲਾਂ ਉਸ ਸਮੇਂ ਦੀਆਂ ਹਨ ਜਦ ਗੁਰੂ ਅਮਰਦਾਸ ਜੀ ਗੋਇੰਦਵਾਲ ਬਿਰਾਜਦੇ ਸਨ । ਸਮੇਂ ਸਮੇਂ ਅੰਮ੍ਰਿਤਸਰ ਦੀ ਖੁਦਾਈ ਅਤੇ ਉਸਾਰੀ ਦਾ ਹਾਲ ਆਪ ਜੀ ਨੂੰ ਮਿਲਦਾ ਰਹਿੰਦਾ ਸੀ, ਜੋ ਯਾਰ੍ਹਾਂ ਸਾਲ ਤਕ ਲਗਾਤਾਰ ਮਿਲਦਾ ਰਿਹਾ ।

ਸੰਨ ੧੫੭੪ ਈ. ਵਿਚ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ । ਇਸ ਤੋਂ ਕੁਛ ਚਿਰ ਪਿਛੋਂ ਗੁਰੂ ਰਾਮਦਾਸ ਜੀ ਗੋਇੰਦਵਾਲ ਛਡ ਕੇ ਅੰਮ੍ਰਿਤਸਰ ਆ ਬਿਰਾਜੇ । ਬਾਕੀ ਦੀ ਆਯੂ ਇਸ ਨਵੇਂ ਤੀਰਥ ਨੂੰ ਉੱਨਤ ਕਰਨ ਵਿਚ ਆਪ ਲਗੇ ਰਹੇ । ਗੁਰੂ ਜੀ ਨੇ ਕੀ ਯਤਨ ਕੀਤੇ ਉਨ੍ਹਾਂ ਦਾ ਵਿਉਰਾ ਇਤਹਾਸਕ ਪੁਸਤਕਾਂ ਵਿਚ ਦਰਜ ਹੈ । ਪਰ ਇਕ ਵਿਸ਼ੇਸ਼ ਗਲ ਦਾ ਜ਼ਿਕਰ ਅੰਮ੍ਰਿਤਸਰ ਗਜ਼ਿਟੀਅਰ ਵਿਚ ਇਉਂ ਦਰਜ ਹੈ :—

"In 1577, he (Guru Ram Das) obtained a grant of the site, together with 500 bighas of land from the Emperor Akbar on payment of Rs. 700 *akbari* to the Zemindars of Tung, who owned the land."

(*The Amritsar Gazetteer*, 1883-84, p. 61.)

ਸਮੇਂ ਦੇ ਫੇਰ ਨਾਲ ਗੁਰੂ ਰਾਮਦਾਸ ਜੀ ਨੇ ਇਸ ਖ਼ਰੀਦੀ ਹੋਈ ਜ਼ਮੀਨ ਉਤੇ ਆਪਣੇ ਰਹਿਣ ਲਈ ਜੋ ਨਿਵਾਸ ਅਸਥਾਨ ਬਣਾਇਆ ਸੀ, ਉਹ ਅਜ ਕਲ "ਗੁਰੂ ਕੇ ਮਹਲ" ਦੇ ਨਾਉਂ ਨਾਲ ਪ੍ਰਸਿੱਧ ਹੈ। ਪਹਿਲਾਂ ਤਾਲਾਬ ਦੀ ਖੁਦਾਈ ਆਰੰਭ ਹੋਈ। ਨਾਲ ਨਾਲ ਨਗਰ ਵੀ ਆਬਾਦ ਹੋਣ ਲੱਗਾ। "ਅੰਮ੍ਰਿਤ ਕੁੰਡ" ਨੂੰ ਅੰਮ੍ਰਿਤਸਰ ਕਹਿੰਦੇ ਸਨ ਅਤੇ ਲਾਗਲੇ ਵਸ ਰਿਹਾ ਨਗਰ ਪਹਿਲਾਂ "ਗੁਰੂ ਕਾ ਚਕ", ਫਿਰ "ਗੁਰੂ ਰਾਮਦਾਸ ਪੁਰਾ" ਅਤੇ ਪਿਛੋਂ "ਅੰਮ੍ਰਿਤਸਰ" ਦੇ ਨਾਉਂ ਨਾਲ ਪ੍ਰਸਿੱਧ ਹੁੰਦਾ ਗਿਆ।

ਗੁਰੂ ਅਰਜਨ ਦੇਵ ਜੀ ਨੇ ਹਰਮੰਦਰ ਸਾਹਿਬ ਦੀ ਉਸਾਰੀ ਕਰਵਾਈ ਅਤੇ ਨਾਲ ਹੀ ਤਾਲ ਦਾ ਕੰਮ ਪੂਰਾ ਕਰਵਾਇਆ। ਇਸ ਕਾਰਜ ਦਾ ਸਫਲਤਾ ਨਾਲ ਮੁਕੰਮਲ ਹੋਣਾ ਆਪ ਲਈ ਹਾਰਦਿਕ ਪ੍ਰਸੰਨਤਾ ਸੀ। ਉਸ ਸਮੇਂ ਆਪ ਨੇ ਇਹ ਸ਼ਬਦ ਗਾਇਨ ਕੀਤਾ :—

**ਸੰਤਾ ਕੇ ਕਾਰਜਿ ਆਪਿ ਖਲੋਇਆ**
**ਹਰਿ ਕੰਮੁ ਕਰਾਵਣਿ ਆਇਆ ਰਾਮ ॥**
**ਧਰਤਿ ਸੁਹਾਵੀ ਤਾਲੁ ਸੁਹਾਵਾ**
**ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**
**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ**
**ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ**
**ਲਾਥੇ ਸਗਲ ਵਿਸੂਰੇ ॥**
**ਪੂਰਨ ਪੁਰਖ ਅਚੁਤ ਅਬਿਨਾਸੀ**
**ਜਸੁ ਵੇਦ ਪੁਰਾਣੀ ਗਾਇਆ ॥**
**ਅਪਨਾ ਬਿਰਦੁ ਰਖਿਆ ਪਰਮੇਸਰਿ**
**ਨਾਨਕ ਨਾਮੁ ਧਿਆਇਆ ॥ ੧ ॥**

ਸੂਹੀ ਮਹਲਾ ੫-੧੦, ਸਫ਼ਾ ੭੮੩

ਸਮੇਂ ਸਮੇਂ ਅਨੇਕਾਂ ਇਤਿਹਾਸਕ ਘਟਨਾਵਾਂ ਦੇ ਨਾਲ ਨਾਲ ਕਈ ਨਵੀਆਂ ਯਾਦਗਾਰਾਂ ਬਣਦੀਆਂ ਰਹੀਆਂ ਜੋ ਅੱਜ ਵੀ ਸ਼ਰਧਾਲੂਆਂ ਲਈ ਪਵਿਤਰ ਅਤੇ ਪੂਜਯ ਧਾਰਮਕ ਅਸਥਾਨ ਹਨ।

ਗੁਰੂ ਹਰਗੋਬਿੰਦ ਜੀ ਨੇ ਅਕਾਲ ਬੁੰਗਾ ਬਣਵਾਇਆ ਸੀ, ਜੋ ਅਜ ਕਲ ਅਕਾਲ ਤਖਤ ਦੇ ਨਾਉਂ ਨਾਲ ਪ੍ਰਸਿੱਧ ਹੈ। ਲੋਹਗੜ ਦਾ ਕਿਲਾ ਵੀ ਆਪ ਨੇ ਬਣਵਾਇਆ ਸੀ। ਅੰਤ ਮੁਗ਼ਲ ਸਰਕਾਰ ਨਾਲ ਯੁਧਾਂ ਦੇ ਕਾਰਨ ਗੁਰੂ ਜੀ ਕੀਰਤਪੁਰ ਚਲੇ ਗਏ ਅਤੇ ਉਥੇ ਹੀ ਜੋਤੀ ਜੋਤ ਸਮਾਏ।

ਗੁਰੂ ਤੇਗ ਬਹਾਦਰ ਜੀ ਇਸ ਪਵਿੱਤਰ ਅਸਥਾਨ ਦੇ ਦਰਸ਼ਨਾਂ ਲਈ ਅਤੇ ਇਸ਼ਨਾਨ ਕਰਨ ਲਈ ੨੨ ਨਵੰਬਰ, ੧੬੬੪ ਈ. ਨੂੰ ਆਏ ਸਨ।

ਸੰਨ ੧੯੭੧ ਦੀ ਜਨ ਸੰਖਿਆ ਅਨੁਸਾਰ ਅੰਮ੍ਰਿਤਸਰ ਨਗਰ ਦੀ ਆਬਾਦੀ ੪,੩੨,੬੬੩ ਹੈ। ਇਸ ਵਿਚੋਂ ਸਿਖਾਂ ਦੀ ਗਿਣਤੀ ਲਗ ਭਗ ੪੦% ਹੈ। ਸੰਨ ੧੯੦੧ ਈ. ਵਿਚ ਸਿਖਾਂ ਦੀ ਗਿਣਤੀ ੧੭, ੮੬੦ ਸੀ ਜੋ ਉਸ ਸਮੇਂ ਦੀ ਕੁਲ ਆਬਾਦੀ ਦਾ ੧੧% ਸੀ।

ਫਿਰ ਵੀ ਅੰਮ੍ਰਿਤਸਰ ਸਿਖ ਧਰਮ ਦਾ ਮੁਖ ਕੇਂਦਰ ਹੈ। ਸਿਖ ਸੁਧਾਰ ਦੀਆਂ ਅਨੇਕਾਂ ਲਹਿਰਾਂ ਇਥੋਂ ਹੀ ਅਰੰਭ ਹੋਈਆਂ ਸਨ। ਸਿੰਘ ਸਭਾ ਲਹਿਰ ਸੰਨ ੧੮੭੨ ਈ. ਵਿਚ ਇਥੇ ਹੀ ਚਲੀ ਸੀ। ਮੁਖ ਸਿਖ ਸੰਸਥਾਵਾਂ ਜੋ ਇਸ ਸਮੇਂ ਇਥੇ ਕੰਮ ਕਰ ਰਹੀਆਂ ਹਨ ਉਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

(੧) ਸ੍ਰੀ ਗੁਰੂ ਸਿੰਘ ਸਭਾ।
(੨) ਖਾਲਸਾ ਟ੍ਰੈਕਟ ਸੁਸਾਇਟੀ।
(੩) ਚੀਫ ਖਾਲਸਾ ਦੀਵਾਨ।
(੪) ਖਾਲਸਾ ਕਾਲਜ।
(੫) ਦੀ ਪੰਜਾਬ ਐਂਡ ਸਿੰਧ ਬੈਂਕ ਲਿਮਿਟਿਡ।
(੬) ਕੇਂਦਰੀਯ ਸਿਖ ਯਤੀਮ ਖਾਨਾ।
(੭) ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ।
(੮) ਸ਼੍ਰੋਮਣੀ ਅਕਾਲੀ ਦਲ।
(੯) ਗੁਰੂ ਰਾਮਦਾਸ ਫਰੀ ਹਸਪਤਾਲ।
(੧੦) ਹੋਮਿਓਪੈਥਿਕ ਹਸਪਤਾਲ।
(੧੧) ਭਾਈ ਵੀਰ ਸਿੰਘ ਮੈਮੋਰੀਅਲ ਹਾਲ।
(੧੨) ਸਿਖ ਰੈਫਰੈਂਸ ਲਾਇਬ੍ਰੇਰੀ।
(੧੩) ਗੁਰੂ ਰਾਮਦਾਸ ਲਾਇਬ੍ਰੇਰੀ।
(੧੪) ਕੇਂਦਰੀਯ ਸਿਖ ਅਜਾਇਬ ਘਰ।
(੧੫) ਸਿਖ ਇਤਿਹਾਸ ਬੋਰਡ।
(੧੬) ਗੁਰੂ ਨਾਨਕ ਯੂਨੀਵਰਸਿਟੀ।
(੧੭) ਖਾਲਸਾ ਸਮਾਚਾਰ (ਹਫਤੇ ਵਾਰ, ਅਖ਼ਬਾਰ)।
(੧੮) ਖਾਲਸਾ ਐਡਵੋਕੇਟ (ਹਫਤੇ ਵਾਰ, ਅਖ਼ਬਾਰ)।
(੧੯) ਨਿਰਗੁਣੀਆਰਾ।
(੨੦) ਗੁਰਦੁਆਰਾ ਗਜ਼ਟ (ਮਾਹਵਾਰੀ)।
(੨੧) ਗੁਰਮਤ ਪ੍ਰਕਾਸ਼ (ਮਾਹਵਾਰੀ)।

ਅੰਮ੍ਰਿਤਸਰ ਪੰਜਾਬ ਦੀ ਤਜਾਰਤੀ ਮੰਡੀ ਹੈ, ਜ਼ਿਲੇ ਦਾ ਟਿਕਾਣਾ ਹੈ। ਦਿਵਾਲੀ ਅਤੇ ਵਸਾਖੀ ਦੇ ਸਮੇਂ ਸਿਖ ਸੰਗਤਾਂ ਦਰਬਾਰ ਸਾਹਿਬ ਜੀ ਦੇ ਦਰਸ਼ਨ ਲਈ ਆਉਂਦੀਆਂ ਹਨ। ਸਿਖ ਇਤਿਹਾਸ ਨਾਲ ਸੰਬੰਧਿਤ ਪ੍ਰਮੁਖ ਧਾਰਮਿਕ ਅਸਥਾਨਾਂ ਦਾ ਵਿਉਰਾ ਇਸ ਪ੍ਰਕਾਰ ਹੈ :—

(੧) ਸ੍ਰੀ ਦਰਬਾਰ ਸਾਹਿਬ ।
(੨) ਅਕਾਲ ਤਖਤ (ਅਕਾਲ ਬੁੰਗਾ) ।
(੩) ਹਰਿ ਕੀ ਪਉੜੀ ।
(੪) ਦੁਖਭੰਜਨੀ ਬੇਰੀ ।
(੫) ਬੇਰ ਬਾਬਾ ਬੁੱਢਾ ਜੀ ।
(੬) ਲਾਚੀ ਬੇਰੀ ।
(੭) ਅਠਸਠ ਤੀਰਥ ।
(੮) ਮੰਜੀ ਸਾਹਿਬ ।
(੯) ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਜੀ ।

} ਇਹ ਸਾਰੇ ਅਸਥਾਨ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿਚ ਹਨ।

(੧੦) ਸੰਤੋਖ ਸਰ ।
(੧੧) ਬਿਬੇਕ ਸਰ ।
(੧੨) ਕੌਲ ਸਰ ।
(੧੩) ਰਾਮ ਸਰ ।
(੧੪) ਬੜਾ ਸਾਹਿਬ ।
(੧੫) ਅਟਲ ਰਾਇ ਜੀ ਦਾ ਦੇਉਰਾ ।
(੧੬) ਗੁਰੂ ਕੇ ਮਹਲ ।
(੧੭) ਗੁਰਦਵਾਰਾ ਚੁਰਸਤੀ ਅਟਾਰੀ ।
(੧੮) ਗੁਰਦਵਾਰਾ ਸ਼ਹੀਦੀਆਂ (ਬਾਬਾ ਦੀਪ ਸਿੰਘ) ।
(੧੯) ਗੁਰਦਵਾਰਾ ਦਰਸ਼ਨੀ ਡਿਹੁਢੀ ।
(੨੦) ਗੁਰਦਵਾਰਾ ਸਾਰਾ ਗੜ੍ਹੀ ।
(੨੧) ਗੁਰਦਵਾਰਾ ਪਿੱਪਲੀ ਸਾਹਿਬ ।
(੨੨) ਗੁਰਦਵਾਰਾ ਲੋਂਹ ਗੜ੍ਹ ਕਿਲਾ ।
(੨੩) ਗੁਰਦਵਾਰਾ ਟਾਹਲੀ ਸਾਹਿਬ ।
(੨੪) ਗੁਰਦਵਾਰਾ ਦਮਦਮਾ ਸਾਹਿਬ ।
(੨੫) ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ।
(੨੬) ਬੁਰਜ ਅਕਾਲੀ ਫੂਲਾ ਸਿੰਘ ।
(੨੭) ਛੌਂਣੀ ਨਿਹੰਗਾਂ ।
(੨੮) ਭਾਈ ਸਾਲੋ ਦੀ ਧਰਮਸਾਲਾ ।

[ਵੇਖੋ, ੧੨੭੨ (D) ]

**ਅੰਮ੍ਰਿਤਸਰੁ,** ਅੰਮ੍ਰਿਤਸਰ । ੧੩੧੪ (ੳ)

**ਮਹਲਾ ੧ ॥ ...**
**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ੨੭ ॥**
**ਮਹਲਾ ੩ ॥**
**ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥ ੨੮ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਭਾਵ :** ਪਹਿਲੀ ਤੁਕ ਵਿਚ ਗੁਰੂ ਨਾਨਕ ਦੇਵ ਜੀ ਲਾਹੌਰ ਸ਼ਹਿਰ ਦੀ ਉਸ ਸਮੇਂ ਦੀ ਹਾਲਤ ਬਿਆਨ ਕਰਦੇ ਹਨ ਜਿਸ ਵੇਲੇ ਬਾਬਰ ਨੇ (ਸੰਨ ੧੫੨੪ ਈ.) ਵਿਚ ਲਾਹੌਰ ਉਤੇ ਹਮਲਾ ਕੀਤਾ ਸੀ । ਲਾਹੌਰ ਦੀ ਜਿਤ ਪਿਛੋਂ ਮੁਗ਼ਲ ਫ਼ੌਜਾਂ ਦੇ ਅਤਿਆਚਾਰ ਦਾ ਵਰਣਨ ਹੈ :— ਲਾਹੌਰ ਸ਼ਹਿਰ ਵਿਚ ਜ਼ਹਿਰ ਵਾਂਗੂ (ਜੀਵਾਂ ਨੂੰ ਮਾਰਨੇ ਵਾਲਾ) ਜ਼ੁਲਮ ਸਵਾ ਪਹਿਰ ਤਕ ਹੁੰਦਾ ਰਹਿਆ । ਇਸ ਦਾ ਜ਼ਿਕਰ ਇਤਿਹਾਸ ਵਿਚ ਇਸ ਪ੍ਰਕਾਰ ਮਿਲਦਾ ਹੈ :

"A sanguinary battle was fought on the plains of Lahore, in which the Panjab army was defeated with great slaughter and put to flight. Babar made his triumphant entry into the city of Lahore, and, after the fashion common to his tribe, set fire to the houses." (Syad Muhammad Latif, *History of the Panjab*, Calcutta 1891, p. 123)

**ਬਾਬਰ ਨਾਮਾ** ਦੇ ਅਨੁਵਾਦਕ ਨੇ ਇਕ ਨੋਟ ਵਿਚ ਲਾਹੌਰ ਦੀ ਦਰਦਨਾਕ ਦਸ਼ਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :—

"A battle ensued between Babur and Bihar Khan; the latter was defeated with great slaughter; Babur's troops followed his fugitive men into Lahor, plundered the town and burned some of the bazars." (Extracts from Translator's Note incorporated in the *Babur Nama* (Memoirs of Babur), Translated from the original Turki text of Zahir-ud-din Muhammad Babur Padshah Ghazi, by Annette Susannah Beveridge, New Delhi, Reprinted, March, 1970 edition, Vol. I, p. 441.)

ਪਹਿਲੀ ਤੁਕ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਦੀ ਸੀ ਪਰ ਦੂਜੀ ਤੁਕ ਗੁਰੂ ਅਮਰਦਾਸ ਜੀ ਦੀ ਹੈ ਜੋ ਇਹ ਹੈ :

**ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥**

ਇਸ ਤੁਕ ਦੇ ਦੋ ਅੰਸ਼ ਹਨ, "ਲਾਹੌਰ ਸਹਰੁ", ਦੂਜਾ ਅੰਸ਼ ਹੈ, "ਅੰਮ੍ਰਿਤਸਰੁ ਸਿਫਤੀ ਦਾ ਘਰੁ" । ਪਹਿਲੇ ਅੰਸ਼ ਦਾ ਭਾਵ ਹੈ ਕਿ ਹੁਣ ਲਾਹੌਰ ਵਿਚ ਜ਼ਹਿਰ ਕਹਿਰ ਨਹੀਂ ਰਿਹਾ, ਹੁਣ ਲਾਹੌਰ ਇਕ ਸ਼ਹਰ ਵਾਕੁਣ ਠੀਕ ਹੈ। ਇਸ ਵਿਚ ਲਾਹੌਰ ਦੀ ਖ਼ੁਸ਼ਹਾਲ ਅਵਸਥਾ ਦੀ ਸੂਚਨਾ ਹੈ । ਇਹ ਸਮਾਂ ਅਕਬਰ ਬਾਦਸ਼ਾਹ

(ਸੰਨ ੧੫੫੬–੧੬੦੫ ਈ.) ਦਾ ਸੀ ਅਤੇ ਲਾਹੌਰ ਵਿਚ ਪੂਰਣ ਸ਼ਾਂਤੀ ਸੀ ।

ਤੁਕ ਦਾ ਦੂਜਾ ਅੰਸ਼ ਹੈ : "ਅੰਮ੍ਰਿਤਸਰੁ ਸਿਫਤੀ ਦਾ ਘਰੁ" ॥ ਇਸ ਦਾ ਭਾਵ ਹੈ ਕਿ ਲਾਹੌਰ ਦੇ ਮੁਕਾਬਲੇ ਉਪਰ ਇਕ ਹੋਰ ਸ਼ਹਰ ਆਬਾਦ ਹੋ ਰਿਹਾ ਹੈ ਜੋ ਅੰਮ੍ਰਿਤਸਰ ਹੈ ਅਰ ਜੋ ਸਿਫਤੀ ਦਾ ਘਰ ਹੈ । (ਅੰਮ੍ਰਿਤਸਰ ਸੰਬੰਧੀ ਵੇਖੋ, (੧੩੧੪) ) ।

ਕਈ ਟੀਕਾਕਾਰਾਂ ਨੇ ਇਸ ਅੰਸ਼ ਦਾ ਭਾਵ ਇਸ ਤਰ੍ਹਾਂ ਦਰਸਾਇਆ ਹੈ :

"ਹੁਣ ਲਾਹੌਰ ਸ਼ਹਿਰ ਅੰਮ੍ਰਿਤ ਦਾ ਸਰੋਵਰ ਅਤੇ ਸਿਫਤਾਂ ਦਾ ਘਰ ਹੋ ਗਿਆ ਹੈ ।"

[ਵੇਖੋ, ੧੨੭੨ (D) ]

**ਅੰਮ੍ਰਿਤਹ,** ਅੰਮ੍ਰਿਤ । ੧੩੧੪ (ਅ)

**ਸਲੋਕ ॥**
**ਰਸਨਾ ਉਚਰੰਤਿ ਨਾਮੰ ਸ੍ਰਵਣੰ**
**ਸੁਨੰਤਿ ਸਬਦ ਅੰਮ੍ਰਿਤਹ ॥**
**ਨਾਨਕ ਤਿਨ ਸਦ ਬਲਿਹਾਰੰ**
**ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥**

ਜੈਤ. (ਵਾਰ) ਮਹਲਾ ੫–੧੪, ਸਫ਼ਾ ੭੦੯

**ਭਾਵ :** ਮੈਂ ਉਨ੍ਹਾਂ ਤੋਂ **ਬਲਹਾਰੀ** ਜਾਂਦਾ ਹਾਂ ਜੋ ਰਸਨਾ ਨਾਲ ਪਾਰਬ੍ਰਹਮ ਦਾ ਨਾਮ **ਉਚਾਰਦੇ** ਹਨ । ਕੰਨਾਂ ਨਾਲ **ਅੰਮ੍ਰਿਤ** ਸ਼ਬਦ ਸੁਣਦੇ ਹਨ । ਜੋ (ਮਨ ਨਾਲ) ਪਾਰਬ੍ਰਹਮ ਦਾ ਧਿਆਨ ਧਰਦੇ ਹਨ ।

[ਵੇਖੋ, ੧੨੭੨ (D) ]

**ਅੰਮ੍ਰਿਤਾ,** ਆਤਮਕ ਸਰੂਰ ਦੇਣ ਵਾਲੇ । ੧੩੧੫

**ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥**
**ਅਤਿ ਸੁੰਦਰ ਮਨ ਮੋਹਨ ਪਿਆਰੇ**
**ਸਭਹੂ ਮਧਿ ਨਿਰਾਰੇ ॥ ੧ ॥ ਰਹਾਉ ॥**

ਦੇਵ. ਮਹਲਾ ੫–੨੯, ਸਫ਼ਾ ੫੩੪

**ਭਾਵ :** ਹੇ ਪ੍ਰੀਤਮ ! ਤੁਹਾਡੇ ਬਚਨ **ਆਤਮਕ ਸਰੂਰ ਦੇਣ ਵਾਲੇ** ਹਨ । (ਤੁਸੀ ਮੇਰੇ) ਮਨ ਨੂੰ ਮੋਹ ਲੈਣ ਵਾਲੇ ਅਤੀ ਸੁੰਦਰ ਹੋ । ਸਭਨਾਂ ਦੇ ਵਿਚ (ਵਿਆਪਕ) ਹੋ (ਫੇਰ ਵੀ) ਸਭ ਤੋਂ ਨਿਰਲੇਪ ਹੋ ।

[ਵੇਖੋ, ੧੨੭੨ (D) ]

**ਅੰਮ੍ਰਿਤਾ ਰਸੁ,** ਆਤਮਕ ਸਰੂਰ ਦੇਣ ਵਾਲਾ ਅੰਮ੍ਰਿਤ ਰਸ, ਨਾਮ ਅੰਮ੍ਰਿਤ । ੧੩੧੬

**ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ ॥ ੪ ॥**

ਕਾਨੜਾ ਮਹਲਾ ੫–੧੫, ਸਫ਼ਾ ੧੩੦੧

**ਭਾਵ :** ਹੇ ਰਸਨਾ ! ਹਰੀ ਦੇ ਪਿਆਰ ਵਿਚ ਰਚ ਕੇ ਮਸਤ ਕਰਨ ਵਾਲਾ **ਨਾਮ ਅੰਮ੍ਰਿਤ** ਪੀ ।

[ਵੇਖੋ, ੧੨੭੨ (D) ]

**ਅੰਮ੍ਰਿਤਿ,** ਅੰਮ੍ਰਿਤ ਨਾਲ । ੧੩੧੭

**ਗੁਰਮੁਖਿ ਤਤੁ ਹੈ ਬੀਚਾਰਾ ॥**
**ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥**
**ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ**
**ਗੁਰ ਕਿਰਪਾ ਤੇ ਪਾਵਣਿਆ ॥ ੪ ॥**

ਮਾਝ ਮਹਲਾ ੩–੧੭, ਸਫ਼ਾ ੧੧੯

**ਭਾਵ :** ਗੁਰਮੁਖਾਂ ਨੇ ਇਹ ਤਤ ਵਿਚਾਰ ਲਿਆ ਹੈ ਕਿ (ਹੇ ਵਾਹਿਗੁਰੂ !) ਤੇਰੇ ਭੰਡਾਰ **ਅੰਮ੍ਰਿਤ ਨਾਲ** (ਸਦਾ) ਭਰੇ ਰਹਿੰਦੇ ਹਨ । ਪਰ ਸਤਿਗੁਰਾ ਦੀ ਸੇਵਾ ਬਿਨਾਂ ਕੋਈ ਨਹੀਂ ਪਾਉਂਦਾ, (ਕੇਵਲ) ਗੁਰੂ ਕ੍ਰਿਪਾ ਨਾਲ ਹੀ ਪਾਈਦਾ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤਿ,** ਅੰਮ੍ਰਿਤ । ੧੩੧੮

**ਸਤਿਗੁਰੁ ਸੇਵੇ ਸੋ ਜਨੁ ਸੋਹੈ ॥**
**ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥**
**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ॥**
**ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥**

ਮਾਝ ਮਹਲਾ ੩–੧੭, ਸਫ਼ਾ ੧੧੯

**ਵੇਖੋ, ਅੰਮ੍ਰਿਤ (੧੨੭੫)**

[ਵੇਖੋ, ੧੨੭੨ (D) ]

**ਅੰਮ੍ਰਿਤੁ,** ਜੋ ਅਮਰ ਕਰੇ, ਅੰਮ੍ਰਿਤ, ਆਬੇਹਯਾਤ । ੧੩੧੯

**ਇਹੁ ਮਨੁ ਈਟੀ ਹਾਥਿ ਕਰਹੁ**
**ਫੁਨਿ ਨੇਤ੍ਰਉ ਨੀਦ ਨ ਆਵੈ ॥**
**ਰਸਨਾ ਨਾਮੁ ਜਪਹੁ ਤਬ ਮਥੀਐ**
**ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ ॥**

ਸੂਹੀ ਮਹਲਾ ੧–੧, ਸਫ਼ਾ ੭੨੮

**ਭਾਵ :** ਇਸ ਮਨ (ਨੂੰ ਵਸ ਕਰਨਾ) ਗੁਲੀਆਂ ਹੱਥ ਫੜਨੀਆਂ ਹਨ। (ਫੇਰ ਅਵਿਦਿਆ ਦੀ) ਨੀਂਦ ਨਾ ਆਵੇ ਇਹ ਮਧਾਣੀ ਰਿੜਕਣ ਦੀ ਰਸੀ ਹੈ, ਜਦ ਜੀਭ ਨਾਲ ਨਾਮ ਜਪੋਗੇ ਤਦ ਠੀਕ ਰਿੜਕਿਆ ਜਾਵੇਗਾ ਅਤੇ ਇਨ੍ਹਾਂ ਬਿੱਧਾਂ ਨਾਲ (ਨਾਮ ਰਸ ਰੂਪੀ) **ਆਬੇਹਯਾਤ** ਪਾ ਲਓਗੇ।

**ਮਤਲਬ :** ਪੌਰਾਣਿਕ ਕਥਾ ਅਨੁਸਾਰ ਸਮੁੰਦਰ ਰਿੜਕਿਆ ਸੀ ਤਾਂ ਜੋ ਰਤਨ ਮੱਥ ਕੇ ਉਪਰ ਆਏ ਸਨ ਉਨ੍ਹਾਂ ਵਿਚੋਂ ਇਕ ਰਤਨ ਅੰਮ੍ਰਿਤ ਸੀ, ਇਸ ਗਲ ਵਲ ਇਸ਼ਾਰਾ ਹੈ।

**ਈਟੀ,** ਗੁਲੀਆਂ।

**ਨੇਤ੍ਰਉ,** ਮਧਾਣੀ ਦੀ ਰਸੀ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਨਾਮ ਰਸ, ਆਤਮ ਰਸ,
ਪ੍ਰਭੂ ਮਿਲਾਪ ਦਾ ਅਨੰਦ। ੧੩੧੯ (ੳ)

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ**
**ਸੁ ਅੰਮ੍ਰਿਤੁ ਗੁਰ ਤੇ ਪਾਇਆ ॥**
**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ**
**ਸਚਾ ਮਨਿ ਵਸਾਇਆ ॥ ... ॥ ੧੩ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੧੮

**ਭਾਵ :** ਦੇਵਤੇ, ਮਨੁਖ ਅਤੇ ਮੁਨੀ ਲੋਕ **ਆਤਮ ਰਸ** ਨੂੰ ਖੋਜਦੇ ਹਨ, ਉਹ ਨਾਮ ਰਸ ਅਸਾਂ ਗੁਰੂ ਤੋਂ ਪਾ ਲਿਆ ਹੈ। ਗੁਰਾਂ ਨੇ ਕਿਰਪਾ ਕੀਤੀ ਹੈ, ਜਿਸ ਕਰ ਕੇ ਪ੍ਰਭੂ ਮਿਲਾਪ ਦਾ ਅਨੰਦ ਅਸੀਂ ਪਾ ਰਹੇ ਹਾਂ, ਸਚਾ ਵਾਹਿਗੁਰੂ (ਗੁਰਾਂ ਨੇ ਸਾਡੇ) ਮਨ ਵਿਚ ਵਸਾ ਦਿਤਾ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਆਬੇਹਯਾਤ। ੧੩੧੯ (ਅ)

**ਜਿਨੀ ਚਾਖਿਆ ਤਿਨੀ ਸਾਦੁ ਪਾਇਆ**
**ਬਿਨੁ ਚਾਖੇ ਭਰਮਿ ਭੁਲਾਇ ॥**
**ਅੰਮ੍ਰਿਤੁ ਸਾਚਾ ਨਾਮੁ ਹੈ**
**ਕਹਣਾ ਕਛੂ ਨ ਜਾਇ ॥ ... ॥ ੨ ॥**

ਸਿਰੀ. ਮਹਲਾ ੩--੫੦, ਸਫ਼ਾ ੩੩

**ਭਾਵ :** ਜਿਨ੍ਹਾਂ ਨੇ ਚਖਿਆ ਹੈ, ਉਨ੍ਹਾਂ ਨੇ ਸੁਆਦ ਲਿਆ ਹੈ, ਬਿਨਾਂ ਚੱਖੇ ਦੇ ਭਰਮ ਵਿਚ ਭੁੱਲਾ ਰਹਿੰਦਾ ਹੈ। ਸੱਚੇ ਨਾਮ (ਦਾ ਸੁਆਦ) **ਆਬੇਹਯਾਤ** ਵਾਂਙ ਹੈ, (ਇਸ ਦੀ ਮਹਿਮਾ) ਕੁਛ ਕਹੀ ਨਹੀਂ ਜਾ ਸਕਦੀ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਨਾਮ ਰਸ। ੧੩੨੦

**ਕਰ ਹਰਿਹਟ ਮਾਲ ਟਿੰਡ ਪਰੋਵਹੁ**
**ਤਿਸੁ ਭੀਤਰਿ ਮਨੁ ਜੋਵਹੁ ॥**
**ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ**
**ਤਉ ਮਾਲੀ ਕੇ ਹੋਵਹੁ ॥ ੨ ॥**

ਬਸੰਤੁ (ਹਿੰਡੋਲ) ਮਹਲਾ ੧--੯, ਸਫ਼ਾ ੧੧੭੧

**ਭਾਵ :** ਚੇਤੇ ਨੂੰ ਹਰਟ ਦੀ ਮਾਲ ਕਰੋ, ਉਸ ਵਿਚ ਨਾਮ ਰੂਪੀ ਟਿੰਡਾਂ ਪਰੋ ਦਿਓ ਅਤੇ ਮਨ ਨੂੰ ਜੋਤ ਕੇ ਖੂਹ ਗੇੜ ਕਰ ਦਿਓ। ਜੇ **ਨਾਮ ਰਸ** (ਖੂਹ ਵਿਚੋਂ ਕੱਢ ਕੇ ਖੇਤ ਦੀ) ਸਿੰਚਾਈ ਕਰੋ, (ਬਿਰਤੀਆਂ ਰੂਪ) ਕਿਆਰੇ (ਨਾਮ ਰਸ ਨਾਲ) ਭਰ ਲਵੋ ਤਦ ਮਾਲੀ (ਵਾਹਿਗੁਰੂ) ਦੇ ਤੁਸੀਂ ਹੋਵੋਗੇ।

**ਮਤਲਬ :** ਇਨ੍ਹਾਂ ਤੁਕਾਂ ਵਿਚ ਕਿਸਾਨ ਦੇ ਵਿਵਹਾਰਕ ਜੀਵਨ ਨੂੰ ਸਾਹਮਣੇ ਰਖ ਕੇ ਅਲੰਕਾਰਿਕ ਭਾਸ਼ਾ ਵਿਚ ਆਤਮਕ ਗਿਆਨ ਦਾ ਸੰਦੇਸ਼ ਦਰਸਾਇਆ ਹੈ। ਇਸ ਲਈ ਕਈ ਸਾਧਨ ਕਰਨੇ ਪੈਂਦੇ ਹਨ। ਕਿਸਾਨ ਖੇਤੀ ਦੀ ਸਿੰਚਾਈ ਲਈ ਖੂਹ ਵਿਚੋਂ ਪਾਣੀ ਕਢਦਾ ਹੈ। ਹਰਟ ਰਾਹੀਂ ਪਾਣੀ ਕਢਣ ਸਮੇਂ ਲੋੜ ਹੈ ਬੈਲ ਆਦਿ ਦੇ ਜੋੜਨ ਦੀ। ਫਿਰ ਜਦ ਹਰਟ ਚਲਦਾ ਹੈ ਤਾਂ ਟਿੰਡਾਂ, ਜੋ ਮਾਲਾ ਵਾਂਗ ਹਨ, ਖੂਹ ਵਿਚੋਂ ਪਾਣੀ ਕਢ ਕੇ ਕਿਆਰਿਆਂ ਤਕ ਪਹੁੰਚਾਂਦੀਆਂ ਹਨ। ਇਨ੍ਹਾਂ ਸਾਧਨਾਂ ਨਾਲ ਖੇਤ ਦੀ ਸਿੰਚਾਈ ਹੁੰਦੀ ਹੈ। ਇਸ ਦੇ ਫਲਸਰੂਪ ਖੇਤੀ ਤਿਆਰ ਹੁੰਦੀ ਹੈ। ਇਸ ਨੂੰ ਦੇਖ ਕੇ ਇਸ ਦਾ ਮਾਲਕ ਖੁਸ਼ ਹੁੰਦਾ ਹੈ।

ਇਸ ਤਰ੍ਹਾਂ ਹੀ ਮਾਨੁਖੀ ਖੇਤੀ ਹੈ। ਇਸ ਦਾ ਮਾਲਕ ਹੈ ਵਾਹਿਗੁਰੂ। ਉਹ ਖੁਸ਼ ਹੁੰਦਾ ਹੈ ਜਦ ਉਸ ਦੇ ਨਾਮ ਰੂਪੀ ਜਲ ਨਾਲ ਬਿਰਤੀਆਂ ਦੀ ਸਿੰਚਾਈ ਕੀਤੀ ਜਾਵੇ। ਇਸ ਸਿੰਚਾਈ ਲਈ ਮਨ ਨੂੰ ਜੋਤਣਾ ਹੈ, ਨਾਮ ਜਪਣ ਵਿਚ। ਹਥਾਂ ਨਾਲ ਸੇਵਾ ਕਰਨੀ ਹੈ। ਇਸ ਪ੍ਰਕਾਰ ਨਿਰੰਤਰ ਚਲਦੇ ਹਰਟ ਵਾਲੀ ਅਵਸਥਾ ਪੈਦਾ ਕਰਨੀ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ** ਅੰਮ੍ਰਿਤ। ੧੩੨੧

**ਮ: ੩ ॥ ... ਅੰਮ੍ਰਿਤੁ ਹਰਿ ਕਾ ਨਾਮੁ ਹੈ**
**ਵਰਸੈ ਕਿਰਪਾ ਧਾਰਿ ॥ ... ॥ ੨ ॥**

ਮਲਾਰ (ਵਾਰ) ਮਹਲਾ ੧--੮, ਸਫ਼ਾ ੧੨੮੧

**ਭਾਵ :** ਹਰੀ ਦਾ ਨਾਮ **ਅੰਮ੍ਰਿਤ** ਹੈ, ਜਿਸ ਦੀ ਬਰਖਾ (ਗੁਰੂ ਦੀ) ਕਿਰਪਾ ਦ੍ਰਿਸਟੀ ਨਾਲ ਹੁੰਦੀ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ (ਰਤਨ)। ੧੩੨੨

**ਗੁਰੁ ਸਾਗਰੁ ਰਤਨੀ ਭਰਪੂਰੇ ॥**
**ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥ ... ॥ ੧ ॥**

ਧਨਾਸ. (ਅਸਟ.) ਮਹਲਾ ੧-੧, ਸਫ਼ਾ ੬੮੫

**ਭਾਵ :** ਗੁਰੂ ਸਾਗਰ ਹੈ, ਰਤਨਾਂ ਨਾਲ ਭਰਪੂਰ ਹੈ। ਸੰਤ, ਗੁਰੂ ਤੋਂ ਦੂਰ ਨਹੀਂ ਰਹਿੰਦੇ, (ਉਹ ਉਥੇ) **ਅੰਮ੍ਰਿਤ (ਰਤਨ)** ਚੁਗਦੇ ਹਨ।

**ਮਤਲਬ :** ਸੰਤ ਗੁਰੂ ਕੋਲੋਂ ਦੂਰ ਨਹੀਂ ਰਹਿੰਦੇ। ਗੁਰੂ ਇਕ ਸਰੋਵਰ ਦੀ ਨਿਆਈਂ ਹੈ ਜਿਸ ਵਿਚ ਅਮੋਲਕ ਗੁਣ ਹਨ। ਸੰਤ ਹੰਸਾਂ ਦੀ ਨਿਆਈਂ ਇਸ ਸਰੋਵਰ ਵਿਚ ਮੋਤੀ ਚੁਗਦੇ ਹਨ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ (ਰਸ), ਨਾਮ ਰਸ। ੧੩੨੩

**ਧੀਰਜੁ ਧਰਮੁ ਗੁਰਮਤਿ ਹਰਿ ਪਾਇਆ**
**ਨਿਤ ਹਰਿ ਨਾਮੇ ਹਰਿ ਸਿਉ ਚਿਤੁ ਲਾਵੈ ॥**
**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ**
**ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ ੨ ॥**

ਗੂਜਰੀ ਮਹਲਾ ੪-੬, ਸਫ਼ਾ ੪੯੪

**ਵੇਖੋ, ਅੰਮ੍ਰਿਤ (੧੨੯੨)**

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ। ੧੩੨੪

**ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥**
**ਚਲਿਆ ਪਤਿ ਸਿਉ ਜਨਮੁ ਸਵਾਰਿ**
**ਵਾਜਾ ਵਾਇਸੀ ॥ ... ॥ ੧ ॥**

ਸੂਹੀ ਮਹਲਾ ੧-੬, ਸਫ਼ਾ ੭੩੦

**ਭਾਵ :** ਹਰੀ ਦਾ ਨਾਮ **ਅੰਮ੍ਰਿਤ** ਹੈ (ਜੋ) ਆਪ ਜਪ ਕੇ (ਹੋਰਨਾਂ ਨੂੰ) ਜਪਾਉਂਦਾ ਹੈ, ਉਹ ਜਨਮ ਸਵਾਰ ਕੇ ਇਜ਼ਤ ਨਾਲ (ਪ੍ਰਲੋਕ ਨੂੰ) ਚਲਿਆ ਜਾਂਦਾ ਹੈ। ਸੰਸਾਰ ਵਿਚ ਉਸ ਦੇ ਜਸ ਦਾ ਵਾਜਾ ਵਜਦਾ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ। ੧੩੨੫

**ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ**
**ਅਠਸਠਿ ਤੀਰਥ ਸੰਗਿ ਗਹੇ ॥**
**ਗੁਰ ਉਪਦੇਸਿ ਜਵਾਹਰ ਮਾਣਕ**
**ਸੇਵੇ ਸਿਖੁ ਸੁੋ ਖੋਜਿ ਲਹੈ ॥ ੧ ॥**

ਪ੍ਰਭਾਤੀ ਮਹਲਾ ੧-੬, ਸਫ਼ਾ ੧੩੨੮

**ਭਾਵ :** ਗਿਆਨ ਦੇ **ਅੰਮ੍ਰਿਤ** ਜਲ ਵਿਚ (ਜਿਸ ਨੇ) ਮਨ (ਕਰ ਕੇ) ਇਸ਼ਨਾਨ ਕੀਤਾ, ਮਾਨੋ ਉਸ ਨੇ ਅਠਸਠ ਤੀਰਥ ਫੜ ਕੇ ਰਖ ਲਏ। ਗੁਰਾਂ ਦੇ ਉਪਦੇਸ਼ ਵਿਚ ਜਵਾਹਰ ਅਤੇ ਮਾਣਕ ਹਨ, ਜੋ ਸਿਖ ਸੇਵਾ ਕਰਦਾ ਹੈ, ਉਹ ਖੋਜ ਕੇ ਲੈ ਲੈਂਦਾ ਹੈ।

**ਮਤਲਬ :** ਗੁਰੂ ਗਿਆਨ ਰੂਪੀ ਅੰਮ੍ਰਿਤ ਨਾਲ ਭਰਿਆ ਤੀਰਥ ਹੈ, ਅਠਸਠ ਤੀਰਥ ਉਸ ਦੇ ਸੰਗ ਵਿਚ ਰਹਿੰਦੇ ਹਨ, ਜਿਹੜੇ ਸਿਖ ਸਤਿਗੁਰੂ ਰੂਪ ਤੀਰਥ ਉਤੇ ਇਸ਼ਨਾਨ ਕਰਦੇ ਹਨ ਉਹ ਗੁਣ ਰੂਪੀ ਰਤਨ ਪਾਉਂਦੇ ਹਨ।

ਪ੍ਰਮਾਣ :—

**ਅਠਸਠਿ ਤੀਰਥ ਤਿਸੁ ਸੰਗਿ ਰਹਹਿ**
**ਜਿਨ ਹਰਿ ਹਿਰਦੈ ਰਹਿਆ ਸਮਾਇ ॥ ੪ ॥**

ਗੂਜਰੀ ਮਹਲਾ ੩-੮, ਸਫ਼ਾ ੪੯੧

**ਅੰਮ੍ਰਿਤੁ ਨੀਰੁ ਗਿਆਨਿ,** ਗਿਆਨ ਦੇ ਅੰਮ੍ਰਿਤ ਜਲ ਵਿਚ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ। ੧੩੨੬

**ਇਹੁ ਹਰਿ ਰਸੁ ਪਾਵੈ ਜਨੁ ਕੋਇ ॥**
**ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥ ... ॥ ੬ ॥**

ਗਉੜੀ (ਸੁਖ.) ਮ: ੫-੧੮, ਸਫ਼ਾ ੨੮੭

**ਭਾਵ :** ਇਹ ਹਰੀ ਰਸ (ਜੋ ਸਿਮਰਨ ਨਾਲ ਲਭਦਾ ਹੈ) ਕੋਈ (ਵਿਰਲਾ) ਸੇਵਕ ਪ੍ਰਾਪਤ ਕਰਦਾ ਹੈ। (ਪਰ ਜੋ ਪਾ ਲੈਂਦਾ ਹੈ) ਉਹ (ਇਹ) **ਅੰਮ੍ਰਿਤ** ਪੀ ਕੇ ਅਮਰ ਹੋ ਜਾਂਦਾ ਹੈ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ। ੧੩੨੭

**ਕਾਰਜਿ ਕਾਮਿ ਬਾਟ ਘਾਟ ਜਪੀਜੈ ॥**
**ਗੁਰਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥ ੨ ॥**

ਆਸਾ ਮਹਲਾ ੫-੬੧, ਸਫ਼ਾ ੩੯੬

**ਭਾਵ :** ਕਾਰਜਾਂ ਵਿਚ (ਰੁਝਿਆਂ), ਕੰਮਾਂ ਦੇ (ਕਰਦਿਆਂ), ਰਾਹਾਂ (ਪਰ ਤੁਰਦਿਆਂ) ਘਾਟਾਂ (ਤੋਂ ਪਾਰ ਹੁੰਦਿਆਂ, ਨਾਮ) ਜਪਣਾ ਚਾਹੀਦਾ ਹੈ। (ਇਉਂ) ਗੁਰੂ ਮਿਹਰ ਨਾਲ ਹਰੀ (ਮਿਲਾਪ ਦਾ) **ਅੰਮ੍ਰਿਤ** (ਰਸ) ਪੀਣਾ ਚਾਹੀਦਾ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੨੭ (ੳ)

ਮ: ੩ ॥ ...

**ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥**
**ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ ੨ ॥**

ਸੋਰਠਿ (ਵਾਰ) ਮਹਲਾ ੪–੩, ਸਫ਼ਾ ੬੪੪

**ਭਾਵ :** ਸ਼ਬਦ ਦੇ ਬਿਨਾਂ ਸਾਰਾ ਜਗਤ ਪਾਗਲ ਹੋ ਰਿਹਾ ਹੈ, ਆਪਣਾ ਜਨਮ ਵਿਅਰਥ ਗਵਾ ਰਿਹਾ ਹੈ । ਕੇਵਲ ਇਕ ਸ਼ਬਦ ਜੋ ਹੈ ਉਹ **ਅੰਮ੍ਰਿਤ** ਹੈ, ਗੁਰੂ ਦੁਆਰਾ ਪਾਇਆ ਜਾਂਦਾ ਹੈ ।

**ਮਤਲਬ :** ਸ਼ਬਦ ਤੋਂ ਸਿਵਾ ਹੋਰ ਕੋਈ ਅੰਮ੍ਰਿਤ ਨਹੀਂ । ਸ਼ਬਦ ਹੀ ਇਕ ਐਸਾ ਆਬੇਹਯਾਤ ਹੈ ਜਿਸ ਨਾਲ ਰੂਹਾਨੀ ਜ਼ਿੰਦਗੀ ਪ੍ਰਾਪਤ ਹੁੰਦੀ ਹੈ ਜੋ ਫਿਰ ਵਿਨਾਸ਼ ਨਹੀਂ ਹੁੰਦੀ । ਇਸ ਸ਼ਬਦ ਰੂਪੀ ਅੰਮ੍ਰਿਤ ਤੋਂ ਬਗੈਰ ਸੰਸਾਰ ਮ੍ਰਿਗ ਤ੍ਰਿਸ਼ਨਾ ਦੇ ਜਲ ਮਗਰ ਪਾਗਲ ਹੋਇਆ ਬਿਰਥਾ ਜਨਮ ਗੁਆ ਰਿਹਾ ਹੈ ।

**ਅੰਮ੍ਰਿਤੁ ਏਕੋ ਸਬਦੁ ਹੈ,** ਇਕ ਸ਼ਬਦ ਹੀ ਅੰਮ੍ਰਿਤ ਹੈ ।
[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੨੭ (ਅ)

**ਸਤਿਗੁਰੁ ਸੇਵੇ ਸੋ ਜਨੁ ਸੋਹੈ ॥**
**ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥**
**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ॥**
**ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥**

ਮਾਝ ਮਹਲਾ ੩–੧੭, ਸਫ਼ਾ ੧੧੯

**ਵੇਖੋ, ਅੰਮ੍ਰਿਤ (੧੨੭੫)**

**ਅੰਮ੍ਰਿਤੁ ਸਹਜਿ,** ਸਹਿਜ ਵਿਚ ਅੰਮ੍ਰਿਤ (ਨਾਮ ਸੁਣਾਉਣੇ ਵਾਲਾ) ।
[ਵੇਖੋ, ੧੨੭੨ (D) ]

**ਅੰਮ੍ਰਿਤੁ,** (ਹਰਿ ਨਾਮ ਰੂਪੀ) ਅੰਮ੍ਰਿਤ । ੧੩੨੮

**ਤਿਨਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥**
**ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ ... ॥ ੨ ॥**

ਸੂਹੀ ਮਹਲਾ ੧–੫, ਸਫ਼ਾ ੭੨੯

**ਭਾਵ :** ਜਿਨ੍ਹਾਂ ਲਈ ਲਿਖਿਆ ਸੀ, ਉਨ੍ਹਾਂ ਨੂੰ ਗੁਰੂ ਆ ਕੇ ਮਿਲ ਪਏ । (ਗੁਰਾਂ) ਉਪਦੇਸ਼ ਦਿਤਾ । ਉਪਦੇਸ਼ ਕੀ ਦਿਤਾ ? ਹਰਿ ਨਾਮ ਰੂਪੀ **ਅੰਮ੍ਰਿਤ** ਹੀ ਦੇ ਦਿਤਾ ।

**ਲੀਖਿਆ,** ਪੂਰਬ ਲਿਖਿਆ ।
[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੨੯

**ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥**
**ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥ ੪ ॥**

ਧਨਾਸ. ਮਹਲਾ ੫–੬, ਸਫ਼ਾ ੬੭੨

**ਭਾਵ :** ਸੰਤਾਂ ਦੇ ਪਾਸ ਸੁਖ ਸਹਜ ਅਨੰਦ ਰਹਿੰਦਾ ਹੈ, (ਕਿਉਂਕਿ) ਉਨ੍ਹਾਂ ਪਾਸ ਇਕ ਅਮੁਲ ਖਜ਼ਾਨਾ ਹੈ । (ਉਹ ਹੈ) ਅਪਾਰ ਹਰੀ ਦਾ ਹਰੀ ਨਾਮ **ਅੰਮ੍ਰਿਤ** । ਇਹ ਗਲ ਗੁਰਾਂ ਤੋਂ ਜਾਣੀ ਹੈ ।

**ਅੰਮ੍ਰਿਤੁ ਏਕੁ ਨਿਧਾਨਾ,** (ਹਰੀ ਨਾਮ) ਅੰਮ੍ਰਿਤ ਇਕ ਖਜ਼ਾਨਾ ਹੈ ।
[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੦

**ਅੰਮ੍ਰਿਤੁ ਸਬਦੁ ਪੀਵੈ ਜਨੁ ਕੋਇ ॥**
**ਨਾਨਕ ਤਾ ਕੀ ਪਰਮ ਗਤਿ ਹੋਇ ॥ ੨ ॥**

ਆਸਾ ਮਹਲਾ ੫–੯੨, ਸਫ਼ਾ ੩੯੪

**ਭਾਵ :** ਨਾਮ ਰੂਪੀ **ਅੰਮ੍ਰਿਤ** ਜੋ ਕੋਈ ਆਦਮੀ ਪੀਂਦਾ ਹੈ ਉਸ ਦੀ (ਨਿਸਚੇ) ਪਰਮ ਗਤੀ ਹੁੰਦੀ ਹੈ ।

**ਅੰਮ੍ਰਿਤੁ ਸਬਦੁ,** ਨਾਮ ਰੂਪੀ ਅੰਮ੍ਰਿਤ ।
[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੦ (ੳ)

**ਸਲੋਕੁ ਮ: ੩ ॥ ...**
**ਅੰਤਰਿ ਸੀਤਲ ਸਾਤਿ ਵਸੈ**
**ਜਪਿ ਹਿਰਦੈ ਸਦਾ ਸੁਖੁ ਹੋਇ ॥**
**ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ**
**ਨਾਨਕ ਨਾਮੁ ਵਡਾਈ ਹੋਇ ॥ ੧ ॥**

ਗੂਜਰੀ (ਵਾਰ) ਮਹਲਾ ੩–੯, ਸਫ਼ਾ ੫੧੧

**ਭਾਵ :** ਹਿਰਦੇ ਨਾਲ (ਹਰਿਨਾਮ) ਜਪਣ ਕਰ ਕੇ ਅੰਦਰ ਠੰਢ ਅਤੇ ਸ਼ਾਂਤੀ ਆ ਵਸਦੀ ਹੈ ਅਤੇ ਸਦਾ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ । ਨਾਮ (ਜਪਣ ਵਾਲੇ) ਨੂੰ (ਐਸੀ) ਵਡਿਆਈ ਮਿਲਦੀ ਹੈ ਕਿ ਉਸ ਦਾ ਖਾਣਾ **ਅੰਮ੍ਰਿਤ,** ਉਸ ਦਾ ਪਹਿਨਣਾ ਅੰਮ੍ਰਿਤ (ਤੁਲ ਹੁੰਦਾ ਹੈ)।

**ਮਤਲਬ :** ਨਾਮ ਜਪਣ ਵਾਲੇ ਦਾ ਖਾਣਾ, ਪੀਣਾ ਅਤੇ ਪਹਿਨਣਾ ਸਾਰਥਕ ਹੈ, ਸੁਹਾਵਣਾ ਹੈ ਅਤੇ ਗੁਣਕਾਰੀ ਹੈ ।

**ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ,** (ਨਾਮ ਜਪਣ ਵਾਲੇ ਦਾ) ਖਾਣਾ ਅੰਮ੍ਰਿਤ ਹੁੰਦਾ ਹੈ ਪਹਿਨਣਾ ਅੰਮ੍ਰਿਤ ਹੁੰਦਾ ਹੈ ।
[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੦ (ਅ)

**ਸਲੋਕ ਮ: ੩ ॥ ...**
**ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥**
**ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥੧॥**

ਬਿਲਾ. (ਵਾਰ) ਮਹਲਾ ੪–੬, ਸਫ਼ਾ ੮੫੧

**ਵੇਖੋ, ਅੰਦਰੁ (੧੧੪੦)**

**ਅੰਮ੍ਰਿਤੁ ਖਾਣਾ ਪੈਨ੍ਣਾ,** (ਜਿਨ੍ਹਾਂ ਨੂੰ ਨਾਮ ਦੀ ਵਡਿਆਈ ਮਿਲੀ ਹੈ, ਉਨ੍ਹਾਂ ਦਾ) ਖਾਣਾ ਪਹਿਨਣਾ ਅੰਮ੍ਰਿਤ ਹੁੰਦਾ ਹੈ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੧

**ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥**
**ਪੰਚ ਸਮਾਈ ਸੁਖੀ ਸਭੁ ਲੋਗੁ ॥ ੩ ॥**

ਆਸਾ ਮਹਲਾ ੧–੬, ਸਫ਼ਾ ੪੧੪

**ਭਾਵ :** (ਪ੍ਰੇਮਾ ਭਗਤੀ ਵਾਲਿਆਂ ਨੂੰ) ਗਿਆਨ ਰੂਪੀ **ਅੰਮ੍ਰਿਤ** (ਪੀਣ ਨੂੰ) ਅਤੇ ਮਹਾਂ ਰਸ ਦਾ ਭੋਜਨ ਮਿਲਦਾ ਹੈ। ਪੰਜ ਸਮਾ ਜਾਂਦੇ ਹਨ (ਮੁੱਕ ਜਾਂਦੇ ਹਨ)। (ਅੰਦਰ ਦਾ) ਸਾਰਾ ਲੋਕ ਸੁਖੀ ਹੋ ਜਾਂਦਾ ਹੈ।

**ਅੰਮ੍ਰਿਤੁ ਗਿਆਨੁ,** ਗਿਆਨ ਰੂਪ ਅੰਮ੍ਰਿਤ ।

**ਮਹਾ ਰਸੁ,** ਆਤਮ ਅਨੰਦ ।

**ਪੰਚ,** ਪੰਜ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ।

**ਸਭੁ ਲੋਗੁ,** ਜੀਵ ਦੇ ਅੰਦਰ ਦਾ ਸਾਰਾ ਲੋਕ, ਬਿਰਤੀਆਂ ।

[ਵਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੧ (ੳ)

**ਅੰਮ੍ਰਿਤ ਰੰਗਿ ਰਤਾ ਲਿਵਲਾਏ ॥**
**ਅੰਮ੍ਰਿਤੁ ਗੁਰ ਪਰਸਾਦੀ ਪਾਏ ॥**
**ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ॥**
**ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥ ੩ ॥**

ਮਾਝ ਮਹਲਾ ੩–੧੬, ਸਫ਼ਾ ੧੧੮

**ਭਾਵ :** (ਅੰਤ ਉਹ ਨਾਮ) ਅੰਮ੍ਰਿਤ ਦੇ ਪ੍ਰੇਮ ਵਿਚ ਰੱਤਾ ਹੋਇਆ ਲਿਵਧਾਰੀ ਹੋ ਜਾਏਗਾ; (ਹਾਂ, ਪਰ ਯਾਦ ਰਹੇ ਕਿ ਉਹ ਇਹ ਨਾਮ) **ਅੰਮ੍ਰਿਤ** ਗੁਰੂ ਦੀ ਕ੍ਰਿਪਾ ਤੋਂ ਪ੍ਰਾਪਤ ਕਰੇਗਾ। (ਮਨ ਵਿਚ ਲਿਵ ਲਗੇਗੀ ਤੇ) ਰਸਨਾ (ਉਸ ਦੀ) ਅੰਮ੍ਰਿਤ ਨਾਮ ਦਿਨੇ ਰਾਤ ਬੋਲਦੀ ਰਹੇਗੀ। (ਭਾਵ ਇਹ ਕਿ ਉਹ) ਮਨ ਤੇ ਤਨ (ਦੋਹਾਂ) ਵਿਚ (ਅੰਮ੍ਰਿਤ ਨਾਲ ਭਰਪੂਰ ਹੋ ਕੇ) ਅੰਮ੍ਰਿਤ ਪਿਲਾਵਣਹਾਰ ਹੋ ਜਾਏਗਾ (ਨਾਮ ਦਾਤਾ ਹੋ ਜਾਏਗਾ)।

(**ਸੰਥਿਆ**, ਸਫ਼ਾ ੮੭੯–੮੦)

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ, ਸੁੱਖ । ੧੩੩੨

**ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ**
**ਜਿਤੁ ਲਾਇਆ ਤਿਤੁ ਲਾਗਾ ॥**
**ਕਾਮਣਿਆਰੀ ਕਾਮਣ ਪਾਏ**
**ਬਹੁ ਰੰਗੀ ਗਲਿ ਤਾਗਾ ॥ ... ॥ ੩ ॥**

ਵਡ. (ਅਲਾਹ.) ਮਹਲਾ ੧–੫, ਸਫ਼ਾ ੫੮੨

**ਭਾਵ :** (ਜਿਵੇਂ) ਸੱਚੇ (ਵਾਹਿਗੁਰੂ ਨੇ ਇਸ ਜੀਵ ਦੇ ਕਰਮਾਂ ਦੀ ਵੀਚਾਰ ਪਰ) ਬਹਿ ਕੇ **ਸੁੱਖ** ਦੁੱਖ ਲਿਖਿਆ ਸੀ (ਉਸੇ ਅਨੁਸਾਰ ਮਨ ਦੀ ਬਣਤਰ ਬਣਾ ਕੇ ਜੀਵ ਨਾਲ ਲਿਆਇਆ ਹੈ, ਸੋ) ਜਿਸ ਵਲ (ਸਚੇ ਨੇ ਇਸ ਨੂੰ) ਲਾਇਆ ਹੈ, ਉਸ ਵਲ ਲਗਾ ਹੈ। (ਫੇਰ) ਜਾਦੂਗਰਨੀ ਨੇ ਇਸ ਪਰ ਜਾਦੂ ਪਾਏ ਅਤੇ ਬਹੁ ਰੰਗਾਂ ਵਾਲਾ ਧਾਗਾ ਇਸ ਦੇ ਗਲ ਪਾ ਦਿਤਾ।

**ਅੰਮ੍ਰਿਤੁ ਬਿਖਿਆ,** ਅੰਮ੍ਰਿਤ ਤੇ ਜ਼ਹਿਰ, ਸੁੱਖ ਦੁੱਖ ।

**ਕਾਮਣਿਆਰੀ,** ਜਾਦੂ ਕਰਨੇ ਵਾਲੀ, ਮਾਇਆ ।

**ਤਾਗਾ,** ਧਾਗਾ ਜੋ ਜਾਦੂਗਰ ਮੰਤਰ ਕੇ ਗਲ ਵਿਚ ਪਾਂਦੇ ਹਨ।

[ਵੇਖੋਂ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੨ (ੳ)

**ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥**
**ਅਨਦਿਨੁ ਭੋਗੇ ਹਉਮੈ ਮਾਰਿ ॥ ... ॥ ੭ ॥**

ਆਸਾ (ਅਸਟ.) ਮਹਲਾ ੩–੨੫, ਸਫ਼ਾ ੪੨੪

**ਭਾਵ :** ਸ਼ਬਦ ਦੀ ਵੀਚਾਰ ਨਾਲ ਹਉਮੈ ਮਰ ਜਾਂਦੀ ਹੈ। ਫਿਰ ਇਹ ਸ਼ਬਦ (ਨਾਮ) **ਅੰਮ੍ਰਿਤ** ਵਾਂਗੂੰ ਮਿੱਠਾ ਹੈ। (ਗੁਰਮੁਖ) ਇਸ ਨੂੰ ਦਿਨ ਰਾਤ ਭੋਗਦੇ ਹਨ।

**ਅੰਮ੍ਰਿਤੁ ਮੀਠਾ,** ਹਰੀ ਮਿਲਾਪ ਦਾ ਅਨੰਦ ।

[ਵੇਖੋਂ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ । ੧੩੩੩

**ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥**
**ਸਾਕਤ ਕੀ ਬਿਧਿ ਨੈਨਹੁ ਡੀਠੀ ॥ ... ॥ ੨ ॥**

ਰਾਮ. ਮਹਲਾ ੫–੩੨, ਸਫ਼ਾ ੮੯੨

**ਭਾਵ :** ਅੰਮ੍ਰਿਤ ਕਉੜਾ ਲਗਦਾ ਹੈ, (ਵਿਸ਼ਿਆਂ) ਦੀ ਜ਼ਹਿਰ ਮਿੱਠੀ ਲਗਦੀ ਹੈ, ਸਾਕਤ ਦਾ ਇਹ ਹਾਲ ਅੱਖੀਂ ਡਿੱਠਾ ਹੈ ।

**ਅੰਮ੍ਰਿਤੁ ਕਉਰਾ,** ਅੰਮ੍ਰਿਤ ਕਉੜਾ ਲਗਦਾ ਹੈ ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਅੰਮ੍ਰਿਤ, ਨਾਮ ਮਹਾਂ ਰਸ । ੧੩੩੪

**ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥**
**ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ**
**ਅਨਦਿਨੁ ਦੁਖਿ ਵਿਹਾਣੀ ॥ ... ॥ ੧ ॥**

ਸਿਰੀ. ਮਹਲਾ ੩–੪੫, ਸਫ਼ਾ ੩੧

**ਭਾਵ : ਨਾਮ ਮਹਾਂ ਰਸ** ਛੱਡ ਕੇ (ਜੋ) ਵਿਸ਼ਿਆਂ ਵਲ ਪ੍ਰੇਰੇ ਰਹਿੰਦੇ ਹਨ, ਉਹ ਵਿਡਾਣੀ ਚਾਕਰੀ ਕਰਦੇ ਹਨ । (ਉਹ) ਆਪਣਾ ਧਰਮ ਖੋ ਰਹੇ ਹਨ (ਪਰ ਇਸ ਗਲ ਦੀ) ਉਨ੍ਹਾਂ ਨੂੰ ਸੋਝੀ ਨਹੀਂ ਪੈਂਦੀ ਅਤੇ ਹਰ ਰੋਜ਼ ਦੁਖ ਵਿਚ ਵਿਹਾ ਜਾਂਦਾ ਹੈ ।

**ਅੰਮ੍ਰਿਤੁ ਛੋਡਿ,** ਨਾਮ ਮਹਾਂ ਰਸ ਛੱਡ ਕੇ ।

**ਵਿਡਾਣੀ ਸੇਵਾ,** ਓਪਰੀ ਸੇਵਾ, ਦੇਵੀ ਆਦਿਕ ਦੀ ਪੂਜਾ, ਐਸੀ ਉਪਾਸਨਾ ਵਿਧੀ, ਜੋ ਜਤ ਸਤ ਦੀ ਪ੍ਰਚਲਿਤ ਮਰਯਾਦਾ ਵਿਰੁਧ ਸਮਝੀ ਜਾਂਦੀ ਹੈ । ਕਿਉਂਕਿ ਏਸੇ ਸ਼ਬਦ ਵਿਚ ਅਗੇ ਕਿਹਾ ਹੈ :

**ਜਤੁ ਸਤੁ ਤਪੁ ਪਵਿਤੁ ਸਰੀਰਾ**
**ਹਰਿ ਹਰਿ ਮੰਨਿ ਵਸਾਏ ॥ ... ॥ ੩ ॥**

**ਆਪਣਾ ਧਰਮੁ,** ਹਰਿ ਹਰਿ ਨੂੰ ਮਨ ਵਿਚ ਵਸਾਉਣਾ ਜਿਸ ਨਾਲ ਤਨ ਵੀ ਅਤੇ ਹਿਰਦਾ ਵੀ, ਦੋਨੋਂ ਪਵਿਤ੍ਰ ਰਹਿਣ ।

[ਵੇਖੋ, ੧੨੭੨ (D) ]

**ਅੰਮ੍ਰਿਤੁ,** ਮੁਕਤੀ । ੧੩੩੪ (ੳ)

**ਤੇਰਸਿ ਤਰਵਰ ਸਮੁਦ ਕਨਾਰੈ ॥**
**ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥ ... ॥ ੧੭ ॥**

ਬਿਲਾ. (ਥਿਤੀ) ਮਹਲਾ ੧–੧, ਸਫ਼ਾ ੮੪੦

**ਭਾਵ :** ਤੇਰ੍ਹਵੀਂ ਥਿਤੀ ਦੁਆਰਾ ਕਿਹਾ ਹੈ : — (ਜਿਵੇਂ) ਸਮੁੰਦਰ ਦੇ ਕਿਨਾਰੇ ਰੁਖਾਂ ਦੇ ਕਾਇਮ ਰਹਿਣ ਦਾ ਭਰੋਸਾ ਨਹੀਂ ਹੁੰਦਾ । (ਇਸੇ ਤਰ੍ਹਾਂ ਮਨੁੱਖੀ ਸਰੀਰ ਨਾਂਪਾਇਦਾਰ ਹੈ ਪਰ) ਦਸਮ ਦੁਆਰ ਵਿਚ ਜੇ ਲਿਵ ਲਾਵੇ ਤਾਂ ਆਪਣੇ ਮੂਲ (ਜੀਵਾਤਮਾ) ਨੂੰ ਮੁਕਤ ਕਰ ਕੇ ਤਾਰ ਲੈਂਦਾ ਹੈ ।

**ਮਤਲਬ :** ਇਹ ਉਪਦੇਸ਼ ਉਨ੍ਹਾਂ ਹਠ ਯੋਗੀਆਂ ਪ੍ਰਤੀ ਹੈ, ਜੋ ਸਾਧਨਾਂ ਦੁਆਰਾ ਆਪਣੀ ਕਾਇਆਂ ਨੂੰ ਅਮਰ ਕਰਨਾ ਚਾਹੁੰਦੇ ਹਨ । ਅਸੂਲ ਦੀ ਗਲ ਦਸ ਰਹੇ ਹਨ ਕਿ ਦੇਹ ਨੂੰ ਅਮਰ ਕਰਨ ਦੇ ਉਪਾਵ ਨਿਸ਼ਫਲ ਹਨ । ਕਾਇਆਂ ਭੁਰਭੁਰੀ ਵਸਤੂ ਹੈ । ਇਸ ਦੀ ਜੜ੍ਹ ਖੋਖਲੀ ਹੈ, ਜੈਸੀ ਕਿ ਇਕ ਦਰਖਤ ਦੀ, ਜੋ ਜਲ ਦੇ ਕਿਨਾਰੇ ਢੈਂਦੀ ਕੰਧੀ ਉਪਰ ਲਾਚਾਰ ਖੜੋਤਾ ਪਾਣੀ ਦੀ ਮਾਰ ਸਹ ਰਿਹਾ ਹੈ । ਪਰ ਇਸ ਦੀ ਇਕ ਜੜ੍ਹ ਹੋਰ ਹੈ । ਉਹ ਇਸ ਦੀ ਮੂਲ (ਜੜ੍ਹ) ਹੈ । ਜਿਸ ਬਾਬਤ ਕਿਹਾ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ... ॥ ੫ ॥**

ਆਸਾ (ਛੰਤ) ਮਹਲਾ ੩–੭, ਸਫ਼ਾ ੪੪੧

ਕਾਇਆਂ ਦੀ ਇਹ ਮਨ ਰੂਪ ਜੜ੍ਹ, ਇਸ ਦੀ ਜੀਵਾਤਮਾ ਹੈ । ਇਸ ਜੀਵਾਤਮਾ ਨੂੰ ਸੰਬੋਧਨ ਕੀਤਾ ਹੈ ਕਿ ਤੂੰ ਦਸਮ ਦੁਆਰ ਵਿਚ ਲਿਵ ਲਾ ਤਾਂ ਤੇਰੀ ਮੁਕਤੀ ਹੋ ਜਾਵੇਗੀ ।

**ਅੰਮ੍ਰਿਤੁ ਮੂਲੁ,** ਮੂਲ (ਜੀਵਾਤਮਾ) ਨੂੰ ਮੁਕਤ ਕਰ ਕੇ ।

**ਸਿਖਰਿ,** ਦਸਮ ਦੁਆਰ ।

[ਵੇਖੋ, ੧੨੭੨ (D) ]

**ਅੰਮ੍ਰਿਤੁ,** (ਨਾਮ ਰੂਪੀ) ਅੰਮ੍ਰਿਤ । ੧੩੩੫

**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ**
**ਸਬਦੁ ਲਗੋ ਗੁਰ ਮੀਠਾ ॥**
**ਜਲਿ ਥਲਿ ਮਹੀਅਲਿ ਸਰਬ ਨਿਵਾਸੀ**
**ਨਾਨਕ ਰਮਈਆ ਡੀਠਾ ॥ ੪ ॥**

ਧਨਾਸ. ਮਹਲਾ ੫–੩, ਸਫ਼ਾ ੬੭੧

**ਭਾਵ :** ਗੁਰਾਂ ਦਾ ਸ਼ਬਦ ਮਿਠਾ ਲਗਾ, ਢੀਠਪੁਣਾ ਦੂਰ ਹੋ ਗਿਆ, **(ਨਾਮ) ਅੰਮ੍ਰਿਤ** ਅੰਦਰ ਆ ਵਸਿਆ । ਸਰਬ ਨਿਵਾਸੀ ਵਿਆਪਕ (ਵਾਹਿਗੁਰੂ) ਜਲ ਥਲ ਮਹੀਅਲ ਵਿਚ ਵੇਖ ਲਿਆ ।

**ਮਤਲਬ :** ਮਨ ਨੂੰ ਪਹਿਲੇ ਨਾਮ ਉਪਰ ਇਤਬਾਰ ਨਹੀਂ ਸੀ ਆਉਂਦਾ । ਸੱਚੇ ਉਪਦੇਸ ਦੀ ਗਲ ਨਹੀਂ ਸੀ ਸੁਣਦਾ । ਜ਼ਿਦ ਕਰਦਾ ਸੀ, ਢੀਠ ਬਣਿਆ ਹੋਇਆ ਸੀ । ਆਖ਼ਿਰ ਇਸ ਨੇ ਗੁਰੂ ਦੇ ਉਪਦੇਸ਼ ਨੂੰ ਸੁਣ ਲਿਆ । ਜ਼ਿਦ ਛੁਟ ਗਈ । ਨਾਮ ਅੰਦਰ

ਪ੍ਰਵੇਸ਼ ਕਰ ਗਿਆ ਫੇਰ ਅੰਦਰ ਬਾਹਰ ਸਾਰੇ ਪਰਮਾਤਮਾ ਦਾ ਸਾਖਿਆਤਕਾਰ ਹੋ ਗਿਆ ।

**ਅੰਮ੍ਰਿਤੁ ਵੂਠਾ,** (ਨਾਮ ਰੂਪੀ) ਅੰਮ੍ਰਿਤ ਆਣ ਵਸਿਆ ।

**ਜਲਿ,** ਜਲ ਵਿਚ ।

**ਥਲਿ,** ਧਰਤੀ ਪਰ ।

**ਮਹੀਅਲਿ,** ਮਹੀ (ਧਰਤੀ) ਅਲਿ (ਆਕਾਸ਼ ਵਿਚ), ਧਰਤੀ ਅਤੇ ਆਕਾਸ਼ ਦੇ ਵਿਚਕਾਰ ।

[ਵੇਖੋ, ੧੨੭੨ (D) ]

## ਅੰਮ੍ਰਿਤੁ, ਸੋਨਾ । ੧੩੩੬

**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥ ... ॥ ੩੮ ॥**

ਜਪੁ ਜੀ, ਸਫ਼ਾ ੮

**ਭਾਵ :** ਪ੍ਰੇਮ ਭਾਵਨਾ ਦੀ ਕੁਠਾਲੀ ਵਿਚ (ਨਾਮ ਰੂਪੀ) ਸੋਨੇ ਨੂੰ ਢਾਲ । ਇਹ ਹੈ ਸੱਚੀ ਟਕਸਾਲ (ਜਿਥੇ) ਸ਼ਬਦ ਘੜੀ ਦਾ ਹੈ ।

[ਵੇਖੋ, ੧੨੭੨ (D) ]

## ਅੰਮ੍ਰਿਤੁ, ਦੁੱਧ । ੧੩੩੭

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥ ੩ ॥**

ਗੂਜਰੀ ਮਹਲਾ ੧–੧, ਸਫ਼ਾ ੪੮੯

**ਭਾਵ :** ਪਸ਼ੂਆਂ (ਨੂੰ ਹਰ ਕਿਸੇ ਤੋਂ) ਸ਼ਾਬਾਸ਼ ਮਿਲਦੀ ਹੈ, ਉਹ ਘਾਹ ਖਾ ਕੇ ਦੁੱਧ ਦੇਂਦੇ ਹਨ । ਨਾਮ ਤੋਂ ਵਿਰਵੇ ਆਦਮੀਆਂ ਦਾ ਜੀਵਨ ਫਿਟਕਾਰਿਆ ਹੋਇਆ ਹੈ (ਨਾਮ ਭੁੱਲ ਕੇ ਜੋ ਪਥਰ ਪੂਜਾ ਆਦਿ) ਕਰਮ ਕਰਦੇ ਹਨ ਉਹ ਵੀ ਧ੍ਰਿਗ ਹਨ ।

**ਖੜੁ,** ਸੁੱਕਾ ਘਾਹ ।

[ਵੇਖੋ, ੧੨੭੨ (D) ]

## ਅੰਮ੍ਰਿਤੋੁ, ਅੰਮ੍ਰਿਤ । ੧੩੩੭ (ੳ)

**ਹਰਿ ਘਟਿ ਘਟੇ ਡੀਠਾ ਅੰਮ੍ਰਿਤੋੁ ਵੂਠਾ**
**ਜਨਮ ਮਰਨ ਦੁਖ ਨਾਠੇ ॥**
**ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ**
**ਹਉਮੈ ਬਿਨਸੀ ਗਾਠੇ ॥ ... ॥ ੧ ॥**

ਆਸਾ (ਛੰਤ) ਮਹਲਾ ੫–੩, ਸਫ਼ਾ ੪੫੪

**ਭਾਵ :** ਹੇ ਰਾਮ ਰਾਜੇ ! ਹਰੀ ਨੂੰ (ਜਦ) ਘਟ ਘਟ ਵਿਚ ਵੇਖ ਲਿਆ ਤਾਂ (ਹਿਰਦੇ ਵਿਚ) **ਅੰਮ੍ਰਿਤ** ਆ ਵੱਸਿਆ ਤੇ ਜਨਮ ਮਰਨ ਦੇ ਦੁੱਖ ਨੱਸ ਗਏ । (ਗੱਲ ਕੀਹ ਜਦ ਐਉਂ) ਗੁਣਾਂ ਦੀ ਨਿਧੀ (ਪ੍ਰਭੂ) ਨੂੰ ਗਾਇਆ ਤਾਂ ਸਾਰੇ ਦੁੱਖਾਂ ਨੂੰ ਮਿਟਾ ਲਿਆ ਤੇ ਹਉਮੈ ਦੀ ਗੰਢ ਬੀ ਖੁੱਲ੍ਹ ਗਈ ਹੈ ।

(**ਸੈਂਚਾ**, ਸਫ਼ਾ ੨੭੯੯)

[ਵੇਖੋ, ੧੨੭੨ (D) ]

## ਅੰਮ੍ਰਿਤੋ, ਅੰਮ੍ਰਿਤ । ੧੩੩੭ (ਅ)

**ਗੋਬਿੰਦ ਤਿਆਗਿ ਆਨ ਲਾਗਹਿ**
**ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥**
**ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥ ੧ ॥**

ਕਾਨੜਾ ਮਹਲਾ ੫–੩੧, ਸਫ਼ਾ ੧੩੦੩–੦੪

**ਭਾਵ :** ਹੇ ਮੂੜ ! ਤੂੰ ਹਰੀ ਨੂੰ ਛਡ ਕੇ ਦੂਜੇ (ਵਿਸ਼ ਚਸਕਿਆਂ) ਵਿਚ ਲਗ ਜਾਂਦਾ ਹੈਂ । ਤੂੰ **ਅੰਮ੍ਰਿਤ** ਨੂੰ ਡੋਲ੍ਹ ਕੇ ਮਿਟੀ ਵਿਚ ਰੁਲਾ ਦੇਂਦਾ ਹੈਂ । ਤੂੰ ਵਿਸ਼ਿਆਂ ਦੇ ਰਸ ਵਿਚ ਫਸਿਆ ਹੋਇਆ ਕਿਸ ਤਰ੍ਹਾਂ ਸੁਖ ਮਾਣ ਸਕਦਾ ਹੈਂ ?

**ਪਾਗਹਿ,** ਪਾਗਨਾ, **ਹਿੰਦੀ,** ਤਰ ਕਰਨਾ, ਹੇਂਗਨਾ, ਡੁਬਾਨਾ ।

[ਵੇਖੋ, ੧੨੭੨ (D) ]

## ਅੰਮਰੀਕਿ, ਰਾਜਾ ਅੰਬਰੀਖ ਨੇ । ੧੩੩੮

**ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥**
**ਅੰਮਰੀਕਿ ਪ੍ਰਹਿਲਾਦਿ ਸਰਣਿ ਗੋਬਿੰਦ ਗਤਿ ਪਾਈ ॥...॥੪॥**

ਸਵਈ. ਮਹਲੇ ੩ ਕੇ–੧੩, ਸਫ਼ਾ ੧੩੯੪

**ਭਾਵ :** ਜਾਲਪ ਭਟ ਕਹਿੰਦਾ ਹੈ : — (ਜਿਸ ਤਰ੍ਹਾਂ) ਰਾਜਾ ਰੁਕਮਾਂਗਦ ਦਾ ਨਿਤ ਕਰਤਵ ਸੀ ਨਾਮ ਜਪਣਾ (ਅਤੇ ਜਿਸ ਤਰ੍ਹਾਂ) **ਰਾਜਾ ਅੰਬਰੀਖ** ਅਤੇ ਪ੍ਰਹਿਲਾਦ ਨੇ ਪ੍ਰਭੂ ਦੀ ਸ਼ਰਣ ਪੈ ਕੇ ਸ਼ਕਤੀ ਪਾਈ (ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਭਗਤੀ ਦੇ ਅਵਤਾਰ ਹੋਏ ਹਨ) ।

**ਰੁਕਮਾਂਗਦ,** ਨਾਰਦ ਪੁਰਾਣ ਅਨੁਸਾਰ ਇਕ ਸੂਰਜਵੰਸ਼ੀ ਰਾਜਾ ਸੀ । ਇਹ ਵਿਸ਼ਨੂੰ ਦਾ ਅਨਿੰਨ ਭਗਤ ਸੀ । ਇਕ ਵਾਰੀ ਇਸ ਨੇ ਏਕਾਦਸੀ ਦੇ ਵਰਤ ਦਾ ਮਹਾਤਮ ਸੁਣਿਆ ਕਿ ਸਵਰਗ ਪ੍ਰਾਪਤੀ ਲਈ ਇਹ ਸਭ ਤੋਂ ਉਤਮ ਉਪਾਉ ਹੈ । ਇਸ ਦੀ ਆਗਿਆ ਨਾਲ ਸਾਰੀ ਪਰਜਾ ਏਕਾਦਸੀ ਦਾ ਵਰਤ ਰਖਣ ਲਗ ਪਈ ।

ਇਕ ਵਾਰੀ ਇਕ ਅਚਰਜ ਘਟਨਾ ਘਟੀ ਜਿਸ ਦੇ ਫਲਸਰੂਪ ਰੁਕਮਾਂਗਦ ਨੂੰ ਇਹ ਨਿਸਚੇ ਹੋ ਗਿਆ ਕਿ ਮੁਕਤੀ ਪ੍ਰਾਪਤੀ ਕਰਨ ਲਈ ਏਕਾਦਸੀ ਵਰਤ ਨਾਲੋਂ ਪ੍ਰੇਮਾ ਭਗਤੀ ਦੀ ਅਧਿਕ ਲੋੜ ਹੈ। ਰੁਕਮਾਂਗਦ ਨੇ ਬਾਕੀ ਦੀ ਆਯੂ ਵਿਸ਼ਨੂੰ ਭਗਤੀ ਵਿਚ ਬਤੀਤ ਕੀਤੀ। ਇਸ ਕਾਰਣ ਇਹ ਵੱਡੇ ਭਗਤਾਂ ਵਿਚੋਂ ਗਿਣਿਆ ਜਾਂਦਾ ਹੈ। (ਵੇਖੋ, ਨਾਰਦੀਯ ਪੁਰਾਣ, ਉਤਰ ਭਾਗ)।

ਜਾਲਪ ਭਟ ਗੁਰੂ ਅਮਰਦਾਸ ਜੀ ਦੀ ਭਗਤੀ ਨੂੰ ਪੌਰਾਣਿਕ ਭਗਤਾਂ ਨਾਲ ਤੁਲਨਾ ਦੇ ਕੇ ਉਨ੍ਹਾਂ ਨੂੰ ਭਗਤੀ ਦਾ ਅਵਤਾਰ ਮੰਨਦਾ ਹੈ।

**ਅੰਮਰੀਕਿ,** ਵੇਖੋ, (੧੨੪੮)।

**ਪ੍ਰਹਲਾਦਿ,** ਵੇਖੋ, (੧੨੫੦)।

[ਵੇਖੋ, ੧੨੪੮]

**ਅੰਮ੍ਰਤ,** ਅੰਮ੍ਰਿਤ, ਹਰਿ ਨਾਮ ਦਾ ਅੰਮ੍ਰਿਤ। ੧੩੩੯

**ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥**
**ਨਾਨਕ ਪਾਇਆ ਸਾਧ ਸੰਗਿ ਹਰਿ ਹਰਿ ਅੰਮ੍ਰਤ ॥ ੪ ॥**

ਬਿਲਾ. ਮਹਲਾ ੫–੩੯, ਸਫ਼ਾ ੮੧੦

**ਭਾਵ :** (ਜਿਹੜੇ) ਸੰਤ ਗੰਭੀਰਤਾ (ਆਦਿਕ) ਗੁਣਾਂ ਦੇ ਭਰੇ ਹੋਏ ਹਨ, (ਜੋ ਸਮੂਹ) ਗੁਣਾਂ ਦੇ ਮਾਲਕ ਹਨ, ਉਨ੍ਹਾਂ ਦੇ ਕਿਤਨੇ ਕੁ ਗੁਣ ਕਹੀਏ ? (ਉਨ੍ਹਾਂ) ਸੰਤਾਂ ਦੇ ਸੰਗ ਵਿਚ **ਹਰਿ ਨਾਮ ਅੰਮ੍ਰਿਤ** ਪਾਇਆ ਹੈ।

[ਵੇਖੋ, ੧੨੭੨ (D) ]

**ਅੰਮੜੀਆਸੁ,** ਪੁਜ ਗਈ ਹਾਂ,
ਪਹੁੰਚ ਗਈ ਹਾਂ। ੧੩੪੦

**ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥**
**ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰਵਾਸੁ ॥ ੩ ॥**

ਵਡ. ਮਹਲਾ ੧–੨, ਸਫ਼ਾ ੫੫੭

**ਭਾਵ :** ਰਾਹ ਪੁੱਛ ਛੱਡਿਆ, ਟੁਰੀ ਕੋਈ ਨਾਂ (ਅਤੇ ਐਵੇਂ) ਆਖਿਆ, (ਪਤੀ ਪਾਸ) **ਪਹੁੰਚ ਗਈ ਹਾਂ।** ਹੇ ਸ਼ਹੁ ! ਤੇਰੇ ਨਾਲ ਤਾਂ ਬੋਲ ਚਾਲ ਨਹੀਂ (ਤੇਰੇ) ਘਰ ਵਸਾਂ ਕਿਵੇਂ ?

[ਵੇਖੋ, ੧੨੫੩]

**ਅੰਮਾਲੀ,** ਮਾਏ ਨੀ। ੧੩੪੧

**ਸਭਿ ਸਹੀਆ ਸਹੁ ਰਾਵਣਿ ਗਈਆ**
**ਹਉ ਦਾਧੀ ਕੈ ਦਰਿ ਜਾਵਾ ॥**
**ਅੰਮਾਲੀ ਹਉ ਖਰੀ ਸੁਚਜੀ**
**ਤੈ ਸਹ ਏਕਿ ਨ ਭਾਵਾ ॥ ... ॥ ੧ ॥**

ਵਡ. ਮਹਲਾ ੧–੩, ਸਫ਼ਾ ੫੫੮

**ਭਾਵ :** ਸਾਰੀਆਂ ਸਖੀਆਂ ਕੰਤ ਦਾ ਅਨੰਦ ਲੈਣ ਗਈਆਂ, ਮੈਂ ਸੜੀ ਹੋਈ ਕਿਸ ਦੇ ਦਰਵਾਜੇ ਜਾਵਾਂ ? **ਮਾਏ ਨੀ !** ਮੈਂ (ਆਪਣੇ ਖਿਆਲ ਵਿਚ ਤਾਂ) ਠੀਕ ਸੁਚਜੀ ਹਾਂ (ਪਰ ਹਾਇ ! ਕੀ ਕਰਾਂ ?) ਹੇ ਕੰਤ ! ਤੈਨੂੰ, ਮੇਰਾ ਇਕ ਚਜ ਵੀ, ਨਹੀਂ ਭਾਉਂਦਾ।

**ਦਾਧੀ,** ਸੜੀ ਹੋਈ।

ਸੰਪ੍ਰਦਾ ਵਿਚ 'ਅੰਮਾਲੀ' ਦਾ ਅਰਥ 'ਪਿਆਰੀ ਸਖੀ' ਕੀਤਾ ਗਿਆ ਹੈ। ਪਹਾੜੀ ਵਿਚ 'ਅੰਮਾਲੀ' ਦਾ ਅਰਥ 'ਮਾਏ ਨੀ' ਬਣਦਾ ਹੈ। ਇਸ ਲਈ ਇਹ ਅਰਥ ਪ੍ਰਸੰਗ ਅਨੁਸਾਰ ਠੀਕ ਜਾਪਦਾ ਹੈ। ਉਪਰੋਕਤ ਤੁਕ ਵਿਚ ਪਹਿਲਾਂ ਉਨ੍ਹਾਂ ਸਖੀਆਂ ਵਲ ਸੰਕੇਤ ਹੈ, ਜੋ ਸਹੁ ਨੂੰ ਰਾਵਣ ਲਈ ਚਲੀਆਂ ਗਈਆਂ ਹਨ। ਇਕ ਦੁਹਾਗਣ ਇਸਤ੍ਰੀ ਆਪਣੀ ਮਾਂ ਅਗੇ ਫ਼ਰਿਆਦ ਕਰਦੀ ਹੈ। ਸੋ ਅੰਮਾਲੀ ਦਾ ਅਰਥ 'ਮਾਏ ਨੀ' ਪ੍ਰਸੰਗ ਅਨੁਸਾਰ ਹੈ।

ਅੰਮਾ + ਲੀ, ਨੀ ਮਾਏ।

[**ਸੰਸ. अम्बा (ਅਮ੍ਬਾ),** ਮਾਤਾ]

**ਅੰਮਾਲੀ,** ਮਾਏ ਨੀ, ਹੇ ਅੰਮਾ। ੧੩੪੨

**ਹਉ ਭਈ ਉਡੀਣੀ ਕੰਤ ਕਉ**
**ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥**
**ਸਭਿ ਰਸ ਭੋਗਣ ਵਿਸਰੇ**
**ਬਿਨੁ ਪਿਰ ਕਿਤੈ ਨ ਲੇਖਾ ॥ ... ॥ ੩ ॥**

ਵਡ. ਮਹਲਾ ੫–੯, ਸਫ਼ਾ ੫੬੪

**ਵੇਖੋ, ਉਡੀਣੀ (੧੮੨)**

**ਨੋਟ :** ਅੰਮਾਲੀ ਇਸ ਸ਼ਬਦ ਵਿਚ ਦਸ ਵਾਰੀ ਇਨ੍ਹਾਂ ਹੀ ਅਰਥਾਂ ਵਿਚ ਆਇਆ ਹੈ।

[ਵੇਖੋ, ੧੩੪੧]

**ਅੰਮਾਵਸ,** ਮਸਿਆ, ਚੰਨ ਜਿਸ ਰਾਤ ਲੋਪ ਰਹੇ । ੧੩੪੩

**ਅੰਮਾਵਸ ਮਹਿ ਆਸ ਨਿਵਾਰਹੁ ॥**
**ਅੰਤਰਜਾਮੀ ਰਾਮੁ ਸਮ੍ਾਰਹੁ ॥ ... ॥ ੧ ॥**

ਗਉੜੀ (ਥਿੰਤੀ) ਕਬੀਰ, ਸਫ਼ਾ ੩੪੩

**ਵੇਖੋ, ਅੰਤਰਜਾਮੀ (੧੦੭੩)**

[**ਸੰਸ.** अमावस्या (**ਅਮਾਵਸ੍ਯਾ**), ਉਹ ਸਮਾਂ ਜਦੋਂ ਚੰਦ ਅਤੇ ਸੂਰਜ ਇਕੋ ਰਾਸ ਵਿਚ ਹੋਣ, ਅੰਨ੍ਹੇਰੇ ਪੱਖ ਦੀ ਪੰਦਰ੍ਹਵੀਂ ਥਿਤੀ।]

**ਅੰਮਾਵਣਿ,** ਅਸੀਮ, ਅਣਗਿਣਤ, ਬਹੁਤ ਸਾਰੇ । ੧੩੪੪

**ਮੰਞੁ ਕੁਚਜੀ ਅੰਮਾਵਣਿ ਡੋਸੜੇ**
**ਹਉ ਕਿਉ ਸਹੁ ਰਾਵਣਿ ਜਾਉ ਜੀਉ ॥**
**ਇਕ ਦੂ ਇਕਿ ਚੜ੍ੰਦੀਆ**
**ਕਉਣੁ ਜਾਣੈ ਮੇਰਾ ਨਾਉ ਜੀਉ ॥ ... ॥ ੧ ॥**

ਸੂਹੀ (ਕੁਚਜੀ) ਮਹਲਾ ੧–੧, ਸਫ਼ਾ ੭੬੨

**ਭਾਵ :** ਮੈਂ ਕੁਚਜੀ ਵਿਚ **ਅਣਗਿਣਤ** ਦੋਸ਼ ਹਨ, ਮੈਂ ਕਿਸ ਤਰ੍ਹਾਂ ਪਤੀ ਪਾਸ ਅਨੰਦ ਲੈਣ ਜਾਵਾਂ ? (ਵਾਹਿਗੁਰੂ ਪਤੀ ਪਾਸ) ਇਕ ਤੋਂ ਇਕ ਚੜ੍ਹ ਕੇ (ਗੁਣਾਂ ਵਾਲੀਆਂ ਜਗਿਆਸੂ ਰੂਪੀ ਇਸਤ੍ਰੀਆਂ) ਹਨ, ਉਥੇ ਮੇਰਾ ਨਾਮ ਕਉਣ ਜਾਣਦਾ ਹੈ ? (ਉਨ੍ਹਾਂ ਦੇ ਸਾਮ੍ਹਣੇ ਮੈਂ ਕਿਸੇ ਗਿਣਤੀ ਵਿਚ ਨਹੀਂ) ।

[**ਸੰਸ.** √ मा (√ **ਮਾ**), ਮਾਪਣਾ, ਸਮਾਉਣਾ
अमाय (**ਅਮਾਯ**), ਜੋ ਮਾਪਿਆ ਨ ਜਾ ਸਕੇ ।
**ਪੰ.** ਅ + ਮਾਵਣ, ਜੋ ਨਾ ਸਮਾ ਸਕਣ, ਬਹੁਤ ਸਾਰੇ, ਬੇਅੰਦਾਜ਼।]

**ਅੰਮੁਹਾ,** ਬਿਨਾਂ ਰੱਸੀ, ਬਿਨਾਂ ਨਕੇਲ । ੧੩੪੫

**ਮਾਤਾ ਭੈਸਾ ਅੰਮੁਹਾ ਜਾਇ ॥**
**ਕੁਦਿ ਕੁਦਿ ਚਰੈ ਰਸਾਤਲਿ ਪਾਇ ॥ ੨ ॥**

ਗਉੜੀ ਕਬੀਰ–੧੪, ਸਫ਼ਾ ੩੨੬

**ਭਾਵ :** ਮਸਤਿਆ ਹੋਇਆ ਸੰਢਾ **ਬਿਨਾਂ ਰੱਸੀ** (ਨਕੇਲ) ਦੇ ਤੁਰੀ ਫਿਰਦਾ ਹੈ । ਉਛਲ ਉਛਲ ਕੇ ਚਰਦਾ ਹੈ (ਅਤੇ ਐਉਂ ਉਛਲਦਾ ਕੁਦਦਾ) ਰਸਾਤਲ ਵਿਚ ਜਾ ਪੈਂਦਾ ਹੈ ।

**ਮਤਲਬ :** ਮਸਤ ਸੰਢਾ ਸੰਕੇਤ ਹੈ ਫਿੱਟੇ ਹੋਏ ਹੰਕਾਰੀ ਦਾ, ਜੋ ਸਤਿ-ਉਪਦੇਸ਼ ਦੀ ਰੱਸੀ ਬਿਨਾਂ, ਆਪਣੇ ਹੰਕਾਰ ਦੇ ਰਾਹ ਭੱਜ ਭੱਜ ਕੇ, ਮਨ ਮੰਨੇ ਭੋਗ ਕਰ ਕੇ, ਰਸਾਤਲ ਵਿਚ ਜਾ ਪੈਂਦਾ ਹੈ ।

**ਰਸਾਤਲਿ,** ਪਾਤਾਲ, ਨਰਕ, ਛੇਵਾਂ ਪਾਤਾਲ । ਪੌਰਾਣਿਕ ਸਾਹਿਤ ਅਨੁਸਾਰ ਪ੍ਰਿਥਵੀ ਤੋਂ ਹੇਠਾਂ ਸਤ ਪਾਤਾਲ ਮੰਨੇ ਜਾਂਦੇ ਹਨ । ਜਿਨ੍ਹਾਂ ਦੇ ਨਾਉਂ ਇਸ ਪ੍ਰਕਾਰ ਹਨ : —

ਅਤਲ, ਵਿਤਲ, ਸੁਤਲ, ਤਲਾਤਲ, ਮਹਾਤਲ, ਰਸਾਤਲ, ਪਾਤਾਲ । (**ਸ੍ਰੀ ਮਧ ਭਾਗਵਤ ਮਹਾਂ ਪੁਰਾਣ,** V, 24, 7.)

**ਨੋਟ :** "ਅੰਮੁਹਾ" ਨੂੰ ਦੇਸ਼ ਭਾਸ਼ਾ ਦਾ ਸ਼ਬਦ ਦਸ ਕੇ ਇਸ ਦੇ ਅਰਥ "ਅਨਮੋੜ" ਵੀ ਕੀਤੇ ਗਏ ਹਨ ।

[ਫ਼ਾ. مہار (ਮਿਹਾਰ), ਨਕੇਲ ।

**ਪੰ.,** ਅੰਮੁਹਾ, ਅੰ (ਬੇ, ਬਿਨਾਂ) ਮੁਹਾ (ਮੁਹਾਰ), ਬੇ-ਮੁਹਾਰ, ਬਿਨਾਂ ਰੱਸੀ, ਬਿਨਾਂ ਲਗਾਮ ।]

**ਅਉ,** ਔਰ । ੧੩੪੬

**ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ ॥**
**ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥ ੧ ॥**

ਗਉੜੀ ਮਹਲਾ ੯–੭, ਸਫ਼ਾ ੨੨੦

**ਭਾਵ :** (ਗਿਆਨੀ ਪੁਰਖ) ਲੋਭ, ਮੋਹ ਅਤੇ ਮਾਇਆ ਦੀ ਮਮਤਾ ਨਹੀਂ ਕਰਦਾ **ਔਰ** ਫਿਰ ਵਿਸ਼ੇ-ਵਿਕਾਰਾਂ ਦਾ ਸੇਵਨ ਵੀ ਨਹੀਂ ਕਰਦਾ । ਖ਼ੁਸ਼ੀ ਗਮੀ ਉਸ ਨੂੰ ਨਹੀਂ ਛੁਹੰਦੀਆਂ । ਇਸ ਅਵਸਥਾ ਤੇ ਟਿਕਿਆ ਪੁਰਖ ਪ੍ਰਭੂ ਦੀ ਮੂਰਤ ਹੈ ।

[**ਸੰਸ.** अपर (**ਅਪਰ**), **ਪ੍ਰਾ.** अवर (**ਅਵਰ**),
**ਹਿੰਦੀ,** और (**ਔਰ**), ਅਨਯ ।]

**ਅਉ,** ਅਤੇ, ਔਰ । ੧੩੪੭

**ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ ॥**
**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥ ੧ ॥**

ਰਾਗਮਾਲਾ, ਸਫ਼ਾ ੧੪੩੦

**ਭਾਵ :** ਕਛੇਲੀ ੧, ਪਟਮੰਜਰੀ ੨, ਔਰ ਟੋਡੀ ਅਲਾਪ ਕਰ ਕਹੀ ਹੈਂ ੩, ਕਾਮੋਦੀ ੪, **ਔਰ** ਗੂਜਰੀ ੫, ਪੰਜੇ ਦੀਪਕ ਰਾਗ ਕੇ ਸਾਥ ਅਸਥਾਪਨ ਕਰੀਆਂ ਹੈਂ ।

(ਟੀਕਾ ਫਰੀਦਕੋਟ)

[ਵੇਖੋ, ੧੩੪੬]

**ਅਉਸਰ,** ਸਮਾਂ । ੧੩੪੮

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥**

ਬਿਲਾ. ਸਧਨੇ–੧, ਸਫ਼ਾ ੮੫੮

**ਭਾਵ :** ਮੈਂ ਕੁਝ ਨਹੀਂ ਸਾਂ, ਨਾਂ ਹੁਣ ਮੈਂ ਕੁਛ ਹਾਂ ਅਤੇ ਨਾਂ ਮੇਰਾ ਕੁਝ ਹੈ । (ਇਹ ਮੇਰੀ) ਲੱਜਾ (ਰਖਣ ਦਾ) **ਸਮਾਂ** ਹੈ, ਰਖ ਲੈ, (ਮੈਂ) ਤੁਹਾਡਾ ਦਾਸ ਹਾਂ ।

[ਸੰਸ. अव (**ਅਵ**) + √ सृ, ਜਾਣਾ,
अवसर: (**ਅਵਸਰ:**), ਮੌਕਾ, ਵੇਲਾ, ਸਮਾਂ ।]

**ਅਉਸਰਿ,** ਸਮੇਂ ਵਿਚ । ੧੩੪੯

**ਅਉਸਰਿ ਹਰਿ ਜਸੁ ਗੁਣ ਰਮਣ**
**ਜਿਤੁ ਕੋਟਿ ਮਜਨ ਇਸਨਾਨੁ ॥**
**ਰਸਨਾ ਉਚਰੈ ਗੁਣਵਤੀ**
**ਕੋਇ ਨ ਪੁਜੈ ਦਾਨੁ ॥ ... ॥ ੩ ॥**

ਸਿਰੀ. ਮਹਲਾ ੫–੮੮, ਸਫ਼ਾ ੪੯

**ਭਾਵ :** ਜਿਸ **ਸਮੇਂ ਵਿਚ** ਹਰੀ ਦਾ ਜਸ ਤੇ ਗੁਣ ਕਥਨ (ਕੀਤੇ ਜਾਣ ਉਹ) ਕਰੋੜਾਂ (ਤੀਰਥ) ਇਸ਼ਨਾਨ ਤੇ ਨ੍ਹਾਉਣੇ ਦੇ ਤੁੱਲ ਹੈ । ਫਿਰ ਕੋਈ ਦਾਨ (ਉਸ ਦਾਨ ਨੂੰ) ਨਹੀਂ ਪੁਜਦਾ (ਜੋ ਕਿ) ਰਸਨਾ ਗੁਣ ਸਰੂਪਾ (ਹੋਕੇ ਨਾਮ) ਉਚਾਰਦੀ ਹੈ ।

[ਵੇਖੋ, ੧੩੪੮]

**ਅਉਸਰੁ,** ਮੌਕਾ, ਵੇਲਾ, ਮੁਸੀਬਤ ਦਾ ਸਮਾਂ । ੧੩੫੦

**ਮਤਾ ਮਸੂਰਤਿ ਅਵਰ ਸਿਆਨਪ**
**ਜਨ ਕਉ ਕਛੂ ਨ ਆਇਓ ॥**
**ਜਹ ਜਹ ਅਉਸਰੁ ਆਇ ਬਨਿਓ ਹੈ**
**ਤਹਾ ਤਹਾ ਹਰਿ ਧਿਆਇਓ ॥ ੧ ॥**

ਗੂਜਰੀ ਮਹਲਾ ੫–੧੨, ਸਫ਼ਾ ੪੯੮

**ਭਾਵ :** ਮਤਾ, ਮਸ਼ਵਰਾ ਅਤੇ ਹੋਰ ਸਿਆਣਪਾਂ (ਹਰੀ ਦੇ) ਦਾਸ ਨੂੰ ਕੁਛ ਨਹੀਂ ਆਉਂਦੀਆਂ । ਜਿਥੇ ਜਿਥੇ **ਮੁਸੀਬਤ ਦਾ ਸਮਾਂ** ਆ ਬਣਿਆ, ਉੱਥੇ ਉੱਥੇ ਹੀ ਹਰੀ ਨੂੰ ਧਿਆਇਆ (ਅਤੇ ਹਰੀ ਸੱਚ ਮੁੱਚ ਆ ਪਹੁੰਚਿਆ) ।

**ਮਤਾ,** ਮਨ ਨਾਲ ਠਹਿਰਾਈ ਸਲਾਹ ।

**ਮਸੂਰਤਿ,** ਦੂਜੇ ਨਾਲ ਕੀਤਾ ਮਸ਼ਵਰਾ ।

**ਸਿਆਨਪ,** ਆਪਣੇ ਅਤੇ ਦੂਜੇ ਦੇ ਮਸ਼ਵਰੇ ਤੋਂ ਉਤਪੰਨ ਹੋਈ ਅਕਲ ਦੀ ਗਲ ।

[ਵੇਖੋ, ੧੩੪੮]

**ਅਉਸਰੁ,** ਵੇਲਾ (ਮਨੁੱਖਾ ਜਨਮ ਵਿਚ ਆ ਕੇ ਨਾਮ ਜਪਣ ਦਾ ਵੇਲਾ) । ੧੩੫੧

**ਅਉਸਰੁ ਅਪਨਾ ਬੂਝੈ ਨ ਇਆਨਾ ॥**
**ਮਾਇਆ ਮੋਹ ਰੰਗਿ ਲਪਟਾਨਾ ॥ ੧ ॥ ਰਹਾਉ ॥**

ਸੂਹੀ ਮਹਲਾ ੫–੮, ਸਫ਼ਾ ੭੩੮

**ਭਾਵ :** ਅਜਾਣ (ਮਨੁੱਖਾ ਜਨਮ ਵਿਚ ਆ ਕੇ) ਆਪਣਾ (ਨਾਮ ਜਪਣ ਦਾ) **ਵੇਲਾ** ਨਹੀਂ ਸਮਝਦਾ । ਮੋਹ ਮਾਇਆ ਦੇ ਰੰਗ ਵਿਚ ਲੰਪਟ ਹੋਇਆ ਰਹਿੰਦਾ ਹੈ ।

[ਵੇਖੋ, ੧੩੪੮]

**ਅਉਸਰੁ,** ਵੇਲਾ, ਮੌਕਾ । ੧੩੫੨

**ਤੁਮ ਦਾਤੇ ਤੁਮ ਪੁਰਖ ਬਿਧਾਤੇ ॥**
**ਤੁਮ ਸਮਰਥ ਸਦਾ ਸੁਖ ਦਾਤੇ ॥**
**ਸਭ ਕੋ ਤੁਮ ਹੀ ਤੇ ਵਰਸਾਵੈ**
**ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥ ੨ ॥**

ਮਾਝ ਮਹਲਾ ੫–੧੮, ਸਫ਼ਾ ੯੯

**ਭਾਵ :** ਹੇ ਸਮਰਥ ! ਤੁਸੀ ਦਾਤੇ ਹੋ, ਪੁਰਖ ਬਿਧਾਤੇ ਅਤੇ ਸਦਾ ਸੁੱਖਾਂ ਦੇ ਦਾਤੇ ਹੋ । ਸਭ ਕੋਈ ਤੁਸਾਂ ਤੋਂ ਹੀ ਫੈਜ਼ਯਾਬ ਹੁੰਦਾ ਹੈ । ਸਾਡਾ (ਇਹ ਮਨੁੱਖਾ ਜਨਮ ਵਿਚ ਨਾਮ ਪ੍ਰਾਪਤੀ ਦਾ) **ਮੌਕਾ** ਹੈ, (ਇਸ ਨੂੰ) ਪੂਰਨ (ਸਫਲਾ) ਕਰੋ ਜੀ ।

**ਪੁਰਖ ਬਿਧਾਤੇ,** ਕਰਤਾ ਪੁਰਖ ।

**ਵਰਸਾਵੈ,** ਲਾਭ ਨੂੰ ਪ੍ਰਾਪਤ ਹੋਏ, ਫੈਜ਼ਯਾਬ ਹੋਏ ।

[ਵੇਖੋ, ੧੩੪੮]

**ਅਉਸਰੁ,** ਵੇਲਾ, ਮੌਕਾ, ਸਮਾਂ । ੧੩੫੩

**ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥**
**ਅਉਸਰੁ ਬੀਤਿਓ ਜਾਤੁ ਹੈ**
**ਕਹਿਓ ਮਾਨਿ ਲੈ ਮੇਰੋ ॥ ੧ ॥ ਰਹਾਉ ॥**

ਤਿਲੰਗ (ਕਾਫੀ) ਮਹਲਾ ੯–੩, ਸਫ਼ਾ ੭੨੭

**ਭਾਵ :** ਹੇ ਮਨ ! ਹਰੀ, ਜੋ ਤੇਰਾ (ਇਥੇ ਉੱਥੇ) ਸਾਥੀ ਹੈ, ਦਾ ਜਸ ਗਾ ਲੈ । (ਮਨੁੱਖਾ ਜਨਮ ਹਰੀ ਮਿਲਣ ਦਾ) **ਸਮਾਂ** ਹੈ, ਇਹ ਬੀਤ ਰਿਹਾ ਹੈ, ਮੇਰਾ ਕਹਿਣਾ ਮੰਨ ਲੈ ।

[ਵੇਖੋ, ੧੩੪੮]

**ਅਉਸਰੁ,** ਮੌਕਿਆ । ੧੩੫੪

**ਮੈ ਜੁਗਿ ਜੁਗਿ ਦਯੈ ਸੇਵੜੀ ॥**
**ਗੁਰਿ ਕਟੀ ਮਿਹਡੀ ਜੇਵੜੀ ॥**
**ਹਉ ਬਾਹੁੜਿ ਛਿੰਝ ਨ ਨਚਊ ਨਾਨਕ**
**ਅਉਸਰੁ ਲਧਾ ਭਾਲਿ ਜੀਉ ॥ ੨੧ ॥**

ਸਿਰੀ. ਮਹਲਾ ੫–੨੯, ਸਫ਼ਾ ੭੪

**ਭਾਵ :** ਮੈਨੂੰ ਜੁਗ ਜੁਗ ਰਬ ਦੀ ਸੇਵਾ (ਮਿਲੀ ਰਹੇ, ਇਸ ਸੇਵਾ ਵਿਚ ਲਾ ਕੇ) ਗੁਰਾਂ ਨੇ ਮੇਰੀ (ਮੋਹ ਮਾਇਆ ਦੇ ਬੰਧਨਾਂ ਵਾਲੀ) ਰੱਸੀ ਕੱਟ ਸੁਟੀ ਹੈ । ਮੈਂ (ਸੰਸਾਰ ਰੂਪੀ) ਛਿੰਝ ਵਿਚ ਫੇਰ ਆ ਕੇ ਨ ਨਚਸਾਂ । (ਇਹ ਮਨੁੱਖਾ ਜਨਮ ਵਾਲਾ) **ਮੌਕਿਆ** (ਪ੍ਰਭੂ ਨੂੰ ਮਿਲਣ ਲਈ) ਮੈਂ ਭਾਲ ਕੇ ਲਭ ਲਿਆ ਹੈ ।

**ਜੁਗਿ ਜੁਗਿ,** ਸਦਾ ਲਈ । **ਦਯੈ,** ਰਬ ਦੀ ।
**ਜੇਵੜੀ,** ਰਸੀ । **ਛਿੰਝ,** ਅਖਾੜਾ ।
**ਨਚਊ,** ਨਚਸਾਂ । **ਭਾਲਿ,** ਭਾਲ ਕੇ, ਢੂੰਢ ਕੇ ।
[ਵੇਖੋ, ੧੩੪੮]

**ਅਉਸਰੁ,** ਮੌਕਿਆ । ੧੩੫੫

**ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥**
**ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥ ੨ ॥**

ਸੋਰਠਿ ਮਹਲਾ ੯–੧, ਸਫ਼ਾ ੬੩੧

**ਭਾਵ :** ਫਿਰ ਅਜ ਕਲ (ਜਲਦੀ) ਹੀ (ਕਾਲ) ਤੈਨੂੰ ਗ੍ਰਸ ਲਏਗਾ, ਇਸ ਗਲ ਨੂੰ ਸਮਝ ਕੇ ਚੇਤੇ ਵਿਚ ਰਖ । ਤੂੰ ਰਾਮ ਨੂੰ ਸਿਮਰ ਲੈ, (ਤੇਰਾ ਮਨੁਖਾ ਜਨਮ ਦਾ) **ਮੌਕਿਆ** ਬੀਤਦਾ ਜਾ ਰਿਹਾ ਹੈ ।

**ਫੁਨਿ,** ਫਿਰ । **ਤੋਹਿ,** ਤੈਨੂੰ । **ਗ੍ਰਸਿ ਹੈ,** ਖਾ ਲਏਗਾ ।
[ਵੇਖੋ, ੧੩੪੮]

**ਅਉਸਰੁ,** ਮੌਕਿਆ । ੧੩੫੬

**ਪਉੜੀ ॥ ... ਫਿਰਿ ਇਆ ਅਉਸਰੁ ਚਰੈ ਨ ਹਾਥਾ ॥**
**ਨਾਮੁ ਜਪਹੁ ਤਉ ਕਟੀਅਹਿ ਫਾਸਾ ॥ ... ॥ ੩੮ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੮

**ਭਾਵ :** ਫਿਰ ਇਹੋ ਜਿਹਾ **ਮੌਕਿਆ** (ਜਦੋਂ ਕਿ ਤੂੰ ਮਨੁੱਖਾ ਜਨਮ ਧਾਰਨ ਕੀਤਾ ਹੈ) ਹੱਥ (ਆਵੇ ਕਿ) ਨ ਆਵੇ । ਹੁਣ ਨਾਮ ਜਪ ਤਾਂ ਜੋ (ਤੇਰੇ ਗਲ ਪਈ ਜਮਾਂ ਦੀ) ਫਾਹੀ ਕਟੀ ਜਾਵੇ ।

**ਚਰੈ ਨ ਹਾਥਾ,** ਹੱਥ (ਆਵੇ ਕਿ) ਨ ਆਵੇ । **ਫਾਸਾ,** ਫਾਹੀ ।
[ਵੇਖੋ, ੧੩੪੮]

**ਅਉਹਠ,** ਹਿਰਦਾ । ੧੩੫੭

**ਮ: ੧ ॥**
**ਸੋ ਅਉਧੂਤੀ ਜੋ ਧੂਪੈ ਆਪੁ ॥**
**ਭਿਖਿਆ ਭੋਜਨੁ ਕਰੈ ਸੰਤਾਪੁ ॥**
**ਅਉਹਠ ਪਟਣ ਮਹਿ ਭੀਖਿਆ ਕਰੈ ॥**
**ਸੋ ਅਉਧੂਤੀ ਸਿਵ ਪੁਰਿ ਚੜੈ ॥ ... ॥ ੩ ॥**

ਰਾਮ. (ਵਾਰ) ਮਹਲਾ ੩–੧੨, ਸਫ਼ਾ ੯੫੨

**ਭਾਵ :** ਓਹ ਜੋਗੀ ਚੰਗਾ ਹੈ, ਜੋ ਆਪਾ ਭਾਵ ਧੁਖਾ ਦੇਵੇ । ਕਸ਼ਟ ਸਹਾਰਨੇ ਨੂੰ ਭਿਖਿਆ ਦਾ ਭੋਜਨ ਕਰੇ । (ਭਿਖਿਆ ਮੰਗਣ ਨ ਜਾਵੇ, ਬੈਠੇ ਰਹਿ ਕੇ ਜਦ ਮਿਲੇ, ਜੋ ਮਿਲੇ ਉਸ ਉਪਰ ਸਬਰ ਕਰੇ, ਭੋਜਨ ਛਕਣ ਦੀ ਬ੍ਰਿਤੀ ਪਰ ਪਹਿਰਾ ਦੇਣ ਦਾ ਕਸ਼ਟ ਸਹਾਰੇ)। ਇਕੋ ਭਿਖਿਆ ਨਾਮ ਦੀ ਆਪਣੇ **ਹਿਰਦੇ** ਰੂਪੀ ਸ਼ਹਿਰ ਵਿਚ ਮੰਗੇ, ਉਹ ਜੋਗੀ ਸ਼ਿਵਪੁਰੀ ਜਾ ਚੜ੍ਹੇਗਾ ।

**ਧੂਪੈ,** ਧੁਖਾ ਦੇਵੇ ।
**ਸੰਤਾਪੁ,** ਕਸ਼ਟ ।
**ਪਟਣ,** ਸ਼ਹਿਰ ।
**ਅਉਧੂਤੀ,** ਅਵਧੂਤ, ਜੋਗੀ ।
**ਸਿਵ ਪੁਰਿ,** ਸ਼ਿਵਪੁਰੀ, ਨਿਜਅਸਥਾਨ ।

[**ਸੰਸ.** अवघट्टः **(ਅਵਘਟ੍ਟ:)**, ਗੁਫ਼ਾ, ਸੁਰਾਖ ।
ਅਵ (=ਛੋਟਾ) + ਘਟ ( = ਸਰੀਰ), ਅਵਘਟ, ਛੋਟਾ ਸਰੀਰ, ਸੂਖਮ ਸਰੀਰ, ਹਿਰਦਾ ।]

**ਅਉਹਠਿ ਹਸਤ,** ਅੰਤਹਕਰਣ । ੧੩੫੮

**ਸਬਦਿ ਰਤੇ ਪੂਰੇ ਬੈਰਾਗੀ ॥**
**ਅਉਹਠਿ ਹਸਤ ਮਹਿ ਭੀਖਿਆ ਜਾਚੀ**
**ਏਕ ਭਾਇ ਲਿਵ ਲਾਗੀ ॥ ੧ ॥ ਰਹਾਉ ॥**

ਪ੍ਰਭਾਤੀ ਮਹਲਾ ੧–੧੬, ਸਫ਼ਾ ੧੩੩੨

**ਭਾਵ :** ਜੋ ਨਾਮ ਵਿਚ ਰਚੇ ਹਨ, ਉਹ ਪੂਰਨ ਵੈਰਾਗੀ ਹਨ । **ਉਨ੍ਹਾਂ ਨੇ ਅੰਦਰਲੇ ਮਨ ਵਿਚੋਂ** ਪ੍ਰੇਮ ਦੀ ਭਿਖਿਆ ਮੰਗੀ ਹੈ (ਅਤੇ ਉਨ੍ਹਾਂ ਦੀ) ਇਕੋ (ਪ੍ਰਭੂ ਵਿਚ) ਲਿਵ ਲਗੀ ਹੈ, (ਜੋ ਧੁਰ ਅੰਦਰ ਵਸ ਰਿਹਾ ਹੈ) ।

[**ਅਉਹਠਿ ਹਸਤ**, ਅਉਹਠਿ=ਹਿਰਦਾ (੧੩੫੭), ਹਸਤ=ਹੱਥ, ਕਰ → ਕਰਣ, ਅਉਹਠਿ ਹਸਤ = ਅੰਤਹਕਰਣ ।]

**ਅਉਹਠਿ ਹਸਤ,** ਪਰਮੇਸ਼ਰ । ੧੩੫੯

**ਅਉਹਠਿ ਹਸਤ ਮੜੀ ਘਰੁ ਛਾਇਆ**
**ਧਰਣਿ ਗਗਨ ਕਲ ਧਾਰੀ ॥ ੧ ॥**
**ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥ ੧ ॥ ਰਹਾਉ ॥**

ਰਾਮ. ਮਹਲਾ ੧–੯, ਸਫ਼ਾ ੯੦੭

**ਭਾਵ :** ਜਿਸ ਨੇ ਧਰਤੀ ਅਤੇ ਅਕਾਸ਼ ਵਿਚ ਅਪਣੀ ਸ਼ਕਤੀ ਧਾਰੀ ਹੋਈ ਹੈ, ਉਸੇ ਪਰਮੇਸ਼ਰ ਨੇ ਮਨੁੱਖਾ ਦੇਹੀ ਰੂਪੀ ਮੜੀ ਨੂੰ ਵੀ ਘਰ ਬਣਾਇਆ ਹੋਇਆ ਹੈ। ਹੇ ਸੰਤੋ ! ਕਈਆਂ ਨੂੰ (ਪ੍ਰਭੂ ਨੇ) ਗੁਰੂ ਦੇ ਸਨਮੁਖ ਲਿਆ ਕੇ, ਗੁਰ ਸ਼ਬਦ ਰਾਹੀਂ, (ਉਨ੍ਹਾਂ ਦਾ) ਉਧਾਰ ਕੀਤਾ ।

**ਧਰਣਿ,** ਧਰਤੀ ਵਿਚ ।

[**ਸੰਸ.** हृद्स्थ (**ਹ੍ਰਿਦ੍ਸ੍ਥ**), ਹਿਰਦੇ ਰੂਪੀ ਗੁਫਾ ਵਿਚ ਸਥਿਤ, ਪਰਮਾਤਮਾ, ਪਰਮੇਸ਼ਰ ।

**ਸੰਸ.** हृद्, ਪੰ. ਅਉਹਠ, ਅੰਤਹਕਰਣ; **स्थ,** ਹਸਤ, ਸਥਿਤ ।
ਸ਼ਵੇਤਾਸ਼ਵਤਰ ਉਪਨਿਸ਼ਦ ਵਿਚ "**हृदिस्थ**" ਸ਼ਬਦ ਦਾ ਪ੍ਰਯੋਗ "ਹਿਰਦੇ ਵਿਚ ਸਥਿਤ ਪਰਮੇਸ਼ਰ" ਵਾਸਤੇ ਕੀਤਾ ਹੈ ।
(ਸ਼ੰਕਰ ਭਾਸ਼ਯ, IV, 20)

"हृदिस्थं" ਦਾ ਵਿਕ੍ਰਿਤ ਰੂਪ ਪੰਜਾਬੀ ਵਿਚ "ਅਉਹਠਿ ਹਸਤ" ਲਗਦਾ ਹੈ । ਜਿਸ ਦਾ ਅਰਥ "ਪਰਮੇਸ਼ਰ, ਪਰਮਾਤਮਾ" ਹੈ ।]

**ਅਉਹਾਣੀ,** ਨਾਸ਼ ਹੋਣ ਵਾਲਾ, ਵਿਨਾਸ਼ੀ, ਨਾਸ਼ਵਾਨ । ੧੩੬੦

**ਸਲੋਕੁ ਮ: ੩ ॥**
**ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥**
**ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥...॥੧॥**

ਗੂਜਰੀ (ਵਾਰ) ਮਹਲਾ ੩–੨, ਸਫ਼ਾ ੫੦੯

**ਵੇਖੋ, ਓਹੁ (੮੩੯)**

[**ਸੰਸ.** अव + √ हा, ਤਿਆਗਣਾ, (**ਅਵ + √ ਹਾ**), ਵਿਸ਼ੇਸ਼ ਕਰਕੇ ਤਿਆਗਣਾ ।]

**ਅਉਹਾਰ,** ਅਧੋਗਤੀ । ੧੩੬੧

**ਮੁਕੰਦ ਮੁਕੰਦ ਜਪਹੁ ਸੰਸਾਰ ॥**
**ਬਿਨੁ ਮੁਕੰਦ ਤਨੁ ਹੋਇ ਅਉਹਾਰ ॥ ... ॥ ੧ ॥**

ਗੋਂਡ ਰਵਿਦਾਸ–੧, ਸਫ਼ਾ ੮੭੫

**ਭਾਵ :** ਹੇ ਸੰਸਾਰ (ਵਿਚ ਵਸਣ ਵਾਲਿਓ ?) ਮੁਕੰਦ ਮੁਕੰਦ ਜਪੋ, ਮੁਕੰਦ ਜਪੇ ਦੇ ਬਿਨ੍ਹਾਂ ਸਰੀਰ **ਅਧੋਗਤੀ** ਨੂੰ ਜਾਂਦਾ ਹੈ ।

**ਮੁਕੰਦ,** ਮੁਕਤੀ ਦਾਤਾ (ਪ੍ਰਭੂ) ।

[**ਸੰਸ.** अवहरणं (**ਅਵਹਰਣੰ**), ਹਰਣ ਕਰਨਾ, ਲੈ ਜਾਣਾ, ਚੋਰੀ, ਲੁਟ ।

**ਹਿੰਦੀ,** ओहरना (**ਓਹਰਨਾ**), ਵਧਦੀ ਚੀਜ਼ ਦਾ ਉਤਾਰ ਉਤੇ ਆਉਣਾ, ਕਮੀ ਜਾਂ ਘਟਾਓ ਉਤੇ ਆਉਣਾ, ਉਤਾਰ, ਅਧੋਗਤੀ ।]

**ਅਉਹੇਰੀ,** ਫਿਟਕਾਰੀ, ਤਿਰਸਕਾਰੀ । ੧੩੬੨

**ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥**
**ਖਸਮਿ ਦੁਹਾਗਨਿ ਤਜਿ ਅਉਹੇਰੀ ॥ ... ॥ ੪ ॥**

ਗੋਂਡ ਕਬੀਰ–੯, ਸਫ਼ਾ ੮੭੨

**ਭਾਵ :** ਜਿਸ ਤਰ੍ਹਾਂ ਵਾਜੇ ਦੇ ਬਿਨਾਂ (ਨਾਚ ਦੀ) ਫੇਰੀਆਂ ਨਹੀਂ ਲੀਤੀਆਂ ਜਾਂਦੀਆਂ (ਇਸੇ ਤਰ੍ਹਾਂ) ਖਸਮ ਨੂੰ ਛੱਡ ਕੇ **ਦੁਹਾਗਣ** (ਕਿਤੇ ਆਦਰ ਨਹੀਂ ਪਾਉਂਦੀ) **ਤਿਰਸਕਾਰੀ** ਜਾਂਦੀ ਹੈ ।

**ਮਤਲਬ :** ਵਾਜੇ ਦੀ ਸੁਰ ਬੱਝੀ ਹੁੰਦੀ ਹੈ ਤਾਲ ਵਿਚ । ਨਾਚ ਦੀ ਚਾਲ ਵੀ ਤਾਲ ਵਿਚ ਬਝ ਜਾਂਦੀ ਹੈ, ਬਗੈਰ ਏਸ ਤਾਲ ਦੇ ਨਾਚ ਉਖੜ ਜਾਂਦਾ ਹੈ । ਇਸੇ ਤਰ੍ਹਾਂ ਉਹ ਇਸਤ੍ਰੀ, ਜੋ ਪਤੀ ਨਾਲ ਇਕ ਸੁਰ ਨਹੀਂ ਓਹ 'ਤਾਲੋਂ ਘੁਥੀ ਡੂਮਣੀ' ਵਾਂਗ ਬੇਕਦਰੀ ਉਖੜੀ ਫਿਰਦੀ ਹੈ । ਉਹ ਮਨੁੱਖ, ਜੋ ਗੁਰੂ ਕੋਲੋਂ ਬੇਮੁਖ ਹਨ, ਉਹ ਵੀ ਬੇ-ਸੁਰੇ ਅਤੇ ਬੇਤਾਲੇ ਭਟਕਦੇ ਹਨ ।

**ਬਾਜੇ ਬਿਨੁ,** ਵਾਜੇ ਦੇ ਬਿਨਾਂ ।

**ਫੇਰੀ,** ਫੇਰੀਆਂ ।

[**ਸੰਸ.** अवहेलनम् (**ਅਵਹੇਲਨਮ੍**), ਅਨਾਦਰ, ਤਿਰਸਕਾਰ ।]

**ਅਉਹੇਰੀ,** ਤੱਕਦੀ ਹੈ, ਘੂਰਦੀ ਹੈ, ਗਹੁ ਨਾਲ ਵੇਖਦੀ ਹੈ । ੧੩੬੩

**ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥**
**ਸਗਲਿਆ ਕੀ ਹਉ ਬਹਿਨ ਭਾਨਜੀ**
**ਜਿਨਹਿ ਬਰੀ ਤਿਸੁ ਚੇਰੀ ॥ ੨ ॥**

ਆਸਾ ਕਬੀਰ–੪, ਸਫ਼ਾ ੪੭੬

**ਭਾਵ :** ਸਾਰਿਆਂ ਦੇ ਅੰਦਰ ਮਾਇਆ ਵਸਦੀ ਹੈ । ਸਭ ਨੂੰ ਮਾਰ ਕੇ **ਗਹੁ ਨਾਲ ਵੇਖਦੀ ਹੈ** (ਕਿ ਕੀ ਕਿਸੇ ਵਿਚ ਕੋਈ ਅੰਸ਼ ਆਤਮਕ ਜੀਵਨ ਦਾ ਬਾਕੀ ਹੈ ?) । ਮੈਂ ਸਾਰਿਆਂ ਦੀ ਭੈਣ ਭਣੇਵੀਂ ਹਾਂ । ਪਰ ਜਿਸ ਨੇ ਮੈਨੂੰ ਵਿਆਹ ਲਿਆ ਹੈ (ਕਾਬੂ ਕਰ ਲਿਆ ਹੈ), ਉਸ ਦੀ ਮੈਂ ਦਾਸੀ ਹੁੰਦੀ ਹਾਂ ।

**ਮਤਲਬ :** ਮਾਇਆ ਸਭ ਵਿਚ ਵਸਦੀ ਹੈ, ਸਭ ਉਪਰ ਹਕੂਮਤ ਕਰਦੀ ਹੈ। ਜਿਨ੍ਹਾਂ ਉਪਰ ਮਾਇਆ ਹਕੂਮਤ ਕਰਦੀ ਹੈ, ਉਨ੍ਹਾਂ ਸਾਰਿਆਂ ਨੂੰ ਆਤਮਕ ਲਿਹਾਜ਼ ਨਾਲ ਸਤਿਆਹੀਨ ਕਰ ਦੇਂਦੀ ਹੈ। ਰਹਿੰਦੇ ਸਾਰੇ ਏਸ ਮੁਗ਼ਾਲਤੇ ਵਿਚ ਹਨ ਕਿ ਮਾਇਆ ਸਾਡੇ ਅਧੀਨ ਹੈ, ਜਿਸ ਤਰ੍ਹਾਂ ਕੋਈ ਛੋਟੀ ਕੁੜੀ, ਭੈਣ ਭਣੇਵੀਂ ਅਪਣੇ ਇਖਤਿਆਰ ਹੇਠ ਹੁੰਦੀ ਹੈ, ਪਰ ਇਹ ਗਲ ਗਲਤ ਹੈ। ਮਾਇਆ ਕੇਵਲ ਉਸੇ ਦੇ ਅਧੀਨ ਹੈ, ਜਿਸ ਨੇ ਇਸ ਨਾਲ ਵਿਆਹ ਕਰ ਲਿਆ ਹੈ, ਜੋ ਇਸ ਦਾ ਮਾਲਕ ਹੈ।

**ਨਕਟੀ,** ਨਕ ਕਟੀ, ਮਾਇਆ।

**ਬਰੀ,** ਵਿਆਹ ਲਈ। **ਚੇਰੀ,** ਦਾਸੀ।

[**ਹਿੰਦੀ,** **हेरना** (ਹੇਰਨਾ), ਢੂੰਡਣਾ, ਤਲਾਸ਼ ਕਰਨਾ, ਅਵ (ਚੰਗੀ ਤਰ੍ਹਾਂ) + ਹੇਰੀ (ਦੇਖਦੀ ਹੈ)।]

**ਅਉਖਦ,** ਦਾਰੂ। ੧੩੬੩ (ੳ)

> **ਵੈਦਾ ਸੰਦਾ ਸੰਗੁ ਇਕਠਾ ਹੋਇਆ ॥**
> **ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥...॥੨੩॥**

ਡੁਨਹੇ ਮਹਲਾ ੫, ਸਫ਼ਾ ੧੩੬੩

**ਭਾਵ :** ਵੈਦਾਂ ਦਾ ਸੰਗ ਕੱਠਾ ਹੋਇਆ। **ਦਾਰੂ** ਰਾਸ ਆਏ ਹਨ (ਤਾਂ) ਜਦ ਵਿਚ ਆਪ ਆ ਖਲੋਤਾ। (ਸੰਤ ਮਾਨਸਕ ਹਕੀਮ ਹਨ, ਸੋ ਵੈਦਾਂ ਦਾ ਸੰਗ ਇਕੱਠਾ ਹੋਣ ਤੋਂ ਭਾਵ ਸਤਿਸੰਗ ਇਕੱਤਰ ਹੋਣੇ ਦਾ ਹੈ। ਸੋ ਸਤਿਸੰਗ ਵਿਚ ਨਾਮ ਅਰ ਸਾਧਨਾਂ ਰੂਪੀ ਦਾਰੂ ਹੁੰਦਾ ਹੈ, ਉਹ ਦਾਰੂ ਮਾਨਸਕ ਰੋਗੀਆਂ ਨੂੰ ਰਾਸ ਆਉਂਦਾ ਹੈ, ਕਿਉਂਕਿ ਸਤਿਸੰਗ ਵਿਚ ਵਾਹਿਗੁਰੂ ਆਪ ਆ ਖਲੋਂਦਾ ਹੈ)।

(**ਖਾਲਸਾ ਟ੍ਰੈਕਟ ਸੁਸਾਇਟੀ,** ਟ੍ਰੈਕਟ ਨੰਬਰ ੧੧੩੨)

[ਵੇਖੋ, ੧੩੬੪]

**ਅਉਖਦੁ,** ਦਾਰੂ। ੧੩੬੩ (ਅ)

> **ਸਰਬ ਰੋਗ ਕਾ ਅਉਖਦੁ ਨਾਮੁ ॥**
> **ਕਲਿਆਣ ਰੂਪ ਮੰਗਲ ਗੁਣ ਗਾਮ ॥ ... ॥ ੫ ॥**

ਗਉੜੀ (ਸੁਖ.) ਮ: ੫-੯, ਸਫ਼ਾ ੨੭੪

**ਭਾਵ :** ਸਭ ਰੋਗਾਂ ਦਾ **ਦਾਰੂ** ਨਾਮ ਹੈ। ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨਾ ਮੰਗਲਮਈ ਅਤੇ ਕਲਿਆਣਕਾਰੀ ਹੈ।

[ਵੇਖੋ, ੧੩੬੪]

**ਅਉਖਧ,** ਦਵਾ। ੧੩੬੪

> **ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ**
> **ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥**
> **ਮਨਮੁਖ ਕਰਣ ਪਲਾਵ ਕਰਿ ਭਰਮੇ**
> **ਸਭ ਅਉਖਧ ਦਾਰੂ ਲਾਇ ਜੀਉ ॥ ... ॥ ੨ ॥**

ਆਸਾ (ਛੰਤ) ਮਹਲਾ ੪-੧੩, ਸਫ਼ਾ ੪੪੭

**ਭਾਵ :** (ਜਦ) ਹਰੀ (ਆਪਣੀ) ਵਸਤ ਮੰਗਦਾ ਹੈ, ਤਦ ਜੀਵ ਕਿਵੇਂ ਰਖਿਆ ਜਾ ਸਕਦਾ ਹੈ ? ਮਨਮੁਖ (ਤਦੋਂ) ਕਰਣ ਪਲਾਵ ਕਰਕੇ ਭਟਕਦੇ ਹਨ ਅਤੇ ਸਭ ਤਰ੍ਹਾਂ ਦੇ **ਦਵਾ** ਦਾਰੂ ਕਰਦੇ ਹਨ (ਪਰ) ਜਿਸ ਦੀ ਵਸਤ ਹੈ, ਉਹ (ਹਰੀ) ਲੈ ਜਾਂਦਾ ਹੈ।

**ਕਰਣ ਪਲਾਵ,** ਓਹ ਰੋਣੇ ਜੋ ਆਪਣੇ ਪਰ ਤਰਸ ਪੈਦਾ ਕਰਨ ਲਈ ਕੀਤੇ ਜਾਣ, ਕੀਰਣੇ ਅਤੇ ਵਿਰਲਾਪ।

[**ਸੰਸ.** **औषधं** (**ਔਖਧੰ**), ਦਾਰੂ, ਦਵਾ, **औषधि:** (**ਔਖਧਿ:**), ਰੋਗ ਨਾਸ਼ਕ ਜੜੀ ਬੂਟੀ।]

**ਅਉਖਧ,** ਦਾਰੂ। ੧੩੬੫

> **ਅਉਖਧ ਮੰਤ੍ਰ ਮੂਲੁ ਮਨ ਏਕੈ ਜੇਕਰਿ ਦ੍ਰਿੜੁ ਚਿਤੁ ਕੀਜੈ ਰੇ ॥**
> **ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥**

ਗਉੜੀ (ਚੇਤੀ) ਮਹਲਾ ੧-੧੬, ਸਫ਼ਾ ੧੫੬

**ਭਾਵ :** ਜੇਕਰ ਚਿੱਤ ਨੂੰ ਦ੍ਰਿੜ ਕਰ ਲਈਏ ('ਏਕੈ' ਉਤੇ, ਤਾਂ) ਹੇ ਮਨ ! (ਕਾਇਆਂ ਦੇ ਸੰਗ ਤੋਂ ਮਿਲਿਆ ਅਗਿਆਨ ਦਾ ਤੇ ਕਰਮਾਂ ਤੋਂ ਚੜੀ ਵਿਸ ਦਾ) **ਦਾਰੂ** ਤੇ ਮੰਤ੍ਰ ਇਕੋ (ਇਸੇ) ਮੂਲਕ (ਗਲ ਵਿਚ) ਹੈ। ਇਸ ਨੂੰ (ਕੇਵਲ ਇਸ ਜਨਮ ਦੇ ਨਹੀਂ ਸਗੋਂ) ਜਨਮ ਜਨਮਾਂਤ੍ਰਾਂ ਦੇ ਪਾਪ ਕਰਮਾਂ ਦਾ ਕੱਟਣ ਹਾਰਾ ਲਖ ਲਓ। (ਅਥਵਾ ਜਾਣ ਕੇ ਅੰਗੀਕਾਰ ਕਰ ਲਓ)।

**ਅਉਖਧ ਮੰਤ੍ਰ,** ਮੰਤ੍ਰ ਰੂਪ ਦਾਰੂ, ਮੰਤ੍ਰ ਤੋਂ ਮੁਰਾਦ ਉਸ ਝਾੜ ਫੂਕ ਤੋਂ ਹੈ ਜਿਸ ਨਾਲ ਸੱਪਾਂ ਦੀ ਵਿਹੁ ਝਾੜਦੇ ਹਨ।

[ਵੇਖੋ, ੧੩੬੪]

**ਅਉਖਧ,** ਵੇਦੰਗੀ। ੧੩੬੬

> **ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥**
> **ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥ ੨ ॥**

ਆਸਾ ਕਬੀਰ-੫, ਸਫ਼ਾ ੪੭੬-੭੭

**ਭਾਵ :** ਤੰਤ੍ਰ ਸ਼ਾਸਤ੍ਰ ਅਤੇ ਮੰਤ੍ਰ ਜੋ ਜਾਣਦੇ ਹਨ ਅਤੇ ਜੋ ਜੋਤਿਸ਼ ਅਤੇ ਅਨੇਕ ਵਿਆਕਰਣ ਸ਼ਾਸਤ੍ਰ ਜਾਣਦੇ ਹਨ, ਜੋ ਜਾਦੂ ਟੂਣੇ ਅਤੇ ਸਾਰੀ **ਵੇਦੰਗੀ** ਜਾਣਦੇ ਹਨ, ਅੰਤ ਨੂੰ ਸਾਰੇ ਮਰ ਜਾਣਗੇ।

**ਮਤਲਬ :** ਇਨ੍ਹਾਂ ਉਪਾਵਾਂ ਨਾਲ ਮੌਤ ਦਾ ਇਲਾਜ ਨਹੀਂ ਹੋ ਸਕਦਾ ।

**ਆਗਮ,** ਸ਼ਾਸਤ੍ਰ । **ਨਿਰਗਮ,** ਵੇਦ । **ਜੋਤਿਕ,** ਜੋਤਿਸ਼ । **ਬਿਆਕਰਨਾ,** ਵਿਆਕਰਣ । **ਤੰਤ,** ਤੰਤ੍ਰ ਵਿਦਿਆ ।
[ਵੇਖੋ, ੧੩੬੪]

**ਅਉਖਧ ਮੰਤ੍ਰ,** ਮੰਤ੍ਰ ਰੂਪ ਦਵਾ । ੧੩੬੭

**ਅਉਖਧ ਮੰਤ੍ਰ ਮੂਲ ਮਨ ਏਕੈ**
**ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥**
**ਚਰਨ ਰੇਨ ਬਾਂਛੈ ਨਿਤ ਨਾਨਕੁ**
**ਪੁਨਹ ਪੁਨਹ ਬਲਿਹਾਰਿਆ ॥ ੨ ॥**

ਧਨਾਸ. ਮਹਲਾ ੫–੧੬, ਸਫ਼ਾ ੬੭੫

**ਭਾਵ : ਮੰਤ੍ਰ ਰੂਪ ਦਵਾ** ਦਾ ਮੁੱਢ ਇਕੋ ਪ੍ਰਭੂ ਹੈ, ਇਸ ਵਾਸਤੇ ਮਨ ਵਿਚ ਉਸ (ਪ੍ਰਭੂ) ਦਾ ਭਰੋਸਾ ਧਾਰਿਆ ਹੈ, ਨਾਨਕ ਸਦਾ ਚਰਨਾਂ ਦੀ ਧੂੜੀ ਮੰਗਦਾ ਹੈ ਅਤੇ ਵਾਰ ਵਾਰ ਸਦਕੇ ਜਾਂਦਾ ਹੈ ।

**ਮਤਲਬ :** ਪ੍ਰਭੂ ਉਪਰ ਵਿਸ਼ਵਾਸ, ਇਹ ਹੈ ਅਸਲ ਦਵਾ ।

**ਚਰਨ ਰੇਨ,** ਚਰਨਾਂ ਦੀ ਧੂੜੀ ।
[ਵੇਖੋ, ੧੩੬੪]

**ਅਉਖਧੁ,** ਦਵਾ, ਦਾਰੂ । ੧੩੬੮

**ਹਰਿ ਕੇ ਚਰਨ ਕਮਲ ਮਨਿ ਧਿਆਉ ॥**
**ਕਾਢਿ ਕੁਠਾਰੁ ਪਿਤ ਬਾਤ ਹੰਤਾ**
**ਅਉਖਧੁ ਹਰਿ ਕੋ ਨਾਉ ॥ ੧ ॥ ਰਹਾਉ ॥**

ਟੋਡੀ ਮਹਲਾ ੫–੧੩, ਸਫ਼ਾ ੭੧੪

**ਭਾਵ :** ਹਰੀ ਦੇ ਚਰਨ ਕਮਲਾਂ ਨੂੰ ਮਨ ਵਿਚ ਧਿਆਓ । ਹਰੀ ਦਾ ਨਾਮ **ਦਵਾਈ** ਹੈ, ਇਹ ਉਠਾਏ ਹੋਏ ਕੁਹਾੜੇ ਵਾਂਙ ਵਾਰ ਕਰਦੀ ਹੈ, ਜਿਸ ਨਾਲ ਪਿਤ ਅਤੇ ਵਾਈ ਦੇ ਰੋਗ ਨਾਸ਼ ਹੋ ਜਾਂਦੇ ਹਨ ।

**ਮਤਲਬ :** ਹਰੀ ਦਾ ਨਾਮ ਬਹੁਤ ਕਾਰਗਰ ਹੈ, ਇਸ ਨਾਲ ਦੁਖ ਦੀ ਜੜ੍ਹ ਕਟੀ ਜਾਂਦੀ ਹੈ । ਹਰੀ ਦਾ ਨਾਮ ਐਸੀ ਦਵਾਈ ਹੈ ਕਿ ਰੋਗ ਦੀਆਂ ਜੜ੍ਹਾਂ ਕਟਣ ਲਈ ਮਾਨੋ ਇਹ ਕੁਹਾੜਾ ਹੈ । ਇਸ ਨਾਲ ਵਾਈ ਦਾ ਰੋਗ, ਜਿਸ ਤੋਂ ਮੁਰਾਦ ਹੈ "ਹੰਕਾਰ" ਦੂਰ ਹੋ ਜਾਂਦਾ ਹੈ । ਇਸ ਨਾਲ ਪਿਤ ਦਾ ਰੋਗ ਵੀ ਨਾਸ਼ ਹੋ ਜਾਂਦਾ ਹੈ ਜਿਸ ਤੋਂ ਮੁਰਾਦ ਹੈ 'ਕ੍ਰੋਧ' ਦੀ ।

**ਹੰਤਾ,** ਨਾਸ਼ ਕਰਦਾ ਹੈ ।
[ਵੇਖੋ, ੧੩੬੪]

**ਅਉਖਧੁ,** ਦਵਾ, ਦਾਰੂ । ੧੩੬੯

**ਅਵਰੁ ਨ ਅਉਖਧੁ ਤੰਤ ਨ ਮੰਤਾ ॥**
**ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥ ... ॥ ੪ ॥**

ਆਸਾ (ਅਸਟ.) ਮਹਲਾ ੧–੯, ਸਫ਼ਾ ੪੧੬

**ਭਾਵ :** ਪਾਪਾਂ ਨੂੰ ਕਟਣ ਵਾਲਾ, ਹਰੀ ਦਾ ਸਿਮਰਨ ਹੈ । ਹੋਰ ਕੋਈ **ਦਵਾ** ਤੰਤ੍ਰ ਮੰਤ੍ਰ (ਕਾਰਗਰ) ਨਹੀਂ ।
[ਵੇਖੋ, ੧੩੬੪]

**ਅਉਖਧੁ,** ਦਾਰੂ । ੧੩੭੦

**ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇ ਲੇ ਮੀਤਾ ॥**
**ਹਰਿ ਅਉਖਧੁ ਜਾ ਕਉ ਗੁਰਿ ਦੀਆ**
**ਤਾ ਕੇ ਨਿਰਮਲ ਚੀਤਾ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੫–੧੩੩, ਸਫ਼ਾ ੨੦੮

**ਭਾਵ :** ਹੇ ਮਿਤ੍ਰੋ ! ਸੁਣੋ, (ਤੁਸੀ) ਸਾਰੇ ਨਾਮ ਸਿਮਰੋ । (ਇਹ ਅਤਿ) ਸੁੰਦਰ ਪਦਾਰਥ ਹੈ, ਹਰਿਨਾਮ **ਦਾਰੂ** ਗੁਰਾਂ ਨੇ ਜਿਸ ਨੂੰ ਦਿਤਾ, ਉਸ ਦਾ (ਨ ਕੇਵਲ ਸਰੀਰ ਹੀ ਅਰੋਗ ਹੋਇਆ ਪਰ) ਚਿੱਤ ਵੀ (ਹਉਮੈ ਤੋਂ) ਨਿਰਮਲ ਹੋ ਗਿਆ ।

**ਅਨੂਪ,** ਸੁੰਦਰ । **ਹਰਿ ਅਉਖਧੁ,** ਹਰਿ (ਨਾਮ) ਦਾਰੂ ।
[ਵੇਖੋ, ੧੩੬੪]

**ਅਉਖਧੁ,** ਦਵਾਈ । ੧੩੭੧

**ਮੇਰਾ ਬੈਦੁ ਗੁਰੂ ਗੋਵਿੰਦਾ ॥**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ**
**ਕਾਟੈ ਜਮ ਕੀ ਫੰਧਾ ॥ ੧ ॥ ਰਹਾਉ ॥**

ਸੋਰਠਿ ਮਹਲਾ ੫–੩੪, ਸਫ਼ਾ ੬੧੮

**ਭਾਵ :** ਪਰਮੇਸ਼ਰ ਰੂਪ ਗੁਰੂ ਮੇਰਾ ਵੈਦ ਹੈ । ਹਰਿ ਨਾਮ **ਦਵਾਈ** (ਮੇਰੇ) ਮੂੰਹ ਵਿਚ ਦੇਂਦਾ ਹੈ, (ਰਸਨਾ ਪਰ ਨਾਮ ਸਫੁਰਤ ਹੋ ਜਾਂਦਾ ਹੈ) ਜਮ ਦੀ ਫਾਹੀ ਕੱਟ ਦੇਂਦਾ ਹੈ ।

**ਹਰਿ ਨਾਮੁ ਅਉਖਧੁ,** ਹਰਿ ਨਾਮ ਦਵਾਈ ।
**ਫੰਧਾ,** ਫਾਹੀ ।
[ਵੇਖੋ, ੧੩੬੪]

**ਅਉਖਧੁ,** ਦਵਾ ਦਾਰੂ । ੧੩੭੨

**ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥**
**ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥ ... ॥ ੩ ॥**

ਗਉੜੀ (ਗੁਆ.) ਮਹਲਾ ੫–੯੬, ਸਫ਼ਾ ੧੮੪–੮੫

**ਭਾਵ :** (ਲੋਕੀ) ਤੰਤ੍ਰ, ਮੰਤ੍ਰ, **ਦਵਾ ਦਾਰੂ** ਅਤੇ ਪੁਨਹਚਾਰ ਕਰਦੇ ਹਨ। (ਸਾਡੇ) ਜੀਵ ਅਤੇ ਪ੍ਰਾਣਾ ਦਾ ਆਸਰਾ ਕੇਵਲ ਹਰੀ ਨਾਮ ਹੈ।

**ਪੁਨਹਚਾਰੁ,** ਕੀਤੇ ਪਾਪਾਂ ਦੀ ਹਤਿਆ ਹਟਾਉਣ ਲਈ ਪ੍ਰਾਸ਼ਚਿਤ ਕਰਨ ਲਗ ਪੈਣਾ।

**ਨੋਟ :** ਯੋਗ ਦਰਸ਼ਨ ਵਿਚ ਔਖਧੀ ਨੂੰ ਵੀ ਸਿੱਧੀ ਮੰਨਿਆ ਹੈ।

**(ਯੋਗ ਦਰਸ਼ਨ, IV, 1)**

[ਵੇਖੋ, ੧੩੬੪]

**ਅਉਖਧੁ,** ਦਾਰੂ। ੧੩੭੩

**ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥**
**ਹਰਿਨਾਮੁ ਅਉਖਧੁ ਗੁਰਿ ਨਾਮੁ ਦੀਨੋ**
**ਕਰਣ ਕਾਰਣ ਜੋਗੁ ॥ ੧ ॥**

ਗੂਜਰੀ ਮਹਲਾ ੫–੩੦, ਸਫ਼ਾ ੫੦੨

**ਭਾਵ :** ਹਉਮੈਂ ਵਾਲੀ ਬੁੱਧੀ ਅਤੇ ਅਤਿ ਘਣੀ ਮਾਇਆ ਬਹੁਤ ਲੰਮਾ ਰੋਗ ਹੈ। **ਦਾਰੂ** ਹਰਿਨਾਮ **ਹੈ**। ਗੁਰਾਂ ਨੇ ਨਾਮ, ਜੋ ਕਾਰਜਾਂ ਦੇ ਕਰਨ ਵਿਚ ਸਮਰਥ ਹੈ, ਦੇ ਦਿਤਾ।

**ਮਤਲਬ :** ਝੂਠਾ ਘੁਮੰਡ ਦੀਰਘ ਰੋਗ ਹੈ, ਜੇ ਸੱਚੀ ਮੁੱਚੀ ਪੈਸਾ ਬਹੁਤ ਹੋ ਜਾਏ ਤਾਂ ਉਹ ਵੀ ਦੀਰਘ ਰੋਗ ਹੈ; ਦੋਨਾਂ ਦਾ ਇਲਾਜ ਹਰਿਨਾਮ ਹੈ।

**ਕਰਣ ਕਾਰਣ ਜੋਗੁ,** ਕਾਰਜਾਂ ਦੇ ਕਰਨ ਵਿਚ ਸਮਰਥ।

[ਵੇਖੋ, ੧੩੬੪]

**ਅਉਖਧੁ,** ਦਵਾਈ, ਔਖਧੀ। ੧੩੭੪

**ਅਉਖਧੁ ਖਾਇਓ ਹਰਿ ਕੋ ਨਾਉ ॥**
**ਸੁਖ ਪਾਏ ਦੁਖ ਬਿਨਸਿਆ ਥਾਉ ॥ ੧ ॥**

ਆਸਾ ਮਹਲਾ ੫–੩੨, ਸਫ਼ਾ ੩੭੮

**ਭਾਵ :** ਹਰੀ ਦੇ ਨਾਮ ਦੀ **ਔਖਧੀ** ਖਾਧੀ, ਦੁੱਖਾਂ ਦਾ ਜੋ ਟਿਕਾਣਾ (ਸੀ, ਉਹ) ਬਿਨਸ ਗਿਆ; (ਸਾਰੇ) ਸੁੱਖ ਪਾ ਲਏ।

**ਮਤਲਬ :** ਦੁੱਖਾਂ ਦਾ ਥਾਉਂ, ਮਨ ਦੀ ਰੋਗਗ੍ਰਸਤ ਅਵਸਥਾ ਸੀ, ਉਹ ਠੀਕ ਹੋ ਗਈ।

[ਵੇਖੋ, ੧੩੬੪]

**ਅਉਖਧੁ,** ਦਾਰੂ। ੧੩੭੫

**ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ**
**ਪਗੁ ਚਉਥਾ ਟਿਕੈ ਟਿਕਾਇ ਜੀਉ ॥**
**ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ**
**ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥ ... ॥ ੪ ॥**

ਆਸਾ (ਛੰਤ) ਮਹਲਾ ੪–੧੧, ਸਫ਼ਾ ੪੪੬

**ਭਾਵ :** (ਫੇਰ) ਹਰੀ ਦਾ ਕੀਤਾ ਹੋਇਆ ਕਲਜੁਗ (ਦਾ ਸਮਾਂ ਆਇਆ ਤਦੋਂ ਧਰਮ ਦੇ) ਤਿੰਨ ਪੈਰ ਖਿਸਕ ਚੁਕੇ ਸਨ। (ਧਰਮ ਨੇ ਅਪਣੇ ਆਪ ਨੂੰ) ਚੌਥੇ ਪੈਰ ਪਰ ਸਥਿਰ ਕਰ ਕੇ ਟਿਕਾ ਲਿਆ। (ਜਿਸ ਪਰ ਜੀਵਾਂ ਨੂੰ) ਹਰੀ ਦੇ ਨਾਮ ਦਾ **ਦਾਰੂ** (ਆਵਾਗੌਣ ਕਟਣ ਲਈ) ਮਿਲਿਆ। (ਜਿਨ੍ਹਾਂ ਨੇ) ਗੁਰਾਂ ਦੇ ਸ਼ਬਦ ਦੀ ਕਮਾਈ ਕੀਤੀ (ਉਨ੍ਹਾਂ ਨੂੰ) ਹਰੀ ਦੇ ਕੀਰਤਨ ਦੁਆਰਾ ਹਰੀ ਨੇ ਸ਼ਾਂਤੀ ਦਿਤੀ।

**ਮਤਲਬ :** ਕਲਿਜੁਗ ਵਿਚ ਮੁਕਤੀ ਦਾ ਸਾਧਨ ਨਾਮ ਅਤੇ ਹਰੀ ਕੀਰਤਨ ਹੈ, ਜੋ ਬਹੁਤ ਸੌਖਾ ਰਾਹ ਹੈ, ਬਨਿਸਬਤ ਉਨ੍ਹਾਂ ਔਖੇ ਸਾਧਨਾਂ ਦੇ, ਜੋ ਪਿਛਲੇਰੇ ਜੁਗਾਂ ਵਿਚ ਕਰਨੇ ਪੈਂਦੇ ਸਨ।

[ਵੇਖੋ, ੧੩੬੪]

**ਅਉਖਧੁ,** ਦਵਾਈ। ੧੩੭੬

**ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥**
**ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ਰਹਾਉ॥**

ਬਿਲਾ. ਮਹਲਾ ੫–੭੯, ਸਫ਼ਾ ੮੧੯

**ਭਾਵ :** ਸਾਨੂੰ ਪੂਰਾ ਸਤਿਗੁਰ ਮਿਲਿਆ, ਜਿਸ ਨੇ ਇਹ ਬਣਤ (ਪਾਰਬ੍ਰਹਮ ਦੀ ਸ਼ਰਣ ਵਿਚ ਰਹਿਣ ਵਾਲੀ) ਬਣਾ ਦਿਤੀ (ਫੇਰ ਸਾਨੂੰ) ਰਾਮ ਨਾਮ ਦੀ **ਦਵਾਈ** ਦਿਤੀ, (ਜਿਸ ਨਾਲ) ਇਕੋ (ਪਾਰਬ੍ਰਹਮ) ਵਿਚ ਲਿਵ ਲਾ ਲਈ ਹੈ।

[ਵੇਖੋ, ੧੩੬੪]

**ਅਉਖਧੁ,** ਦਵਾਈ। ੧੩੭੭

**ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥**
**ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥ ੧੦ ॥**

ਰਾਮ. (ਅਸਟ.) ਮਹਲਾ ੩–੧੦, ਸਫ਼ਾ ੯੦੯

**ਭਾਵ :** (ਤ੍ਰਿਸ਼ਨਾ ਦੂਰ ਕਰਨ ਦੀ) **ਦਵਾਈ,** ਹੇ ਜੋਗੀ! ਹਰੀ ਦਾ ਨਾਮ ਹੈ। (ਮਿਲਦੀ ਉਸ ਨੂੰ ਹੈ) ਜਿਸ ਦੇ ਮਨ ਵਿਚ (ਗੁਰੂ) ਵਸਾਏ। ਜੋ ਗੁਰਮੁਖ ਹੋ ਗਿਆ ਹੈ, ਉਸ ਨੂੰ ਸੋਝੀ ਪੈ ਗਈ ਹੈ (ਕਿ ਹਰਿ ਨਾਮ ਹੀ) ਜੋਗ ਦੀ ਜੁਗਤੀ ਹੈ, ਜੋ ਉਸ ਨੇ ਪ੍ਰਾਪਤ ਕਰ ਲੀਤੀ ਹੈ।

[ਵੇਖੋ, ੧੩੬੪]

**ਅਉਖਾ,** ਔਖਾ, ਦੁੱਖੀ । ੧੩੭੮

**ਸਲੋਕ ਮ: ੪ ॥**
**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ**
**ਸੁ ਅਉਖਾ ਜਗ ਮਹਿ ਹੋਇਆ ॥**
**ਨਰਕ ਘੋਰੁ ਦੁਖ ਖੂਹੁ ਹੈ**
**ਓਥੈ ਪਕੜਿ ਓਹੁ ਢੋਇਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੬, ਸਫ਼ਾ ੩੦੯

**ਭਾਵ :** ਜੋ ਪੂਰੇ ਸਤਿਗੁਰਾਂ ਦੀ ਨਿੰਦਾ ਕਰਦਾ ਹੈ, ਓਹ (ਇਸ) ਦੁਨੀਆਂ ਵਿਚ **ਦੁੱਖੀ** ਹੋਇਆ । (ਪ੍ਰਲੋਕ ਵਿਚ ਜਿਥੇ) ਨਰਕ ਅਤੇ ਘੋਰ ਦੁੱਖਾਂ ਦਾ ਖੂਹ ਹੈ, ਉਥੇ ਉਹ ਫੜ ਕੇ ਪਹੁੰਚਾਇਆ ਗਿਆ ।

[**ਸੰਸ. अशुकरम्** (ਅਸੁਕਰਮ੍), ਮੁਸ਼ਕਿਲ, ਔਖਾ ।]

**ਅਉਖੀ,** ਮੁਸ਼ਕਿਲ, ਕਠਨਾਈ ਵਿਚ । ੧੩੭੯

**ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥**
**ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥**

ਧਨਾਸ. ਮਹਲਾ ੫–੪੬, ਸਫ਼ਾ ੬੮੨

**ਭਾਵ :** ਪ੍ਰਭੂ ਅਪਣੇ ਦਾਸ ਨੂੰ ਇਕ ਘੜੀ ਵੀ **ਕਠਨਾਈ ਵਿਚ** ਨਹੀਂ ਰਹਿਣ ਦੇਂਦਾ । ਆਪਣਾ ਬਿਰਦ ਸੰਭਾਲਦਾ ਹੈ । ਹੱਥ ਦੇ ਕੇ ਰਖ ਲੈਂਦਾ ਹੈ, ਸ੍ਵਾਸ ਸ੍ਵਾਸ ਪ੍ਰਿਤਪਾਲਣਾ ਕਰਦਾ ਹੈ ।
[ਵੇਖੋ, ੧੩੭੮]

**ਅਉਖੀਵਨਾ,** ਟੋਟ ਨਹੀਂ ਆਉਂਦੀ । ੧੩੭੯ (ੳ)

**ਮਾਤਿਆ ਹਰਿ ਰਸ ਮਹਿ ਰਾਤੇ**
**ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥ ੬ ॥**

ਮਾਰੂ (ਅਸਟ.) ਮਹਲਾ ੫–੬, ਸਫ਼ਾ ੧੦੧੯

**ਭਾਵ :** ਜਿਨ੍ਹਾਂ ਦੇ ਅੰਦਰ ਨਾਮ ਦੀ ਮਸਤੀ ਹੈ ਉਹੀ ਹਰਿ ਰਸ ਵਿਚ ਰਤੇ ਹਨ । ਇਸ ਨਸ਼ੇ ਵਿਚ ਕਦੇ **ਟੋਟ ਨਹੀਂ ਆਉਂਦੀ ।**

[**ਸੰਸ. अव + √ क्षि ( क्षय् ), अवक्षयः** ਨਾਸ਼, ਹਾਨੀ ।]

**ਅਉਖੇ,** ਦੁੱਖੀ । ੧੩੭੯ (ਅ)

**ਬਿਨੁ ਨਾਵੈ ਮਨਮੁਖ ਜਮਪੁਰਿ ਜਾਹਿ ॥**
**ਅਉਖੇ ਹੋਵਹਿ ਚੋਟਾ ਖਾਹਿ ॥ ੩ ॥**

ਭੈਰਉ ਮਹਲਾ ੩–੭, ਸਫ਼ਾ ੧੧੨੯

**ਭਾਵ :** ਨਾਮ ਵਿਹੂਣੇ ਮਨਮੁਖ ਜਮਪੁਰੀ ਨੂੰ ਜਾਂਦੇ ਹਨ । ਉਥੇ ਉਹ **ਦੁੱਖੀ** ਹੁੰਦੇ ਹਨ ਅਤੇ (ਜਮਾਂ ਦੀਆਂ) ਚੋਟਾਂ ਖਾਂਦੇ ਹਨ ।
[ਵੇਖੋ, ੧੩੭੮]

**ਅਉਗਣ,** ਦੋਸ਼, ਅਉਗੁਣ, ਔਗੁਣ । ੧੩੮੦

**ਪਉੜੀ ॥ ...**
**ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥**
**ਜਨਮ ਮਰਣ ਭਉ ਕਟਿਓਨੁ**
**ਫਿਰਿ ਜੋਨਿ ਨ ਪਾਏ ॥ ... ॥ ੨੧ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੬੬

**ਭਾਵ :** (ਸਾਧ ਸੰਗਤ ਦੇ ਲੜ ਲਾ ਕੇ ਵਾਹਿਗੁਰੂ ਉਨ੍ਹਾਂ ਦੇ) **ਔਗੁਣ** ਦੂਰ ਕਰ ਕੇ ਮੁਖ ਉਜਲਾ ਕਰ ਦੇਂਦਾ ਹੈ ਅਤੇ ਹਰਿ ਨਾਮ ਨਾਲ (ਸੰਸਾਰ ਸਾਗਰ ਤੋਂ) ਤਾਰ ਦੇਂਦਾ ਹੈ । ਜਦ ਜਨਮ ਮਰਨ ਦਾ ਭੈ ਕਟਿਆ ਗਿਆ, ਤਦ ਫੇਰ ਉਹ ਜੂਨਾਂ ਵਿਚ ਨਹੀਂ ਪੈਂਦੇ ।

[**ਸੰਸ. अवगुणः (ਅਵਗੁਣਃ),** ਅਯੋਗ ਗੁਣ, ਦੂਸ਼ਿਤ ਗੁਣ, ਅਪਰਾਧ, ਦੋਸ਼ ।]

**ਅਉਗਣਵੰਤੀ,** ਅਉਗੁਣਾਂ ਵਾਲੀ । ੧੩੮੦ (ੳ)

**ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥**
**ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥ ੩ ॥**

ਵਡ. ਮਹਲਾ ੩–੪, ਸਫ਼ਾ ੫੫੯

**ਭਾਵ :** ਗੁਣਾਂ ਵਾਲੀ (ਇਸਤ੍ਰੀ ਭਾਵ ਗੁਰਮੁਖ) ਹਿਰਦੇ ਵਿਚ ਨਾਮ ਵਸਾ ਕੇ ਨਿਤ (ਪਤੀ ਪਰਮੇਸ਼ੁਰ ਦੇ) ਗੁਣ ਗਾਉਂਦੀ ਹੈ (ਸੋ ਸੁਖੀ ਰਹਿੰਦੀ ਹੈ, ਪਰ) **ਅਉਗੁਣਾਂ ਵਾਲੀ** (ਮਨਮੁਖ ਰੂਪੀ) ਇਸਤ੍ਰੀ ਨੂੰ (ਜਦ) ਦੁਖ ਆ ਲਗਦਾ ਹੈ ਤਾਂ ਰੋਂਦੀ ਹੈ ।

(**ਸੰਥਜਾ**, ਸਫ਼ਾ ੩੪੬੨)

[ਵੇਖੋ, ੧੩੮੦]

**ਅਉਗਣਿਆਰਿ,** ਔਗੁਣਾਂ ਵਾਲੀ (ਇਸਤ੍ਰੀ), ਗੁਣਹੀਨ । ੧੩੮੧

**ਦੁਰਮਤਿ ਝੂਠੀ ਬੁਰੀ ਬੁਰਿਆਰਿ ॥**
**ਅਉਗਣਿਆਰੀ ਅਉਗਣਿਆਰਿ ॥**
**ਕਚੀ ਮਤਿ ਫੀਕਾ ਮੁਖਿ ਬੋਲੈ**
**ਦੁਰਮਤਿ ਨਾਮੁ ਨ ਪਾਈ ਹੇ ॥ ੫ ॥**

ਮਾਰੂ (ਸੋਲਹੇ) ਮਹਲਾ ੩–੪, ਸਫ਼ਾ ੧੦੪੭

**ਭਾਵ :** (ਧੰਦਿਆਂ ਵਿਚ ਗਲਤਾਨ ਰਹਿਣ ਨਾਲ) ਖੋਟੀ ਬੁੱਧੀ, ਝੂਠੀ ਅਤੇ ਮੰਦਕਰਮੀ ਹੋ ਗਈ ਹੈ । (ਇਹ ਜੀਵ ਰੂਪ ਇਸਤ੍ਰੀ) ਨਿਗੁਣੀ ਹੈ, **ਗੁਣਹੀਨ** ਹੈ । ਕਚੀ ਮਤ ਕਰ ਕੇ ਮੂੰਹ ਤੋਂ ਰੁੱਖਾ ਬੋਲਦੀ ਹੈ । ਦੁਰਮਤ ਦੇ (ਕਾਰਨ ਇਸ ਨੇ) ਨਾਮ ਨਹੀਂ ਪਾਇਆ ।

**ਮਤਲਬ :** ਦੁਰਮਤਿ ਦੇ ਲਛਣ ਦਸੇ ਹਨ। ਇਸ ਦੇ **ਪ੍ਰਭਾਵ** ਹੇਠ ਮਨੁਖੀ ਬੁਧੀ ਵਿਕਸਿਤ ਨਹੀਂ ਹੁੰਦੀ। ਉਹ ਗੁਣਹੀਣ ਹੋਣ ਕਾਰਨ ਮੰਦੇ ਕਰਮ ਕਰਦੀ ਹੈ। ਇਸ ਦੇ **ਮੁਕਾਬਲੇ** ਤੇ ਗੁਰਮਤਿ ਹੈ, ਬਹੁਤ ਗੁਣਕਾਰੀ ਹੈ, ਪਰ ਇਸ ਦੀ ਪ੍ਰਾਪਤੀ ਗੁਰੂ ਦੀ ਮਿਹਰ ਦਾ ਸਦਕਾ ਹੁੰਦੀ ਹੈ।

[ਵੇਖੋ, ੧੩੮੦]

**ਅਉਗਣਿਆਰੀ,** ਨਿਗੁਣੀ, ਗੁਣਹੀਨ (ਇਸਤ੍ਰੀ)। ੧੩੮੨

**ਦੁਰਮਤਿ ਝੂਠੀ ਬੁਰੀ ਬੁਰਿਆਰਿ ॥**
**ਅਉਗਣਿਆਰੀ ਅਉਗਣਿਆਰਿ ॥**
**ਕਚੀ ਮਤਿ ਫੀਕਾ ਮੁਖਿ ਬੋਲੈ**
**ਦੁਰਮਤਿ ਨਾਮੁ ਨ ਪਾਈ ਹੇ ॥ ੫ ॥**

ਮਾਰੂ (ਸੋਲਹੇ) ਮਹਲਾ ੩–੪, ਸਫ਼ਾ ੧੦੪੭

**ਵੇਖੋ, ਅਉਗਣਿਆਰਿ (੧੩੮੧)**

[ਵੇਖੋ, ੧੩੮੦]

**ਅਉਗਣਿਆਰੀ,** ਗੁਣਹੀਨ, ਗੁਣਹੀਣੀ। ੧੩੮੩

**ਅਉਗਣਿਆਰੀ ਕੰਤ ਨ ਭਾਵੈ ॥**
**ਮਨ ਕੀ ਜੂਠੀ ਜੂਠੁ ਕਮਾਵੈ ॥**
**ਪਿਰ ਕਾ ਸਾਉ ਨ ਜਾਣੈ ਮੂਰਖਿ**
**ਬਿਨੁ ਗੁਰ ਬੂਝ ਨ ਪਾਈ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੩–੪, ਸਫ਼ਾ ੧੦੪੭

**ਭਾਵ :** (ਇਸ) **ਗੁਣਹੀਣੀ** ਨੂੰ ਕੰਤ ਨਹੀਂ ਭਾਉਂਦਾ। ਮਨ ਦੀ ਜੂਠੀ (ਨਿਗੁਰੀ) ਹੈ, (ਸੋ ਤਨ ਕਰ ਕੇ ਵੀ) ਜੂਠੇ ਕੰਮਾਂ ਵਿਚ ਪਈ ਹੈ। ਮੂਰਖ, ਪਿਆਰੇ ਕੰਤ (ਦੇ ਮਿਲਾਪ ਦੇ) ਸੁਆਦ ਨੂੰ ਨਹੀਂ ਜਾਣਦੀ, ਗੁਰਾਂ ਬਿਨ ਇਹ ਸੂਝ ਬੂਝ ਆ ਨਹੀਂ ਸਕਦੀ।

**ਸਾਉ,** ਸੁਆਦ।

[ਵੇਖੋ, ੧੩੮੦]

**ਅਉਗਣਿਆਰੇ,** (ਚੰਗੇ) ਗੁਣਾਂ ਤੋਂ ਹੀਨ, ਨਿਗੁਣੇ। ੧੩੮੪

**ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ॥**
**ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ ॥੮॥**

ਆਸਾ (ਅਸਟ.) ਮਹਲਾ ੧–੨੦, ਸਫ਼ਾ ੪੨੧

**ਭਾਵ :** ਹੇ ਨਾਨਕ ! ਤੂੰ (ਸਾਂਈਂ ਦੇ) ਹੁਕਮ ਦੇ ਸੰਜੋਗ ਕਰ ਕੇ (ਏਥੇ) ਆਇਆ ਹੈਂ, (ਸੋ) ਸਦਾ (ਉਸ ਦੀ) ਰਜ਼ਾ ਵਿਚ ਤੁਰ। **ਅਉਗਣਿਆਰੇ** ਨੂੰ ਗੁਣ (ਲਾ ਦਿਓ, ਕਿਹੜਾ ਗੁਣ ?) ਸੱਚ (ਰੂਪੀ ਗੁਣ) ਮਿਲੇ, (ਇਸੇ ਵਿਚ ਮੇਰੀ) ਵਡਿਆਈ ਹੈ।

[ਵੇਖੋ, ੧੩੮੦]

**ਅਉਗਣੀ,** ਔਗੁਣਾਂ ਨਾਲ। ੧੩੮੪ (ੳ)

ਮ: ੪ ॥

**ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥**
**ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥...॥੨॥**

ਗਉੜੀ (ਵਾਰ) ਮਹਲਾ ੪–੧੯, ਸਫ਼ਾ ੩੧੧

**ਭਾਵ :** (ਪ੍ਰਸ਼ਨ) ਹੇ ਸੰਤੋ ! (ਇਹ) ਸਰੀਰ **ਔਗੁਣਾਂ ਨਾਲ** ਭਰਿਆ ਪਿਆ ਹੈ ਕਿਵੇਂ (ਧੋਤਾ ਜਾਵੇ) ਨਿਰਮਲ ਹੋ ਜਾਵੇ ?
(ਉੱਤਰ) ਗੁਰਮੁਖ ਤੋਂ ਗੁਣ ਖਰੀਦੀਏ (ਓਹ ਗੁਣ) ਹਉਮੈਂ ਦੀ ਮੈਲ ਨੂੰ ਧੋ ਕੇ ਕੱਢ ਦੇਣਗੇ।

(**ਸੰਥਿਆ**, ਸਫ਼ਾ ੧੮੪੫)

[ਵੇਖੋ, ੧੩੮੦]

**ਅਉਗਨ,** ਔਗਣਹਾਰੇ, ਐਬ ਵਾਲੇ, ਗੁਣਹੀਨ। ੧੩੮੫

**ਹਮ ਅਉਗਨ ਤੁਮ੍ ਉਪਕਾਰੀ ॥ ੧ ॥ ਰਹਾਉ ॥**

ਆਸਾ ਰਵਿਦਾਸ–੩, ਸਫ਼ਾ ੪੮੬

**ਭਾਵ :** ਅਸੀ **ਗੁਣਹੀਨ** ਹਾਂ। ਤੁਸੀ ਉਪਕਾਰੀ ਹੋ, (ਸਾਡੇ ਉਪਰ ਉਪਕਾਰ ਕਰੋ, ਸਾਨੂੰ ਗੁਣ ਦਿਓ)।

[ਵੇਖੋ, ੧੩੮੦]

**ਅਉਗਨੁ,** ਔਗੁਣ। ੧੩੮੫ (ੳ)

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ ॥ ੨੧੬ ॥**

ਸਲੋਕ ਕਬੀਰ, ਸਫ਼ਾ ੧੩੭੬

**ਭਾਵ :** ਸਾਰੀਆਂ ਗੱਲਾਂ ਜਾਣਦਿਆਂ ਹੋਇਆ ਵੀ ਮਨੁੱਖੀ ਮਨ (ਮਾਇਆ ਵਸ ਹੋ ਕੇ) **ਔਗੁਣ** ਕਰਦਾ ਹੈ। ਜੇ ਹੱਥ ਵਿਚ ਦੀਵਾ ਹੁੰਦਿਆਂ ਵੀ ਖੂਹ ਵਿਚ ਡਿਗਦਾ ਹੈ ਤਾਂ ਉਸ ਦਾ ਕੀ ਸੁਖ ?

**ਮਤਲਬ :** ਮਨੁੱਖ ਦੇ ਅੰਤਹਕਰਣ ਵਿਚ ਵਿਵੇਕ ਹੈ। ਮਨੁੱਖ ਹੋਣ ਦੇ ਨਾਤੇ ਹੀ ਇਸ ਵਿਚ ਭਲੇ ਬੁਰੇ ਦੀ ਪਛਾਣ ਹੈ, ਪਰ ਫੇਰ ਆਪਣੀ ਰੁਚੀ ਅਧੀਨ ਮਨ ਬੁਰਿਆਈ ਦੇ ਚਸਕੇ ਵਿਚ ਫਸਿਆ ਰਹਿੰਦਾ ਹੈ। ਇਹ ਗਲ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਦੀਵਾ ਹੱਥ ਵਿਚ ਹੁੰਦਿਆਂ ਫੇਰ ਕੋਈ ਖੂਹ ਵਿਚ ਡਿੱਗੇ।

[ਵੇਖੋ, ੧੩੮੦]

**ਅਉਗੁਣ,** ਦੋਸ਼, ਬੁਰਿਆਈਆਂ,
ਐਬ, ਔਗੁਣ । ੧੩੮੬

**ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ**
**ਸਚੇ ਹੀ ਸਚਿ ਰਾਤੀ ॥**
**ਸਚੈ ਸਬਦਿ ਸਦਾ ਸੁਖੁ ਪਾਇਆ**
**ਹਉਮੈ ਗਈ ਭਰਾਤੀ ॥ ... ॥ ੪ ॥**

ਵਡ. ਮਹਲਾ ੩–੧, ਸਫ਼ਾ ੫੮੩

**ਭਾਵ :** (ਸਤਿਗੁਰੂ), **ਔਗੁਣਾਂ** ਨੂੰ ਸ਼ਬਦ ਨਾਲ ਸਾੜ ਦੇਂਦਾ ਹੈ । ਦੂਜਾ ਭਾਉ ਗਵਾ ਦੇਂਦਾ ਹੈ । ਸੱਚੇ (ਕੰਤ) ਦੀ ਸੱਚ ਮੁਚ ਪ੍ਰੇਮਣ ਬਣਾ ਦੇਂਦਾ ਹੈ । ਸੱਚੇ ਸ਼ਬਦ ਨਾਲ ਸਦਾ (ਦਾ) ਸੁੱਖ ਪਾ ਲਿਆ। ਹਉਮੈਂ ਦਾ ਭੁਲੇਂਵਾ ਦੂਰ ਹੋ ਗਿਆ ।
[ਵੇਖੋ, ੧੩੮੦]

**ਅਉਗੁਣਵੰਤਿਆ,** ਔਗੁਣਾਂ ਵਾਲਿਆਂ ਨੂੰ । ੧੩੮੬ (ੳ)

**ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥**
**ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ॥ ੨ ॥**

ਸਿਰੀ. ਮਹਲਾ ੩–੩੭, ਸਫ਼ਾ ੨੭

**ਭਾਵ : ਔਗੁਣਾਂ ਵਾਲਿਆਂ** ਨੂੰ (ਉਹ) ਦੂਰ (ਹੀ ਭਾਸਦਾ) ਹੈ ਪਰ ਜਿਨ੍ਹਾਂ ਵਿਚ ਗੁਣ ਹਨ ਉਨ੍ਹਾਂ ਦੇ ਸਦਾ ਮਨ ਵਿਚ ਵਸਦਾ ਹੈ । ਮਨਮੁਖ, (ਕਿਉਂਕਿ) ਗੁਣਾਂ ਤੋਂ ਬਾਹਰ ਹਨ, ਨਾਮ ਵਿਹੂਣੇ ਹਨ, (ਇਸ ਕਰ ਕੇ) ਝੂਰ ਝੂਰ ਮਰਦੇ ਹਨ ।

(**ਸੰਥਯਾ,** ਸਫ਼ਾ ੩੭੦)

[ਵੇਖੋ, ੧੩੮੦]

**ਅਉਗੁਣਿ,** ਮਾੜੇ ਗੁਣਾਂ ਵਿਚ,
ਮੰਦਿਆਈਆਂ ਵਿਚ, ਵਿਸ਼ੇ
ਭੋਗਾਂ ਦੀ ਖਿਚ ਵਿਚ । ੧੩੮੭

**ਜਿਨਿ ਹਰਿ ਹਰਿ ਨਾਮੁ ਨ ਚੇਤਿਓ**
**ਸੁ ਅਉਗੁਣਿ ਆਵੈ ਜਾਇ ॥**
**ਜਿਸੁ ਸਤਗੁਰੁ ਪੁਰਖੁ ਨ ਭੇਟਿਓ**
**ਸੁ ਭਉਜਲਿ ਪਚੈ ਪਚਾਇ ॥**
**ਇਹੁ ਮਾਣਕੁ ਜੀਉ ਨਿਰਮੋਲੁ ਹੈ**
**ਇਉ ਕਉਡੀ ਬਦਲੈ ਜਾਇ ॥ ੩ ॥**

ਸਿਰੀ. ਮਹਲਾ ੧–੨੨, ਸਫ਼ਾ ੨੨

**ਭਾਵ** : ਜਿਨ੍ਹਾਂ ਨੇ ਨਾਮ ਨਹੀਂ ਚੇਤਿਆ, ਉਹ **ਵਿਸ਼ੇ ਭੋਗਾਂ** (ਦੀ ਖਿਚ) ਵਿਚ ਜੰਮਦੇ ਮਰਦੇ ਹਨ । ਜਿਸ ਨੂੰ ਸਤਿਗੁਰ ਪੁਰਖ ਨਹੀਂ ਮਿਲਿਆ, ਉਹ ਸੰਸਾਰ ਵਿਚ ਕੁੜਦਾ ਸੜਦਾ ਰਹਿੰਦਾ ਹੈ, ਇਸ ਤਰ੍ਹਾਂ ਇਹ ਜੀਵਾਤਮਾ ਜੋ ਮੋਤੀ ਵਾਂਙ ਅਮੁਲ ਹੈ ਕਉਡੀ ਬਦਲੇ (ਵਿਅਰਥ) ਚਲੀ ਜਾਂਦੀ ਹੈ ।
[ਵੇਖੋ, ੧੩੮੦]

**ਅਉਘਟ,** ਔਖੀ, ਦੁਰਗਮ । ੧੩੮੮

**ਕਬੀਰ ਭਾਰ ਪਰਾਈ ਸਿਰ ਚਰੈ ਚਲਿਓ ਚਾਹੈ ਬਾਟ ॥**
**ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥ ੮੯ ॥**

ਸਲੋਕ ਕਬੀਰ, ਸਫ਼ਾ ੧੩੬੯

**ਭਾਵ :** ਪਖੰਡੀ ਸਾਧੂ ਪ੍ਰਤੀ ਕਿਹਾ ਹੈ : ਤੂੰ ਆਪਣੇ (ਪਾਪਾਂ ਦੇ) ਭਾਰ ਤੋਂ ਨਹੀਂ ਡਰਦਾ (ਪੂਜਾ ਦਾ ਧਾਨ ਖਾ ਖਾ ਕੇ) ਹੋਰਨਾਂ (ਦੇ ਪਾਪਾਂ ਦੀ) ਪੰਡ ਸਿਰ ਉਪਰ ਚਾੜ੍ਹ ਰਿਹਾ ਹੈਂ । ਤੂੰ ਰਸਤਾ ਤਾਂ ਚਲਣਾ ਚਾਹੁੰਦਾ ਹੈਂ, ਪਰ ਇਤਨੇ ਭਾਰ ਹੇਠਾਂ ਤਾਂ ਤੂੰ ਖੜੋ ਵੀ ਨਹੀਂ ਸਕਦਾ ਅਗੇ **ਦੁਰਗਮ** ਘਾਟੀ ਹੈ ।

[**ਸੰਸ.** ਅਵਘਟ: (**ਅਵਘਟ:**), ਸੁਰਾਖ, ਗੁਫਾ, ਡੂੰਘੀ ਖੰਦਕ, ਦਰਾੜ । **ਹਿੰਦੀ,** ਅਵਘਟ (**ਅਵਘਟ**), ਔਖਾ, ਵਿਕਟ, ਉੱਚਾ ਨੀਵਾਂ ।]

**ਅਉਘਟ,** ਦੁਰਗਮ । ੧੩੮੯

**ਪਉੜੀ ॥ ਪੜਿਆ ਲੇਖੇ ਦਾਰੁ ਲੇਖਾ ਮੰਗੀਐ ॥**
**ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ ॥**
**ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥**
**ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥ ... ॥ ੨੩ ॥**

ਮਲਾਰ (ਵਾਰ) ਮਹਲਾ ੧, ਸਫ਼ਾ ੧੨੮੮

**ਭਾਵ :** (ਭਾਵੇਂ ਕੋਈ) ਪੜ੍ਹਿਆ (ਹੋਣ ਕਰ ਕੇ, ਕਰਮਾਂ ਦੇ) ਲੇਖੇ ਦਾ ਜਾਣਨਹਾਰ ਹੈ, (ਉਸ ਪਾਸੋਂ ਵੀ ਉਕਾਈਆਂ ਅਵਸ਼ ਹੋਣਗੀਆਂ, ਜਿਨ੍ਹਾਂ ਦਾ) ਲੇਖਾ ਮੰਗਿਆ ਜਾਵੇਗਾ । ਨਾਮ ਦੇ ਬਿਨਾਂ (ਮਨੁਖ) ਕੂੜਾ (ਰਹਿਣ ਕਰ ਕੇ) ਔਖਾ ਅਤੇ ਤੰਗ ਹੁੰਦਾ ਹੈ । ਲੇਖੇ ਪੱਤੇ ਦੇ ਲਿਹਾਜ਼ ਨਾਲ ਤਾਂ ਮਾਇਆ ਮੋਹ ਦੀਆਂ ਗਲੀਆਂ ਅਤੇ ਰਸਤੇ ਅਟਕਾਂ ਨਾਲ ਰੁਕੇ ਹੋਇ ਹਨ, ਇਸ ਕਰ ਕੇ **ਦੁਰਗਮ** ਹਨ । ਸੰਤੋਖੀਆਂ ਨੂੰ ਸ਼ਬਦ ਦੁਆਰਾ ਸੱਚਾ ਵੇਪਰਵਾਹ ਮਿਲ ਜਾਂਦਾ ਹੈ । (ਜਿਸ ਦੀ ਸਹਾਇਤਾ ਨਾਲ ਉਹ ਪਾਰ ਲੰਘਦੇ ਹਨ) ।
[ਵੇਖੋ, ੧੩੮੮]

**ਅਉਘਟ,** ਔਖਿਆਈ । ੧੩੯੦

**ਬਾਦਿਸਾਹੁ ਮਹਲ ਮਹਿ ਜਾਇ ॥**
**ਅਉਘਟ ਕੀ ਘਟ ਲਾਗੀ ਆਇ ॥ ੨੧ ॥**

ਭੈਰਉ ਨਾਮਦੇਉ–੧੦, ਸਫ਼ਾ ੧੧੬੬

**ਭਾਵ :** ਪਾਤਸ਼ਾਹ (ਜਦ) ਮਹਿਲਾਂ ਵਿਚ ਗਿਆ (ਉਥੇ ਉਸ ਨੂੰ) **ਔਖਿਆਈ** ਦੀ ਘੜੀ ਆ ਗਈ (ਅਤਿ ਦਰਦ ਅਤੇ ਘਬਰਾ ਵਾਲੀ ਬਿਮਾਰੀ ਆ ਗਈ) ।

**ਮਤਲਬ :** ਇਹ ਤੁਕਾਂ ਭਗਤ ਨਾਮਦੇਵ ਜੀ ਦੀ ਜੀਵਨ ਕਥਾ ਦੇ ਇਕ ਪਹਿਲੂ ਨਾਲ ਸੰਬੰਧਿਤ ਹਨ । ਕਥਾ ਦੀ ਝਲਕ ਉਨ੍ਹਾਂ ਦੇ ਸ਼ਬਦ ਵਿਚ ਹੈ ਜੋ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ :

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥
ਦੇਖਉ ਰਾਮ ਤੁਮ੍ਹਾਰੇ ਕਾਮਾ ॥ ੧ ॥ ...
ਬਿਸਮਿਲਿ ਗਊ ਦੇਹੁ ਜੀਵਾਇ ॥
ਨਾ ਤਰੁ ਗਰਦਨਿ ਮਾਰਉ ਠਾਂਇ ॥ ੨ ॥ ...
ਸਗਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥

ਭੈਰਉ ਨਾਮਦੇਉ–੧੦, ਸਫ਼ਾ ੧੧੬੫–੬੬

**ਅਉਘਟ ਕੀ ਘਟ,** ਔਖਿਆਈ ਦੀ ਘੜੀ ।
[ਵੇਖੋ, ੧੩੮੮]

**ਅਉਘਟੁ,** ਔਖਿਆਈ । ੧੩੯੧

**ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥**
**ਤਿਥੈ ਹਰਿ ਧਿਆਈਐ ਸਾਰਿੰਗ ਪਾਣੀ ॥**
**ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ**
**ਤਿਥੈ ਹਰਿ ਆਪਿ ਛਡਾਇਦਾ ॥ ੧੧ ॥**

ਮਾਰੂ (ਸੋਲਹੇ) ਮਹਲਾ ੫–੫, ਸਫ਼ਾ ੧੦੭੬

**ਭਾਵ :** ਜਿਥੇ ਪ੍ਰਾਣੀ ਨੂੰ **ਔਖਿਆਈ** ਆ ਬਣਦੀ ਹੈ, ਉਥੇ ਹਰੀ ਨੂੰ ਧਿਆਉਣਾ ਚਾਹੀਏ । (ਪ੍ਰਲੋਕ ਵਿਚ) ਜਿਥੇ ਪੁਤਰ ਵਹੁਟੀ ਕੋਈ ਸਾਥੀ ਨਹੀਂ ਹੁੰਦਾ, ਉਥੇ ਹਰੀ ਆਪ ਛੁੜਾ ਲੈਂਦਾ ਹੈ ।

**ਸਾਰਿੰਗ ਪਾਣੀ,** ਸਾਰੰਗ ਪਾਣਿ, ਵਿਸ਼ਨੂੰ, ਹਰੀ ।
[ਵੇਖੋ, ੧੩੮੮]

**ਅਉਜਾਤਿ,** ਨੀਵੀਂ ਜਾਤੀ ਵਾਲਾ । ੧੩੯੨

**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ**
**ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥**
**ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ**
**ਜਟੁ ਸੇਣੁ ਮਿਲਿਆ ਹਰਿ ਦਈਆ ॥ ੭ ॥**

ਬਿਲਾ. (ਅਸਟ.) ਮਹਲਾ ੪–੭, ਸਫ਼ਾ ੮੩੫

**ਭਾਵ :** ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ ਅਤੇ **ਨੀਵੀਂ ਜਾਤ ਵਾਲਾ** ਚਮਾਰ ਰਵਿਦਾਸ ਜੋ ਚਮਈਆ (ਚਮਿਆਰ ਦਾ ਬੇਟਾ) ਸੀ, ਧੰਨਾ ਭਗਤ ਜੋ ਜੈਾਤ ਦਾ ਜਟ ਸੀ ਅਤੇ ਸੈਣ (ਨਾਈ) ਭਗਤ, (ਐਸੇ ਸੰਤ ਭਗਤ ਜੋ ਭਾਵੇਂ ਉਤਮ ਜਾਤ ਦੇ ਸਨ ਭਾਵੇਂ ਨੀਚ ਜਾਤ ਦੇ) ਜੋ ਜੋ ਸਾਧ ਸੰਗਤ ਵਿਚ ਜਾ ਮਿਲਿਆ ਉਹ ਧੰਨ ਹੈ । (ਉਹ ਦਇਆਵਾਨ ਪ੍ਰਭੂ ਨੂੰ ਜਾ ਮਿਲਿਆ) ।

[**ਸੰਸ.** अव (**ਅਵ,** ਪਰ੍ਹੇ, ਹੇਠਾਂ ਤੋਂ ਹੇਠਾਂ) + जाति: (**ਜਾਤਿ:,** ਵਰਣ), ਨੀਚ ਜਾਤੀ ।]

**ਅਉਤਰਾਸੀ,** ਅਵਤ੍ਰਿਤ ਹੋਇਆ, ਜਨਮਿਆਂ । ੧੩੯੩

**ਸ੍ਰੀ ਰੰਗ ਬੈਕੁੰਠ ਕੇ ਵਾਸੀ ॥**
**ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥**
**ਕੇਸਵ ਚਲਤ ਕਰਹਿ ਨਿਰਾਲੇ**
**ਕੀਤਾ ਲੋੜਹਿ ਸੋ ਹੋਇਗਾ ॥ ੮ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਸ੍ਵਰਗ ਵਿਚ ਰਹਿਣ ਵਾਲੇ ਸ੍ਰੀ ਰੰਗ, ਮਛ ਕਛ ਕੂਰਮ (ਤੇਰੀ) ਆਗਿਆ ਵਿਚ **ਅਵਤ੍ਰਿਤ ਹੋਏ** । ਹੇ ਵਾਹਿਗੁਰੂ ! ਤੂੰ ਨਿਰਾਲੇ ਚੋਜ ਕਰਦਾ ਹੈਂ, ਜੋ ਕੁਛ ਤੂੰ ਕਰਨਾ ਚਾਹੇਂਗਾ, ਉਹੋ ਹੋਏਗਾ ।

**ਸ੍ਰੀਰੰਗ,** ਲਛਮੀ ਨਾਲ ਅਨੰਦ ਕਰਨ ਵਾਲਾ, ਵਿਸ਼ਨੂੰ ।

**ਮਛੁ ਕਛੁ ਕੂਰਮੁ,** ਵਿਸ਼ਨੂੰ ਦੇ ਅਵਤਾਰ ਮੰਨੇ ਗਏ ਹਨ ।

**ਕੇਸਵ,** ਕ੍ਰਿਸ਼ਨ, ਵਾਹਿਗੁਰੂ ।
[ਵੇਖੋ, ੧੪੦੧]

**ਅਉਤਰਿਆ,** ਅਵਤ੍ਰਿਤ ਹੋਇਆ, ਉਤਰਿਆ, ਜਨਮਿਆ, ਪੈਦਾ ਹੋਇਆ । ੧੩੯੪

**ਆਵਾਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥**
**ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥ ... ॥ ੬ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਭਾਵ :** ਗੁਰੂ ਅਮਰਦਾਸ ਪ੍ਰਥਾਇ ਸਤੇ ਬਲਵੰਡ ਕਿਹਾ :— ਜਿਸ ਪਰ ਕ੍ਰਿਪਾ ਦ੍ਰਿਸ਼ਟੀ ਕਰਕੇ (ਗੁਰ ਸ਼ਬਦ ਦਾ) ਪਰਵਾਨਾ (ਗੁਰਾਂ ਨੇ ਬਖਸ਼ਿਆ, ਉਸ ਦਾ) ਆਵਾਗਉਣ ਦੂਰ ਕੀਤਾ । ਉਹ ਸੁਜਾਣ ਪੁਰਖ ਅਵਤਾਰ ਰੂਪ ਹੋ ਕੇ ਧਰਤੀ ਉਪਰ **ਉਤਰਿਆ** (ਪੈਦਾ ਹੋਇਆ) ।
[ਵੇਖੋ, ੧੪੦੧]

**ਅਉਤਰੈ,** ਜੰਮੇਗਾ । ੧੩੯੫

**ਅੰਤਿ ਕਾਲਿ ਜੋ ਲਛਮੀ ਸਿਮਰੈ**
**ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥**

ਗੂਜਰੀ ਤ੍ਰਿਲੋਚਨ–੨, ਸਫ਼ਾ ੫੨੬

**ਵੇਖੋ, ਅੰਤਿ ਕਾਲਿ (੧੧੨੪)**

[ਵੇਖੋ, ੧੪੦੧]

**ਅਉਤਰੈ,** ਜਨਮੇ ਗਾ । ੧੩੯੬

**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥**

ਗੂਜਰੀ ਤ੍ਰਿਲੋਚਨ–੨, ਸਫ਼ਾ ੫੨੬

**ਭਾਵ :** ਮਰਨ ਸਮੇਂ ਜੋ ਬੇਟੇ ਯਾਦ ਕਰੇ ਅਤੇ ਇਸੇ ਚਿੰਤਾ ਵਿਚ ਮਰ ਜਾਏ, ਉਹ ਅਨੇਕ ਵਾਰ ਸੂਰ ਦੀ ਜੋਨ ਵਿਚ **ਜਨਮੇਗਾ** ।

[ਵੇਖੋ, ੧੪੦੧]

**ਅਉਤਰੈ,** ਜੰਮਦੀ ਹੈ । ੧੩੯੭

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥ ੧੦੭ ॥**

ਸਲੋਕ ਕਬੀਰ, ਸਫ਼ਾ ੧੩੭੦

**ਭਾਵ :** (ਜਿਹੜੀ ਇਸਤ੍ਰੀ) ਹਰੀ ਦਾ ਸਿਮਰਨ ਛੱਡ, ਰਾਤ ਨੂੰ (ਸ਼ਮਸ਼ਾਨ ਭੂਮੀ ਪਰ ਮੁਰਦੇ) ਜਗਾਉਣ ਜਾਂਦੀ ਹੈ, ਉਹ ਸਪਣੀ ਹੋ ਕੇ **ਜੰਮਦੀ ਹੈ** ਜੋ ਆਪਣੇ ਜੰਮੇ (ਸਪੋਲੇ) ਖਾਂਦੀ ਹੈ ।

[ਵੇਖੋ, ੧੪੦੧]

**ਅਉਤਾਕੁ,** ਬੈਠਕ । ੧੩੯੮

**ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥**
**ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥ ੪ ॥**

ਸੂਹੀ (ਕਾਫੀ) ਮਹਲਾ ੧–੪, ਸਫ਼ਾ ੭੫੨

**ਭਾਵ :** ਸਰੀਰ ਮਿੱਟੀ ਹੋ ਜਾਏਗਾ, ਜੀਵਾਤਮਾ ਉੱਡ ਜਾਏਗਾ । (ਇਸ ਦੁਨੀਆਂ ਦੇ) ਇਹ ਘਰ ਅਤੇ **ਬੈਠਕਾਂ** ਕਿਥੇ (ਮਿਲਣਗੀਆਂ, ਜਿਨ੍ਹਾਂ ਵਿਚ ਸਾਰੀ ਉਮਰ ਮੌਜਾਂ ਮਾਣਦਾ ਰਹਿਓਂ ਅਤੇ ਨਿਜ ਸਰੂਪ ਵਿਚ ਟਿਕਣ ਦਾ ਚੂੰਕਿ ਉਦੋਂ ਕੋਈ ਉਪਾਵ ਨਹੀਂ ਕੀਤਾ, ਸੋ ਹੁਣ ਉਹ) ਮਹਲ ਨਹੀਂ ਮਿਲੰਗਾ ।

**ਪਵਣੁ,** ਜੀਵਾਤਮਾ । **ਮਹਲੁ,** ਨਿਜਸਰੂਪ ।

[ਤੁਰ. اُطاق (**ਉਤਾਕ**), ਕਮਰਾ, ਹੁਜਰਾ;

**ਸਿੰਧੀ,** اوطاق , ਬੈਠਕ ।]

**ਅਉਤਾਰ,** ਉਤਰਦਾ, ਜੰਮਦਾ । ੧੩੯੯

**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥**
**ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥ ੨ ॥**

ਆਸਾ ਮਹਲਾ ੫–੫੮, ਸਫ਼ਾ ੩੮੫

**ਭਾਵ :** ਵੇਦ ਸਾਸਤ੍ਰ ਪਾਪ ਪੁੰਨ ਦਾ ਵੀਚਾਰ (ਦੱਸਦੇ ਹੋਇ ਕਰਮਾਂ ਪਰ ਜ਼ੋਰ ਦੇਂਦੇ ਹਨ । ਜੀਵ ਕਰਮਾਂ ਅਨੁਸਾਰ ਕਦੇ) ਨਰਕ ਵਿਚ (ਕਦੇ) ਸੁਰਗ (ਵਿਚ ਪੈਂਦਾ ਹੈ ਅਤੇ) ਬਾਰ ਬਾਰ **ਜੰਮਦਾ** ਹੈ ।

[ਵੇਖੋ, ੧੪੦੧]

**ਅਉਤਾਰਾ,** ਅਵਤਾਰ । ੧੪੦੦

**ਹੁਕਮਿ ਉਪਾਏ ਦਸ ਅਉਤਾਰਾ ॥**
**ਦੇਵ ਦਾਨਵ ਅਗਣਤ ਅਪਾਰਾ ॥ ... ॥ ੧੩ ॥**

ਮਾਰੂ (ਸੋਲਹੇ) ਮਹਲਾ ੧–੧੬, ਸਫ਼ਾ ੧੦੩੭

**ਭਾਵ :** ਹੁਕਮ ਨਾਲ ਦਸ **ਅਵਤਾਰ** (ਵਾਹਿਗੁਰੂ) ਨੇ ਉਤਪੰਨ ਕੀਤੇ । ਹੋਰ ਦੇਵਤੇ ਦੈਂਤ ਬੇਸ਼ੁਮਾਰ (ਉਸੇ) ਅਪਾਰ (ਵਾਹਿਗੁਰੂ ਨੇ ਉਪਾਏ) ।

**ਦਸ ਅਵਤਾਰ,** ੧. ਮੱਛ, ੨. ਕੱਛ, ੩. ਬਰਾਹ, ੪. ਨਰਸਿੰਘ, ੫. ਵਾਮਨ, ੬. ਰਾਮ, ੭. ਪਰਸਰਾਮ, ੮. ਕ੍ਰਿਸ਼ਨ, ੯. ਬੁਧ, ੧੦. ਕਲਕੀ ।

[ਵੇਖੋ, ੧੪੦੧]

**ਅਉਤਾਰੁ,** ਜਨਮ, ਅਵਤਾਰ । ੧੪੦੧

**ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥ ... ॥ ੬ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਵੇਖੋ, ਅਉਤਰਿਆ (੧੩੯੪)**

[ਸੰਸ. अव (**ਅਵ**, ਹੇਠਾਂ) + √ तॄ (√**ਤ੍ਰੀ**, ਤੈਰਨਾ, ਤਰਨਾ), अवतार: (**ਅਵਤਾਰ:**), ਉਦਯ, ਵਿਸ਼ਨੂੰ ਜਾਂ ਕਿਸੇ ਹੋਰ ਦੇਵਤੇ ਦਾ ਜ਼ਮੀਨ ਉਪਰ ਅਵਤਾਰ ਲੈਣਾ, ਜੰਮਣਾ ।]

**ਅਉਤਾਰੇ,** ਉਤਾਰਦਾ ਹੈ । ੧੪੦੧ (ੳ)

**ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥**
**ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥ ੨ ॥**

ਰਾਮ. (ਵਾਰ) ਮਹਲਾ ੫–੧੨, ਸਫ਼ਾ ੯੬੩

**ਭਾਵ :** ਪ੍ਰਭੂ ਆਪਣੇਂ ਹੁਕਮ ਅਨੁਸਾਰ ਜੀਵਾਂ ਨੂੰ ਨਰਕ ਅਤੇ ਸਵਰਗ ਵਿਚ **ਉਤਾਰਦਾ ਹੈ** । ਆਪਣੇ ਭਾਣੇ ਅਨੁਸਾਰ ਹੀ ਨਾਸ਼ ਕਰਦਾ ਹੈ । ਆਪਣੇ ਭਾਣੇ ਨਾਲ ਹੀ ਜੀਵਾਂ ਨੂੰ ਆਪਣੀ ਭਗਤੀ ਵਿਚ ਲਾਂਦਾ ਹੈ ਐਸੇ ਪੁਰਖ ਵਿਰਲੇ ਹੀ ਹਨ ।

**ਮਤਲਬ :** ਆਮ ਲੋਕ ਮਰਣ ਜੰਮਣ ਦੇ ਚੱਕਰ ਵਿਚ ਨਰਕ ਸਵਰਗ ਅੰਦਰ ਭਟਕਦੇ ਹਨ । ਇਹ ਗਲ ਪ੍ਰਭੂ ਦੀ ਰਜ਼ਾ ਅੰਦਰ ਵਰਤ ਰਹੀ ਹੈ । ਉਹ ਵਿਰਲੇ ਹਨ ਜੋ ਇਸ ਭਟਕਣ ਤੋਂ ਬਚਦੇ ਹਨ । ਇਹ ਗਲ ਵੀ ਪ੍ਰਭੂ ਦੇ ਭਾਣੇ ਅੰਦਰ ਹੀ ਵਰਤਦੀ ਹੈ । ਐਸਿਆਂ ਚੋਣਵਿਆਂ ਨੂੰ ਪ੍ਰਭੂ ਆਪਣੀ ਬੰਦਗੀ ਵਿਚ ਲਗਾ ਲੈਂਦਾ ਹੈ ਅਤੇ ਬਚਾ ਲੈਂਦਾ ਹੈ ।

[ਵੇਖੋ, ੧੪੦੧]

**ਅਉਤੁ,** ਬੇਔਲਾਦਾ । ੧੪੦੨

**ਸਲੋਕ ਮ: ੧ ॥ ...**

**ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥ ੧ ॥**

ਰਾਮ. (ਵਾਰ) ਮਹਲਾ ੩–੧੭, ਸਫ਼ਾ ੯੫੫

**ਭਾਵ :** ਵਿਸ਼ਿਆਂ ਰੂਪੀ ਖੇਤੀ ਦਾ ਵਰਣਨ ਹੈ :—

(ਇਸ ਖੇਤੀ ਦਾ) ਬੋਣ ਵਾਲਾ **ਬੇ-ਔਲਾਦਾ** ਜਾਇਗਾ (ਕੋਈ ਗੁਣ ਉਸ ਦੇ ਪੱਲੇ ਨਹੀਂ, ਜੋ ਨਾਲ ਜਾਏ ਜਿਥੇ) ਲੇਖਾ ਮੰਗਿਆ ਜਾਵੇਗਾ ।

[ਸੰਸ. अपुत्रः (ਅਪੁਤ੍ਰ:), अपुत्रक (**ਅਪੁਤ੍ਰਕ**), ਜਿਸ ਦਾ ਕੋਈ ਪੁਤ੍ਰ ਨ ਹੋਵੇ । **ਪ੍ਰਾ.** अपुत्त (**ਅਪੁੱਤ**); **ਪੰ.** ਅਉਤ, ਪੁਤ੍ਰ ਰਹਿਤ ।]

**ਅਉਧ,** ਮਿਆਦ, ਉਮਰ । ੧੪੦੩

**ਚੇਤਨਾ ਹੈ ਤਉ ਚੇਤ ਲੇ ਨਿਸਿਦਿਨਿ ਮੈ ਪ੍ਰਾਨੀ ॥**

**ਛਿਨੁ ਛਿਨੁ ਅਉਧ ਬਿਹਾਤੁ ਹੈ**

**ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥**

ਤਿਲੰਗ (ਕਾਫੀ) ਮਹਲਾ ੯–੧, ਸਫ਼ਾ ੭੨੬

**ਭਾਵ :** (ਵਾਹਿਗੁਰੂ ਨੂੰ) ਯਾਦ ਕਰਨਾ ਹੈ ਤਾਂ ਲਗਾਤਾਰ ਦਿਨੇ ਰਾਤ, ਹੇ ਪ੍ਰਾਣੀ ! ਯਾਦ ਕਰ ਲੈ । (ਤੇਰੀ) **ਉਮਰ** ਛਿਨ ਛਿਨ ਕਰਕੇ ਇਸ ਤਰ੍ਹਾਂ ਬਤੀਤ ਹੋ ਰਹੀ ਹੈ, ਜਿਵੇਂ ਫੁੱਟੇ ਹੋਏ ਘੜੇ ਵਿਚੋਂ (ਬੂੰਦ ਬੂੰਦ ਕਰਕੇ) ਪਾਣੀ (ਸਿੰਮਦਾ ਰਹਿੰਦਾ ਹੈ ਅਤੇ ਪਤਾ ਨਹੀਂ ਲਗਦਾ ਕਿ ਘੜਾ ਸਾਰਾ ਸਖਣਾ ਹੋ ਜਾਂਦਾ ਹੈ) ।

**ਬਿਹਾਤੁ ਹੈ,** ਬਤੀਤ ਹੋ ਰਹੀ ਹੈ ।

[ਸੰਸ. अवधि: (**ਅਵਧਿ:**), ਸੀਮਾ । **ਪ੍ਰਾ.** अवहि, ओहि (**ਅਵਹਿ, ਓਹਿ**), ਸੀਮਾ, ਹਦ ।]

**ਅਉਧ,** ਆਯੂ । ੧੪੦੪

**ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥**

**ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥ ... ॥ ੨੧ ॥**

ਫੁਨਹੇ ਮਹਲਾ ੫, ਸਫ਼ਾ ੧੩੬੩

**ਭਾਵ :** ਜਿਸ ਦੀ **ਆਯੂ** ਪੁਗ ਗਈ, ਉਸ ਨੂੰ ਕੌਣ ਰਖ ਸਕਦਾ ਹੈ ? ਵੈਦੰਗੀ (ਜਾਣਨ ਵਾਲੇ) ਅਨੇਕਾਂ ਉਪਾਵ ਕਿਥੋਂ ਤਕ ਦਸਣਗੇ ?

**ਪੂਜੈ,** ਪੁਗ ਜਾਵੇ, ਪੂਰੀ ਹੋ ਜਾਵੇ ।

[ਵੇਖੋ, ੧੪੦੩]

**ਅਉਧ,** ਆਯੂ । ੧੪੦੫

**ਅਉਧ ਘਟੈ ਦਿਨਸੁ ਰੈਨਾਰੇ ॥**

**ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੨੪, ਸਫ਼ਾ ੨੦੫

**ਭਾਵ : ਆਯੂ** ਮੁੱਕ ਗਈ ਹੈ, ਦਿਨ ਰਾਤ (ਦੇ ਚਕ੍ਰ) ਕਰਕੇ (ਸਮਾਂ ਜਾ ਰਿਹਾ ਹੈ) । ਗੁਰਾਂ ਨੂੰ ਮਿਲ ਕੇ (ਹਰੀ ਨੂੰ ਮਿਲਣ ਦਾ) ਕੰਮ, ਹੇ ਮਨ ! ਸੰਵਾਰ ਲੈ ।

**ਨੋਟ :** ਇਹ ਤੁਕਾਂ ਸਫ਼ਾ ੧੩ ਵਿਚ ਵੀ ਦਰਜ ਹਨ । ਪਾਠ ਇਸ ਪ੍ਰਕਾਰ ਹੈ :—

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥**

**ਅਉਧ ਘਟੈ ਦਿਨਸੁ ਰੈਣਾ ਰੇ ॥**

**ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੫–੫, ਸਫ਼ਾ ੧੩

[ਵੇਖੋ, ੧੪੦੩]

**ਅਉਧ,** ਉਮਰਾ । ੧੪੦੬

**ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥**

**ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥**

ਸੋਰਠਿ ਮਹਲਾ ੯–੧੦, ਸਫ਼ਾ ੬੩੩

**ਭਾਵ :** ਗਾਫਲ ਹੀ ਰਿਹਾ, ਗੋਬਿੰਦ ਚੇਤੇ ਨਹੀਂ ਕੀਤਾ, ਅਤੇ **ਉਮਰਾ** ਵਿਅਰਥ ਵਿਹਾ ਗਈ । ਹੇ ਹਰੀ ! ਆਪਣਾ ਬਖਸ਼ਸ਼ ਵਾਲਾ ਗੁਣ ਧਰਮ ਪਛਾਣ ! (ਤਦ ਹੀ ਅਸਾਂ) ਸਦਾ ਭੁਲਣ ਵਾਲੇ ਜੀਵਾਂ (ਦਾ ਉਧਾਰ ਹੋਵੇਗਾ) ।

**ਬਿਰਦੁ,** ਬਖਸ਼ਸ਼ ਵਾਲਾ ਗੁਣ ਸੁਭਾਵ । **ਪਰਾਨੀ,** ਜੀਵ ।

[ਵੇਖੋ, ੧੪੦੩]

**ਅਉਧ,** ਜੀਵਨ । ੧੪੦੭

**ਦੁਸਟ ਸਭਾ ਮਿਲਿ ਮੰਤਰ ਉਪਾਇਆ**
**ਕਰਸਹ ਅਉਧ ਘਨੇਰੀ ॥**
**ਗਿਰਿ ਤਰ ਜਲ ਜੁਆਲਾ ਭੈ ਰਾਖਿਓ**
**ਰਾਜਾ ਰਾਮਿ ਮਾਇਆ ਫੇਰੀ ॥ ੩ ॥**

ਭੈਰਉ ਨਾਮਦੇਉ—੩, ਸਫ਼ਾ ੧੧੬੫

**ਭਾਵ :** ਹਰਨਾਖਸ਼ ਦੀ ਰਾਜ ਸਭਾ ਵਿਚ ਪ੍ਰਹਿਲਾਦ ਦਾ ਮਾਮਲਾ ਪੇਸ਼ ਹੈ :—

ਦੁਸ਼ਟ ਸਭਾ ਨੇ ਮਿਲ ਕੇ ਫੈਸਲਾ ਕੀਤਾ (ਜੇ ਰਾਮ ਨਾਮ ਜਪਣਾਂ ਨਹੀਂ ਛੱਡੇਂਗਾ ਤਦ) **ਜੀਵਨ** ਖਤਮ ਕਰ ਦਿਆਂਗੇ। (ਪਰ ਉਹ ਇਹ ਗਲ ਕਰ ਨਾਂ ਸਕੇ ਕਿਉਂਕਿ) ਪਹਾੜ (ਤੋਂ) ਹੇਠਾਂ (ਡੇਗੇ ਜਾਣ ਪਰ), ਪਾਣੀ (ਵਿਚ ਡੁਬਾਏ ਜਾਣ ਪਰ ਅਤੇ) ਅੱਗ ਦੇ ਭੈ ਤੋਂ, ਰਾਜਾ ਰਾਮ ਨੇ ਮਾਇਆ (ਦਾ ਗੁਣ ਸੁਭਾਵ) ਬਦਲ ਕੇ (ਬਚਾ ਲਿਆ)।

**ਰਾਜਾ ਰਾਮਿ,** ਰਾਜਾ ਰਾਮ ਨੇ, ਸਦਾ ਸਥਿਰ ਰਾਜ ਵਾਲੇ ਹਰੀ ਤੋਂ ਮੁਰਾਦ ਹੈ।

[ਵੇਖੋ, ੧੪੦੩]

**ਅਉਧ,** ਉਮਰ । ੧੪੦੮

**ਅਉਧ ਅਨਲ ਤਨੁ ਤਿਨ ਕੋ ਮੰਦਰੁ**
**ਚਹੁ ਦਿਸ ਠਾਟੁ ਠਇਓ ॥**
**ਕਹਿ ਕਬੀਰ ਭੈ ਸਾਗਰ ਤਰਨ ਕਉ**
**ਮੈ ਸਤਿਗੁਰ ਓਟ ਲਇਓ ॥ ੪ ॥**

ਗਉੜੀ ਕਬੀਰ—੫੯, ਸਫ਼ਾ ੩੩੬

**ਭਾਵ :** (ਉਹ ਹੁਣ ਕਿਸ ਹਾਲਤ ਵਿਚ ਹਨ ? ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਇਨ੍ਹਾਂ ਜੀਵਾਂ ਦੀ) **ਉਮਰਾ** ( = ਕਾਲ ਤਾਂ) ਅਗਨੀ ਹੈ (ਤੇ) ਸਰੀਰ (ਇਨ੍ਹਾਂ ਦਾ ਇਕ) ਕੱਖਾਂ ਦਾ ਮੰਦਰ ਹੈ, ਚੁਪਾਸੇ ਇਹ (ਕਾਲ ਦਾ) ਠਾਟ ਠਟਿਆ ਹੋਇਆ ਹੈ (ਭਾਵ ਕਾਲ ਸਰੀਰ ਨੂੰ ਸਨੇ ਸਨੇ ਕਮਜ਼ੋਰ ਕਰਦਾ ਖਾਈ ਜਾ ਰਿਹਾ ਹੈ)। ਕਬੀਰ ਜੀ ਆਖਦੇ ਹਨ (ਕਿ ਇਹ ਸਾਰਾ ਕੁਛ ਵੇਖਕੇ) ਮੈਂ (ਇਸ ਸੰਸਾਰ ਰੂਪੀ) ਭੈ ਸਾਗਰ ਨੂੰ ਤਰਨੇ ਲਈ ਸਤਿਗੁਰੂ ਦੀ ਓਟ ਲਈ ਹੈ।

(ਸੰਥਜਾ, ਸਫ਼ਾ ੨੦੯੩)

**ਠਾਟੁ ਠਇਓ,** ਪ੍ਰਬੰਧ ਬੱਧਾ ਹੈ।

[ਵੇਖੋ, ੧੪੦੩]

**ਅਉਧਹਿ,** ਹੱਦ, ਉਮਰ । ੧੪੦੯

**ਕਬਹੂ ਹਰਿ ਸਿਉ ਚੀਤੁ ਨ ਲਾਇਓ ॥**
**ਧੰਧਾ ਕਰਤ ਬਿਹਾਨੀ ਅਉਧਹਿ**
**ਗੁਣ ਨਿਧਿ ਨਾਮੁ ਨ ਗਾਇਓ ॥ ੧ ॥ ਰਹਾਉ ॥**

ਗੂਜਰੀ ਮਹਲਾ ੫—੨੫, ਸਫ਼ਾ ੫੦੧

**ਭਾਵ :** ਕਦੇ ਹਰੀ ਨਾਲ ਚਿਤ ਨਹੀਂ ਜੋੜਿਆ। ਜਗਤ ਦਾ ਕੰਮ ਕਾਜ ਕਰਦਿਆਂ **ਉਮਰ** ਵਿਹਾ ਗਈ । ਗੁਣ ਨਿਧਿ ਨਾਮ ਨਹੀਂ ਗਾਇਆ ।

**ਗੁਣ ਨਿਧਿ,** ਗੁਣਾਂ ਦੀ ਨਿਧੀ, ਸਮੂਹ ਗੁਣਾਂ ਦਾ ਖਜ਼ਾਨਾ, ਗੁਣ ਨਿਧਾਨ ।

[ਵੇਖੋ, ੧੪੦੩]

**ਅਉਧੂ,** ਇਹ ਸ਼ਬਦ ਗੁਰਬਾਣੀ ਵਿਚ
ਇਨ੍ਹਾਂ ਰੂਪਾਂ ਵਿਚ ਆਇਆ ਹੈ :— ੧੪੧੦
ਅਉਧੂ — ਤਿਆਗੀ (੧੪੧੦ ੳ)
ਅਉਧੂਤ — ਤਿਆਗੀਆਂ ਨੂੰ (੧੪੧੨)
ਅਉਧੂਤਾ — ਤਿਆਗੀ (੧੪੧੩)
ਅਉਧੂਤੀ — ਤਿਆਗੀ, ਮੰਗਤੇ, ਭਿਖਾਰੀ (੧੪੧੫–੧੬)
ਅਉਧੂਤੁ — ਵਿਰਕਤ, ਤਿਆਗੀ (੧੪੧੭)
ਅਵਧੂਤਾ — ਤਿਆਗੀ (੩੨੬੫)

ਇਸ ਤਰ੍ਹਾਂ ਇਹ ਸ਼ਬਦ ਅਨੇਕ ਰੂਪਾਂ ਵਿਚ ਪ੍ਰਯੋਗ ਹੁੰਦਾ ਰਿਹਾ ਹੈ।

ਸਿਧ ਗੋਸ਼ਟ ਸਮੇਂ ਸਿਧ 'ਅਉਧੂ' ਪਦ ਨਾਲ ਗੁਰੂ ਨਾਨਕ ਦੇਵ ਜੀ ਨੂੰ ਸੰਬੋਧਨ ਕਰਦੇ ਹਨ। ਯਥਾ :—

**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥...॥ ੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਨੂੰ ਅਵਧੂਤ ਪਦ ਨਾਲ ਯਾਦ ਕੀਤਾ ਹੈ :—

**ਜੱਤ੍ਰ ਤੱਤ੍ਰ ਬਿਰਾਜਹੀ ਅਵਿਧੂਤ ਰੂਪ ਰਿਸਾਲ ॥ ੭੯ ॥**

(ਜਾਪੁ ਸਾਹਿਬ)

ਦਸਮ ਗ੍ਰੰਥ ਵਿਚ 'ਅਵਧੂਤ' ਸ਼ਬਦ ਦੱਤ (ਦਤਾਤ੍ਰੇਯ) ਦੇ ਸੰਬੰਧ ਵਿਚ ਵੀ ਵਰਤਿਆ ਹੈ, ਯਥਾ :—

**ਅਵਧੂਤ ਗਾਤ ਮਹਿਮਾ ਅਪਾਰ ॥**
**ਸੁਤ ਗਿਆਨ ਸਿੰਧ ਬਿੱਦਿਆ ਉਦਾਰ ॥ ... ॥ ੫੫ ॥**

ਪੁਨਾ :—

**ਕਬਹੂੰ ਨ ਪਾਪ ਜਿਹ ਛੁਹਾ ਅੰਗ ॥**
**ਗੁਨ ਗਨ ਸਪੰਨ ਸੁੰਦਰ ਸੁਰੰਗ ॥**
**ਲੰਗੋਟ ਬੰਦ ਅਵਧੂਤ ਗਾਡ ॥**
**ਚਕਿ ਰਹੀ ਚਿੱਤ ਅਵਿਲੋਕ ਮਾਤ ॥ ੫੬ ॥**

(**ਦਸਮ ਗ੍ਰੰਥ**, ਰੁਦ੍ਰ ਅਵਤਾਰ)

**ਭਾਗਵਤ ਪੁਰਾਣ** ਵਿਚ ਵੀ 'ਅਵਧੂਤ' ਪਦ ਦਤਾਤ੍ਰੇਯ ਲਈ ਵਰਤਿਆ ਗਿਆ ਹੈ। ਯਥਾ :

अवधूतं द्विजं कंचिन् चरंतमकुतोभयम् ।।
कविं निरीक्ष्य तरुणं यदुः पप्रच्छ धर्मवित् ।। २५ ।।

ਅਰਥ ਹਨ :—

ਅਵਧੂਤ ਵੇਸ਼ਧਾਰੀ, ਵਿਦਵਾਨ, ਜਵਾਨ ਅਤੇ ਨਿਡਰ ਹੋ ਕੇ ਲੋਕ ਵਿਚ ਭ੍ਰਮਣ ਕਰਨ ਵਾਲੇ ਦਤਾਤ੍ਰੇਯ ਨੂੰ ਦੇਖ ਕੇ ਧਰਮ ਦੇ ਗਿਆਤਾ ਯਦੁ ਨੇ ਪੁੱਛਿਆ।

(ਸ੍ਰੀ ਮਧ ਭਾਗਵਤ ਮਹਾਂ ਪੁਰਾਣ, XI, 7,25)

'ਅਵਧੂਤ' ਸ਼ਿਵਜੀ ਦੇ ਸੰਬੰਧ ਵਿਚ ਵੀ ਵਰਤਿਆ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਵੀ 'ਅਉਧੂਤ' ਅਤੇ 'ਅਵਧੂਤ' ਪਦ ਸ਼ਿਵਜੀ ਲਈ ਪ੍ਰਯੋਗ ਕੀਤਾ ਹੈ। (ਵਾਰਾਂ ਭਾਈ ਗੁਰਦਾਸ XII-9, 1; XXVI-17, 2; XXXIX-16, 1; XVI-14, 2; XXVI-I4, 2; XXIX-16, 2.)।

ਵੰਨਗੀ ਲਈ :—

**ਮਹਾਂਦੇਉ ਅਉਧੂਤ ਹੋਇ ਤਾਮਸ ਅੰਦਰ ਜੋਗ ਨ ਜਾਣੇ ॥**

XII—9, 1

ਪੁਨਾ : —

**ਮਹਾਦੇਵ ਅਵਧੂਤ ਹੋਇ ਨਮੋ ਨਮੋ ਕਰਿ ਧਯਾਨ ਨ ਆਯਾ ॥**

XVI—14, 2

ਅਵਧੂਤ ਸ਼ਬਦ ਸੰਨਿਆਸੀ ਲਈ ਵੀ ਵਰਤਿਆ ਜਾਂਦਾ ਹੈ। ਇਹ ਸ਼ੈਵ ਸੰਨਿਆਸੀ ਅਤੇ ਵੈਸ਼ਨਵ ਸੰਨਿਆਸੀ ਵੀ ਹਨ।

**ਮਹਾਂ ਨਿਰਵਾਣ ਤੰਤ੍ਰ** ਅਨੁਸਾਰ ਅਵਧੂਤ ਚਾਰ ਪ੍ਰਕਾਰ ਦੇ ਹਨ (ਵੇਖੋ, XIV, 140)। ਇਨ੍ਹਾਂ ਵਿਚੋਂ ਤਿੰਨ ਤਾਂ ਇਹ ਹਨ :—

੧. ਬ੍ਰਹਮਾਵਧੂਤ (XIV, 143)
੨. ਸ਼ੈਵਾਵਧੂਤ (XIV, 144)
੩. ਕੁਲਾਵਧੂਤ (VIII, 224)

(੧) **ਬ੍ਰਹਮਾਵਧੂਤ :** ਖਤਰੀ, ਬ੍ਰਾਹਮਣ ਆਦਿ ਜੋ ਬ੍ਰਹਮ ਉਪਾਸਕ ਹੋਣ, ਉਨ੍ਹਾਂ ਨੂੰ ਬ੍ਰਹਮਾਵਧੂਤ ਕਹਿੰਦੇ ਹਨ। ਇਹ ਲੋਕ ਗ੍ਰਿਹਸਤ ਆਸ਼੍ਰਮ ਵਿਚ ਵੀ ਰਹਿ ਸਕਦੇ ਹਨ।

(**ਮਹਾਂ ਨਿਰਵਾਣ ਤੰਤ੍ਰ**, XIV, 143)

(੨) **ਸ਼ੈਵਾਵਧੂਤ :** ਅਭਿਸ਼ੇਕ ਦੀ ਪੂਰਣ ਵਿਧੀ ਅਨੁਸਾਰ ਅਭਿਸ਼ਿਕਤ ਮਨੁੱਖ ਸ਼ੈਵਾਵਧੂਤ ਹਨ। ਇਹ ਵੀ ਪੂਜਨੀਯ ਜਤੀ ਹਨ।

(**ਮਹਾਂ ਨਿਰਵਾਣ ਤੰਤ੍ਰ**, XIV, 144)

(**ਅਭਿਸ਼ੇਕ**, ਵਿਧੀ ਪੂਰਵਕ ਮੰਤ੍ਰ ਨਾਲ ਜਲ ਛਿੜਕ ਕੇ ਅਧਿਕਾਰ ਪ੍ਰਦਾਨ ਕਰਨਾ)।

(੩) **ਕੁਲਾਵਧੂਤ,** ਬ੍ਰਾਹਮਣ, ਖਤਰੀ, ਵੈਸ਼, ਸ਼ੂਦ੍ਰ ਅਤੇ ਸਾਧਾਰਣ ਜਾਤ ਵਾਲਿਆਂ ਨੂੰ ਕੁਲਾਵਧੂਤ ਸੰਸਕਾਰ ਦਾ ਅਧਿਕਾਰ ਪ੍ਰਾਪਤ ਹੈ।

ਇਸ ਦੀ ਵਿਧੀ ਇਸ ਪ੍ਰਕਾਰ ਹੈ : — ਮਨੁੱਖ ਗ੍ਰਿਹਸਤ ਆਸ਼੍ਰਮ ਤਿਆਗ ਦੇਂਦਾ ਹੈ, ਬ੍ਰਹਮ ਗਿਆਨੀ ਪੁਰਖ ਕੋਲ ਸੰਨਿਆਸ ਗ੍ਰਹਣ ਕਰਨ ਲਈ ਜਾਂਦਾ ਹੈ। ਬੇਨਤੀ ਕਰਦਾ ਹੈ ਕਿ ਮੈਂ ਆਪਣੀਆਂ ਜ਼ਿਮੇਵਾਰੀਆਂ ਪੂਰੀਆਂ ਕਰ ਦਿਤੀਆਂ ਹਨ, ਅਤੇ ਸੰਨਿਆਸ ਗ੍ਰਹਣ ਕਰਨਾ ਚਾਹੁੰਦਾ ਹਾਂ। ਬ੍ਰਹਮ ਗਿਆਨੀ ਉਸ ਨੂੰ ਪਰਖਦਾ ਹੈ ਅਤੇ ਗਿਆਨਵਾਨ ਜਾਣ ਕੇ ਸੰਨਿਆਸ ਦੀ ਦੀਖਿਆ ਦੇਂਦਾ ਹੈ।

(**ਮਹਾਂ ਨਿਰਵਾਣ ਤੰਤ੍ਰ**, VIII, 224-30)

ਚੌਥੇ ਪ੍ਰਕਾਰ ਦੇ ਅਵਧੂਤ ਵੀਰਾਵਧੂਤ ਹਨ।

ਇਹ ਸਿਰ ਉਪਰ ਲੰਮੇ ਅਣਕਟੇ ਵਾਲ ਰਖਦੇ ਹਨ। ਕਈ ਰੁਦ੍ਰਾਖ ਅਤੇ ਕਈ ਹੱਡੀਆਂ ਦੀ ਮਾਲਾ ਪਾਉਂਦੇ ਹਨ। ਉਨ੍ਹਾਂ ਵਿਚੋਂ ਕੋਈ ਕਪੜੇ ਪਾਉਂਦੇ ਹਨ ਅਤੇ ਕੋਈ ਕੇਵਲ ਲੰਗੋਟੀ ਬੰਨ੍ਹਦੇ ਹਨ। ਕੋਈ ਭਸਮ ਮਲਦਾ ਹੈ ਅਤੇ ਕੋਈ ਰਕਤ ਚੰਦਨ। ਹੱਥ ਵਿਚ ਇਹ ਲੋਕ ਮਨੁੱਖੀ-ਖੋਪੜੀ, ਲਕੜੀ ਦਾ ਡੰਡਾ, ਹਰਨ ਦੀ ਖਲ, ਡੰਬਰੂ ਆਦਿਕ ਰਖਦੇ ਹਨ। ਇਨ੍ਹਾਂ ਵਿਚੋਂ ਕਈ ਗੇਰੂ ਕਪੜੇ ਵੀ ਪਾਉਂਦੇ ਹਨ। ਅਮੂਮਨ ਵੀਰਾਵਧੂਤ ਗਾਂਜਾ ਅਤੇ ਸ਼ਰਾਬ ਪੀਂਦੇ ਹਨ।

(**ਨਿਰਵਾਣ ਤੰਤ੍ਰ**, ਪਟਲ, XIV)

ਇਨ੍ਹਾਂ ਅਵਧੂਤਾਂ ਦੀਆਂ ਕਈ ਹੋਰ ਸ਼੍ਰੇਣੀਆਂ ਵੀ ਹਨ ਜਿਨ੍ਹਾਂ ਵਿਚੋਂ ਕਥਨ ਯੋਗ ਇਕ ਵੈਸ਼ਨਵ ਅਵਧੂਤ ਹਨ। ਇਹ ਰਾਮਾਨੰਦ ਦੇ ਚੇਲੇ ਹਨ। ਇਹ ਬੰਗਾਲ ਵਿਚ ਕਈ ਥਾਵਾਂ ਤੇ ਮਿਲਦੇ ਹਨ। ਇਨ੍ਹਾਂ ਦਾ ਆਚਾਰ ਵਿਹਾਰ ਸ਼ੁਛ ਨਹੀਂ ਹੁੰਦਾ। ਇਹ ਸਿਰ ਉਤੇ ਲੰਮੇ ਵਾਲ, ਗਲੇ ਵਿਚ ਮਾਲਾ, ਤੇੜ ਲੰਗੋਟੀ, ਟਾਕੀਆਂ ਦਾ ਕੁੜਤਾ ਅਤੇ ਹੱਥ ਵਿਚ ਨਰੇਲ ਦੀ ਬੇੜੀ ਰਖਦੇ ਹਨ। ਲੋਕੀ ਇਨ੍ਹਾਂ ਨੂੰ

ਬਾਵਲੇ ਵੀ ਕਹਿੰਦੇ ਹਨ । ਬੰਗਾਲ ਵਿਚ ਥਾਂ ਥਾਂ ਇਨ੍ਹਾਂ ਦੇ ਅਖਾੜੇ ਹਨ । ਇਕ ਅਖਾੜੇ ਵਿਚ ਦੋ ਤਿੰਨ ਅਵਧੂਤ ਅਤੇ ਕਈ ਉਨ੍ਹਾਂ ਦੀਆਂ ਦਾਸੀਆਂ ਰਹਿੰਦੀਆਂ ਹਨ । ਗੋਪੀ ਯੰਤ੍ਰ ਅਤੇ ਇਕਤਾਰਾ ਇਨ੍ਹਾਂ ਦੇ ਸਾਜ਼ ਹਨ । ਭਿੱਖਿਆ ਮੰਗਣ ਸਮੇਂ ਵਾਜਾ ਵਜਾ ਕੇ ਗੀਤ ਗਾਉਂਦੇ ਹਨ । ਇਨ੍ਹਾਂ ਵਿਚ ਕਿਤਨੇ ਹੀ ਐਸੇ ਹਨ ਜੋ ਸਦਾਚਾਰ ਦੇ ਨਿਯਮਾਂ ਤੋਂ ਬੰਧਨ-ਮੁਕਤ ਵਿਚਰਦੇ ਹਨ ।

(ਵੇਖੋ, **ਹਿੰਦੀ ਵਿਸ਼ਵਕੋਸ਼,** ਜਿਲਦ ੨, ਸਫ਼ਾ ੨੮੫)

ਸਿਧ ਗੋਸ਼ਟ ਦੇ ਸਮੇਂ 'ਅਵਧੂਤ' ਸ਼ਬਦ ਨਾਥ ਪੰਥੀ ਜੋਗੀਆਂ ਦੇ ਸੰਬੰਧ ਵਿਚ ਵਰਤਿਆ ਜਾਂਦਾ ਸੀ । ਉਨ੍ਹਾਂ ਜੋਗੀਆਂ ਵਿਚੋਂ ਜੋ ਸਿਧ ਅਵਸਥਾ ਵਿਚ ਉੱਚਾ ਮੰਨਿਆ ਜਾਂਦਾ ਸੀ ਖ਼ਾਸ ਤੌਰ ਤੇ ਅਵਧੂਤ ਜਾਂ ਅਉਧੂ ਕਿਹਾ ਜਾਂਦਾ ਸੀ । ਇਸ ਦਾ ਕਾਰਣ ਇਹ ਸੀ ਕਿ ਤਾਂਤ੍ਰਿਕ ਪਰਿਭਾਸ਼ਾ ਵਿਚ 'ਅਵਧੂਤੀ' ਨਾਮ ਸੁਖਮਨਾ ਨਾੜੀ ਦਾ ਹੈ (ਵੇਖੋ, ਸਾਧਨ ਮਾਲਾ ੪੪੮-੧੧) । ਜੋ ਸਿਧ ਅਭਿਆਸੀ ਨਾੜੀ ਸੰਸ਼ੋਧਨ ਵਿਚ ਇਤਨਾ ਦ੍ਰਿੜ ਹੋ ਜਾਏ ਕੇ ਉਸ ਦੇ ਪ੍ਰਾਣਾਂ ਲਈ ਸੁਖਮਨਾ ਦਾ ਮਾਰਗ ਖੁਲ ਜਾਏ ਉਸ ਨੂੰ ਨਾਥ ਪੰਥੀ ਲੋਗ ਅਵਧੂਤ ਕਹਿੰਦੇ ਸਨ ।

ਜੈਸਾ ਕਿ ਪਿਛੇ ਦਸਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ਸਿਧਾਂ ਨੇ ਇਸੇ ਪਦ ਨਾਲ ਸੰਬੋਧਨ ਕੀਤਾ ਹੈ । ਯਥਾ :—

**ਚਰਪਟੁ ਬੋਲੈ ਅਉਧੂ ਨਾਨਕ**
**ਦੇਹੁ ਸਚਾ ਬੀਚਾਰੋ ॥ ... ॥ ੪ ॥**

ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਅਨੇਕਾਂ ਥਾਈਂ ਅਵਧੂਤ ਦੇ ਲੱਛਣ ਦਸੇ ਹਨ । ਇਕ ਥਾਂ ਲਿਖਿਆ ਹੈ :—

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥**
**ਵਸਗਤਿ ਪੰਚ ਕਰੇ ਨਹ ਡੋਲੈ ॥**
**ਐਸੀ ਜੁਗਤਿ ਜੋਗ ਕਉ ਪਾਲੇ ॥**
**ਆਪਿ ਤਰੈ ਸਗਲੇ ਕੁਲ ਤਾਰੇ ॥ ੧ ॥**
**ਸੋ ਅਉਧੂਤੁ ਐਸੀ ਮਤਿ ਪਾਵੈ ॥**
**ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥ ੧ ॥ ਰਹਾਉ ॥**

**ਭਿਖਿਆ ਭਾਇ ਭਗਤਿ ਭੈ ਚਲੈ ॥**
**ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥**
**ਧਿਆਨ ਰੂਪਿ ਹੋਇ ਆਸਣੁ ਪਾਵੈ ॥**
**ਸਚਿ ਨਾਮਿ ਤਾੜੀ ਚਿਤੁ ਲਾਵੈ ॥ ੨ ॥**

**ਨਾਨਕੁ ਬੋਲੈ ਅੰਮ੍ਰਿਤ ਬਾਣੀ ॥**
**ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥**
**ਆਸਾ ਮਾਹਿ ਨਿਰਾਸੁ ਵਲਾਏ ॥**
**ਨਿਹਚਉ ਨਾਨਕ ਕਰਤੇ ਪਾਏ ॥ ੩ ॥**

**ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥**
**ਗੁਰ ਚੇਲੇ ਕੀ ਸੰਧਿ ਮਿਲਾਏ ॥**
**ਦੀਖਿਆ ਦਾਰੂ ਭੋਜਨੁ ਖਾਇ ॥**
**ਛਿਅ ਦਰਸਨ ਕੀ ਸੋਝੀ ਪਾਇ ॥ ੪ ॥**

ਰਾਮ. ਮਹਲਾ ੧-੫, ਸਫ਼ਾ ੮੭੭-੭੮

ਗੁਰੂ ਜੀ ਇਸ ਗਲ ਤੇ ਜ਼ੋਰ ਦੇ ਰਹੇ ਹਨ ਕਿ ਉਪਰਾਮਤਾ ਵਿਚ ਰਹਿ ਕੇ ਨਾਮ ਅਭਿਆਸ ਨਾਲ ਤ੍ਰਿਪਤ ਹੋਵੇ । ਵਾਸਤਵ ਵਿਚ ਗੁਰੂ ਜੀ ਪ੍ਰਾਚੀਨ ਅਵਧੂਤਾਂ ਦੇ ਕੁਛ ਹਦ ਤਕ ਉਹ ਲੱਛਣ ਦੁਹਰਾ ਰਹੇ ਹਨ, ਜੋ ਉਹ ਭੁਲ ਚੁਕੇ ਸਨ ।

**ਗੋਰਖ ਬਚਨ ਸੰਗ੍ਰਹ** (**गोरक्ष वचन संग्रह** :) ਨਾਮ ਪੁਸਤਕ ਵਿਚ ਅਵਧੂਤ ਯੋਗੀ ਦੇ ਲੱਛਣ ਦਿਤੇ ਹਨ :—

ਜਿਸ ਨੇ ਕਲੇਸ਼ ਅਤੇ ਬੰਧਨਾਂ ਦੀਆਂ ਫਾਹੀਆਂ ਨੂੰ ਪੂਰੀ ਤਰ੍ਹਾਂ ਕੈਂਚੀ ਨਾਲ ਕਟ ਦਿਤਾ ਹੈ ਅਤੇ ਸਾਰੀਆਂ ਅਵਸਥਾਵਾਂ ਤੋਂ ਮੁਕਤ ਹੋ ਗਿਆ ਹੈ ॥ ੧੫੦ ॥

**क्लेश पाशतरंगाणां क्रुन्तनेन विमुण्डनम् ॥**
**सर्वावस्था विनिर्मुक्तः सोऽवधूतोऽभिधीयते ॥ १५० ॥**

ਜੋ ਕਦੇ ਭੋਗੀ ਹੈ, ਕਦੇ ਤਿਆਗੀ ਹੈ, ਕਦੇ ਪਿਸ਼ਾਚ ਵਾਕੁਨ ਨੰਗਾ ਹੈ, ਕਦੇ ਰਾਜਾ ਹੈ ਤੇ ਕਦੇ ਆਚਾਰੀ ਹੈ ॥ ੧੫੯ ॥

**क्वचिद् भोगी क्वचित् योगी क्वचिन्नग्न : पिशाचवत् ॥**
**क्वचिद् राजा क्वचिदाचारी सोऽवधूतो**
**ऽभिधीयते ॥ १५९ ॥**

ਇਸ ਤੋਂ ਪ੍ਰਤਖ ਹੁੰਦਾ ਹੈ ਕਿ ਅਵਧੂਤਾਂ ਦੇ ਆਦਰਸ਼ ਵਿਚ ਅਤੇ ਉਨ੍ਹਾਂ ਦੇ ਕਰਤਬ ਵਿਚ ਕਿਤਨਾ ਅੰਤਰ ਆ ਗਿਆ ਸੀ । ਏਸ ਫ਼ਰਕ ਨੂੰ ਮੇਟਣ ਲਈ ਗੁਰੂ ਜੀ ਦਾ ਉਪਦੇਸ਼ ਸੀ ਅਤੇ ਜ਼ੋਰ ਇਸ ਗਲ ਉਪਰ ਸੀ :—

**ਸਚਿ ਨਾਮਿ ਤਾੜੀ ਚਿਤੁ ਲਾਵੈ ॥ ੨ ॥**

ਰਾਮ. ਮਹਲਾ ੧-੫, ਸਫ਼ਾ ੮੭੭

[**ਸੰਸ.** √ **धू** ( √ **ਧੂ** ), ਕੰਬਣਾ, ਡੋਲਣਾ, **अव** + √ **धू** (**ਅਵ** + √ **ਧੂ**), ਛੋੜ ਦੇਣਾ, ਤਿਆਗ ਕਰਨਾ,

**ਸੰਸ. अवधूत:** (**ਅਵਧੂਤ:**), ਉਹ ਜੋਗੀ ਜਿਸ ਨੇ ਸਾਰੇ ਸੰਸਾਰਕ ਸੰਬੰਧ ਅਤੇ ਪਕੜਾਂ ਤਿਆਗ ਦਿਤੀਆਂ ਹਨ, ਵਿਰਕਤ ਜੋਗੀ, ਨਾਥ-ਪੰਥੀ ਸਿਧ ਜੋਗੀ ।]

**ਅਉਧੂ,** ਤਿਆਗੀ, ਸੰਨਿਆਸੀ, ਅਵਧੂਤ । ੧੪੧੦ (ੳ)

**ਨਾਨਕੁ ਬੋਲੈ ਅੰਮ੍ਰਿਤ ਬਾਣੀ ॥**
**ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥**
**ਆਸਾ ਮਾਹਿ ਨਿਰਾਸੁ ਵਲਾਏ ॥**
**ਨਿਹਚਉ ਨਾਨਕ ਕਰਤੇ ਪਾਏ ॥ ੩ ॥**

ਰਾਮ. ਮਹਲਾ ੧—੫, ਸਫ਼ਾ ੮੭੭

**ਭਾਵ :** ਗੁਰੂ ਨਾਨਕ ਦੇਵ ਜੀ ਮਾਛਿੰਦ੍ਰ ਜੋਗੀ ਨੂੰ ਸਮਝਾ ਰਹੇ ਹਨ :

ਅਸਲ **ਅਵਧੂਤ** ਦੀ ਨਿਸ਼ਾਨੀ ਇਹ ਹੈ ਕਿ ਉਸ ਦੇ ਬੋਲ ਅੰਮ੍ਰਿਤ ਵਾਂਗੂੰ ਮਿਠੇ ਹੁੰਦੇ ਹਨ । ਉਹ ਆਸ਼ਾ ਵਾਲੇ ਸੰਸਾਰ ਵਿਚ ਵਿਚਰਦਾ ਹੋਇਆ ਇਸ ਤੋਂ ਨਿਰਲੇਪ ਰਹਿ ਕੇ ਉਪਰਾਮਤਾ ਵਾਲਾ ਜੀਵਨ ਬਤੀਤ ਕਰਦਾ ਹੈ । ਐਸਾ ਵਿਅਕਤੀ ਨਿਸਚੇ ਹੀ ਕਰਤਾ ਪੁਰਖ ਪ੍ਰਭੂ ਨੂੰ ਪਾ ਲੈਂਦਾ ਹੈ ।

[ਵੇਖੋ, ੧੪੧੦]

**ਅਉਧੂ,** ਹੇ ਅਵਧੂਤ ! ੧੪੧੧

**ਬਿਨ ਸਬਦੈ ਰਸੁ ਨ ਆਵੈ ਅਉਧੂ**
**ਹਉਮੈ ਪਿਆਸ ਨ ਜਾਈ ॥**
**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ**
**ਸਾਚੇ ਰਹੇ ਅਘਾਈ ॥ ... ॥ ੬੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ : ਹੇ ਅਵਧੂਤ !** ਸ਼ਬਦ ਤੋਂ ਬਿਨਾ ਰਸ ਨਹੀਂ ਆਉਂਦਾ ਤੇ ਹਉਮੈ (ਤੇ) ਤ੍ਰਿਸ਼ਨਾ ਦੂਰ ਨਹੀਂ ਹੁੰਦੀ । ਸ਼ਬਦ ਵਿਚ ਰਚੇ ਜਾ ਕੇ (ਅਸਾਂ) ਅੰਮ੍ਰਿਤ ਦਾ ਸੁਆਦ ਪਾਇਆ ਹੈ ਤੇ ਸੱਚੇ (ਨਾਮ ਕਰ ਕੇ) ਤ੍ਰਿਪਤ ਹੋ ਰਹੇ ਹਾਂ ।

**ਮਤਲਬ :** ਗੁਰੂ ਜੀ ਦਸਦੇ ਹਨ ਕਿ ਦੋ ਮੂਲਕ ਚੀਜ਼ਾਂ ਅੰਦਰੋਂ ਦੂਰ ਨਹੀਂ ਹੁੰਦੀਆਂ, ਹਉਂ ਤੇ ਤ੍ਰਿਸ਼ਨਾ । ('ਹੰਕਾਰ ਤੇ ਕ੍ਰੋਧ' = 'ਹਉਮੈ' । 'ਲੋਭ, ਮੋਹ, ਕਾਮ' = 'ਤ੍ਰਿਸ਼ਨਾ' ।) ਜੋ ਸਰੀਰ ਬੰਧ ਤੇ ਮੁਦ੍ਰਾ ਆਦਿ ਲਾ ਕੇ ਤੁਸਾਂ ਪੌਣ ਰੋਕੀ ਤਾਂ ਤੁਸਾਂ ਇਸ ਪਿਆਸ ਨੂੰ ਮਾਰਨ ਦਾ ਯਤਨ ਤਾਂ ਕੀਤਾ, ਪਰ ਮਾਰਿਆਂ ਉਹ ਮਰਦੀ ਨਹੀਂ । ਸਾਡਾ ਤ੍ਰੀਕਾ ਉਸ ਨੂੰ ਮਾਰਨ ਦਾ ਨਹੀਂ, ਪਰ ਤ੍ਰਿਪਤ ਕਰਨੇ ਦਾ ਹੈ, ਤੇ ਤ੍ਰਿਪਤੀ ਭੋਗਾਂ ਨਾਲ ਨਹੀਂ ਪਰ ਵਾਹਿਗੁਰੂ ਨੂੰ ਪਿਆਰ ਕਰ ਕੇ ਉਸ ਤੋਂ ਪ੍ਰਾਪਤ ਹੋਣ ਵਾਲੇ ਆਤਮ ਰਸ ਨਾਲ ਹੁੰਦੀ ਹੈ । ਇਸ ਦਾ ਤ੍ਰੀਕਾ ਨਾਮ ਹੈ ਜਿਸ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਤੇ ਉਸ ਦੇ ਮੇਲ ਨਾਲ ਤ੍ਰਿਪਤ ਹੋ ਕੇ ਹਉਂ ਤੇ ਤ੍ਰਿਸ਼ਨਾ ਸੁਤੇ ਸ਼ਮਨ ਹੋ ਜਾਂਦੀਆਂ ਹਨ ਤੇ ਅੰਮ੍ਰਿਤ ਰਸ ਦਾ ਪਰਵਾਹ ਜਾਰੀ ਹੋ ਜਾਂਦਾ ਹੈ । ਐਸਾ ਪੁਰਖ ਸਿੱਧ ਹੈ, ਇਹੋ ਉਸ ਦੀ ਕਮਾਈ ਹੈ ਤੇ ਇਹੋ ਗਿਆਨੀ ਹੈ, ਤੇ ਇਹੋ ਸਚੇ ਵਿਚ ਰਚੇ ਰਹਿਣ ਦੀ ਉਸ ਦੀ ਅਕਲਪਤ ਮੁਦ੍ਰਾ ਅਸੀਂ ਦਸ ਆਏ ਹਾਂ ।

(ਪੰਜ ਗ੍ਰੰਥੀ ਸਟੀਕ)

[ਵੇਖੋ, ੧੪੧੦]

**ਅਉਧੂ,** ਹੇ ਅਵਧੂਤ ! ਹੇ ਵਿਰਕਤ ਜੋਗੀ ! ੧੪੧੧ (ੳ)

**ਅਉਧੂ ਸਹਜੇ ਤਤੁ ਬੀਚਾਰਿ ॥**
**ਜਾ ਤੇ ਫਿਰਿ ਨ ਆਵਹੁ ਸੈਸਾਰਿ ॥ ੧ ॥ ਰਹਾਉ ॥**

ਪ੍ਰਭਾਤੀ ਮਹਲਾ ੧—੪, ਸਫ਼ਾ ੧੩੨੮

**ਭਾਵ : ਹੇ ਅਵਧੂਤ !** ਸਹਜ ਨਾਲ ਤੱਤ ਨੂੰ ਵੀਚਾਰ ਕੇ (ਅੰਦਰ ਵਸਾ), ਜਿਸ ਨਾਲ ਫਿਰ ਤੂੰ ਸੰਸਾਰ ਵਿਚ ਨਹੀਂ ਆਵੇਂਗਾ ।

**ਮਤਲਬ :** ਹੇ ਜੋਗੀ ! ਤੂੰ ਗਿਆਨ ਨੂੰ ਧਾਰਨ ਕਰ, ਕਿਸੇ ਹਠ ਦੇ ਮਾਰਗ ਦੁਆਰਾ ਨਹੀਂ, ਪਰ ਕਿਸੇ ਸਹਿਜ ਦੇ ਤਰੀਕੇ ਨਾਲ, ਐਸਾ ਕਿ ਗਿਆਨ ਸੁਭਾਭੂਤ ਹੋ ਜਾਏ, ਜਿਸ ਨਾਲ ਮੁੜ ਜਨਮ ਨ ਹੋਵੇ ।

[ਵੇਖੋ, ੧੪੧੦]

**ਅਉਧੂ,** ਹੇ ਅਉਧੂ ! ੧੪੧੧ (ਅ)

**ਅਉਧੂ ਮੇਰਾ ਮਨੁ ਮਤਵਾਰਾ ॥**
**ਉਨਮਦ ਚਢਾ ਮਦਨ ਰਸੁ ਚਾਖਿਆ**
**ਤ੍ਰਿਭਵਨ ਭਇਆ ਉਜਿਆਰਾ ॥ ੧ ॥ ਰਹਾਉ ॥**

ਰਾਮ. ਕਬੀਰ—੨, ਸਫ਼ਾ ੯੬੯

**ਵੇਖੋ, ਉਨਮਦ (੩੭੩)**

[ਵੇਖੋ, ੧੪੧੦]

**ਅਉਧੂ,** ਹੇ ਅਵਧੂਤ ਜੋਗੀ ! ੧੪੧੧ (ੲ)

**ਸਤਿਗੁਰ ਤੇ ਨਾਮੁ ਪਾਈਐ ਅਉਧੂ**
**ਜੋਗ ਜੁਗਤਿ ਤਾ ਹੋਈ ॥**
**ਕਰਿ ਬੀਚਾਰੁ ਮਨਿ ਦੇਖਹੁ ਨਾਨਕ**
**ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੬

**ਭਾਵ : ਹੇ ਅਵਧੂਤ ਜੋਗੀ !** ਸਤਿਗੁਰੂ ਤੋਂ ਨਾਮ ਦੀ ਪ੍ਰਾਪਤੀ ਹੋਵੇ ਤਦ ਹੀ ਜੋਗ ਦੀ ਜੁਗਤੀ (ਸੰਪੂਰਨ ਹੁੰਦੀ ਹੈ) । ਮਨ ਵਿਚ ਵੀਚਾਰ ਕੇ ਵੇਖ ਲਵੋ, ਨਾਮ ਦੇ ਬਿਨਾਂ ਮੁਕਤੀ ਨਹੀਂ ਮਿਲਦੀ ।

[ਵੇਖੋ, ੧੪੧੦]

**ਅਉਧੂ,** ਹੇ ਅਵਧੂਤ ਜੋਗੀ ! ੧੪੧੧ (ਸ)

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ**
**ਬਿਨੁ ਨਾਵੈ ਜੋਗੁ ਨ ਹੋਈ ॥**
**ਨਾਮੇ ਰਾਤੇ ਅਨਦਿਨੁ ਮਾਤੇ**
**ਨਾਮੈ ਤੇ ਸੁਖੁ ਹੋਈ ॥**
**ਨਾਮੈ ਹੀ ਤੇ ਸਭੁ ਪਰਗਟੁ ਹੋਵੈ**
**ਨਾਮੇ ਸੋਝੀ ਪਾਈ ॥**
**ਬਿਨੁ ਨਾਵੈ ਭੇਖ ਕਰਹਿ ਬਹੁਤੇਰੇ**
**ਸਚੈ ਆਪਿ ਖੁਆਈ ॥ ... ॥ ੭੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੬

**ਭਾਵ : ਹੇ ਅਵਧੂਤ ਜੋਗੀ !** (ਇਨ੍ਹਾਂ) ਬਚਨਾਂ ਦਾ ਹੁਣ ਸਿਧਾਂਤ ਤੂੰ ਸੁਣ : — ਨਾਮ ਦੇ ਬਿਨਾਂ ਕੋਈ ਜੋਗੀ ਨਹੀਂ ਹੋ ਸਕਦਾ, (ਜੋ) ਨਾਮ ਵਿਚ ਰਚ ਜਾਂਦੇ ਹਨ, ਉਹ ਸਦਾ ਮਗਨ ਰਹਿੰਦੇ ਹਨ, ਉਨ੍ਹਾਂ ਨੂੰ ਨਾਮ ਨਾਲ ਸੁਖ ਹੁੰਦਾ ਹੈ । ਨਾਮ ਤੋਂ ਹੀ ਸਗਲੀ (ਜੋਤ) ਦਾ ਸਾਖਿਆਤਕਾਰ ਹੁੰਦਾ ਹੈ, ਨਾਮ ਤੋਂ ਹੀ ਸੋਝੀ ਪੈਂਦੀ ਹੈ । ਨਾਮ ਤੋਂ ਵਿਰਵੇ ਰਹਿ ਕੇ ਜੋ (ਜੋਗ ਦਾ) ਭੇਖ ਧਾਰਦੇ ਹਨ, ਉਹ ਸੱਚ ਸਰੂਪ ਵਾਹਿਗੁਰੂ ਤੋਂ ਆਪ ਨੂੰ ਦੂਰ ਕਰ ਲੈਂਦੇ ਹਨ ।

**ਸਬਦੈ ਕਾ ਨਿਬੇੜਾ,** ਬਚਨਾਂ ਦਾ ਸਿਧਾਂਤ ।

[ਵੇਖੋ, ੧੪੧੦]

**ਅਉਧੂ,** ਹੇ ਅਉਧੂ ! ੧੪੧੧ (ਹ)

**ਤੂੰ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥**
**ਗੁਰਮੁਖਿ ਬੋਲੈ ਤਤੁ ਬਿਰੋਲੈ**
**ਚੀਨੈ ਅਲਖ ਅਪਾਰੋ ॥ ... ॥ ੬੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

**ਵੇਖੋ, ਅੰਗੁਲ (੧੦੦੯)**

[ਵੇਖੋ, ੧੪੧੦]

**ਅਉਧੂ,** ਹੇ ਅਉਧੂ (ਨਾਨਕ) ! ੧੪੧੧ (ਕ)

**ਇਹੁ ਮਨੁ ਮੈਗਲੁ ਕਹਾ ਬਸੀਅਲੇ**
**ਕਹਾ ਬਸੈ ਇਹੁ ਪਵਨਾ ॥**
**ਕਹਾ ਬਸੈ ਸੁ ਸਬਦੁ ਅਉਧੂ**
**ਤਾ ਕਉ ਚੂਕੈ ਮਨ ਕਾ ਭਵਨਾ ॥ ... ॥ ੬੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਜੋਗੀਆਂ ਦਾ ਪ੍ਰਸ਼ਨ ਹੈ : — ਇਹ ਮਨ ਰੂਪੀ ਹਾਥੀ ਕਿਥੇ ਰਹਿੰਦਾ ਹੈ ? ਇਹ ਪੌਣ ਕਿਥੇ ਰਹਿੰਦੀ ਹੈ ? **ਹੇ ਅਉਧੂ (ਨਾਨਕ)** ! (ਉਹ) ਸ੍ਰੇਸ਼ਟ ਸ਼ਬਦ ਕਿਥੇ ਵਸਦਾ ਹੈ, ਜਿਸ ਦੁਆਰਾ ਮਨ ਦੀ ਭਟਕਣਾ ਮੁਕ ਜਾਂਦੀ ਹੈ ? ਇਸ ਦਾ ਉਤਰ ਗੁਰੂ ਨਾਨਕ ਦੇਵ ਜੀ ਨੇ ਸਮੁਚੇ ਤੌਰ ਉਤੇ ਇਹ ਦਿਤਾ :—

**ਨਦਰਿ ਕਰੇ ਤਾ ਸਤਿਗੁਰੁ ਮੇਲੇ**
**ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥**
**ਆਪੈ ਆਪੁ ਖਾਇ ਤਾ ਨਿਰਮਲੁ ਹੋਵੈ**
**ਧਾਵਤੁ ਵਰਜਿ ਰਹਾਏ ॥ ... ॥ ੬੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਮਤਲਬ :** ਅਹੰਭਾਵ ਦੂਰ ਕਰਨ ਨਾਲ ਮਨ ਨਿਰਮਲ ਹੁੰਦਾ ਹੈ । ਦੌੜਦੇ ਮਨ ਨੂੰ ਵਰਜ ਕੇ ਰਖੇ ਤਾਂ ਕਾਬੂ ਵਿਚ ਰਹਿੰਦਾ ਹੈ । ਪਰ ਜਦੋਂ ਵਾਹਿਗੁਰੂ ਮਿਹਰ ਦੀ ਨਜ਼ਰ ਕਰੇ ਤਾਂ ਸਤਿਗੁਰੂ ਨਾਲ ਮਿਲਾਪ ਕਰਾ ਦਿੰਦਾ ਹੈ । ਤਦੋਂ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ (ਉਸ ਵੇਲੇ ਸਾਰੇ ਕੀਤੇ ਹੋਏ ਸਾਧਨ ਸਫ਼ਲ ਹੋ ਜਾਂਦੇ ਹਨ) ।
[ਵੇਖੋ, ੧੪੧੦]

**ਅਉਧੂ,** ਹੇ ਅਉਧੂ (ਨਾਨਕ) ! ੧੪੧੧ (ਖ)

**ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥**
**ਗਿਆਨ ਕੀ ਮੁਦ੍ਰਾ ਕਵਨ ਅਉਧੂ**
**ਸਿਧ ਕੀ ਕਵਨ ਕਮਾਈ ॥ ... ॥ ੬੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪-੪੫

**ਭਾਵ :** ਜੋਗੀਆਂ ਨੇ ਗੁਰੂ ਨਾਨਕ ਨੂੰ ਕਿਹਾ : — ਮਨ ਦਾ ਜੀਵਨ (ਸਹਾਰਾ) ਪ੍ਰਾਣ ਕਹੇ ਜਾਂਦੇ ਹਨ, ਪਰ ਪ੍ਰਾਣਾਂ ਨੂੰ ਰਸ ਕਿਥੋਂ ਮਿਲਦਾ ਹੈ ? **ਹੇ ਅਉਧੂ (ਨਾਨਕ) !** ਗਿਆਨ ਦੀਆਂ ਮੁਦ੍ਰਾਂ ਕਿਹੜੀਆਂ ਹਨ ? ਸਿਧ ਦਾ ਕੀ ਕਰਤਬ ਹੈ ?
[ਵੇਖੋ, ੧੪੧੦]

**ਅਉਧੂ,** ਅਵਧੂਤ । ੧੪੧੧ (ਗ)

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥**
**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥...॥੭॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮-੩੯

**ਭਾਵ :** ਇਹ ਖਿਆਲ ਲੋਹਾਰੀਪਾ ਜੋਗੀ ਦੇ ਹਨ, ਜਿਸ ਵਿਚ ਉਹ ਅਵਧੂਤ ਦੀ ਹੈਸੀਅਤ ਵਿਚ ਆਪਣਾ ਮਤ ਦਸਦਾ ਹੈ : — ਹੱਟੀਆਂ ਵਾਲੀਆਂ ਥਾਵਾਂ (ਨਗਰ ਅਤੇ ਬਸਤੀਆਂ) ਤੋਂ ਦੂਰ ਰਹੇ,

ਉਨ੍ਹਾਂ ਵਾਟਾਂ (ਸੜਕਾਂ) ਤੋਂ ਵੀ ਦੂਰ ਰਹੇ (ਜਿਹੜੇ ਰਸਤੇ ਨਗਰਾਂ ਵਲ ਜਾਂਦੇ ਹਨ)। ਮਨੁੱਖ ਰਹਵੇ ਜੰਗਲਾਂ ਵਿਚ, ਰੁੱਖਾਂ ਬਿਰਖਾਂ ਹੇਠ ਗੁਜ਼ਾਰਾ ਕਰੇ। (ਓਥੇ ਰਹਿ ਕੇ) ਭੋਜਨ ਕੰਦ ਮੂਲ ਦਾ ਕਰੇ, **ਅਵਧੂਤ** ਇਹ ਗਿਆਨ ਦੀ ਗਲ ਦਸਦਾ ਹੈ।

**ਹਾਟੀ ਬਾਟੀ,** ਬਸਤੀਆਂ (ਅਤੇ ਬਸਤੀਆਂ ਨੂੰ ਜਾਣ ਵਾਲੀਆਂ) ਸੜਕਾਂ।

[ਵੇਖੋ, ੧੪੧੦]

**ਅਉਧੂ,** ਅਉਧੂ ਨਾਨਕ,
ਹੇ ਅਉਧੂ ਨਾਨਕ! ੧੪੧੧ (ਘ)

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉਕਰਿ ਪਾਈਐ ਪਾਰੋ ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥...॥੪॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮

**ਭਾਵ :** ਚਰਪਟ ਜੋਗੀ ਨੇ ਗੁਰੂ ਨਾਨਕ ਨੂੰ ਕਿਹਾ : — ਦੁਨੀਆਂ ਨੂੰ ਕਠਨਤਾ ਨਾਲ ਤਰਿਆ ਜਾਣ ਵਾਲਾ ਸਾਗਰ ਕਹੀਦਾ ਹੈ, ਇਸ ਤੋਂ ਕਿਸ ਤਰ੍ਹਾਂ ਪਾਰ ਹੋਵੀਏ ? ਚਰਪਟ ਕਹਿੰਦਾ ਹੈ, ਹੇ **ਅਉਧੂ ਨਾਨਕ**! ਇਸ ਗਲ ਦਾ ਸੱਚਾ ਵੀਚਾਰ ਦਸੋ।

[ਵੇਖੋ, ੧੪੧੦]

**ਅਉਧੂਤ,** ਤਿਆਗੀਆਂ ਨੂੰ। ੧੪੧੨

**ਦਸ ਨਾਰੀ ਅਉਧੂਤ ਦੇਨਿ ਚਮੋੜੀਐ ॥**
**ਜਿਣਿ ਜਿਣਿ ਲੈਨਿ ਰਲਾਇ ਏਹੋ ਏਨਾ ਲੋੜੀਐ ॥...॥੧੫॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

**ਭਾਵ :** (ਨਿਰਜਨ ਥਾਵਾਂ ਪਰ ਵਸਦੇ) **ਤਿਆਗੀਆਂ** ਨੂੰ ਵੀ ਦਸ ਇੰਦ੍ਰੀਆਂ (ਵਿਸ਼ੇ ਵਿਕਾਰ) ਚਮੋੜ ਦੇਂਦੀਆਂ ਹਨ। (ਇਨ੍ਹਾਂ ਇੰਦ੍ਰੀਆਂ ਨੂੰ) ਇਹੋ ਚਾਹੀਦਾ ਹੈ (ਕਿ ਮਨੁੱਖ ਨੂੰ) ਪ੍ਰਾਜੇ ਕਰ ਕਰ ਕੇ (ਆਪਣੇ ਵਿਚ) ਰਲਾ ਲੈਣ।

**ਮਤਲਬ :** ਅਵਧੂਤ ਸਮਝਦੇ ਹਨ ਕਿ ਅਸੀਂ ਇੰਦ੍ਰੀਆਂ ਜਿਤ ਲਈਆਂ, ਪਰ ਇੰਦ੍ਰੀਆਂ ਅਪਣਾ ਲੋੜੀਂਦਾ ਕਰਤਵ ਏਹੋ ਕਰਦੀਆਂ ਹਨ ਕਿ ਹਰ ਅਵਧੂਤ ਨੂੰ ਜਿਤ ਕੇ ਆਪਣੇ ਵਿਚ ਰਲਾ ਲੈਣ, ਉਸ ਨੂੰ ਉਚਾ ਨਾਂ ਉਠਣ ਦੇਣ।

[ਵੇਖੋ, ੧੪੧੦]

**ਅਉਧੂਤਾ,** ਤਿਆਗੀ, ਸੰਨਿਆਸੀ। ੧੪੧੩

**ਸਿਮਰਹਿ ਪਸੁ ਪੰਖੀ ਸਭਿ ਭੂਤਾ ॥**
**ਸਿਮਰਹਿ ਬਨ ਪਰਬਤ ਅਉਧੂਤਾ ॥ ... ॥ ੪ ॥**

ਮਾਰੂ (ਸੋਲਹੇ) ਮਹਲਾ ੫-੮, ਸਫ਼ਾ ੧੦੭੯

**ਭਾਵ :** ਪਸ਼ੂ ਪੰਛੀ (ਅਤੇ ਹੋਰ) ਸਾਰੇ ਜੀਵ (ਤੈਨੂੰ) ਯਾਦ ਕਰ ਰਹੇ ਹਨ (ਅਤੇ ਹੇ ਪ੍ਰਭੂ! ਤੈਨੂੰ) ਸਿਮਰਦੇ ਹਨ ਬਨਾਂ ਪਰਬਤਾਂ ਵਿਚ ਬੈਠੇ **ਤਿਆਗੀ ਸੰਨਿਆਸੀ**।

**ਭੂਤਾ,** ਦੇਹਧਾਰੀ (ਦੇਹ ਜੋ ਪੰਜ ਭੂਤਾਂ ਦੀ ਬਣੀ ਹੋਈ ਹੈ), ਜੀਵ।

[ਵੇਖੋ, ੧੪੧੦]

**ਅਉਧੂਤਾ,** ਤਿਆਗੀ। ੧੪੧੪

**ਦਸ ਅਉਤਾਰ ਰਾਜੇ ਹੋਇ ਵਰਤੇ**
**ਮਹਾਦੇਵ ਅਉਧੂਤਾ ॥ ... ॥ ੩ ॥**

ਸੂਹੀ ਮਹਲਾ ੫-੪੯, ਸਫ਼ਾ ੭੪੭

**ਭਾਵ :** ਵਿਸ਼ਨੂੰ ਦੇ ਦਸ ਅਵਤਾਰਾਂ ਨੇ (ਤੇਰਾ ਅੰਤ ਨਹੀਂ ਪਾਇਆ) ਉਹ ਜੋ ਰਾਜੇ ਹੋ ਕੇ ਵਰਤੇ (ਤੇਰਾ ਅੰਤ ਨਾ ਪਾ ਸਕੇ)। ਸ਼ਿਵਜੀ, ਜੋ ਮਹਾਂ **ਤਿਆਗੀ** ਸੀ (ਤੇਰਾ ਅੰਤ ਨ ਪਾ ਸਕਿਆ)।

**ਨੋਟ :** ਵਿਸ਼ਨੂੰ ਦੇ ਦਸ ਅਵਤਾਰ ਇਹ ਹੋਏ ਹਨ : — ਮੱਛ, ਕੱਛ, ਵਰਾਹਾ, ਨਰਸਿੰਘ, ਵਾਮਨ, ਪਰਸਰਾਮ, ਰਾਮਚੰਦ, ਕ੍ਰਿਸ਼ਨ, ਬੁੱਧ ਅਤੇ ਕਲਕੀ।

**ਮਹਾਦੇਵ ਅਉਧੂਤਾ,** ਸ਼ਿਵਜੀ (ਇਕ ਮਹਾਨ) ਤਿਆਗੀ।

[ਵੇਖੋ, ੧੪੧੦]

**ਅਉਧੂਤੀ,** ਤਿਆਗੀ। ੧੪੧੫

**ਮਮਤਾ ਮੋਹੁ ਕਾਮਣਿ ਹਿਤਕਾਰੀ ॥**
**ਨਾ ਅਉਧੂਤੀ ਨਾ ਸੰਸਾਰੀ ॥ ੧ ॥**

ਰਾਮ. (ਅਸਟ.) ਮਹਲਾ ੧-੨, ਸਫ਼ਾ ੯੦੩

**ਭਾਵ :** ਪਖੰਡੀ ਸਾਧੂ ਪਰਥਾਇ ਕਿਹਾ ਹੈ : — (ਤੈਨੂੰ ਚੇਲਿਆਂ ਨਾਲ) ਮਮਤਾ ਅਤੇ (ਆਪਣੀ ਦੇਹ ਨਾਲ) ਮੋਹ ਹੈ (ਫੇਰ) ਇਸਤ੍ਰੀ ਦਾ ਪ੍ਰੇਮੀ ਹੈਂ, ਨਾਂ ਤੂੰ **ਤਿਆਗੀ ਹੈਂ** ਨਾਂ ਸੰਸਾਰੀ।

[ਵੇਖੋ, ੧੪੧੦]

**ਅਉਧੂਤੀ,** ਮੰਗਤੇ, ਭਿਖਾਰੀ। ੧੪੧੬

**ਮਹਲ ੧ ॥ ...**
**ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ ॥**
**ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ ॥...॥੨॥**

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੩੮

**ਭਾਵ :** ਜਿਤਨੇ ਜੀਵ **ਭਿਖਾਰੀ** ਹੋ ਕੇ ਫਿਰਦੇ ਹਨ, ਆਪ ਹੀ (ਪ੍ਰਭੂ) ਉਨ੍ਹਾਂ ਨੂੰ ਭਿਛਿਆ ਪਾਂਦਾ ਹੈ। ਲੇਖੇ ਵਿਚ (ਉਨ੍ਹਾਂ ਦਾ)

ਬੋਲਣਾ ਹੁੰਦਾ ਹੈ, ਲੇਖੇ ਵਿਚ (ਉਨ੍ਹਾਂ ਦਾ) ਚਲਣਾ ਹੁੰਦਾ ਹੈ (ਰਬ ਦੀ ਪ੍ਰੇਰਨਾਂ ਨਾਲ ਭਿਛਿਆ ਪਾਂਦੇ ਹਨ ਫੇਰ) ਕਿਸ ਵਾਸਤੇ (ਅਪਣਤ ਦੇ) ਦਾਹਵੇ ਕਰੀਏ ?

**ਦਾਵੈ,** ਆਪਣਾ ਹੱਕ ਜਤਾਣਾ ।

[ਵੇਖੋ, ੧੪੧੦]

**ਅਉਧੂਤੁ,** ਵਿਰਕਤ, ਤਿਆਗੀ । ੧੪੧੭

**ਸੋ ਅਉਧੂਤੁ ਐਸੀ ਮਤਿ ਪਾਵੈ ॥**
**ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥ ੧ ॥ ਰਹਾਉ ॥**

ਰਾਮ. ਮਹਲਾ ੧–੫, ਸਫ਼ਾ ੯੭੭

**ਭਾਵ :** ਉਹ **ਤਿਆਗੀ** ਹੈ ਜੋ ਇਸ ਪ੍ਰਕਾਰ ਦੀ ਮਤ ਧਾਰਨ ਕਰਦਾ ਹੈ ਕਿ ਦਿਨੇ ਰਾਤ ਅਫੁਰ ਹਰੀ ਵਿਚ ਧਿਆਨ ਟਿਕਾ ਕੇ ਸਮਾਇਆ ਰਹਿੰਦਾ ਹੈ ।

[ਵੇਖੋ, ੧੪੧੦]

**ਅਉਰ,** ਹੋਰ । ੧੪੧੮

**ਐਸੇ ਗਿਆਨ ਪ੍ਰਗਟਿਆ ਪੁਰਖੋਤਮ**
**ਕਹੁ ਕਬੀਰ ਰੰਗਿ ਰਾਤਾ ॥**
**ਅਉਰ ਦੁਨੀ ਸਭ ਭਰਮਿ ਭੁਲਾਨੀ**
**ਮਨੁ ਰਾਮ ਰਸਾਇਨ ਮਾਤਾ ॥ ੪ ॥**

ਸਿਰੀ. ਕਬੀਰ–੩, ਸਫ਼ਾ ੯੨

**ਭਾਵ :** ਐਸੇ ਗਿਆਨ ਨਾਲ ਪੁਰਖੋਤਮ ਪ੍ਰਗਟ ਹੋਇਆ ਅਤੇ ਕਬੀਰ ਉਸ ਦੇ ਪਿਆਰ ਵਿਚ ਰੱਚ ਗਿਆ, **ਹੋਰ** ਦੁਨੀਆਂ ਸਭ ਭਰਮ ਵਿਚ ਭੁਲੀ ਹੈ, (ਕਬੀਰ ਦਾ) ਮਨ ਰਾਮ ਰਸਾਇਨ ਵਿਚ ਮਸਤ ਹੈ ।

**ਐਸੇ ਗਿਆਨ,** ਐਸਾ ਤਤ ਗਿਆਨ ।

**ਅਉਰ ਦੁਨੀ,** ਹੋਰ ਦੁਨੀਆਂ ।

**ਰਾਮ ਰਸਾਇਨ,** ਬ੍ਰਹਮ ਰਸ ।

[**ਸੰਸ.** अपर (**ਅਪਰ**); अवर **ਪ੍ਰਾ.** (**ਅਵਰ**), ਦੂਜਾ, ਅਨਯ, ਹੋਰ । **ਪੁ. ਪੰ.** ਅਉਰ, ਹੋਰ, ਦੂਜਾ ।]

**ਅਉਰ,** ਹੋਰ । ੧੪੧੯

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੯॥**

ਸਲੋਕ ਮਹਲਾ ੯, ਸਫ਼ਾ ੧੪੨੮

**ਭਾਵ :** (ਮੋਹ ਮਾਇਆ ਵਿਚ ਫਸਿਆ) ਆਦਮੀ (ਪ੍ਰਭੂ ਸਿਮਰਨ ਦੀ ਬਜਾਏ) ਕੁਝ **ਹੋਰ** ਹੀ ਚਾਹੁੰਦਾ ਹੈ (ਪਰ ਰਬ ਵਲੋਂ) ਹੋਰ ਦੀ ਹੋਰ ਹੋ ਜਾਂਦੀ ਹੈ । ਮਨੁੱਖ **ਦੂਸਰੀਆਂ** ਨੂੰ ਠਗਣ ਦੀਆਂ ਜੁਗਤਾਂ ਮਨ ਵਿਚ ਸੋਚਦਾ ਰਹਿੰਦਾ ਹੈ, ਪਰ ਉਸ ਦੇ ਆਪਣੇ ਗਲ ਵਿਚ ਜਮ ਦੀ ਫਾਹੀ ਪੈ ਜਾਂਦੀ ਹੈ ।

[ਵੇਖੋ, ੧੪੧੮]

**ਅਉਰਤ,** ਪਤਨੀ । ੧੪੨੦

**ਕਾਇਆ ਕਿਰਦਾਰ ਅਉਰਤ ਯਕੀਨਾ ॥**
**ਰੰਗ ਤਮਾਸੇ ਮਾਣਿ ਹਕੀਨਾ ॥ ... ॥ ੧੨ ॥**

ਮਾਰੂ (ਸੋਲਹੇ) ਮਹਲਾ ੫–੧੨, ਸਫ਼ਾ ੧੦੮੪

**ਭਾਵ :** ਆਪਣੀ (ਸ਼ੁਭ ਕਰਮ) ਕਰਨਹਾਰੀ ਦੇਹੀ ਨੂੰ ਆਪਣੀ ਪਤਿਬ੍ਰਤਾ **ਪਤਨੀ** (ਵਾਕੁਨ ਪਵਿਤ੍ਰਤਾ ਵਿਚ ਦ੍ਰਿੜ ਰਖੇ)। ਪਰਮਾਤਮਾ ਦੇ ਗਿਆਨ ਨੂੰ ਹੀ ਦੁਨੀਆਂ ਦੇ ਰੰਗ ਤਮਾਸ਼ਿਆਂ ਦੀ ਜਗ੍ਹਾ ਮਾਣੇ ।

**ਹਕੀਨਾ,** ਹੱਕ ਸੰਬੰਧੀ, ਪਰਮਾਤਮਾ ਦੇ ਗਿਆਨ ਨੂੰ ।

[**ਅ.** عورت (**ਔਰਤ**), ਸਰੀਰ ਦਾ ਕੋਈ ਵੀ ਅੰਗ ਜੋ ਪ੍ਰਗਟ ਕਰਨਾ ਬੁਰਾਈ ਹੈ, ਇਸਤ੍ਰੀ, ਪਤਨੀ ।]

**ਅਉਰਤ,** ਇਸਤ੍ਰੀ, ਪਤਨੀ । ੧੪੨੧

**ਸੁੰਨਤਿ ਕੀਏ ਤੁਰਕੁ ਜੇ ਹੋਇਗਾ**
**ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ**
**ਤਾ ਤੇ ਹਿੰਦੂ ਹੀ ਰਹੀਐ ॥ ੩ ॥**

ਆਸਾ ਕਬੀਰ–੮, ਸਫ਼ਾ ੪੭੭

**ਭਾਵ :** ਜੇ ਸੁਨਤ ਕਰਨ ਨਾਲ (ਹੀ ਕੇਵਲ ਕੋਈ) ਮੁਸਲਮਾਨ ਬਣ ਸਕਦਾ ਹੈ ਤਾਂ **ਇਸਤ੍ਰੀ** ਦਾ ਕੀ ਕਰੋਗੇ ? (ਆਪਣੀ) ਅਰਧ ਸਰੀਰੀ ਨਾਰ ਨੂੰ ਕੋਈ ਮੁਸਲਮਾਨ ਨਹੀਂ ਛਡਦਾ ਤਾਂ ਤੇ (ਉਨ੍ਹਾਂ ਦੀਆਂ ਨਾਰਾਂ ਸੁਨਤ ਦੇ ਬਿਨਾਂ) ਹਿੰਦੂ ਹੀ ਰਹਿ ਰਹੀਆਂ ਹਨ ।

**ਅਰਧ ਸਰੀਰੀ,** ਅਰਧੰਗੀ, ਵਹੁਟੀ ।

[ਵੇਖੋ, ੧੪੨੦]

**ਅਉਰਤ,** ਇਸਤ੍ਰੀਆਂ । ੧੪੨੨

**ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥**
**ਕਬੀਰੁ ਪੂੰਗਰਾ ਰਾਮ ਅਲਹ ਕਾ**
**ਸਭ ਗੁਰ ਪੀਰ ਹਮਾਰੇ ॥ ੫ ॥**

ਪ੍ਰਭਾਤੀ (ਬਿਭਾਸ) ਕਬੀਰ–੨, ਸਫ਼ਾ ੧੩੪੯

**ਭਾਵ :** ਹੇ ਰਾਮ ! ਤੂੰ ਇਤਨੀਆਂ **ਇਸਤ੍ਰੀਆਂ ਅਤੇ** ਪੁਰਸ਼ ਸਾਜੇ ਹਨ, ਇਹ ਸਭ ਤੇਰਾ ਰੂਪ ਹਨ। ਕਬੀਰ ਰਾਮ ਅਤੇ ਅੱਲ੍ਹਾ ਦਾ ਬੱਚਾ ਹੈ, ਸਾਰੇ ਗੁਰੂ ਪੀਰ (ਮੈਨੂੰ ਰਾਮ ਦੇ ਹੋਣ ਕਰ ਕੇ) ਆਪਣੇ ਦਿਸਦੇ ਹਨ।

[ਵੇਖੋ, ੧੪੨੦]

**ਅਉਰਨੁ,** ਹੋਰਨਾਂ। ੧੪੨੩

**ਜਾਚਕ ਜਨ ਦਾਤਾ ਪਾਇਆ ॥**
**ਸੋ ਦੀਆ ਨ ਜਾਈ ਖਾਇਆ ॥**
**ਛੋਡਿਆ ਜਾਇ ਨ ਮੂਕਾ ॥**
**ਅਉਰਨੁ ਪਹਿ ਜਾਨਾ ਚੂਕਾ ॥ ੩ ॥**

ਸੋਰਠਿ ਕਬੀਰ–੬, ਸਫ਼ਾ ੬੫੫

**ਭਾਵ :** ਮੈਂ ਮੰਗਤੇ ਭਿਖਾਰੀ ਨੇ ਪ੍ਰਭੂ ਦਾਤਾ ਪਾਇਆ ਹੈ। ਉਸ ਪ੍ਰਭੂ ਨੇ ਅਨੇਕਾਂ ਦਾਤਾਂ ਬਖ਼ਸ਼ੀਆਂ ਹਨ। ਉਹ ਇਤਨੀਆਂ ਹਨ ਕਿ ਖਾਣ ਖਰਚਣ ਤੇ ਵੀ ਨਹੀਂ ਖ਼ਤਮ ਹੁੰਦੀਆਂ। ਉਹ ਦਾਨ ਅਗੋਂ ਵੰਡਿਆਂ ਵੀ ਨਹੀਂ ਮੁਕਦਾ। ਇਸ ਪ੍ਰਾਪਤੀ ਦਾ ਸਦਕਾ **ਹੋਰਨਾਂ** (ਦਾਤਿਆਂ) ਪਾਸ ਜਾਣ ਦੀ ਲੋੜ ਨਹੀਂ ਰਹੀ।

[ਵੇਖੋ, ੧੪੧੮]

**ਅਉਰਾ,** ਹੋਰ, ਔਰ। ੧੪੨੩ (ੳ)

**ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥**
**ਮੈ ਬਿਗਰਿਓ ਬਿਗਰੈ ਮਤਿ ਅਉਰਾ ॥ ੧ ॥ ਰਹਾਉ ॥**

ਬਿਲਾ. ਕਬੀਰ–੨, ਸਫ਼ਾ ੮੫੫

**ਭਾਵ :** ਹੇ ਮੇਰੇ ਬਾਬਾ ! ਮੈਂ ਬਉਰਾ ਹਾਂ, ਸਾਰੀ ਖਲਕਤ ਸਿਆਣੀ ਹੈ। ਮੈਂ ਬਉਰਾ ਹਾਂ। ਮੈਂ ਵਿਗੜ ਗਿਆ ਹਾਂ ਪਰ **ਹੋਰ** ਕੋਈ (ਮੇਰੇ ਨਾਲ ਲਗ ਕੇ) ਨ ਵਿਗੜੇ।

**ਮਤਲਬ :** ਲੋਕ ਸਿਆਣੇ ਹਨ, ਮੇਰੇ ਅੰਦਰ ਸੰਸਾਰਕ ਚਤੁਰਾਈ ਕੋਈ ਨਹੀਂ ਰਹੀ, ਮੈਂ ਪ੍ਰੇਮ ਖੁਮਾਰੀ ਵਿਚ ਮਸਤ ਹਾਂ। ਆਪਣਾ ਦੁਨਿਆਵੀ ਲਾਭ ਨ ਵਿਚਾਰ ਕੇ ਮੈਂ ਘਾਟੇ ਵਿਚ ਰਹਿੰਦਾ ਹਾਂ। ਇਹ ਵਿਗਾੜ ਮੇਰੇ ਅੰਦਰ ਪੈ ਗਿਆ ਹੈ। ਮੈਂ ਦੁਨੀਆਂਦਾਰਾਂ ਨੂੰ ਖ਼ਬਰਦਾਰ ਕਰਦਾ ਹਾਂ ਕਿ ਜੇ ਉਹ ਮੇਰੇ ਰਾਹੇ ਚਲਣਗੇ ਤਾਂ ਉਨ੍ਹਾਂ ਨੂੰ ਨੁਕਸਾਨ ਪਹੁੰਚੇਗਾ।

[ਵੇਖੋ, ੧੪੧੮]

**ਅਉਰਾਤ,** ਇੰਦ੍ਰੀਆਂ। ੧੪੨੪

**ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥**
**ਦਸ ਅਉਰਾਤ ਰਖਹੁ ਬਦਰਾਹੀ ॥ ... ॥ ੪ ॥**

ਮਾਰੂ (ਸੋਲਹੇ) ਮਹਲਾ ੫–੧੨, ਸਫ਼ਾ ੧੦੮੩

**ਭਾਵ :** ਕੁਰਾਨ ਅਤੇ ਕਤੇਬਾਂ ਦਿਲ ਵਿਚ ਕਮਾਵੇ। (ਸਦਾਚਾਰ ਦੀ ਜ਼ਿੰਦਗੀ ਬਸਰ ਕਰੋ)। ਦਸ **ਇੰਦ੍ਰੀਆਂ** ਨੂੰ ਭੈੜੇ ਰਾਹਾਂ ਤੋਂ ਰੋਕ ਕੇ ਰਖੋ।

**ਕਤੇਬ,** ਕੁਰਾਨ, ਤੌਰੇਤ, ਜ਼ਬੂਰ ਤੇ ਅੰਜੀਲ ਜੋ ਅਸਮਾਨ ਤੋਂ ਉਤਰੀਆਂ ਮੰਨੀਆਂ ਜਾਂਦੀਆਂ ਹਨ।

**ਦਸ ਅਉਰਾਤ,** ਦਸ ਇੰਦ੍ਰੀਆਂ।

**ਬਦਰਾਹੀ,** ਬਦ+ਰਾਹੀ, ਭੈੜੇ ਰਾਹਾਂ ਤੋਂ।

[ਅ. عورت (**ਔਰਤ**), ਸਰੀਰ ਦੇ ਉਹ ਅੰਗ ਜਿਨ੍ਹਾਂ ਨੂੰ ਪ੍ਰਗਟ ਕਰਨਾ ਬਾਇਸੇ ਸ਼ਰਮਨਾਕ ਹੈ।]

**ਅਉਰੀ,** ਹੋਰ। ੧੪੨੪ (ੳ)

**ਸਲੋਕੁ ਮ: ੧ ॥ ...**
**ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯੫੪

**ਭਾਵ :** ਪ੍ਰਭੂ ਦੇ ਨਾਮ ਦਾ ਮਨਨ ਕਰਨ ਵਾਲਾ (ਜੀਵਨ ਬਾਜ਼ੀ) ਜਿਤ ਕੇ (ਦਰਗਾਹ ਵਿਚ) ਜਾਂਦਾ ਹੈ। (ਨਾਮ ਤੋਂ ਬਿਨਾਂ) **ਹੋਰ** ਕਰਮ (ਕਾਂਡ ਉਸ ਪ੍ਰਭੂ ਦੀ ਦਰਗਾਹ ਵਿਚ) ਕਿਸੇ ਲੇਖੇ ਨਹੀਂ ਲਗਦੇ।

[ਵੇਖੋ, ੧੪੧੮]

**ਅਉਰੁ,** ਅਤੇ, ਹੋਰ। ੧੪੨੪ (ਅ)

**ਪੀਰ ਪੇਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**
**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥ ੩ ॥**

ਸਿਰੀ. (ਅਸਟ.) ਮਹਲਾ ੧–੧, ਸਫ਼ਾ ੫੩

**ਭਾਵ :** (ਮੁਸਲਮਾਨ ਬਜ਼ੁਰਗਾਂ ਦੇ ਨਾਮ ਲੈ ਕੇ ਕਿਹਾ ਹੈ ਕਿ ਕਿਆ ਜੀ ਏਹ ਸਾਰੇ ਐਵੇਂ ਬ੍ਰਿਥਾ ਗਏ ? ਤਾਂ ਉੱਤਰ ਦੇਂਦੇ ਹਨ : —) ਪੈਗੰਬਰ, ਪੀਰ, ਸਾਲਕ, ਸਿਦਕਾਂ ਵਾਲੇ ਫਕੀਰ, ਔਲੇ ਮੌਲੇ ਫਕੀਰ **ਅਤੇ** ਸ਼ਹੀਦ, ਸ਼ੇਖ ਮੁਸ਼ਾਇਖ, ਕਾਜ਼ੀ, ਮੁੱਲਾਂ ਅਤੇ ਦਰ ਤੇ ਅੱਪੜੇ ਦਰਵੇਸ਼ (ਬੀ ਕੀਮਤ ਨਹੀਂ ਪਾ ਸਕੇ, ਹਾਂ, ਓਹ ਜੋ ਅੱਲਹ ਅਗੇ) ਅਰਦਾਸਾਂ ਕਰਦੇ ਰਹਿੰਦੇ ਹਨ (ਇਹ) ਉਨ੍ਹਾਂ ਨੂੰ ਬੜੀ ਬਰਕਤ ਪ੍ਰਾਪਤ ਹੈ।

(ਸੰਥਯਾ, ਸਫ਼ਾ ੫੧੨)

[ਵੇਖੋ, ੧੪੧੮]

**ਅਉਰੈ,** ਹੋਰ । ੧੪੨੫

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੯॥**

ਸਲੋਕ ਮਹਲਾ ੯, ਸਫ਼ਾ ੧੪੨੮

**ਵੇਖੋ, ਅਉਰ (੧੪੧੯)**

[ਸੰਸ. अपर (ਅਪਰ); ਪ੍ਰਾ. अवर (ਅਵਰ);
ਹਿੰਦੀ, और (ਔਰ), ਔਰ, ਹੋਰ ।]

**ਅਉਰੋ,** ਹੋਰ । ੧੪੨੫ (ੳ)

**ਖਸਮੁ ਮਰੈ ਤਉ ਨਾਰਿ ਨ ਰੋਵੈ ॥**
**ਉਸੁ ਰਖਵਾਰਾ ਅਉਰੋ ਹੋਵੈ ॥ ... ॥ ੧ ॥**

ਗੋਂਡ ਕਬੀਰ–੭, ਸਫ਼ਾ ੮੭੧

**ਭਾਵ :** (ਪੂੰਜੀਪਤੀ ਮਾਇਆ ਦਾ) ਖਸਮ ਜਦ ਮਰ ਜਾਂਦਾ ਹੈ ਤਾਂ ਇਹ ਇਸਤ੍ਰੀ (ਮਾਇਆ) ਨਹੀਂ ਰੋਂਦੀ, ਉਸ ਦਾ ਰਖਵਾਲਾ (ਮਾਲਕ) ਕੋਈ ਹੋਰ ਹੋ ਜਾਂਦਾ ਹੈ ।

**ਮਤਲਬ :** ਮਨੁੱਖ ਆਪਣੀ ਸੰਪਤੀ ਵਿਚ ਇਤਨਾ ਖਚਤ ਹੁੰਦਾ ਹੈ ਕਿ ਮਾਨੋਂ ਮਾਇਆ ਨਾਲ ਇਸ ਦਾ ਵਿਆਹ ਹੋਇਆ ਹੋਇਆ ਹੈ । ਮਨੁੱਖ ਮਰ ਜਾਂਦਾ ਹੈ ਤਾਂ ਉਸ ਮਾਇਆ ਦਾ ਮਾਲਕ ਹੋਰ ਬਣ ਜਾਂਦਾ ਹੈ । ਜਿਸ ਮਾਇਆ ਨੂੰ ਇਹ ਆਪਣੀ ਇਸਤ੍ਰੀ ਵਾਂਙੁ ਪਿਆਰ ਕਰਦਾ ਸੀ ਉਹ ਮੌਤ ਵੇਲੇ ਇਕ ਦਮ ਕਿਸੇ ਹੋਰ ਦੀ ਹੋ ਜਾਂਦੀ ਹੈ । ਇਸ ਤੋਂ ਸਪਸ਼ਟ ਹੁੰਦਾ ਹੈ ਕਿ ਮਾਇਆ ਇਸ ਦੀ ਕਦੇ ਵੀ ਆਪਣੀ ਨਹੀਂ ਸੀ ਬਣੀ, ਇਹ ਕੇਵਲ ਉਸ ਦੀ ਰਾਖੀ ਹੀ ਕਰਦਾ ਰਿਹਾ । ਜੇ ਮਾਇਆ ਇਸ ਦੀ ਆਪਣੀ ਇਸਤ੍ਰੀ ਹੁੰਦੀ ਤਾਂ ਕੁਛ ਦੇਰ ਤਕ ਉਹ ਵਿਧਵਾ ਵਾਲਾ ਸਬਰ ਕਰਦੀ ਪਰ ਇਹ ਗਲ ਨਹੀਂ ਹੁੰਦੀ ।
[ਵੇਖੋ, ੧੪੧੮]

**ਅਉਲਿ,** ਵਲੀਆਂ ਦਾ । ੧੪੨੬

**ਸਲੋਕੁ ਮ: ੧ ॥**
**ਮੁਸਲਮਾਣੁ ਕਹਾਵਣੁ ਮੁਸਕਲੁ**
**ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**ਅਵਲਿ ਅਉਲਿ ਦੀਨੁ ਕਰਿ ਮਿਠਾ**
**ਮਸਕਲ ਮਾਨਾ ਮਾਲੁ ਮੁਸਾਵੈ ॥ ... ॥ ੧ ॥**

ਮਾਝ (ਵਾਰ) ਮਹਲਾ ੧–੮, ਸਫ਼ਾ ੧੪੧

**ਭਾਵ :** ਮੁਸਲਮਾਨ ਅਖਵਾਣ' ਮੁਸ਼ਕਲ (ਗਲ) ਹੈ ਜੇ (ਸੱਚਾ ਮੁਸਲਮਾਨ) ਹੋਵੇ ਤਦ (ਆਪ ਨੂੰ) ਮੁਸਲਮਾਨ ਅਖਵਾਏ । (ਪ੍ਰਸ਼ਨ :— ਸੱਚਾ ਮੁਸਲਮਾਨ ਕੌਣ ਹੈ ? ਉਤਰ :—) ਪਹਿਲੀ (ਗਲ) **ਵਲੀਆਂ ਦਾ** ਦਸਿਆ ਧਰਮ ਮਿੱਠਾ ਕਰ ਕੇ ਮੰਨੇ (ਅਤੇ ਪਾਪਾਂ ਨਾਲ ਇਕੱਠਾ ਕੀਤਾ) ਮਾਲ (ਅਸਬਾਬ) ਇਸ ਤਰ੍ਹਾਂ ਲੁਟਾ ਦੇਵੇ, ਜਿਵੇਂ ਜ਼ੰਗ ਉਤਾਰਨ ਦਾ ਸੰਦ (ਸਾਰਾ ਜੰਗਾਲ ਲਾਹ ਸੁਟਦਾ ਹੈ) ।

**ਮਸਕਲ,** (ਅ. ਮਿਸਕਲਾ), ਉਹ ਚੀਜ਼ ਜਿਸ ਨਾਲ ਜ਼ੰਗ ਛੁੜਾਇਆ ਜਾ ਸਕੇ ।

[ਅ. اَولیا (**ਔਲੀਆ**), ਵਲੀ ਦਾ ਬਹੁਵਚਨ ਹੈ। ਵਲੀ ਦੇ ਅਰਥ ਹਨ : — ਪੀਰ, ਸੰਤ, ਫਕੀਰ, ਰੂਹਾਨੀ ਬਜ਼ੁਰਗ, ਧਰਮ ਦਾ ਆਗੂ, ਭਗਤ ਜਨ, ਮਿਤ੍ਰ, ਸਹਾਇਕ, ਮਾਲਿਕ, ਪਤੀ ।]

**ਅਉਲੀਏ,** ਵਲੀ । ੧੪੨੭

**ਪਉੜੀ ॥ ...**
**ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥**
**ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥ ... ॥ ੨ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੮

**ਭਾਵ :** ਪੀਰ, ਪੈਗੰਬਰ, ਅਨੇਕਾਂ ਸ਼ੇਖ ਮਸ਼ਾਇਖ਼ ਅਤੇ **ਵਲੀ** (ਇਕ ਨਿਰੰਕਾਰ ਨੂੰ ਅਰਾਧ ਰਹੇ ਹਨ), ਤਾਣੇ ਪੇਟੇ ਵਾਂਙ ਜੋ ਨਿਰੰਕਾਰ ਘਟ ਘਟ ਵਿਚ ਮਉਲ ਰਿਹਾ ਹੈ ।

**ਮਤਲਬ :** ਅਪਣੀ ਅਰਾਧਨਾ ਵਿਚ ਅਨੁਭਵ ਕਰ ਰਹੇ ਹਨ ਕਿ ਰਚਨਾ ਵਿਚ ਨਿਰੰਕਾਰ ਓਤ ਪ੍ਰੋਤ ਹੈ ।

**ਮਉਲੀਏ,** ਖਿੜ ਰਿਹਾ ਹੈ, ਵਿਗਸ ਰਿਹਾ ਹੈ ।
[ਵੇਖੋ, ੧੪੨੬]

**ਅਉਲੀਏ,** ਵਲੀਆਂ । ੧੪੨੮

**ਪਉੜੀ ॥ ...**
**ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥**
**ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥...॥ ੧੭ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੦

**ਭਾਵ :** ਕਾਜ਼ੀ, ਸ਼ੇਖ ਮਸਾਇਕ ਸਾਰੇ (ਸੰਸਾਰ ਤੋਂ) ਉਠ ਕੇ ਤੁਰ ਜਾਸਨ, ਪੈਗੰਬਰਾਂ **ਵਲੀਆਂ** ਅਤੇ ਪੀਰਾਂ ਵਿਚੋਂ ਵੀ ਕੋਈ ਸਥਿਰ ਨਹੀਂ ਰਹੇਗਾ ।

**ਕਾਜੀ,** ਵੇਖੋ (੬੪੨) ਅਤੇ **ਕਾਜ਼ੀ** ।

**ਸੇਖ,** (ਸ਼ੇਖ ਅਰਬੀ), ਬੁਢਾ, ਉਸਤਾਦ, ਵੱਡਾ, ਵਿਦਵਾਨ, ਪੀਰ, ਮੁਰਸ਼ਦ, ਮਹੰਤ ।

**ਮਸਾਇਕਾ,** (ਮਸਾਇਕ) ਲੁਗ਼ਾਤ ਫੀਰੋਜ਼ੀ ਵਿਚ ਲਿਖਿਆ ਹੈ :—

مشائخ (ਮਸ਼ਾਇਖ਼) ਸ਼ੇਖ ਦਾ ਬਹੁਵਚਨ ਹੈ । ਅਰਥ ਹਨ :— ਬਜ਼ੁਰਗ ਲੋਕ, ਸੂਫੀ ਲੋਕ ।

**"ਮੁੰਤਿਖ਼ਿਬ"** ਦੇ ਅਨੁਸਾਰ 'ਸ਼ੇਖ' ਦਾ ਬਹੁਵਚਨ ਹੈ "ਮਸ਼ਾਇਖ਼" । ਇਸ ਦਾ ਤਾਤਪਰਜ ਇਹ ਹੈ ਕਿ "ਮਸ਼ਾਇਖ਼" ਬਹੁਵਚਨ ਦਾ ਬਹੁਵਚਨ ਹੈ । ਪਰ ਮਸ਼ਾਇਖ਼ ਇਕਵਚਨ ਕਰ ਕੇ ਵੀ ਵਰਤਿਆ ਜਾਂਦਾ ਹੈ । ਅਰਬੀ ਵਾਲੇ ਇਸ ਦਾ ਬਹੁਵਚਨ ਬਣਾ ਲੈਂਦੇ ਹਨ مشائخان (ਮਸ਼ਾਇਖ਼ਾਨ) । ਇਕ ਮਤ ਅਨੁਸਾਰ ਪੀਰ ਤੋਂ ਉਪਰਲੀ ਪਦਵੀ ਵਾਲੇ ਬੰਦੇ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਹੈ ।

[ਵੇਖੋ, ੧੪੨੬]

**ਅਇਆਨੇ,** ਹੇ ਇਆਣੇ । ੧੪੨੮ (ੳ)

**ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥**
**ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥੪॥**

ਕੇਦਾਰਾ ਕਬੀਰ–੪, ਸਫ਼ਾ ੧੧੨੪

**ਭਾਵ :** ਹੇ ਇਆਣੇ ! ਰੇਤ ਦੇ ਘਰ ਵਿਚ ਵਸਣ ਵਾਲੇ ਤੂੰ ਦੇਹੀ ਨੂੰ (ਹੰਕਾਰ ਨਾਲ) ਫੂਲਾ ਰਿਹਾ ਹੈਂ । ਕਬੀਰ ਜੀ ਕਹਿੰਦੇ ਹਨ ਕਿ ਜਿਸ ਨੇ ਰਾਮ ਨੂੰ ਚੇਤੇ ਨਹੀਂ ਕੀਤਾ ਉਹ ਡੁਬ ਗਏ ਭਾਵੇਂ ਉਹ ਕਿਤਨੇ ਹੀ ਸਿਆਣੇ ਸਨ ।

[ਸੰਸ. अ + ज्ञानी ;
ਪ੍ਰਾ. अजाणि (ਅਜਾਣਿ), ਅਗਿਆਨੀ, ਬੇਸਮਝ ।]

**ਅਈਆ,** ਆ । ੧੪੨੮ (ਅ)

**ਇਹੁ ਸਰੀਰੁ ਕਰਮ ਕੀ ਧਰਤੀ**
**ਗੁਰਮੁਖਿ ਮਥਿ ਮਥਿ ਤਤੁ ਕਢਈਆ ॥**
**ਲਾਲੁ ਜਵੇਹਰ ਨਾਮੁ ਪ੍ਰਗਾਸਿਆ**
**ਭਾਂਡੈ ਭਾਉ ਪਵੈ ਤਿਤੁ ਅਈਆ ॥ ੨ ॥**

ਬਿਲਾ. (ਅਸਟ.) ਮਹਲਾ ੪–੬, ਸਫ਼ਾ ੮੩੪

**ਭਾਵ :** ਇਹ ਸਰੀਰ ਕਰਮ ਭੂਮੀ ਹੈ (ਬਗ਼ੈਰ ਮਿਹਨਤ ਦੇ ਇਸ ਵਿਚੋਂ ਕੁਛ ਨਹੀਂ ਪ੍ਰਾਪਤ ਹੁੰਦਾ । ਜੋ ਘਾਲ ਘਾਲਦੇ ਹਨ ਉਹ) ਗੁਰਮੁਖ ਰਿੜਕ ਰਿੜਕ ਕੇ ਇਸ ਵਿਚੋਂ ਤਤ ਕਢ ਲੈਂਦੇ ਹਨ । ਇਹ ਤਤ (ਮਖੱਣ ਨਹੀਂ ਪ੍ਰੰਤੂ) ਨਾਮ ਰੂਪੀ ਲਾਲ ਮਣੀ ਹੈ ਜੋ ਉਸ ਹਿਰਦੇ ਵਿਚ **ਆ** ਚਮਕਦਾ ਹੈ ਜਿਸ ਵਿਚ ਪ੍ਰਭੂ ਪ੍ਰੇਮ ਹੈ ।

[ਵੇਖੋ, ੧੪੨੯]

**ਅਈਏ,** ਆਓ, ਆ । ੧੪੨੯

**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥ ੨ ॥**

ਧਨਾਸ. ਨਾਮਦੇਵ–੪, ਸਫ਼ਾ ੬੯੩

**ਵੇਖੋ, ਉਸ ਗਾ (੧੭)**

[ਸੰਸ. एहि, (ਏਹਿ), ਆਓ;
ਹਿੰਦੀ, आइये (ਆਇਯੇ), ਆਓ ।]

**ਅਸ,** ਐਸੇ । ੧੪੩੦

**ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥**
**ਰਾਮਰਾਇ ਸੋ ਦੂਲਹੁ ਪਾਇਓ ਅਸ ਬਡ ਭਾਗ ਹਮਾਰਾ ॥੨॥**

ਆਸਾ ਕਬੀਰ–੨੪, ਸਫ਼ਾ ੪੮੨

**ਵੇਖੋ, ਉਚਾਰਾ (੯੫)**

[ਵੇਖੋ, ੧੪੩੧]

**ਅਸ,** ਐਸਾ, ਇਹੋ ਜਿਹਾ । ੧੪੩੧

**ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥**
**ਗੁਪਤਾ ਹੀਰਾ ਪ੍ਰਗਟ ਭਇਓ**
**ਜਬ ਗੁਰ ਗਮ ਦੀਆ ਦਿਖਾਈ ॥ ੨ ॥**

ਆਸਾ ਕਬੀਰ–੩੧, ਸਫ਼ਾ ੪੮੩

**ਭਾਵ :** (ਮੈਂ ਇਕ) **ਐਸਾ** ਹੀਰਾ ਵੇਖਿਆ, ਜੋ ਸਾਰੀ ਦੁਨੀਆਂ ਵਿਚ ਵਿਆਪਕ ਹੈ । (ਇਹ) ਹੀਰਾ (ਮੇਰੀ ਨਜ਼ਰ ਤੋਂ) ਲੁਕਿਆ ਸੀ, (ਤਦ) ਪ੍ਰਗਟ ਹੋਇਆ ਜਦ ਗੁਰੂ ਦੀ ਦ੍ਰਿਸ਼ਟੀ ਨੇ ਪ੍ਰਤੱਖ ਦਿਖਾ ਦਿਤਾ ।

[ਸੰਸ. ईदृशं (ਈਦ੍ਰਿਸ਼ੰ) ; ਪ੍ਰਾ. ईइस (ਈਇਸ), ਇਹੋ ਜਿਹਾ, ਇਸ ਤਰ੍ਹਾਂ ਦਾ; ਹਿੰਦੀ, अस (ਅਸ), ਐਸਾ, ਇਸ ਪ੍ਰਕਾਰ ਦਾ ।]

**ਅਸ,** ਤਮੋਗੁਣ । ੧੪੩੨

**ਅਸਗਾ ਅਸ ਉਸ ਗਾ ॥ ... ॥ ੧ ॥ ਰਹਾਉ ॥**

ਧਨਾਸ. ਨਾਮਦੇਵ–੪, ਸਫ਼ਾ ੬੯੩

**ਵੇਖੋ, ਉਸ ਗਾ (੧੭)**

[ਸੰਸ. असितः (ਅਸਿਤ:), ਕਾਲਾ ਰੰਗ ।]

**ਅਸੰਖ,** ਅਣਗਿਣਤ । ੧੪੩੩

ਮ: ੫ ॥
ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥
ਅਠਸਠਿ ਤੀਰਥ ਨਾਮੁ ਪ੍ਰਭ
ਜਿਸੁ ਨਾਨਕ ਮਸਤਕਿ ਭਾਗ ॥ ੨ ॥

ਗੂਜਰੀ (ਵਾਰ) ਮਹਲਾ ੫–੪, ਸਫ਼ਾ ੫੧੮

**ਭਾਵ :** ਹਰੀ ਦੇ ਚਰਨਾਂ ਵਿਚ ਮਨ ਲਗਾ ਕੇ **ਅਣਗਿਣਤ** ਪਤਿਤ ਪਵਿਤ੍ਰ ਹੋ ਜਾਂਦੇ ਹਨ । ਪ੍ਰਭੂ ਦਾ ਨਾਮ ਅਠਾਹਠ ਤੀਰਥ ਹੈ, (ਪਰ) ਹੇ ਨਾਨਕ ! (ਮਿਲਦਾ ਉਸ ਨੂੰ ਹੈ) ਜਿਸ ਦੇ ਮੱਥੇ ਤੇ ਭਾਗ ਹੋਣ ।

(ਸੰਥਜਾ, ਸਫ਼ਾ ੩੨੪੦)

[**ਸੰਸ. असंख्य (ਅਸੰਖਯ),** ਜੋ ਸੰਖਿਆ (ਗਿਣਤੀ) ਵਿਚ ਨਹੀਂ ਆ ਸਕਦੀ; **ਪ੍ਰਾ. असंख (ਅਸੰਖ),** ਅਣਗਿਣਤ, ਬੇਸ਼ੁਮਾਰ ।]

**ਅਸੰਖ,** ਅਣਗਿਣਤ, ਬੇਸ਼ੁਮਾਰ । ੧੪੩੪

ਅਸੰਖ ਜਪ ਅਸੰਖ ਭਾਉ ॥
ਅਸੰਖ ਪੂਜਾ ਅਸੰਖ ਤਪ ਤਾਉ ॥ ... ॥ ੧੭ ॥

ਜਪੁਜੀ, ਸਫ਼ਾ ੩

**ਭਾਵ :** **ਬੇਸ਼ੁਮਾਰ** ਜਪੀ ਹਨ, ਬੇਸ਼ੁਮਾਰ ਪ੍ਰੇਮੀ ਹਨ । ਬੇਸ਼ੁਮਾਰ ਪੂਜਾ ਕਰਨ ਵਾਲੇ ਹਨ ਅਤੇ ਬੇਸ਼ੁਮਾਰ (ਤਪਸ੍ਵੀ) ਤਪ ਤਾਪਣ ਵਾਲੇ ਹਨ । [ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ । ੧੪੩੫

ਸਲੋਕੁ ॥
ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥
ਨਾਨਕ ਰਾਮ ਨਾਮੁ ਜਪਿ ਪਾਵਕੋ
ਤਿਨ ਕਿਲਬਿਖ ਦਾਹਨਹਾਰ ॥ ੧ ॥

ਗਉੜੀ (ਛੰਤ) ਮਹਲਾ ੫–੩, ਸਫ਼ਾ ੨੪੮

**ਭਾਵ :** (ਵਾਹਿਗੁਰੂ ਨੇ) **ਬੇਸ਼ੁਮਾਰ** ਪਤਿਤਾਂ ਨੂੰ ਪਵਿਤ੍ਰ ਕੀਤਾ । (ਇਸ ਲਈ ਮੈਂ ਵਾਹਿਗੁਰੂ ਤੋਂ) ਵਾਰ ਵਾਰ ਕੁਰਬਾਨ ਜਾਂਦਾ ਹਾਂ । ਰਾਮ ਦਾ ਨਾਮ ਮਾਨੋ ਅਗਨੀ ਹੈ, ਜੋ ਪਾਪਾਂ ਨੂੰ ਤੀਲਿਆਂ ਵਤ ਸਾੜਨਹਾਰ ਹੈ (ਐਸਾ ਨਾਮ, ਤੂੰ) ਜਪ ।

**ਪਾਵਕੋ,** ਅੱਗ ।
**ਦਾਹਨਹਾਰ,** ਸਾੜਨਹਾਰ, ਸਾੜਨ ਵਾਲਾ ।
[ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ । ੧੪੩੬

ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮ ਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥
ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥ ... ॥ ੧੮ ॥

ਜਪੁਜੀ, ਸਫ਼ਾ ੪

**ਭਾਵ :** **ਬੇਸ਼ੁਮਾਰ** ਮੂਰਖ, ਅੰਧ (ਮੂਰਖ) ਅਤੇ ਘੋਰ (ਮੂਰਖ) ਹਨ । ਬੇਸ਼ੁਮਾਰ ਚੋਰ ਅਤੇ ਹਰਾਮ ਖੋਰ ਹਨ । ਬੇਸ਼ੁਮਾਰ ਜ਼ੋਰ ਜ਼ੁਲਮ ਦਾ ਰਾਜ ਕਰ ਕੇ ਮਰ ਗਏ, ਬੇਸ਼ੁਮਾਰ ਕਾਤਿਲ ਹਨ, ਜੋ ਜੀਵ ਹਤਿਆ ਹੀ ਕਰਦੇ ਰਹਿੰਦੇ ਹਨ । ਬੇਸ਼ੁਮਾਰ ਐਸੇ ਪਾਪੀ ਹਨ ਜੋ ਪਾਪਾਂ ਵਿਚ ਪਰਵਿਰਤ ਹੀ ਮਰ ਜਾਂਦੇ ਹਨ ।

**ਮੂਰਖ,** ਜੋ ਸਮਝਾਇਆਂ ਸਮਝ ਜਾਣ ।
**ਅੰਧ ਮੂਰਖ,** ਜੋ ਸਮਝਾਇਆਂ ਵੀ ਨ ਸਮਝਣ ।
**ਘੋਰ ਮੂਰਖ,** ਜੋ ਸਮਝਾਉਣ ਪਰ ਉਲਟਾ ਲੜ ਪੈਣ ।
[ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ । ੧੪੩੭

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ
ਖਪਿ ਖਪਿ ਮੁਏ ਬਿਸੰਖ ॥ ... ॥ ੪੯ ॥

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੭

**ਭਾਵ :** ਖਿਮਾ ਰਹਿਤ (ਮਰਦਾਂ ਦੀਆਂ) ਲਖਾਂ ਅਤੇ **ਬੇਸ਼ੁਮਾਰ** ਖੂਹਣੀਆਂ ਖਤਮ ਹੋ ਗਈਆਂ । ਮੈਂ ਗਿਣ ਨਹੀਂ ਸਕਦਾ, ਗਿਣਾਂ ਕਿਵੇਂ ? ਅਣਗਿਣਤ ਤਾਂ ਖੱਪ ਖੱਪ ਕੇ ਖਤਮ ਹੋ ਗਏ ਹਨ ।

**ਖੂਹਣਿ, ਖੂਹਣੀ,** ਫ਼ੌਜ ਦੀ ਗਿਣਤੀ ਨੂੰ ਕਹਿੰਦੇ ਹਨ । ਇਕ ਖੂਹਣੀ ਵਿਚ ੧੦,੯,੩੫੦ ਪੈਦਲ, ੬੫,੬੧੦ ਘੋੜੇ, ੨੧,੮੭੦ ਰਥ, ੨੧,੮੭੦ ਹਾਥੀ, ਕੁਲ ੨,੧੮,੭੦੦ ਹੁੰਦੇ ਹਨ । [ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ । ੧੪੩੮

ਲੇਖ ਅਸੰਖ ਲਿਖਿ ਲਿਖਿ ਮਾਨੁ ॥
ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥ ... ॥ ੧ ॥

ਆਸਾ (ਅਸਟ.) ਮਹਲਾ ੧–੩, ਸਫ਼ਾ ੪੧੨

**ਭਾਵ :** **ਬੇਸ਼ੁਮਾਰ** ਲੇਖ ਲਿਖ ਕੇ ਲਿਖਾਰੀ ਸੱਚ ਦੀ ਵਿਆਖਿਆ ਨਹੀਂ ਕਰ ਸਕੇ ਹਨ। ਕੇਵਲ ਆਪਣਾ ਨਿਜੀ ਅਹੰਕਾਰ ਪ੍ਰਗਟ ਕਰ ਸਕੇ ਹਨ। ਸੱਚ ਦਾ ਬਿਆਨ ਤਦ ਹੁੰਦਾ ਹੈ, ਜੇ ਉਸ ਨਾਲ ਮਨ ਪਤੀਜ ਜਾਏ ਅਤੇ (ਉਹ ਸੱਚ) ਸੁਰਤ ਵਿਚ ਅਨੁਭਵ ਹੋ ਜਾਏ।
[ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ। ੧੪੩੯

**ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥**
**ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥ ੧ ॥**

ਗਉੜੀ (ਮਾਝ) ਮਹਲਾ ੫–੧੨, ਸਫ਼ਾ ੨੪੦

**ਭਾਵ :** **ਬੇਸ਼ੁਮਾਰ** (ਖੋਜੀ ਹਰੀ ਨੂੰ) ਖੋਜਦੇ ਫਿਰਦੇ ਰਹੇ ਪਰ ਕਿਸੇ ਅੰਤ ਨ ਪਾਇਆ। (ਹਰੀ ਦੇ) ਭਗਤ (ਕੇਵਲ) ਓਹ ਹੋਏ, ਜਿਨ੍ਹਾਂ (ਪਰ ਉਸ ਹਰੀ ਨੇ ਆਪ) ਕ੍ਰਿਪਾ ਕੀਤੀ।

**ਮਤਲਬ :** ਖੋਜੀ ਬਣਨ ਨਾਲ ਉਸ ਦਾ ਅੰਤ ਨਹੀਂ ਮਿਲਦਾ, ਭਗਤੀ ਨਾਲ ਉਹ ਪ੍ਰਾਪਤ ਹੋ ਜਾਂਦਾ ਹੈ। ਪਰ ਭਗਤ ਓਹੋ ਹੁੰਦਾ ਹੈ, ਜਿਸ ਉਪਰ ਉਸ ਹਰੀ ਦੀ ਆਪਣੀ ਕਿਰਪਾ ਹੁੰਦੀ ਹੈ।
[ਵੇਖੋ, ੧੪੩੩]

**ਅਸੰਖ,** ਬੇਸ਼ੁਮਾਰ। ੧੪੪੦

**ਜਾਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥**
**ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥ ... ॥ ੧ ॥**

ਆਸਾ (ਛੰਤ) ਮਹਲਾ ੫–੫, ਸਫ਼ਾ ੪੫੫

**ਭਾਵ :** ਜਿਸ (ਹਰੀ) ਨੂੰ **ਬੇਸ਼ੁਮਾਰ** ਮੁਨੀ ਅਤੇ ਅਨੇਕਾਂ ਤਪਸਵੀ ਖੋਜਦੇ ਹਨ ਅਤੇ ਕਰੋੜਾਂ ਬ੍ਰਹਮੇ ਅਰਾਧਨਾ ਕਰਦੇ ਹਨ ਅਤੇ ਜਿਸ ਦਾ ਗਿਆਨੀ ਜਾਪ ਜਪਦੇ ਹਨ।
[ਵੇਖੋ, ੧੪੩੩]

**ਅਸੰਖਾ,** ਅਸੰਖਾਂ। ੧੪੪੦ (ੳ)

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ... ॥ ੨੭ ॥**

ਜਪੁਜੀ, ਸਫ਼ਾ ੬

**ਭਾਵ :** (ਹੇ ਸਚੇ ਸਾਹਿਬ) ਉਹ ਦਰ ਕਿਹੋ ਜਿਹਾ ਹੈ (ਤੇ) ਉਹ ਘਰ ਕਿਹੋ ਜਿਹਾ ਹੈ ਜਿਥੇ ਬੈਠਕੇ (ਕਿ ਤੂੰ) ਸਭਸ ਦੀ ਸੰਭਾਲ ਕਰਦਾ ਹੈ? (ਹਾਂ, ਮੈਂ ਕੀ ਦੇਖਦਾ ਹਾਂ ਕਿ ਤੇਰੇ ਉਸ ਸੁਹਾਵਣੇ ਦਰ ਉਤੇ) ਅਨੇਕ ਵਾਜੇ ਅਤੇ **ਅਸੰਖਾਂ** ਨਾਦ (ਹੋ ਰਹੇ ਹਨ ਤੇ) ਕਿਤਨੇ ਹੀ (ਉਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ।

(**ਸੰਥਜਾ**, ਸਫਾ ੧੩੩)

[ਵੇਖੋ, ੧੪੩੩]

**ਅਸਗਾ,** ਇਸ ਦੇ (ਇਸ ਪ੍ਰਕਿਰਤੀ ਦੇ)। ੧੪੪੧

**ਅਸਗਾ ਅਸ ਉਸ ਗਾ ॥ ... ॥ ੧ ॥ ਰਹਾਉ ॥**

ਧਨਾਸ. ਨਾਮਦੇਵ–੪, ਸਫ਼ਾ ੬੯੩

**ਵੇਖੋ, ਉਸ ਗਾ (੧੭)**

[**ਸੰਸ. असौ (ਅਸੌ)**, ਇਹ, ਇਸ।]

**ਅਸਗਾਹ,** ਅਥਾਹ ਪਾਣੀ ਦੀਆਂ ਥਾਂਵਾਂ, ਝੀਲਾਂ ਆਦਿ। ੧੪੪੨

**ਸਲੋਕੁ ਮ: ੧ ॥ ...**
**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ**
**ਲਸਕਰ ਕਰੇ ਸੁਆਹ ॥ ... ॥ ੧ ॥**

ਮਾਝ (ਵਾਰ) ਮਹਲਾ ੧–੧੪, ਸਫ਼ਾ ੧੪੪

**ਭਾਵ :** (ਜੇ ਸੱਚੇ ਵਾਹਿਗੁਰੂ ਦਾ ਦਿਲ ਕਰ ਆਵੇ ਤਾਂ) ਨਦੀਆਂ ਵਿਚ ਟਿਬੇ (ਬਣਾ ਕੇ) ਵਿਖਾ ਦੇਂਦਾ ਹੈ ਅਤੇ ਥਲਾਂ ਨੂੰ **ਅਥਾਹ ਪਾਣੀ ਦੀਆਂ ਝੀਲਾਂ** ਬਣਾ ਦੇਂਦਾ ਹੈ। ਕੀੜੇ ਵਰਗੇ ਨੀਵੇਂ ਮਨੁੱਖ ਨੂੰ ਪਾਤਸ਼ਾਹੀ ਪਰ ਅਸਥਾਪਨ ਕਰ ਦੇਂਦਾ ਹੈ (ਅਤੇ ਸ਼ਾਹੀ) ਲਸ਼ਕਰਾਂ ਨੂੰ ਤਬਾਹ ਕਰ ਦੇਂਦਾ ਹੈ।

**ਕਰੇ ਸੁਆਹ,** ਭਸਮ ਕਰ ਦੇਂਦਾ ਹੈ, ਤਬਾਹ ਕਰ ਦੇਂਦਾ ਹੈ।

[**ਸੰਸ. अगाध: (ਅਗਾਧ:); ਪ੍ਰਾ. अग्गाह (ਅਗੱਹ)**, ਅਥਾਹ, ਗਹਿਰਾ, ਡੂੰਘਾ।
**ਸੰਸ. असुगाध: (ਅਸੁਗਾਧ:)**, ਪੰ. ਅਸਗਾਹ, ਜਿਸ ਨੂੰ ਤਰ ਕੇ ਪਾਰ ਨਾ ਕੀਤਾ ਜਾ ਸਕੇ, ਅਥਾਹ ਸਮੁੰਦਰ।]

**ਅਸਗਾਹੁ,** ਅਥਾਹ, ਡੂੰਘਾ। ੧੪੪੩

**ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ... ॥ ੧ ॥**

ਸਿਰੀ. (ਅਸਟ.) ਮਹਲਾ ੧–੪, ਸਫ਼ਾ ੫੫

**ਭਾਵ :** ਮੱਛੀ **ਅਥਾਹ** ਪਾਣੀ ਦੇ ਸਮੁੰਦਰ ਵਿਚ ਵਸਦੀ ਹੈ। ਬਹੁਤ ਸਿਆਣੀ ਅਤੇ ਸੁੰਦਰ ਹੈ, (ਇਸ ਨੇ) ਜਾਲ ਨੂੰ ਕਿਉਂ ਨਹੀਂ ਜਾਣਿਆ ਅਤੇ ਕਿਉਂ ਇਤਬਾਰ ਕੀਤਾ ਹੈਸ?

**ਮਤਲਬ :** ਮੱਛੀ, ਜੋ ਸਿਆਣੀ ਅਤੇ ਇਤਨੀ ਚਤੁਰ ਹੈ, ਕਿ ਡੂੰਘੇ ਅਤੇ ਖਾਰੇ ਸਮੁੰਦਰ ਵਿਚ ਬੇਪਰਵਾਹ ਵਿਚਰਦੀ ਹੈ, ਪਰ ਜਿਸ ਵੇਲੇ ਉਸ ਦੀ ਮੌਤ ਆਉਂਦੀ ਹੈ ਤਾਂ ਜਾਲ ਨੂੰ ਨਹੀਂ ਪਛਾਣ ਸਕਦੀ, ਜੋ ਇਕ ਬੜੀ ਛੋਟੀ ਚੀਜ਼ ਹੈ।
[ਵੇਖੋ, ੧੪੪੨]

**ਅਸਗਾਹੁ,** ਅਥਾਹ । ੧੪੪੪

**ਸੁਣਿਐ ਅੰਧੇ ਪਾਵਹਿ ਰਾਹੁ ॥**
**ਸੁਣਿਐ ਹਾਥ ਹੋਵੈ ਅਸਗਾਹੁ ॥ ... ॥ ੧੧ ॥**

ਜਪੁਜੀ, ਸਫ਼ਾ ੩

**ਭਾਵ :** (ਨਾਮ) ਸੁਣਨ ਨਾਲ ਅੰਧੇ ਰਾਹ ਲਭ ਲੈਂਦੇ ਹਨ। (ਨਾਮ) ਸੁਣਨ ਨਾਲ ਸੰਸਾਰ ਰੂਪੀ **ਅਥਾਹ** ਸਮੁੰਦਰ ਸੁਖੈਨ ਤਰਿਆ ਜਾਂਦਾ ਹੈ।

**ਅੰਧੇ,** ਗਿਆਨਹੀਨ। **ਰਾਹੁ,** ਪ੍ਰਭੂ ਮਿਲਣ ਦਾ ਰਸਤਾ।

**ਹਾਥ ਹੋਵੈ,** ਹਥਾਲੜਾ ਹੋ ਜਾਂਦਾ ਹੈ, ਸੁਖੈਨ ਤਰਿਆ ਜਾਂਦਾ ਹੈ। [ਵੇਖੋ, ੧੪੪੨]

**ਅਸੁਰਜ, ਅਸਰਜ ਰੂਪੰ,** ਅਦਭੁਤ ਸੁਰੂਪ, ਅਕਥਨੀਯ ਰੂਪ, (ਪਰਮਾਤਮਾ ਦਾ) ਸਰੂਪ ਅਸਚਰਜ ਹੈ। ੧੪੪੫

**ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥**
**ਅਸੁਰਜ ਰੂਪੰ ਰਹੰਤ ਜਨਮੰ ॥ ... ॥ ੫੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** ਪਰਮਾਤਮਾ ਜਨਮ ਰਹਤ ਹੈ, ਉਸ ਦਾ **ਸਰੂਪ ਅਸਚਰਜ** ਹੈ। ਉਸ ਦਾ ਰੰਗ ਸਾਵਲਾ ਨਹੀਂ, ਨ ਉਸ ਦੇ ਹੱਥ ਵਿਚ ਸੰਖ, ਚਕਰ, ਗਦਾ ਆਦਿਕ ਵਸਤਾਂ ਹਨ।

**ਮਤਲਬ :** ਇਨ੍ਹਾਂ ਤੁਕਾਂ ਵਿਚ ਇਸ਼ਾਰਾ ਵਿਸ਼ਨੂੰ ਵਲ ਹੈ। ਉਸ ਦੇ ਚਿੰਨ੍ਹ ਸਨ : ਸੰਖ, ਚਕਰ, ਗਦਾ, ਪਦਮ। ਉਸ ਦਾ ਅਵਤਾਰ ਕ੍ਰਿਸ਼ਨ ਸੀ, ਜਿਸ ਦਾ ਰੰਗ ਸਾਂਵਲਾ ਸੀ।

[**ਸੰਸ. आश्चर्य (ਆਸ਼੍ਚਰ੍ਯ),** ਅਦਭੁਤ, **ਹੈਰਾਨ** ਕਰਨ ਵਾਲਾ, ਚਮਤਕਾਰ ਪੂਰਣ।]

**ਅਸਜਰਿ,** ਆਪਾ ਭਾਵ ਸੜ ਜਾਏ। ੧੪੪੫ (ੳ)

**ਅਸਜਰਿ ਪਰਜਰਿ ਜਾਰਿ ਜਬ ਰਹੈ ॥**
**ਤਬ ਜਾਇ ਜੋਤਿ ਉਜਾਰਉ ਲਹੈ ॥ ੧੪ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਵੇਖੋ, ਉਜਾਰਉ (੧੧੪)**

[**ਸੰਸ. स्व (ਸ੍ਵ),** ਅਪਨਾ, √ ज्वल् ( **√ ਜ੍ਵਲ੍** ), ਜਲਨਾ, ਸੜਨਾ।]

**ਅਸਟ,** ਅੱਠ। ੧੪੪੬

**ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥**

ਧਨਾਸ. ਮਹਲਾ ੧-੮, ਸਫ਼ਾ ੬੬੩

**ਭਾਵ :** ਪਾਣਿਨੀ ਦੀ ਬਣਾਈ ਵਿਆਕਰਣ ਦੇ ਅੱਠ (ਅਧਿਆਯ) ਅਤੇ ਅਠਾਰਾਂ ਪੁਰਾਣਾਂ ਘੋਖ ਘੋਖ ਕੇ ਪੜ੍ਹਦੇ ਹਨ, ਵੇਦਾਂ ਦਾ ਵੀ ਅਭਿਆਸ ਕਰਦੇ ਹਨ, ਪਰ ਨਾਨਕ ਦਾਸ ਕਹਿੰਦਾ ਹੈ ਕਿ ਨਾਮ ਬਿਨਾਂ ਮੁਕਤੀ ਨਹੀਂ ਮਿਲਦੀ।

**ਬੇਦ,** ਵੇਦ, ਆਰਯ ਧਰਮ ਗ੍ਰੰਥ। ਇਹ ਚਾਰ ਹਨ। ਇਹ ਵੀ ਮੰਨਿਆ ਜਾਂਦਾ ਹੈ ਕਿ ਬ੍ਰਹਮਾ ਦੇ ਚਾਰ ਮੁਖਾਂ ਤੋਂ ਉਚਾਰਤ ਬਾਣੀ ਇਨ੍ਹਾਂ ਵਿਚ ਦਰਜ ਹੈ। ਇਨ੍ਹਾਂ ਦੇ ਨਾਉਂ ਹਨ :—

ਰਿਗ, ਯਜੁਰ, ਸਾਮ, ਅਥਰਵ।

**ਪੁਰਾਣ,** ਹਿੰਦੂ ਧਰਮ ਸੰਬੰਧੀ ਆਖਿਆਨ ਗ੍ਰੰਥ। ਇਨ੍ਹਾਂ ਦੀ ਗਿਣਤੀ ਅਠਾਹਰਾਂ ਹੈ। ਯਥਾ :—

੧. ਬ੍ਰਹਮ। ੨. ਪਦਮ। ੩. ਵਿਸ਼ਨੂੰ। ੪. ਸ਼ਿਵ। ੫. ਭਾਗਵਤ। ੬. ਨਾਰਦੀਯ। ੭. ਮਾਰਕੰਡੇ। ੮. ਅਗਨੀ। ੯. ਭਵਿਸ਼ਯ। ੧੦. ਬ੍ਰਹਮ ਵੈਵਰਤ। ੧੧. ਲਿੰਗ। ੧੨. ਵਰਾਹਾ। ੧੩. ਸਕੰਦ। ੧੪. ਬਾਵਨ। ੧੫. ਕੂਰਮ। ੧੬. ਮਤਸਯ। ੧੭. ਗਰੁੜ। ੧੮. ਬ੍ਰਹਮਾਂਡ।

(ਵਿਸ਼ਨੂੰ ਪੁਰਾਣ, III, 6, 21–24)

[**ਸੰਸ. अष्टन् (ਅਸ਼੍ਟਨ੍),** ਅੱਠ, **अष्टकम् (ਅਸ਼੍ਟਕਮ੍),** ਪਾਣਿਨੀ ਸੂਤ੍ਰਾਂ ਦੇ ਅੱਠ ਅਧਿਆਇ।]

**ਅਸਟ,** ਅੱਠ। ੧੪੪੭

**ਅਸਟ ਸਿਧਿ ਨਵ ਨਿਧਿ ਏਹ ॥**
**ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥ ... ॥ ੪ ॥**

ਬਸੰਤੁ ਮਹਲਾ ੫-੧੩, ਸਫ਼ਾ ੧੧੮੪

**ਭਾਵ :** (ਗੁਰਾਂ ਦੀ) ਮਿਹਰ ਦੁਆਰਾ, ਜਿਸ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ, ਉਸ ਲਈ ਇਹ (ਨਾਮ) **ਅੱਠ** ਸਿਧੀਆਂ ਅਤੇ ਨੌ ਨਿਧੀਆਂ ਹੈ।

**ਮਤਲਬ :** ਬਖਸ਼ਸ਼ ਵਾਲੇ ਨਾਮ ਨਾਲ ਪੂਰਨ ਤ੍ਰਿਪਤੀ ਹੁੰਦੀ ਹੈ।

**ਅਸਟ ਸਿਧਿ,** ਅਠ ਅਲੌਕਿਕ ਸ਼ਕਤੀਆਂ।

**ਸਿਧਿ,** ਸਿਧੀ, ਸਫਲਤਾ, ਕਾਮਯਾਬੀ, ਕਾਰਜ ਸਿਧੀ, ਤਪ ਅਥਵਾ ਯੋਗ ਦੁਆਰਾ ਪ੍ਰਾਪਤ ਸ਼ਕਤੀ, ਕਰਾਮਾਤ। ਸਿਧੀਆਂ ਕਈ ਪ੍ਰਕਾਰ

ਦੀਆਂ ਹਨ। "ਅਸਟ ਸਿਧਿ" ਤੋਂ ਮੁਰਾਦ ਅਠ ਸਿਧੀਆਂ ਹਨ ਇਹ ਯੋਗ ਦੁਆਰਾ ਪ੍ਰਾਪਤ ਸ਼ਕਤੀਆਂ ਹਨ। ਇਨ੍ਹਾਂ ਦੇ ਨਾਉਂ ਇਹ ਹਨ : —

੧. ਅਣਿਮਾ, ਵੱਡੇ ਸ਼ਰੀਰ ਨੂੰ ਛੋਟਾ ਕਰ ਲੈਣਾ।
੨. ਮਹਿਮਾ, ਸ਼ਰੀਰ ਦਾ ਵੱਡਾ ਕਰ ਲੈਣਾ।
੩. ਲਘਿਮਾ, ਹੌਲਾ ਫੁਲ ਹੋ ਜਾਣਾ।
੪. ਪ੍ਰਾਪਤੀ, ਮਨ ਇਛਤ ਪਦਾਰਥ ਭੋਗਣੇ।
੫. ਪ੍ਰਕਾਮਯ, ਸਭ ਕਾਮਨਾਵਾਂ ਦੀ ਪੂਰਤੀ।
੬. ਈਸ਼ਤਾ, ਇੱਛਾ ਅਨੁਸਾਰ ਸਭ ਨੂੰ ਪ੍ਰੇਰ ਸਕਣਾ।
੭. ਵਸ਼ਿਤਾ, ਸਭ ਨੂੰ ਕਾਬੂ ਕਰ ਲੈਣਾ।
੮. ਗਰਿਮਾ, ਭਾਰੀ ਹੋ ਜਾਣਾ।

**(ਹਠਯੋਗ ਪ੍ਰਦੀਪਿਕਾ**, III, 8)

ਇਸੇ ਤਰ੍ਹਾਂ ੧੮ ਸਿਧੀਆਂ ਵੀ ਮਸ਼ਹੂਰ ਹਨ, ਗੁਰਵਾਕ ਹੈ :—

**ਅਸਟ ਦਸਾ ਸਿਧਿ ਕਰ ਤਲੇ ਸਭ ਕ੍ਰਿਪਾ ਤੁਮਾਰੀ ॥ ੧ ॥**

ਬਿਲਾ. ਰਵਿਦਾਸ–੧, ਸਫ਼ਾ ੮੫੮

ਇਨ੍ਹਾਂ ਦੀ ਗਿਣਤੀ ਵਿਚ ਉਪਰ ਦਿਤੀਆਂ ਅੱਠ ਸਿਧੀਆਂ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਜੋ ਹੋਰ ਹਨ ਉਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

੧. ਅਨੁਰਮੀ, ਭੁਖ ਪਿਆਸ ਆਦਿ ਨਾਂ ਲਗਣਾ।
੨. ਦੂਰ ਸ਼ਰਵਣ, ਦੂਰ ਤਕ ਦੀਆਂ ਗਲਾਂ ਨੂੰ ਜਾਣ ਲੈਣਾ।
੩. ਮਨੋ ਵੇਗ, ਜਿਥੇ ਮਨ ਪਹੁੰਚ ਸਕੇ ਉਥੇ ਸ਼ਰੀਰ ਨਾਲ ਪੁਜ ਸਕਣਾ।
੪. ਕਾਮ ਰੂਪ, ਕਾਮਨਾ ਦੇ ਅਨੁਸਾਰ ਰੂਪ ਧਾਰਨ ਕਰਨਾ।
੫. ਪਰਕਾਯ ਪ੍ਰਵੇਸ਼, ਦੂਜਿਆਂ ਦੇ ਸ਼ਰੀਰ ਵਿਚ ਪ੍ਰਵੇਸ਼ ਕਰ ਸਕਣਾ।
੬. ਸ੍ਵੈ ਛੰਦ ਮ੍ਰਿਤੂ, ਇੱਛਾ ਅਨੁਸਾਰ ਦੇਹ ਤਿਆਗ ਸਕਣਾ।
੭. ਅਪ੍ਰਤਿਹਤਗਤਿ, ਕਿਸੇ ਥਾਂ ਜਾਣ ਵਿਚ ਰੁਕਾਵਟ ਨਾ ਪੈਣੀ।
੮. ਸੰਕਲਪ ਸਿਧਿ, ਸੰਕਲਪ ਅਨੁਸਾਰ ਪ੍ਰਾਪਤੀ।
੯. ਸੁਰ ਕ੍ਰੀੜਾ, ਅਪਸਰਾਂ ਨਾਲ ਮਿਲ ਕੇ ਦੇਵਤਿਆਂ ਨੂੰ ਮਿਲ ਸਕਣਾ।
੧੦. ਦੂਰ ਦਰਸ਼ਨ, ਦੂਰ ਤਕ ਦੀਆਂ ਵਸਤੂਆਂ ਨੂੰ ਵੇਖ ਸਕਣਾ।

**(ਸ਼੍ਰੀ ਮਧ ਭਾਗਵਤ ਮਹਾਂ ਪੁਰਾਣ**, XI, 15, 4–7)

ਇਨ੍ਹਾਂ ਅਠਾਰਾ ਸਿਧੀਆਂ ਦੇ ਨਾਲ ਹੀ ਪੰਜ ਛੋਟੀਆਂ ਸਿਧੀਆਂ ਦਾ ਵੀ ਵਰਨਣ ਭਾਗਵਤ ਵਿਚ ਹੈ :—

੧. ਤ੍ਰਿਕਾਲਗਯ, ਤਿੰਨਾਂ ਕਾਲਾਂ ਨੂੰ ਜਾਣਨ ਵਾਲਾ।
੨. ਨਿਰਦੁੰਦ, ਗਰਮੀ ਸਰਦੀ ਤੋਂ ਦੁਖੀ ਨਾ ਹੋਣਾ।
੩. ਪਰਚਿਤ ਗਿਆਨ, ਪਰਾਏ ਚਿਤ ਦਾ ਗਿਆਨ।
੪. ਪ੍ਰਤਿਸ਼ਟਭ, ਅਗਨੀ, ਜਲ, ਵਿਸ਼ (ਜ਼ਹਿਰ) ਆਦਿ ਤੋਂ ਸ਼ਰੀਰ ਰਖਿਆ।
੫. ਅਪਰਾਜਿਤ, ਪਰਾਜਿਤ ਨਾਂ ਹੋਣਾ।

**(ਸ਼੍ਰੀ ਮਧ ਭਾਗਵਤ ਮਹਾਂ ਪੁਰਾਣ**, XI, 15,8)

ਇਨ੍ਹਾਂ ੨੩ ਸਿਧੀਆਂ ਤੋਂ ਇਲਾਵਾਂ ਪੌਰਾਣਿਕ ਸਾਹਿਤ ਵਿਚ ਅੱਠ ਸਿਧੀਆਂ ਹੋਰ ਵੀ ਅੰਕਿਤ ਹਨ। ਯਥਾ :

੧. ਅੰਜਨ
੨. ਗੁਟਕਾ
੩. ਪਾਦੁਕਾ
੪. ਧਾਤੂ ਭੇਦ
੫. ਬੇਤਾਲ
੬. ਬਜਰ
੭. ਰਸਾਇਨ
੮. ਯੋਗਿਨੀ

ਸਾਂਖ ਦਰਸ਼ਨ ਵਿਚ ਅੱਠ ਸਿਧੀਆਂ ਦਾ ਜ਼ਿਕਰ ਹੈ :—

੧. ਊਹਾ
੨. ਅਧਿਅਨ
੩. ਸ਼ਬਦ
੪. ਸੁਹ੍ਰਿਦਪ੍ਰਾਪਤੀ
੫. ਦਾਨ
੬. ਆਧਿਭੌਤਿਕ
੭. ਆਧਿਦੈਵਿਕ
੮. ਅਧਿਆਤਮਿਕ

**(ਸਾਂਖ ਦਰਸ਼ਨ**, III, 44)

ਇਨ੍ਹਾਂ ਅੱਠ ਦਾ ਪ੍ਰਯੋਜਨ ਇਸ ਪ੍ਰਕਾਰ ਹੈ : —

ਊਹਾ, ਪੂਰਵ ਸੰਸਕਾਰਾਂ ਦੁਆਰਾ ਤਤ ਗਿਆਨ ਸੁਤੇ ਪ੍ਰਾਪਤ ਹੋਣਾ।

ਅਧਿਅਨ, ਅਧਿਅਨ ਦੁਆਰਾ ਤਤ ਗਿਆਨ ਦੀ ਪ੍ਰਾਪਤੀ।

ਸ਼ਬਦ, ਦੂਸਰੇ ਦਾ ਪਾਠ ਸੁਣ ਕੇ ਸ਼ਾਸਤਰ ਗਿਆਨ ਪ੍ਰਾਪਤ ਹੋਣਾ।

ਸੁਹ੍ਰਿਦਪ੍ਰਾਪਤੀ, ਬਿਨਾਂ ਪ੍ਰਯਤਨ ਦਯਾਲੂ ਅਤੇ ਉਪਕਾਰੀ ਗਿਆਨੀ ਦਾ ਉਪਦੇਸ਼ ਪ੍ਰਾਪਤ ਹੋਣਾ।

ਦਾਨ, ਧਨ ਆਦਿਕ ਦਾਨ ਦੁਆਰਾ ਉਪਦੇਸ਼ ਪ੍ਰਾਪਤ ਕਰਨਾ।

ਆਧਿਭੌਤਿਕ, ਭੌਤਿਕ ਦੁਖਾਂ ਦੀ ਸ਼ਾਂਤੀ।

ਆਧਿਦੈਵਿਕ, ਦੈਵਿਕ ਦੁਖਾਂ ਦਾ ਅੰਤ।

ਅਧਿਆਤਮਿਕ, ਸ਼ਾਰੀਰਕ ਅਤੇ ਮਾਨਸਿਕ ਦੁਖਾਂ ਦਾ ਵਿਨਾਸ਼।

**(ਸਾਂਖ ਤਤਵ ਕੌਮੁਦੀ** ਸਟੀਕ, ੫੧)

ਪਾਤੰਜਲ ਯੋਗ ਦਰਸ਼ਨ ਵਿਖੇ ਸ਼ਰੀਰ, ਇੰਦ੍ਰੀਆਂ ਅਤੇ ਚਿਤ ਦੇ ਪਰਿਵਰਤਨ ਹੋਣ ਨਾਲ ਅਲੌਕਿਕ ਸ਼ਕਤੀਆਂ ਦਾ ਪ੍ਰਗਟ ਹੋਣਾ ਹੀ ਸਿਧੀਆਂ ਮੰਨੀਆਂ ਜਾਂਦੀਆਂ ਹਨ । ਇਹ ਪੰਜ ਹਨ : —

੧. ਜਨਮਜਾ, ਜਨਮ ਤੋਂ ਪ੍ਰਾਪਤ ਹੋਣ ਵਾਲੀ ਸਿਧੀ ।
੨. ਔਸ਼ਧਿਜਾ, ਔਸ਼ਧੀ ਤੋਂ ਪ੍ਰਾਪਤ ਹੋਣ ਵਾਲੀ ਸਿਧੀ ।
੩. ਮੰਤ੍ਰਜਾ, ਮੰਤ੍ਰ ਤੋਂ ਉਤਪੰਨ ਸਿਧੀ ।
੪. ਤਪੋਜਾ, ਤਪ ਤੋਂ ਉਤਪੰਨ ਸਿਧੀ ।
੫. ਸਮਾਧਿਜਾ, ਸਮਾਧੀ ਤੋਂ ਪ੍ਰਾਪਤ ਸਿਧੀ ।

(**ਪਾਤੰਜਲ ਯੋਗ ਦਰਸ਼ਨ**, IV, 1)

ਤੰਤ੍ਰਸਾਰ ਵਿਚ ਉੱਤਮ, ਮਧਿਅਮ ਅਤੇ ਅਧਮ ਦੇ ਨਾਉਂ ਨਾਲ ਤਿੰਨ ਪ੍ਰਕਾਰ ਦੀਆਂ ਸਿਧੀਆਂ ਦਾ ਵਰਣਨ ਹੈ ।

[ਵੇਖੋ, ੧੪੪੬]

**ਅਸਟ,** ਅੱਠ । ੧੪੪੮

**ਚਾਰਿ ਪਦਾਰਥ ਅਸਟ ਮਹਾ ਸਿਧਿ**
**ਕਾਮ ਧੇਨੁ ਪਾਰਜਾਤ ਹਰਿ ਹਰਿ ਰੁਖੁ ॥ ... ॥ ੨ ॥**

ਟੋਡੀ ਮਹਲਾ ੫–੨੯, ਸਫ਼ਾ ੭੧੭

**ਭਾਵ :** ਹਰੀ (ਦਾ ਸਿਮਰਨ) ਚਾਰ ਪਦਾਰਥ, **ਅੱਠ** ਵਡੀਆਂ ਸਿਧੀਆਂ, ਕਾਮਧੇਨ ਅਤੇ ਪਾਰਜਾਤ ਹੈ ।

**ਮਤਲਬ :** ਹਰੀ ਦਾ ਸਿਮਰਨ ਸਭ ਧਰਮ, ਸਭ ਇਛਾਵਾਂ ਪੂਰਨਹਾਰ ਹੈ ।

**ਅਸਟ ਮਹਾ ਸਿਧਿ,** ਅੱਠ ਵਡੀਆਂ ਸਿਧੀਆਂ । ਵੇਖੋ (੧੪੪੭)।

**ਚਾਰਿ ਪਦਾਰਥ,** ਧਰਮ, ਅਰਥ, ਕਾਮ, ਮੋਖ ।

**ਕਾਮ ਧੇਨੁ,** ਇਕ ਗਊ ਜੋ ਪੌਰਾਣਿਕ ਸਾਹਿਤ ਅਨੁਸਾਰ ਸਮੁੰਦਰ ਰਿੜਕਨ ਸਮੇਂ ਪ੍ਰਾਪਤ ਹੋਏ ਚੌਦਾਂ ਰਤਨਾਂ ਵਿਚੋਂ ਹੈ । ਇਸ ਤੋਂ ਮਨ ਇਛਤ ਵਸਤੂ ਪ੍ਰਾਪਤ ਹੋ ਸਕਦੀ ਹੈ ।

(**ਵਿਸ਼ਨੂੰ ਪੁਰਾਣ**, 1, 9, 92)

**ਪਾਰਜਾਤ,** ਇਕ ਦੇਵ ਬ੍ਰਿਛ ਜੋ ਸਵਰਗ ਵਿਖੇ ਇੰਦਰ ਦੇ ਨੰਦਨ ਬਨ ਵਿਚ ਹੈ । ਇਸ ਦੇ ਫੁਲਾਂ ਵਿਚੋਂ ਹਰ ਪ੍ਰਕਾਰ ਦੀ ਸੁਗੰਧੀ ਪ੍ਰਾਪਤ ਹੁੰਦੀ ਹੈ । ਇਸ ਦੀਆਂ ਸ਼ਾਖਾਂ ਨੂੰ ਅਨੇਕ ਪ੍ਰਕਾਰ ਦੇ ਰਤਨ ਲਗੇ ਹੋਏ ਹਨ । ਇਹ ਉਨ੍ਹਾਂ ਰਤਨਾਂ ਵਿਚੋਂ ਹੈ ਜੋ ਸਮੁੰਦਰ ਰਿੜਕਨ ਵੇਲੇ ਨਿਕਲੇ ਸਨ ।

[ਵੇਖੋ, ੧੪੪੬]

**ਅਸਟ ਸਿਧਿ,** ਅੱਠ ਸਿਧੀਆਂ । ੧੪੪੯

**ਸਗਲ ਪਦਾਰਥ ਅਸਟ ਸਿਧਿ ਨਾਮ ਮਹਾਰਸ ਮਾਹਿ ॥**
**ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥ ੪ ॥**

ਗਉੜੀ (ਬੈਰਾਗ.) ਮਹਲਾ ੫–੧੧੬, ਸਫ਼ਾ ੨੦੩

**ਭਾਵ :** ਨਾਮ ਦੇ ਮਹਾਂ ਰਸ ਵਿਚ ਸਾਰੇ ਪਦਾਰਥ ਅਤੇ **ਅੱਠ ਸਿਧੀਆਂ** ਹਨ । ਹਰੀ (ਜਿਸ) ਉਪਰ ਅਤਿ ਖ਼ੁਸ਼ ਹੋਣ, ਉਹ ਜਨ (ਰਾਮ ਨਾਮ ਦਾ ਮਹਾਂ ਰਸ ਪੀਂਦਾ ਹੋਇਆ) ਹਰੀ ਦੇ ਗੁਣਾਂ ਨੂੰ ਵਿਚਾਰਦਾ ਹੈ (ਖੋਜਦਾ ਹੈ) ।

**ਗਾਹਿ,** ਬਿਲੋਵਨਾ, ਰਿੜਕਨਾ, ਗਾਹ ਪਾਉਣਾ, ਖੋਜਣਾ, ਵਿਚਾਰਨਾ ।

[**ਸੰਸ. अष्टन्**, ਅਠ + **सिद्धिः (ਸਿੱਧਿ:)**, ਸਿਧੀਆਂ ।]

**ਅਸਟ ਸਿਧਿ,** ਅੱਠ ਸਿਧੀਆਂ । ੧੪੫੦

**ਪਉੜੀ ॥ ਅਸਟਮੀ ਅਸਟ ਸਿਧਿ ਨਵ ਨਿਧਿ ॥**
**ਸਗਲ ਪਦਾਰਥ ਪੂਰਨ ਬੁਧਿ ॥ ... ॥ ੮ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੮

**ਭਾਵ :** ਅਸਟਮੀ (ਥਿਤੀ ਦੁਆਰਾ ਕਹਿੰਦੇ ਹਨ :— ਪੂਰੇ ਗੁਰਾਂ ਦੇ ਸੰਗ ਵਿਚ ਜਿਸ ਨੇ ਹਰੀ ਦਾ ਭਜਨ ਕੀਤਾ, ਉਸ ਨੇ) **ਅੱਠ ਸਿਧੀਆਂ**, ਨੌਂ ਨਿਧੀਆਂ, ਸਾਰੇ ਪਦਾਰਥ ਅਤੇ ਸੰਪੂਰਨ ਬੁੱਧੀ ਪਾ ਲਈ ।

**ਮਤਲਬ :** ਉਸ ਨੂੰ ਮਾਇਕ ਪਦਾਰਥ ਵੀ ਪੂਰੇ ਮਿਲ ਜਾਂਦੇ ਹਨ ਅਤੇ ਮਾਨਸਿਕ ਪ੍ਰਬੁੱਧਤਾ ਵੀ ਪ੍ਰਾਪਤ ਹੋ ਜਾਂਦੀ ਹੈ ।

**ਨਵ ਨਿਧਿ,** ਕੁਬੇਰ ਦੇ ਨੌ ਪ੍ਰਕਾਰ ਦੇ ਖ਼ਜਾਨੇ, ਨੌਂ ਨਿਧੀਆ । ਪੌਰਾਣਿਕ ਸਾਹਿਤ ਅਨੁਸਾਰ ਇਨ੍ਹਾਂ ਦਾ ਵਰਣਨ ਇਸ ਪ੍ਰਕਾਰ ਹੈ :

(੧) ਪਦਮ । (੨) ਮਹਾਂ ਪਦਮ । (੩) ਸੰਖ । (੪) ਮਕਰ । (੫) ਕੱਛਪ । (੬) ਮੁਕੰਦ । (੭) ਕੁੰਦ । (੮) ਨੀਲ । (੯) ਵਰਚ ।

ਇਹ ਸਭ ਨਿਧੀਆਂ ਲੱਛਮੀ ਦੇ ਅਧੀਨ ਹਨ । ਜਿਸ ਮਨੁੱਖ ਨੂੰ ਇਹ ਮਿਲ ਜਾਂਦੀਆਂ ਹਨ, ਉਸ ਨੂੰ ਕਿਸੇ ਨਾ ਕਿਸੇ ਰੂਪ ਵਿਚ ਧਨ ਲਾਭ ਹੁੰਦਾ ਹੈ ।

ਮਾਰਕੰਡੇ ਪੁਰਾਣ ਵਿਚ ਨੌ ਦੀ ਬਜਾਏ ਅੱਠ ਨਿਧੀਆਂ ਦਾ ਵਰਣਨ ਹੈ । ਵਰਚ ਨਿਧੀ ਦਾ ਇਸ ਵਿਚ ਉਲੇਖ ਨਹੀਂ ਹੈ । ਬਾਕੀ ਅੱਠ ਦਾ ਵਿਉਰਾ ਇਸ ਪ੍ਰਕਾਰ ਹੈ : —

**ਪਦਮ,** ਸਤੋ ਗੁਣੀ ਨਿਧੀ ਹੈ । ਅਨੇਕ ਭੋਗਾਂ ਦੀ ਦੇਣ ਵਾਲੀ ਹੈ । ਇਸ ਨੂੰ ਪਾ ਕੇ ਮਨੁੱਖ ਸੋਨਾ, ਚਾਂਦੀ ਆਦਿ ਧਾਤਾਂ ਨੂੰ ਖ਼ਰੀਦਦਾ

ਅਤੇ ਵੇਚਦਾ ਹੈ । ਯਗ ਕਰਾਂਦਾ ਹੈ, ਦਾਨ ਦੇਂਦਾ ਹੈ ਅਤੇ ਮੰਦਿਰ ਆਦਿ ਦਾ ਨਿਰਮਾਣ ਕਰਵਾਂਦਾ ਹੈ ।

**ਮਹਾਂ ਪਦਮ,** ਸਤੋ ਗੁਣੀ ਨਿਧੀ ਹੈ । ਇਸ ਨਿਧੀ ਨੂੰ ਪ੍ਰਾਪਤ ਕਰ ਕੇ ਮਨੁੱਖ ਸਤੋ ਗੁਣੀ ਅਤੇ ਸ਼ੀਲ ਸੁਭਾਵ ਵਾਲਾ ਹੋ ਜਾਂਦਾ ਹੈ । ਮੋਤੀ, ਮੂੰਗਾ, ਪਦਮ ਰਾਗ ਆਦਿ ਰਤਨਾਂ ਦਾ ਵਪਾਰ ਕਰਦਾ ਹੈ ।

**ਸੰਖ,** ਰਜੋ ਅਤੇ ਤਮੋ ਗੁਣੀ ਨਿਧੀ ਹੈ । ਇਸ ਨਿਧੀ ਨੂੰ ਪਾ ਕੇ ਮਨੁੱਖ ਆਪਣਾ ਹੀ ਧਿਆਨ ਰਖਦਾ ਹੈ । ਦੂਸਰੇ ਕਿਸੇ ਦਾ ਨਹੀਂ । ਆਪਣੀ ਪਤਨੀ ਅਤੇ ਬਚਿਆਂ ਨੂੰ ਵੀ ਕੁਛ ਨਹੀਂ ਦੇਂਦਾ ਹੈ ।

**ਮਕਰ,** ਤਮੋ ਗੁਣੀ । ਇਸ ਨਿਧੀ ਵਾਲਾ ਮਨੁੱਖ ਸ਼ੀਲਵਾਨ ਹੋਣ ਤੇ ਵੀ ਤਾਮਸੀ ਬ੍ਰਿਤੀ ਵਾਲਾ ਹੁੰਦਾ ਹੈ । ਤਲਵਾਰ, ਧਨੁਸ਼, ਨਾਲ ਪਿਆਰ ਕਰਦਾ ਹੈ ਅਤੇ ਰਾਜੇ ਨਾਲ ਮਿਤ੍ਰਤਾ ਰਖਦਾ ਹੈ ।

**ਕੱਛਪ,** ਤਾਮਸੀ ਨਿਧੀ । ਇਸ ਦਾ ਸੰਬੰਧ ਪੁੰਨਸ਼ੀਲ ਮਨੁੱਖਾਂ ਨਾਲ ਹੁੰਦਾ ਹੈ । ਇਸ ਨਿਧੀ ਨੂੰ ਪਾ ਕੇ ਮਨੁੱਖ ਕਿਸੇ ਦਾ ਵਿਸ਼ਵਾਸ ਨਹੀਂ ਕਰਦਾ । ਧਨ ਇਕਤ੍ਰ ਕਰਨ ਵਿਚ ਖਚਿਤ ਰਹਿੰਦਾ ਹੈ । ਧਨ ਦਾ ਨਾ ਆਪ ਹੀ ਉਪਭੋਗ ਕਰਦਾ ਹੈ ਨਾ ਕਿਸੇ ਨੂੰ ਹੀ ਕਰਨ ਦੇਂਦਾ ਹੈ ।

**ਮੁਕੰਦ,** ਰਜੋ ਗੁਣੀ ਨਿਧੀ ਹੈ । ਇਸ ਨਿਧੀ ਨੂੰ ਪ੍ਰਾਪਤ ਕਰ ਕੇ ਮਨੁੱਖ ਵੀਣਾਂ, ਮ੍ਰਿਦੰਗ ਆਦਿ ਦਾ ਸੰਗ੍ਰਹਿ ਕਰਦਾ ਹੈ । ਗਾਯਕਾਂ ਅਤੇ ਨਚਣ ਵਾਲਿਆਂ ਨੂੰ ਧਨ ਦੇਂਦਾ ਹੈ । ਭਟਾਂ, ਨਟਾਂ ਆਦਿ ਨੂੰ ਭੋਜਨ ਕਰਵਾਂਦਾ ਹੈ ਅਤੇ ਆਪ ਵੀ ਉਨ੍ਹਾਂ ਨਾਲ ਕਰਦਾ ਹੈ ।

**ਨੰਦ,** ਰਜੋ ਅਤੇ ਤਮੋ ਗੁਣੀ ਨਿਧੀ । ਇਸ ਨਿਧੀ ਨੂੰ ਪ੍ਰਾਪਤ ਕਰ ਕੇ ਮਾਨਵ ਧਨਵਾਨ ਹੋ ਜਾਂਦਾ ਹੈ । ਤਰ੍ਹਾਂ ਤਰ੍ਹਾਂ ਦੇ ਰਤਨਾਂ ਦਾ ਵਪਾਰ ਕਰਦਾ ਹੈ । ਅਤਿਥੀ ਸੇਵਾ ਪਰਾਇਣ ਹੁੰਦਾ ਹੈ । ਯਾਚਕਾਂ ਨੂੰ ਮੂੰਹ ਮੰਗਿਆ ਦਾਨ ਦੇਂਦਾ ਹੈ । ਜ਼ਰਾ ਵੀ ਅਪਮਾਨ ਨਹੀਂ ਸਹਿਨ ਕਰਦਾ, ਨਿਮਰਤਾ ਪੂਰਵਕ ਸਭ ਨਾਲ ਮੇਲ ਰਖਦਾ ਹੈ ।

**ਨੀਲ,** ਸਤੋ ਅਤੇ ਰਜੋ ਗੁਣੀ ਨਿਧੀ ਹੈ । ਜਿਸ ਨੂੰ ਇਹ ਨਿਧੀ ਪ੍ਰਾਪਤ ਹੁੰਦੀ ਹੈ, ਉਸ ਨੂੰ ਕਪੜੇ, ਧਨ, ਮੋਤੀ, ਸੰਖ ਆਦਿ ਪ੍ਰਾਪਤ ਹੁੰਦੇ ਹਨ, ਪਰ ਉਸ ਦਾ ਇਨ੍ਹਾਂ ਵਸਤਾਂ ਨਾਲ ਅਨੁਰਾਗ ਨਹੀਂ ਰਹਿੰਦਾ । ਉਸ ਦਾ ਅਧਿਕ ਸਮਾਂ ਸਤਿਸੰਗ ਅਤੇ ਸਤ ਕਰਮਾਂ ਵਿਚ ਗੁਜ਼ਰਦਾ ਹੈ ।

(**ਮਾਰਕਾਂਡੇ ਪੁਰਾਣ,** ਅਧਿਆਯ ੬੮)

[ਵੇਖੋ, ੧੪੪੯]

## ਅਸਟ ਦਸਾ, ਅਠਾਰਾਂ ਪੁਰਾਣ । ੧੪੫੦ (ੳ)

**ਅਸਟ ਦਸਾ ਖਟੁ ਤੀਨਿ ਉਪਾਏ ॥**
**ਸੋ ਬੂਝੈ ਜਿਸੁ ਆਪਿ ਬੁਝਾਏ ॥ ... ॥ ੫ ॥**

ਬਿਲਾ. (ਥਿਤੀ) ਮਹਲਾ ੧, ਸਫ਼ਾ ੮੩੯

**ਭਾਵ :** (ਜਿਸ ਹਰੀ ਨੇ) **ਅਠਾਰਾਂ ਪੁਰਾਣ,** ਛੇ (ਸ਼ਾਸਤ੍ਰ) ਅਤੇ ਤਿੰਨ (ਗੁਣ) ਪੈਦਾ ਕੀਤੇ । (ਉਸ ਹਰੀ ਨੂੰ) ਉਹ ਲਖਦਾ ਹੈ, ਜਿਸ ਨੂੰ ਆਪ (ਹਰੀ) ਲਖਾਉਂਦਾ ਹੈ ।

**ਮਤਲਬ :** ਹਰੀ ਨੇ ਤ੍ਰੈ ਗੁਣਾਤਮਕ ਪਰਕਿਰਤੀ ਪੈਦਾ ਕੀਤੀ, ਉਸੇ ਹਰੀ ਨੇ ਸ਼ਾਸਤ੍ਰਾਂ ਅਤੇ ਪੁਰਾਣਾਂ ਦੁਆਰਾ ਸਾਰੀ ਵਿਦਿਆ ਪੈਦਾ ਕੀਤੀ । ਜਿਸ ਉਤੇ ਹਰੀ ਕਿਰਪਾ ਕਰੇ ਤੇ ਉਸ ਨੂੰ ਆਪਣੀ ਸੋਝੀ ਦੇਵੇ ਉਸ ਨੂੰ ਤੱਤ ਗਿਆਨ ਪ੍ਰਾਪਤ ਹੁੰਦਾ ਹੈ ।

**ਖਟੁ,** ਛੇ (ਸ਼ਾਸਤ੍ਰ ਉਪਦੇਸ਼ ਦੇਣ ਵਾਲੇ ਗ੍ਰੰਥ) । ਇਹ ਛੇ ਸ਼ਾਸਤ੍ਰ ਇਸ ਪ੍ਰਕਾਰ ਹਨ : —
ਵੈਸ਼ੇਸ਼ਿਕ, ਨਿਆਏ, ਸਾਂਖ, ਯੋਗ (ਪਾਤੰਜਲ), ਮੀਮਾਂਸਾ ਅਤੇ ਵੇਦਾਂਤ ।
**ਤੀਨਿ,** ਤਿੰਨ ਗੁਣ — ਰਜੋ, ਸਤੋ, ਤਮੋ ।
[ਸੰਸ. अष्टादश (**ਅਸ਼੍ਟਾਦਸ਼**), ਅਠਾਰਾਂ ।]

## ਅਸਟ ਦਸਾ ਸਿਧਿ, ਅਠਾਰਾਂ ਸਿਧੀਆਂ । ੧੪੫੧

**ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥**
**ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥ ੨ ॥**

ਸਾਰਗ ਮਹਲਾ ੫–੧੨੦, ਸਫ਼ਾ ੧੨੨੭

**ਭਾਵ :** ਉਹ ਸਾਧੂ ਭਲੇ ਹਨ, ਜੋ ਚਾਰ ਪਦਾਰਥਾਂ **ਅਠਾਰਾਂ ਸਿਧੀਆਂ** (ਅਤੇ ਹੋਰ) ਸਭ (ਖਿਚਾਂ) ਤੋਂ ਉਪਰ ਉਠ ਗਏ ਹਨ । (ਐਸੇ ਸੰਤ) ਜਨਾਂ ਦੀ ਨਾਨਕ ਦਾਸ ਧੂੜੀ ਮੰਗਦਾ ਹੈ । ਐਸੇ ਸੰਤਾਂ ਦੇ ਲੜ ਲਗ ਕੇ (ਜਗਿਆਸੂ) ਤਰ ਜਾਂਦੇ ਹਨ ।
(ਅਠਾਰਾਂ ਸਿਧੀਆਂ ਲਈ ਵੇਖੋ, (੧੪੪੭) ।
[ਸੰਸ. अष्टादश (**ਅਸ਼੍ਟਾਦਸ਼**), ਅਠਾਰਾਂ; सिद्धि: (ਸਿੱਧਿ:) ।]

## ਅਸਟ ਦਸਾ ਸਿਧਿ, ਅਠਾਰਾਂ ਸਿਧੀਆਂ । ੧੪੫੨

**ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥**
**ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥ ੧ ॥**

ਬਿਲਾ. ਰਵਿਦਾਸ–੧, ਸਫ਼ਾ ੮੫੮

**ਭਾਵ :** ਰਵਿਦਾਸ ਜੀ ਕਹਿੰਦੇ ਹਨ : — ਸਾਡੀ ਗਰੀਬੀ ਵੇਖ ਕੇ ਸਭ ਕੋਈ ਹਸਦਾ ਸੀ ਇਹ ਹਾਲਤ ਸੀ (ਨਾਮ ਦੀ ਪ੍ਰਾਪਤੀ ਤੋਂ ਪਹਿਲਾਂ) । ਹੁਣ **ਅਠਾਰਾਂ ਸਿਧੀਆਂ** ਹੱਥ ਦੀ ਹਥੇਲੀ ਉਤੇ ਹਨ, ਇਹ (ਹੇ ਪ੍ਰਭੂ !) ਸਭ ਤੁਹਾਡੀ ਕ੍ਰਿਪਾ ਹੈ । (ਅਠਾਰਾਂ ਸਿਧੀਆਂ ਲਈ ਵੇਖੋ, (੧੪੪੭) ।

**ਦਾਰਿਦੁ,** ਗਰੀਬੀ । **ਦਸਾ,** ਹਾਲਤ ।
**ਕਰ ਤਲੈ,** ਹੱਥ ਦੀ ਹਥੇਲੀ ਉਤੇ ।
[ਵੇਖੋ, ੧੪੫੧]

**ਅਸਟ ਦਸਾ ਸਿਧਿ,** ਅਠਾਰਾਂ ਸਿਧੀਆਂ । ੧੪੫੩

**ਸੁਖ ਸਾਗਰੁ ਸੁਰਤਰ ਚਿੰਤਾ ਮਨਿ ਕਾਮ ਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ**
**ਨਵ ਨਿਧਿ ਕਰਤਲ ਤਾ ਕੇ ॥ ੧ ॥**

ਸੋਰਠਿ ਰਵਿਦਾਸ–੪, ਸਫ਼ਾ ੬੫੮

**ਭਾਵ :** ਸੁਖਾਂ ਦਾ ਸਾਗਰ (ਜੋ ਰਾਮ) ਹੈ, ਉਸ ਦੇ ਵਸ ਵਿਚ ਸੁਰਤਰ, ਚਿੰਤਾਮਣੀ ਅਤੇ ਕਾਮਧੇਨ (ਗਊ) ਹੈ । ਉਸ ਦੇ ਹੱਥ ਦੀ ਹਥੇਲੀ ਉਪਰ ਚਾਰ ਪਦਾਰਥ, **ਅਠਾਰਾਂ ਸਿਧੀਆਂ** ਅਤੇ ਨੌਂ ਨਿਧੀਆਂ ਧਰੀਆਂ ਹਨ । (ਅਠਾਰਾਂ ਸਿਧੀਆਂ ਲਈ ਵੇਖੋ, (੧੪੪੭); ਨੌਂ ਨਿਧੀਆਂ ਲਈ ਵੇਖੋ, (੧੪੫੦) ।

**ਸੁਰਤਰ,** ਇਕ ਬ੍ਰਿਛ ਜੋ ਸਭ ਫਲ ਦੇਂਦਾ ਹੈ, ਕਲਪ ਬ੍ਰਿਛ ।
**ਚਿੰਤਾ ਮਨਿ,** ਮਨ ਮੰਗੀ ਮੁਰਾਦ ਦੇਣ ਵਾਲੀ ਮਣੀ ।
[ਵੇਖੋ, ੧੪੫੧]

**ਅਸਟ ਦਸਾ ਸਿਧਿ,** ਅਠਾਹਰਾਂ ਸਿਧੀਆਂ । ੧੪੫੪

**ਚਾਰਿ ਪਦਾਰਥ ਅਸਟ ਦਸਾ ਸਿਧਿ ॥**
**ਨਾਮੁ ਨਿਧਾਨੁ ਸਹਜ ਸੁਖੁ ਨਉਨਿਧਿ ॥**
**ਸਰਬ ਕਲਿਆਣ ਜੇ ਮਨ ਮਹਿ ਚਾਹਹਿ**
**ਮਿਲਿ ਸਾਧੂ ਸੁਆਮੀ ਰਾਵਣਾ ॥ ੪ ॥**

ਮਾਰੂ ਮਹਲਾ ੫–੬੨, ਸਫ਼ਾ ੧੦੭੬

**ਭਾਵ :** ਚਾਰ ਪਦਾਰਥ, **ਅਠਾਹਰਾਂ ਸਿਧੀਆਂ,** ਨੌਂ ਨਿਧੀਆਂ, ਨਾਮ ਨਿਧਾਨ, ਸਹਿਜ ਸੁਖ ਅਤੇ ਹਰ ਪ੍ਰਕਾਰ ਦੀ ਕੁਸ਼ਲਤਾ ਲਈ ਜੇ ਮਨ ਵਿਚ ਚਾਹ ਹੋਵੇ ਤਾਂ ਸਾਧੂ ਨੂੰ ਮਿਲ ਕੇ ਪ੍ਰਭੂ ਦਾ ਸਿਮਰਨ ਕਰ । (ਵੇਖੋ, (੧੪੪੭) ਅਤੇ (੧੪੫੦) ।
[ਵੇਖੋ, ੧੪੫੧]

**ਅਸਟ ਦਸੀ,** ਅਠਾਰਾਂ ਪੁਰਾਣਾਂ ਦੁਆਰਾ । ੧੪੫੫

**ਅਸਟ ਦਸੀ ਚਹੁ ਭੇਦੁ ਨ ਪਾਇਆ ॥**
**ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥ ੫ ॥**

ਆਸਾ ਮਹਲਾ ੧–੨੦, ਸਫ਼ਾ ੩੫੫

**ਭਾਵ :** ਚਾਰ ਵੇਦਾਂ ਅਤੇ **ਅਠਾਰਾਂ ਪੁਰਾਣਾਂ ਦੁਆਰਾ** ਕਿਸੇ (ਬ੍ਰਹਮ ਦਾ) ਭੇਦ ਨਹੀਂ ਪਾਇਆ । ਸਤਿਗੁਰਾਂ ਬ੍ਰਹਮ ਪ੍ਰਤੱਖ ਦਿਖਾ ਦਿਤਾ ।

**ਮਤਲਬ :** ਵੇਦਾਂ ਤੋਂ ਮੁਰਾਦ ਕਰਮਕਾਂਡ ਦੇ ਵਿਧੀ ਨਿਸ਼ੇਧ ਤੋਂ ਹੈ । ਪੁਰਾਣਾਂ ਤੋਂ ਇਸ਼ਾਰਾ ਉਨ੍ਹਾਂ ਰੀਤਾਂ ਰਸਮਾਂ ਤੇ ਰਿਵਾਜਾਂ ਵਲ ਹੈ ਜੋ ਭਰਮ ਉਤੇ ਅਧਾਰਿਤ ਹਨ, ਪਰਮਾਰਥਿਕ ਲਾਭ ਲਈ ਨਿਸ਼ਕਾਮਤਾ ਅਤੇ ਅਨੁਭਵ ਦੀ ਲੋੜ ਹੈ ਜੋ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ।

[**ਸੰਸ. अष्टादश (ਅਸ਼੍ਟਾਦਸ਼),** ਅਠਾਰਾਂ]

**ਅਸਟ ਧਾਤੁ,** ਅਠ ਧਾਤਾਂ । ੧੪੫੬

**ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥**
**ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥ ੪ ॥**

ਸਿਰੀ. (ਅਸਟ.) ਮਹਲਾ ੧–੧੩, ਸਫ਼ਾ ੬੧

**ਭਾਵ : ਅਠ ਧਾਤਾਂ** ਹਨ ਅਤੇ ਉਹ ਸਾਰੀਆਂ ਪਾਤਸ਼ਾਹ ਦੀਆਂ ਹਨ । ਪਰ ਜੋ ਸਿੱਕਾ ਬਣਾਉਣ ਲਈ ਘੜੀ ਜਾਂਦੀ ਹੈ, ਉਸ ਉਪਰ ਪਾਤਸ਼ਾਹ ਦੀ ਲਿਖਤ ਉਕਰੀ ਜਾਂਦੀ ਹੈ । ਇਸ ਨਾਲ ਉਸ ਦੀ ਪਰਖ ਹੁੰਦੀ ਹੈ ਅਤੇ ਖਜ਼ਾਨੇ ਪੈਂਦੀ ਹੈ ।

**ਮਤਲਬ :** ਮਨੁੱਖ ਦਾ ਸਰੀਰ ਵੀ ਨਾਨਾ ਪ੍ਰਕਾਰ ਦੀਆਂ ਧਾਤਾਂ ਦਾ ਬਣਿਆਂ ਹੋਇਆ ਹੈ । ਇਹ ਜਦ ਗੁਰੂ ਦੀ ਸ਼ਰਣ ਪੈ ਕੇ ਸ਼ਬਦ ਦੀ ਟਕਸਾਲ ਵਿਚ ਘੜ੍ਹਿਆ ਜਾਵੇ ਤਾਂ ਪਰਵਾਨ ਹੁੰਦਾ ਹੈ । ਪਰ ਜੋ ਮਨੁੱਖ ਗੁਰੂ ਦੀ ਸ਼ਰਣ ਨਹੀਂ ਪੈਂਦੇ, ਉਨ੍ਹਾਂ ਮਨਮੁਖਾਂ ਦੀ ਰਾਸ ਖੋਟੀ ਰਹ ਜਾਂਦੀ ਹੈ । ਫੇਰ ਸਿੱਕੇ ਦੀ ਪਰਖ ਜੋ ਹੁੰਦੀ ਹੈ, ਉਹ ਪਾਰਖੂ ਕਰਦੇ ਹਨ । ਸਿੱਕਾ ਆਪ ਆਪਣੀ ਕੀਮਤ ਤੋਂ ਅਣਜਾਣ ਹੈ । ਏਸ ਤਰ੍ਹਾਂ ਮਨੁੱਖ ਦੀ ਪਰਖ ਪ੍ਰਭੂ ਆਪ ਕਰਦਾ ਹੈ ਅਤੇ ਆਪ ਹੀ ਉਸ ਨੂੰ ਖਜ਼ਾਨੇ ਵਿਚ ਪਾਉਂਦਾ ਹੈ ।

**ਅਸਟ ਧਾਤੁ,** ਇਹ ਪਦ ਅਨੇਕਾਰਥੀ ਹੈ । ਗੁਰੂ ਗ੍ਰੰਥ ਸਾਹਿਬ ਵਿਚ ਇਸ ਦੀ ਵਰਤੋਂ ਕਈ ਅਰਥਾਂ ਵਿਚ ਮਿਲਦੀ ਹੈ । ਕੁਝਕ ਦਾ ਵਰਣਨ ਇਸ ਪ੍ਰਕਾਰ ਹੈ :—

(I) ਅਸਟ ਧਾਤੁ ਤੋਂ ਮੁਰਾਦ ਹੈ, ਅੱਠ ਪ੍ਰਕਾਰ ਦੇ ਖਨਿਜ ਪਦਾਰਥ । ਅਸਟ ਦੇ ਅਰਥ ਹਨ ਅੱਠ ਅਤੇ ਧਾਤੁ ਦੇ ਅਰਥ ਹਨ ਖਨਿਜ ਪਦਾਰਥ । ਮੁਖ ਰੂਪ ਵਿਚ ਪ੍ਰਾਚੀਨ (ਪੁਰਾਣੇ) ਸਮੇਂ ਤੋਂ ਇਨ੍ਹਾਂ ਦੀ ਗਿਣਤੀ ਅੱਠ ਤਕ ਮੰਨੀ ਜਾਂਦੀ ਸੀ ।

ਯਥਾ :—
(੧) ਸੋਨਾ, (੨) ਚਾਂਦੀ, (੩) ਪਾਰਾ, (੪) ਤਾਂਬਾ,
(੫) ਜਿਸਤ, (੬) ਸਿੱਕਾ, (੭) ਕਲੀ, (੮) ਲੋਹਾ ।
ਗੁਰਵਾਕ ਹੈ :—

**ਅਸਟ ਧਾਤੁ ਪਾਤਿਸਾਹ ਕੀ**
**ਘੜੀਐ ਸਬਦਿ ਵਿਗਾਸਿ ॥ ... ॥ ੪ ॥**

ਸਿਰੀ. (ਅਸਟ.) ਮਹਲਾ ੧–੧੩, ਸਫ਼ਾ ੬੧

ਜਿਸ ਦਾ ਭਾਵ ਹੈ ਕਿ ਅਠੇ ਧਾਤਾਂ ਪਾਤਿਸਾਹ ਦੀਆਂ ਹਨ ਪਰ ਤਾਂ ਵੀ ਜੋ ਸਿੱਕਾ ਬਣਾਉਣ ਲਈ ਘੜੀ ਜਾਂਦੀ ਹੈ ਉਹੋ ਪਾਤਸ਼ਾਹੀ ਲਿਖਤ ਨਾਲ ਵਿਭੂਸ਼ਿਤ ਹੁੰਦੀ ਹੈ ।

(II) ਆਯੁਰਵੈਦਿਕ ਸ਼ਾਸਤ੍ਰ ਵਿਚ ਵੀ ਮਨੁੱਖੀ ਸਰੀਰ ਨੂੰ ਅੱਠ ਧਾਤਾਂ ਤੋਂ ਰਚਿਆ ਹੋਇਆ ਮੰਨਿਆਂ ਹੈ । ਇਸ ਪ੍ਰਥਾਇ ਗੁਰਵਾਕ ਹੈ :—

**ਅਸਟਮੀ ਅਸਟ ਧਾਤੁ ਕੀ ਕਾਇਆ ॥ ... ॥ ੯ ॥**
ਗਉੜੀ (ਥਿਤੀਂ) ਕਬੀਰ, ਸਫ਼ਾ ੩੪੩

ਇਨ੍ਹਾਂ ਮਨੁੱਖੀ ਸਰੀਰ ਦੀ ਧਾਤਾਂ ਦਾ ਵਿਉਰਾ ਇਸ ਪ੍ਰਕਾਰ ਹੈ :—
(੧) ਤਵਚਾ, (੨) ਰੋਮ, (੩) ਲਹੂ, (੪), ਨਾੜਾਂ, (੫) ਹੱਡੀਆਂ, (੬) ਪਿੰਜਰ, (੭) ਚਰਬੀ, (੮) ਵੀਰਜ ।

(III) ਪੰਜ ਤਤ ਅਤੇ ਤਿੰਨ ਗੁਣਾਂ ਦੀ ਗਿਣਤੀ ਵੀ ਅਸਟ ਧਾਤੁ ਦੇ ਅੰਦਰ ਕੀਤੀ ਜਾਂਦੀ ਹੈ ।

(VI) 'ਅਸਟ ਧਾਤੁ' ਤੋਂ ਮੁਰਾਦ ਚਾਰ ਧਰਮ ਅਤੇ ਚਾਰ ਵਰਣ ਵੀ ਹੈ । ਭਾਈ ਗੁਰਦਾਸ ਜੀ ਦਾ ਕਥਨ ਹੈ :—

**ਅਸ੍ਰ ਧਾਂਤ ਇਕ ਧਾਂਤ ਜੋਤ ਜਗਾਇਆ ॥**
(ਵਾਰਾਂ ਭਾਈ ਗੁਰਦਾਸ, XX, 2)

ਇਸ ਦੇ ਅਰਥ ਹਨ :—

ਜਿਕਰ ਪਾਰਸ, ਅੱਠਾਂ ਧਾਤਾਂ ਨੂੰ ਇਕ ਸੋਨਾਂ ਧਾਤ (ਕਰਦਾ ਹੈ ਇਕਰ ਹੀ ਗੁਰਮੁਖ) ਚਾਰ ਵਰਨ ਤੇ ਚਾਰ ਮਜ਼ਹਬਾਂ ਰੂਪੀ ਅੱਠਾਂ ਧਾਤਾਂ ਵਿਚ ਜੋਤ ਜਗਾ ਕੇ ਇਕ ਕਰ ਦੇਂਦਾ ਹੈ ।

ਧਾਂਤ ਦੇ ਅਰਥ ਹਨ ਵਰਣ, ਧਰਮ, ਜਾਤ ਅਤੇ ਅਭਿਮਾਨ ।

[ਸੰਸ. ਅਸ਼੍ਟਨ੍, ਅਠ; ਧਾਤੁ: (ਧਾਤੁ:), ਖਨਿਜ ਪਦਾਰਥ]

**ਅਸਟ ਧਾਤੁ,** ਅਠ ਧਾਤਾਂ । ੧੪੫੭

**ਅਸਟਮੀ ਅਸਟ ਧਾਤੁ ਕੀ ਕਾਇਆ ॥**
**ਤਾ ਮਹਿ ਅਕੁਲ ਮਹਾਨਿਧਿ ਰਾਇਆ ॥**
**ਗੁਰ ਗਮ ਗਿਆਨ ਬਤਾਵੈ ਭੇਦ ॥**
**ਉਲਟਾ ਰਹੈ ਅਭੰਗ ਅਛੇਦ ॥ ੯ ॥**
ਗਉੜੀ (ਥਿਤੀਂ) ਕਬੀਰ, ਸਫ਼ਾ ੩੪੩

**ਭਾਵ :** ਅਸ਼ਟਮੀ (ਥਿਤੀ ਦੁਆਰਾ ਕਬੀਰ ਜੀ ਕਹਿੰਦੇ ਹਨ :—) ਸਰੀਰ (ਪ੍ਰਕ੍ਰਿਤੀ ਤੋਂ ਬਣੀਆਂ) **ਅੱਠਾਂ ਧਾਤਾਂ** ਦਾ ਬਣਿਆ ਹੈ । ਉਸ ਕੁਲ ਰਹਿਤ ਰਾਜੇ (ਪ੍ਰਭੂ) ਦੀ ਜੋਤ ਜੋ ਮਹਾਂ ਖਜਾਨਾ ਹੈ, ਇਸ ਵਿਚ (ਬਿਰਾਜਮਾਨ) ਹੈ । ਗੁਰੂ ਆਪਣੇ ਅਨੁਭਵ ਗਿਆਨ ਤੋਂ (ਇਹ ਸਾਰਾ) ਭੇਦ ਦਸਦਾ ਹੈ (ਤਦ ਜੀਵ ਆਪਣੀ ਕਾਇਆਂ ਤੋਂ) ਉਲਟ ਕੇ ਅਭੰਗ ਅਛੇਦ (ਪ੍ਰਭੂ ਵਿਚ) ਟਿਕ ਜਾਂਦਾ ਹੈ । **(ਅਸਟ ਧਾਤੁ, ਵੇਖੋ ੧੪੫੬)** ।

**ਅਕੁਲ,** ਕੁਲ ਰਹਿਤ ।
**ਮਹਾਨਿਧਿ,** ਮਹਾਨ ਨਿਧਿ, ਸਭ ਦਾ ਮੂਲ ਭੰਡਾਰ ।
**ਅਭੰਗ,** ਨਾਸ਼ ਰਹਿਤ ।
**ਅਛੇਦ,** ਜੋ ਕਟਿਆ ਨ ਜਾ ਸਕੇ, ਅਬਿਨਾਸ਼ੀ ।
[ਵੇਖੋ, ੧੪੫੬]

**ਅਸਟਪਦੀ,** ੧੪੫੮

**ਸੰਸ.** ਅਸ਼੍ਟਪਦੀ **(ਅਸ਼੍ਟਪਦੀ)**, ਅਸ਼੍ਟਾਪਦੀ **(ਅਸ਼੍ਟਾਪਦੀ)**, ਕਾਵ ਦਾ ਇਕ ਪ੍ਰਬੰਧ ।

**ਹਿੰਦੀ**, ਅਸ਼੍ਟਪਦੀ, ਅਠ ਛੰਦਾਂ ਜਾਂ ਪਦਾਂ ਦਾ ਸਮੂਹ, ਇਕ ਪ੍ਰਕਾਰ ਦਾ ਗੀਤ, ਜਿਸ ਵਿਚ ਅਠ ਪਦ ਹੋਣ ।

**ਪੰ.** ਅਸਟਪਦੀ, ਅਠ ਪਦਾਂ ਦੇ ਇਕ ਸ਼ਬਦ ਦਾ ਨਾਉਂ ਅਸਟਪਦੀ ਹੈ ।

ਇਨ੍ਹਾਂ ਪਦਾਂ ਵਿਚ ਤੁਕਾਂ ਦੀ ਗਿਣਤੀ ਕਈ ਪ੍ਰਕਾਰ ਦੀ ਹੁੰਦੀ ਹੈ । ਗੁਰਬਾਣੀ ਵਿਚ ਸਤ ਪਦਾਂ ਵਾਲੇ ਸ਼ਬਦ ਵੀ ਅਸਟਪਦੀ ਦੇ ਸਿਰਲੇਖ ਹੇਠਾਂ ਦਰਜ ਹਨ । ਅਠ ਅਤੇ ਇਸ ਤੋਂ ਵਧ ਪਦਾਂ ਵਾਲੇ ਸ਼ਬਦਾਂ ਦਾ ਸਿਰਲੇਖ ਵੀ ਅਸਟਪਦੀ ਦਾ ਚਲਦਾ ਹੈ । ਇਹ ਅਨੇਕ ਰਾਗਾਂ ਵਿਚ ਵਿਦਮਾਨ ਹੈ ।

ਬਾਣੀ ਬਿਉਰਾ, ਲਿਖਤ ਡਾਕਟਰ ਚਰਨ ਸਿੰਘ ਅਨੁਸਾਰ ਸਮਗ੍ਰ ਬਾਣੀ ਵਿਚ ਕੁਲ ੩੦੫ ਅਸਟਪਦੀਆਂ ਹਨ । ਅਸਟਪਦੀਆਂ ਵਾਲੇ ਛੰਦ ਵੀ ਕਈ ਪ੍ਰਕਾਰ ਦੇ ਹਨ ਜਿਵੇਂ :

**ਨਿਸ਼ਾਨੀ ਛੰਦ,**

**ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥**
**ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥**
**ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥ ੧ ॥**
ਮਾਰੂ (ਅਸਟ.) ਮਹਲਾ ੧–੬, ਸਫ਼ਾ ੧੦੧੨

**ਸਾਰ ਛੰਦ,**

**ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥**
**ਸੂਰੁ ਚਰੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥ ੧ ॥**
ਮਲਾਰ (ਅਸਟ.) ਮਹਲਾ ੧–੧, ਸਫ਼ਾ ੧੨੭੩

**ਚੌਪਾਈ ਛੰਦ,**

(੧) ਸੁਖਮਨੀ ਸਾਹਿਬ, (ਸਫ਼ਾ ੨੬੨—੨੯੬)
(੨) **ਨਾ ਮਨੁ ਮਰੈ ਨ ਕਾਰਜੁ ਹੋਇ ॥**
**ਮਨੁ ਵਸਿ ਦੂਤਾ ਦੁਰਮਤਿ ਦੋਇ ॥**
**ਮਨੁ ਮਾਨੈ ਗੁਰ ਤੇ ਇਕੁ ਹੋਇ ॥ ੧ ॥**
ਗਉੜੀ ਗੁਆ. (ਅਸਟ.) ਮਹਲਾ ੧–੩, ਸਫ਼ਾ ੨੨੨

**ਅਸਟਮ ਥੀਤਿ,** ਅਸਟਮੀ ਥਿਤਿ । ੧੪੫੯

**ਸਗਲੀ ਥੀਤਿ ਪਾਸਿ ਡਾਰਿ ਰਾਖੀ ॥**
**ਅਸਟਮ ਥੀਤਿ ਗੋਵਿੰਦ ਜਨਮਾਸੀ ॥ ੧ ॥**
**ਭਰਮਿ ਭੂਲੇ ਨਰ ਕਰਤ ਕਚਰਾਇਣ ॥**
**ਜਨਮ ਮਰਣ ਤੇ ਰਹਤ ਨਾਰਾਇਣ ॥ ੧ ॥ ਰਹਾਉ ॥**
ਭੈਰਉ ਮਹਲਾ ੫–੧, ਸਫ਼ਾ ੧੧੩੬

**ਭਾਵ :** ਸਾਰੀਆਂ ਥਿਤਾਂ ਪਾਸੇ ਕਰ ਛੱਡੀਆਂ ਅਤੇ **ਅਸਟਮੀ ਥਿਤਿ** ਨੂੰ ਕ੍ਰਿਸ਼ਨ ਜੰਮਿਆ ਸੀ (ਮੰਨ ਲਿਆ)। ਭਰਮ ਵਿਚ ਭੁਲੇ ਹੋਏ ਲੋਕ (ਖੀਰੇ ਦੀ ਯਸ਼ੋਦਾ ਬਣਾ ਕੇ ਉਸ ਦੀ ਕੁੱਖ ਵਿਚੋਂ ਕ੍ਰਿਸ਼ਨ ਜਨਮ ਦਾ ਸਾਰਾ ਸਾਂਗ ਕਰਦੇ ਹਨ), ਐਸੀਆਂ ਕਚਪੁਣੇ ਦੀਆਂ ਗਲਾਂ ਕਰਦੇ ਹਨ (ਪਰ ਉਨ੍ਹਾਂ ਨੂੰ ਇਹ ਸੂਝ ਨਹੀਂ ਕਿ) ਨਾਰਾਇਣ ਜਨਮ ਮਰਨ ਤੋਂ ਰਹਿਤ ਹੈ।

**ਮਤਲਬ :** ਭਾਦਰੋਂ ਵਦੀ ਅਸ਼ਟਮੀ ਸ੍ਰੀ ਕ੍ਰਿਸ਼ਨ ਦੀ ਜਨਮ ਤਿਥੀ ਹੈ। ਇਸ ਦਿਨ ਕ੍ਰਿਸ਼ਨ-ਭਗਤ ਸ੍ਰੀ ਕ੍ਰਿਸ਼ਨ ਦਾ ਜਨਮ ਉਤਸਵ ਮਨਾਉਂਦੇ ਹਨ। ਅਧੀ ਰਾਤ ਨੂੰ ਵਾਸਦੇਵ, ਦੇਵਕੀ, ਯਸ਼ੋਦਾ ਅਤੇ ਨੰਦ ਆਦਿ ਦੀ ਪੂਜਾ ਹੁੰਦੀ ਹੈ। ਉਸ ਸਮੇਂ ਕ੍ਰਿਸ਼ਨ ਦੇ ਜਨਮ ਦਾ ਸਮਾਂ ਲਗਦਾ ਹੈ। ਜਨਮ ਦੇ ਕਾਰਜ ਕਰਮ ਲਈ ਕਚਰਾ (ਖਰਬੂਜਾ (ਫੁਟ) ਜਾਂ ਖੀਰਾ) ਅਤੇ ਪ੍ਰਤਿਮਾ (ਮੂਰਤੀ) ਵਰਤੀ ਜਾਂਦੀ ਹੈ। ਇਹ ਪ੍ਰਤੀਕ ਮਾਤ੍ਰ ਹਨ ਕੁੱਖ ਵਿਚੋਂ ਅਵਤਾਰ ਧਾਰਨ ਦੇ।

ਇਸ ਤੋਂ ਪਿਛੋਂ ਹੋਰ ਸੰਸਕਾਰ ਕੀਤੇ ਜਾਂਦੇ ਹਨ, ਜਿਵੇਂ ਨਾੜੀ ਛੇਦਨ, ਨਾਮ-ਕਰਣ ਆਦਿਕ। (ਵੇਖੋ, ਹਿੰਦੀ ਵਿਸ਼ਵ ਕੋਸ਼, ਅਠਵਾਂ ਭਾਗ, ਸਫ਼ੇ ੧੩-੧੪)। ਇਹ ਸਾਰਾ ਸਾਂਗ ਕਚਪੁਣਾ ਹੈ, ਜੋ ਭਰਮ ਵਿਚ ਭੁਲੇ ਲੋਕ ਕਰਦੇ ਹਨ, ਕਿਉਂਕਿ ਨਾਰਾਇਣ ਜਨਮ ਮਰਣ ਤੋਂ ਰਹਿਤ ਹੈ।

[**ਸੰਸ.** ਅਸ਼ਟਮੀ (**ਅਸ਼੍ਟਮੀ**), ਚੰਦ ਦੇ ਹਿਸਾਬ ਨਾਲ ਅਠਵੀਂ ਤਿਥੀ।]

**ਅਸਟਮੀ,** ਅਸਟਮੀ। ੧੪੫੯ (ੳ)

**ਪਉੜੀ ॥**
**ਅਸਟਮੀ ਅਸਟ ਸਿਧਿ ਨਵ ਨਿਧਿ ॥**
**ਸਗਲ ਪਦਾਰਥ ਪੂਰਨ ਬੁਧਿ ॥ ... ॥ ੮ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੮

**ਵੇਖੋ, ਅਸਟ ਸਿਧਿ (੧੪੫੦)**

[ਵੇਖੋ, ੧੪੫੯]

**ਅਸਟੀ,** ਅੱਠ। ੧੪੫੯ (ਅ)

**ਦਸ ਅਸਟੀ ਮਿਲਿ ਏਕੋ ਕਹਿਆ ॥**
**ਤਾ ਭੀ ਜੋਗੀ ਭੇਦੁ ਨ ਲਹਿਆ ॥ ੧ ॥**

ਰਾਮ. ਮਹਲਾ ੫-੧੨, ਸਫ਼ਾ ੮੮੬

**ਭਾਵ :** ਅਠਾਰਾਂ ਪੁਰਾਣਾਂ ਨੇ ਮਿਲ ਕੇ ਇਕੋ (ਸਰਬ ਵਿਆਪਕ) ਪ੍ਰਭੂ ਦੇ ਗੁਣ ਗਾਏ ਹਨ। ਹੇ ਜੋਗੀ! ਤਦ ਵੀ ਤੂੰ ਇਸ ਭੇਦ ਨੂੰ ਨਹੀਂ ਲਖ ਸਕਿਆ।

**ਦਸ ਅਸਟੀ,** ਦਸ + ਅੱਠ = ਅਠਾਰਾਂ (ਪੁਰਾਣ)। ਪੁਰਾਣਾਂ ਦੀ ਸੂਚੀ ਲਈ ਵੇਖੋ, (੧੪੪੬)।
[ਵੇਖੋ, ੧੪੪੬]

**ਅਸੰਤ,** ਅਸੰਤ। ੧੪੫੯ (ੲ)

**ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥**
**ਜਣੀ ਲਖਾਵਹੁ ਅਸੰਤ ਪਾਪੀ ਸਣਿ ॥ ੩ ॥**

ਆਸਾ ਰਵਿਦਾਸ-੨, ਸਫ਼ਾ ੪੮੬

**ਭਾਵ :** (ਹੇ ਦੇਵਾਂ ਦੇ ਦੇਵ!) ਇਕ (ਚੀਜ਼) ਹੋਰ ਮੰਗਦਾ ਹਾਂ (ਉਹ ਹੈ ਤੇਰੀ) ਭਗਤੀ ਜੋ ਸਭ ਕਾਮਨਾਂ ਪੂਰੀਆਂ ਕਰਨੇ ਵਾਲੀ ਮਣੀ ਹੈ, (ਮੇਰੇ ਸਤਿਸੰਗ ਤੇ ਭਗਤੀ ਵਿਚ ਵਿਘਨ ਨਾ ਪਵੇ, ਇਸ ਲਈ ਮੈਨੂੰ) ਕਦੇ ਨਾ ਦਿਖਾਵੇਂ **ਅਸੰਤ** ਤੇ ਪਾਪੀ।

(ਸੰਥਜਾ, ਸਫ਼ਾ ੩੦੫੬)

[ਵੇਖੋ, ੧੪੬੮]

**ਅਸਤ,** ਡੁਬਣਾ। ੧੪੬੦

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸੀ**
**ਤਉ ਸਦਾ ਸਹਜਿ ਲਿਵ ਲੀਣਾ ॥ ੩ ॥**

ਆਸਾ ਕਬੀਰ-੧, ਸਫ਼ਾ ੪੭੫

**ਵੇਖੋ, ਉਦੈ (੩੧੭)**

**ਉਦੈ ਅਸਤ,** ਜੀਵਨ ਮਰਨ।

[ਸੰਸ. √ अस् (√ **ਅਸ੍**), ਸੁਟਣਾ; अस्त (**ਅਸ੍ਤ**), ਸੁਟਿਆ ਹੋਇਆ, ਸਮਾਪਤ, अस्त: (**ਅਸ੍ਤ:**), ਸੂਰਜ ਦਾ ਡੁਬਣਾ, ਡੁਬਣਾ।]

**ਅਸਤ,** ਹੱਡੀਆਂ। ੧੪੬੧

**ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ**
**ਹਰਿ ਸਰਬਸੁ ਧਨ ਮੋਰ ॥**
**ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ**
**ਬਿਨੁ ਹਰਿ ਜਾਨਤ ਹੋਰ ॥ ੧ ॥**

ਸਾਰਗ ਮਹਲਾ ੫-੧੨੪, ਸਫ਼ਾ ੧੨੨੮

**ਭਾਵ :** ਹਰੀ ਮੇਰੇ ਪ੍ਰਾਣ, ਮਾਨ, ਪਤਿ, ਪਿਤਾ, ਪੁਤ੍ਰ, ਸੰਬੰਧੀ, ਧਨ ਅਤੇ ਸਭੋ ਕੁਛ ਹੈ। ਉਹ (ਮਨੁੱਖ) ਧ੍ਰਿਗ ਹੈ ਜੋ ਬਿਨਾਂ ਹਰੀ ਦੇ

ਹੋਰ ਕਿਸੇ ਨੂੰ ਕੁਝ ਸਮਝਦਾ ਹੈ। (ਉਹ ਪਰਮਾਤਮਾ ਦੀ ਚੇਤਨ ਸਤਾ ਦੀ ਲਖਤਾ ਦੇ ਬਿਨਾਂ) **ਹੱਡੀਆਂ**, ਵਿਸ਼ਟਾ ਅਤੇ ਕੀੜਿਆਂ (ਦਾ ਭਰਿਆ) ਸਰੀਰ (ਹੀ ਰਹਿ ਜਾਂਦਾ ਹੈ। ਹਰੀ ਬਿਨਾਂ ਸਰੀਰ ਹੀ ਕੀ ?)

**ਕ੍ਰਿਮ,** ਕੀੜੇ।

[**ਸੰਸ. अस्थि**, ਹੱਡੀ]

**ਅਸਤ,** ਹੱਡੀਆਂ। ੧੪੬੨

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥**
**ਇਸੁ ਊਪਰਿ ਲੇ ਰਾਖਿਓ ਗੁਮਾਨ ॥ ੩ ॥**

ਆਸਾ ਮਹਲਾ ੫–੧੪, ਸਫ਼ਾ ੩੭੪

**ਭਾਵ :** (ਇਸ ਦੇਹੀ ਨੂੰ ਧੋ ਧੋ ਕੇ ਸੁੱਚਮਾ ਧਾਰ ਧਾਰ ਕੇ ਤੂੰ ਬਫਾਉਂਦਾ ਹੈਂ ! ਪਤਾ ਹਈ ਕਿ ਇਹ ਤਾਂ) ਵਿਸ਼ਟਾ **ਹੱਡੀਆਂ** ਤੇ ਲਹੂ ਨੂੰ ਚੰਮ ਵਿਚ ਲਪੇਟ ਕੇ ਰਖਿਆ (ਮਾਨੋਂ ਇਕ ਥੈਲਾ ਮਾਤ੍ਰ ਹੈ)। ਇਸ ਉਤੇ (ਤੂੰ) ਹੈਂਕੜ ਨੂੰ ਧਾਰਨ ਕੀਤਾ ਹੋਇਆ ਹੈ।

(**ਸੰਥਯਾ**, ਸਫ਼ਾ ੨੩੫੬)

**ਪਰੇਟੇ,** ਲਪੇਟੇ ਹੋਏ। **ਚਾਮ,** ਚਮੜਾ।

[ਵੇਖੋ, ੧੪੬੧]

**ਅਸੁ,** ਹੱਡੀਆਂ। ੧੪੬੩

**ਏਤਾ ਗਬੁ ਅਕਾਸਿ ਨ ਮਾਵਤ ਬਿਸਟਾ**
**ਅਸੁ ਕ੍ਰਿਮਿ ਉਦਰੁ ਭਰਿਓ ਹੈ ॥ ... ॥ ੮ ॥**

ਸਵਯੇ ( ਮੁਖਬਾਕ੍ ) ਮਹਲਾ ੫, ਸਫ਼ਾ ੧੩੮੮

**ਭਾਵ :** ਇਤਨਾਂ ਗਰਬ ਕਿ ਆਕਾਸ਼ ਵਿਚ ਨਹੀਂ ਸਮਾਉਂਦਾ (ਆਪਣੇ ਅੰਦਰ ਵੇਖੋ ਤਾਂ) ਗੰਦਗੀ, **ਹੱਡੀਆਂ** ਅਤੇ ਕੀੜਿਆਂ ਨਾਲ ਪੇਟ ਭਰਿਆ ਹੈ।

[ਵੇਖੋ, ੧੪੬੧]

**ਅਸਤਿ,** ਹੱਡੀਆਂ। ੧੪੬੪

**ਚਲਤ ਕਤ ਟੇਢੇ ਟੇਢੇ ਟੇਢੇ ॥**
**ਅਸਤਿ ਚਰਮ ਬਿਸਟਾ ਕੇ ਮੂੰਦੇ**
**ਦੁਰਗੰਧ ਹੀ ਕੇ ਬੇਢੇ ॥ ੧ ॥ ਰਹਾਉ ॥**

ਕੇਦਾਰਾ ਕਬੀਰ–੪, ਸਫ਼ਾ ੧੧੨੪

**ਭਾਵ :** ਕਿਉਂ ਟੇਡੇ ਟੇਡੇ ਟੁਰਦੇ ਓ ? **ਹੱਡੀਆਂ** ਅਤੇ ਵਿਸ਼ਟਾ ਚਮੜੇ ਵਿਚ ਲਪੇਟੇ ਹਨ, ਬਦਬੋ ਨਾਲ ਹੀ ਵੇੜ੍ਹੇ ਪਏ ਓ !

**ਮਤਲਬ :** ਬਾਹਰੋਂ ਬਾਂਕੇ ਬਣ ਕੇ ਚਲਦੇ ਹੋ, ਅੰਦਰ ਦੇਖੋ ਕੀ ਹੈ ?

[ਵੇਖੋ, ੧੪੬੧]

**ਅਸਤਿ,** ਅਸੱਤ। ੧੪੬੫

**ਸਤਿ ਹੋਤਾ ਅਸਤਿ ਕਰਿ ਮਾਨਿਆ**
**ਜੋ ਬਿਨਸਤ ਸੋ ਨਿਹਚਲੁ ਜਾਨਤ ॥**
**ਪਰ ਕੀ ਕਉ ਅਪਨੀ ਕਰਿ ਪਕਰੀ**
**ਐਸੇ ਭੂਲ ਭੁਲਾਨਤ ॥ ੩ ॥**

ਮਾਰੂ ਮਹਲਾ ੫–੧੦, ਸਫ਼ਾ ੧੦੦੧

**ਭਾਵ :** (ਅਗਿਆਨੀ ਪੁਰਖ ਨੇ ਉਸ ਪ੍ਰਭੂ ਨੂੰ) ਜੋ ਸਤਿ ਹੈ **ਅਸੱਤ** ਮੰਨ ਰਖਿਆ ਹੈ। (ਮਾਇਆ) ਜੋ ਬਿਨਸਨਹਾਰ **ਹੈ** ਉਸ ਨੂੰ ਨਿਸਚਲ ਜਾਣਦਾ ਹੈ। (ਸਰੀਰ) ਜੋ ਪਰਾਈ ਵਸਤੂ ਹੈ ਜਿਸ ਨੂੰ ਮੌਤ ਨੇ ਖੀਣ ਕਰ ਦੇਣਾ ਹੈ ਉਸ ਨੂੰ ਪਕੜੀ ਬੈਠਾ ਹੈ ਅਤੇ ਅਨੇਕਾਂ ਭੁਲਾਂ ਵਿਚ ਭਟਕਦਾ ਹੈ।

[**ਸੰਸ.** अ + सत् (ਅ + ਸਤ੍),
असत् (**ਅਸਤ੍**), ਜਿਸ ਦਾ ਅਸਤਿਤਵ ਨਾਂ ਹੋਵੇ, ਅਣਹੋਂਦ।]

**ਅਸਤਿ,** ਹੈ। ੧੪੬੬

**ਮ: ੧ ॥ ਨ ਦਾਦੇ ਦਿਹੰਦ ਆਦਮੀ ॥**
**ਨ ਸਪਤ ਜੇਰ ਜਿਮੀ ॥**
**ਅਸਤਿ ਏਕ ਦਿਗਰਿ ਕੁਈ ॥**
**ਏਕ ਤੁਈ ਏਕ ਤੁਈ ॥ ੩ ॥**

ਮਾਝ (ਵਾਰ) ਮਹਲਾ ੧–੧੩, ਸਫ਼ਾ ੧੪੪

**ਭਾਵ :** ਨ (ਧਰਤੀ ਤੋਂ ਉਪਰ ਦੇ ਲੋਕ ਜਿਥੇ) ਆਦਮੀ ਦਾ ਇਨਸਾਫ ਕਰਨ ਵਾਲੇ (ਰਹਿੰਦੇ ਹਨ), ਨ ਧਰਤੀ ਤੋਂ ਹੇਠਲੇ ਸਤ (ਪਤਾਲ ਥਿਰ ਹਨ)। ਇਕੋ ਤੂੰ (ਹੇ ਖ਼ੁਦਾ !) ਹੈਂ। ਹੋਰ ਕੌਣ **ਹੈ** ? (ਹੋਰ ਕੋਈ ਥਿਰ ਨਹੀ)। ਇਕੋ ਤੂੰ ਹੈਂ, ਇਕੋ ਤੂੰ **ਹੈਂ**।

**ਦਾਦੇ,** ਇਨਸਾਫ। **ਦਾਦੇ ਦਿਹੰਦ,** ਇਨਸਾਫ ਕਰਨ ਵਾਲੇ।
**ਸਪਤ,** ਸਤ। **ਜੇਰ,** ਹੇਠਾਂ। **ਦਿਗਰਿ,** ਹੋਰ ਦੂਜਾ।

[**ਫ਼ਾ.** است (**ਅਸਤ**), ਹੈ।]

**ਅਸਤੀ,** ਹੱਡੀਆਂ। ੧੪੬੭

**ਤਾਗਾ ਕਰਿ ਕੈ ਲਾਈ ਥਿਗਲੀ ॥**
**ਲਉ ਨਾੜੀ ਸੂਆ ਹੈ ਅਸਤੀ ॥**
**ਅੰਭੈ ਕਾ ਕਰਿ ਡੰਡਾ ਧਰਿਆ ॥**
**ਕਿਆ ਤੂ ਜੋਗੀ ਗਰਬਹਿ ਪਰਿਆ ॥ ੧ ॥**

ਰਾਮ. ਮਹਲਾ ੫–੧੩, ਸਫ਼ਾ ੮੮੬

**ਵੇਖੋ, ਅੰਭੈ (੧੨੬੯)**

[ਵੇਖੋ, ੧੪੬੧]

**ਅਸੰਤੁ,** ਮੰਦ ਕਰਮਾ, ਭੈੜਾ । ੧੪੬੮

**ਅਸੰਤੁ ਅਨਾੜੀ ਕਦੇ ਨ ਬੂਝੈ ॥**
**ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**
**ਅੰਧੁ ਅਗਿਆਨੀ ਕਦੇ ਨ ਸੀਝੈ ॥ ੨ ॥**

ਗਉੜੀ (ਗੁਆ.) ਮਹਲਾ ੩–੩੦, ਸਫ਼ਾ ੧੬੦

**ਭਾਵ :** **ਅਸੰਤ** ਅਤੇ ਅਨਾੜੀ (ਗੁਰਾਂ ਦੇ ਸਮਝਾਇਆਂ ਵੀ) ਕੱਦੇ ਨਹੀਂ ਸਮਝਦਾ (ਕਿਉਂਕਿ) ਗੱਲਾਂ (ਤਾਂ ਉਹ ਵਾਹਿਗੁਰੂ ਦੀਆਂ) ਕਰਦਾ ਹੈ ਅਤੇ ਨਾਲ ਹੀ ਮਾਇਆ ਲਈ ਝਗੜੇ ਪਾਉਂਦਾ ਹੈ। (ਉਹ ਸਾਧਾਰਨ) ਗਿਆਨਹੀਨ ਨਹੀਂ, ਉਹ ਅੰਨ੍ਹਾ (ਅਗਿਆਨੀ ਹੈ); ਉਸ ਨੂੰ ਕੱਦੇ ਕਲਿਆਨ ਪ੍ਰਾਪਤੀ ਨਹੀਂ ਹੋਵੇਗੀ ।

**ਅੰਧੁ,** ਜੋ ਸਮਝਾਇਆਂ ਵੀ ਨਾਂ ਸਮਝੇ, ਅੰਨ੍ਹਾ ।

[**ਹਿੰਦੀ, असंत (ਅਸੰਤ),** ਬੁਰਾ, ਭੈੜਾ, ਦੁਸ਼ਟ ।]

**ਅਸਤੁ,** ਸੂਰਜ ਦਾ ਡੁਬਣਾ,
ਸੂਰਜ ਡੁੱਬਣ (ਦੇ ਬਾਅਦ) । ੧੪੬੯

**ਬਿਰਖੈ ਹੇਠਿ ਸਭਿ ਜੰਤ ਇਕਠੇ ॥**
**ਇਕਿ ਤਤੇ ਇਕਿ ਬੋਲਨਿ ਮਿਠੇ ॥**
**ਅਸਤੁ ਉਦੋਤੁ ਭਇਆ ਉਠਿ ਚਲੇ**
**ਜਿਉ ਜਿਉ ਅਉਧ ਵਿਹਾਣੀਆ ॥ ੧ ॥**

ਮਾਰੂ (ਅੰਜੁ.) ਮਹਲਾ ੫–੮, ਸਫ਼ਾ ੧੦੧੯

**ਵੇਖੋ, ਉਦੋਤੁ (੩੨੩)**

[**ਸੰਸ. अस्त: (ਅਸ੍ਤ:),** ਸੂਰਜ ਦਾ ਡੁਬਣਾ ।]

**ਅਸਥਨ,** ਥਣ । ੧੪੭੦

**ਬਿਨੁ ਅਸਥਨ ਗਊ ਲਵੇਰੀ ॥**
**ਪੈਡੇ ਬਿਨੁ ਬਾਟ ਘਨੇਰੀ ॥ ... ॥ ੩ ॥**

ਬਸੰਤੁ ਕਬੀਰ–੩, ਸਫ਼ਾ ੧੧੯੪

**ਭਾਵ :** ਬਿਨਾਂ **ਥਣਾਂ** ਦੇ ਗਊ ਲਵੇਰੀ ਹੈ। ਬਿਨਾਂ ਰਸਤਾ ਜਾਣੇ ਦੇ ਪੈਂਡਾ ਵੱਡਾ ਹੈ।

**ਮਤਲਬ :** ਮਾਇਆ ਲਵੇਰੀ ਹੈ ਜਿਸ ਦੇ ਥਣਾਂ ਵਿਚ ਅਸਲੀਅਤ ਦਾ ਦੁੱਧ ਨਹੀਂ। ਪਰ ਮੂਰਖ ਮਨ ਉਸ ਨੂੰ ਗਊ ਸਮਝ ਕੇ ਚੁੰਗਦਾ ਰਹਿੰਦਾ ਹੈ। ਉਸ ਚੁੰਗਣ ਦੇ ਝੱਸ ਵਿਚ ਹੀ ਉਹ ਸਮਾਂ ਗੁਆ ਲੈਂਦਾ ਹੈ ਅਤੇ ਸਾਰ ਵਸਤੂ ਪੱਲੇ ਨਹੀਂ ਪੈਂਦੀ।

**ਬਾਟ,** ਰਸਤਾ । **ਘਨੇਰੀ,** ਬਹੁਤ, ਜ਼ਿਆਦਾ, ਵੱਡਾ ।

[**ਸੰਸ. स्तन: (ਸ੍ਤਨ:),** ਥਣ ।]

**ਅਸਥੰਭਿ,** ਆਸਰਾ । ੧੪੭੧

**ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥ ੧੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਭਾਵ :** ਸ੍ਰੇਸ਼ਟ ਸਾਧੂ ਜਨਾਂ ਦੀ ਸਿਖਿਆ ਸਾਰੇ ਸਮਿਆਂ ਵਿਚ **ਆਸਰਾ** ਹੈ (ਤਿੰਨ ਵਾਰ ਅਸਥੰਭੰ ਕਹਿਣ ਦਾ ਤਾਤਪਰਜ **ਹੈ,** ਤਿੰਨਾਂ ਕਾਲਾਂ ਵਿਚ, ਸਾਰਿਆਂ ਸਮਿਆਂ ਵਿਚ) ।

[**ਸੰਸ. स्तंभ: (ਸ੍ਤੰਭ:),** ਸਹਾਰਾ, ਰੋਕ ।]

**ਅਸਥੰਭਨਹ,** ਆਸਰਾ । ੧੪੭੨

**ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥**
**ਨਵੰਤ ਦੁਆਰੰ ਭੀਤ ਰਹਿਤੰ**
**ਬਾਇ ਰੂਪੰ ਅਸਥੰਭਨਹ ॥ ... ॥ ੪ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** (ਸਰੀਰ) ਕੱਚਾ ਕਿਲਾ ਹੈ। ਪਾਣੀ ਤੋਂ ਰਚਿਆ ਗਿਆ ਹੈ। ਲਹੂ ਅਤੇ ਚਮੜੇ ਦਾ ਉਪਰ ਲੇਪ ਹੈ। ਨੌ ਦਰਵਾਜ਼ੇ ਹਨ, ਜੋ ਬੂਹਿਆਂ ਤੋਂ ਬਿਨਾਂ ਹਨ। (ਇਹ ਕੱਚਾ ਕੋਟ ਕਿਸੇ ਪਕੇ ਥੰਮਾਂ ਉਤੇ ਖੜਾ ਨਹੀਂ। ਇਹ ਇਤਨਾ ਕੱਚਾ ਹੈ ਕਿ) ਇਹ ਮਾਨੋ ਹਵਾ ਦੇ ਆਸਰੇ ਖੜੋਤਾ ਹੈ।

**ਕਾਚ ਕੋਟੰ,** ਕੱਚਾ ਕਿਲਾ । **ਰਕਤ,** ਲਹੂ, ਖ਼ੂਨ ।
**ਚਰਮਣਹ,** ਚਮੜੇ ਦਾ । **ਭੀਤ,** ਦਰਵਾਜ਼ੇ ।
**ਭੀਤ ਰਹਿਤੰ,** ਦਰਵਾਜ਼ਿਆਂ ਦੇ ਬਿਨਾਂ ।
**ਬਾਇ,** ਹਵਾ (ਸਵਾਸ) ।

[**ਸੰਸ. स्तंभनं (ਸ੍ਤੰਭਨੰ),** ਰੋਕ ਪਾਉਣਾ, ਦਬਾਉਣਾ ।]

**ਅਸਥੰਭੁ,** ਆਸਰਾ । ੧੪੭੩

**ਜਾ ਇਹੁ ਹਿਰਦਾ ਦੇਹ ਨ ਹੋਤੀ**
**ਤਉ ਮਨੁ ਕੈਠੈ ਰਹਤਾ ॥**
**ਨਾਭਿ ਕਮਲ ਅਸਥੰਭੁ ਨ ਹੋਤੋ**
**ਤਾ ਪਵਨੁ ਕਵਨ ਘਰਿ ਸਹਤਾ ॥ ... ॥ ੬੬ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਸਿਧ ਗੁਰੂ ਨਾਨਕ ਜੀ ਨੂੰ ਪ੍ਰਸ਼ਨ ਕਰਦੇ ਹਨ :— ਜੇ ਇਹ ਦੇਹੀ ਤੇ ਹਿਰਦਾ ਨਾ ਹੁੰਦਾ ਤਾਂ ਮਨ ਕਿਥੇ ਰਹਿੰਦਾ ? ਨਾਭਿ ਕਮਲ ਦਾ **ਆਸਰਾ** ਜੇ ਨਾ ਹੋਵੇ ਤਾਂ ਪੌਣ ਕਿਹੜੇ ਘਰ ਵਿਚ ਸਹਾਰਿਆ ਜਾਂਦਾ ਹੈ ?

**(ਪੰਜ ਗ੍ਰੰਥੀ ਸਟੀਕ)**

**ਨਾਭਿ ਕਮਲ,** ਨਾਭਿ ਕਮਲ ਦਾ ਸੰਕੇਤ ਉਸ ਕਮਲ ਨਾਲ ਹੈ ਜੋ ਵਿਸ਼ਨੂੰ ਦੀ ਨਾਭਿ ਤੋਂ ਉਪਜਿਆ। ਵਿਸ਼ਨੂੰ ਦੇ ਨਾਭਿ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੋਈ ਮੰਨੀ ਜਾਂਦੀ ਹੈ। ਗੁਰਵਾਕ ਹੈ :—

**ਨਾਭਿ ਕਮਲ ਤੇ ਬ੍ਰਹਮਾ ਉਪਜੇ ... ॥ ੧ ॥**

ਗੂਜਰੀ ਮਹਲਾ ੧–੨, ਸਫ਼ਾ ੪੮੯

ਇਸ ਦਾ ਹਵਾਲਾ ਪੌਰਾਣਿਕ ਸਾਹਿਤ ਵਿਚ ਹੈ।

**(ਵੇਖੋ, ਸ਼੍ਰੀ ਮਧ ਭਾਗਵਤ ਮਹਾਂ ਪੁਰਾਣ, 1, 3, 2)**

ਜੋਗੀਆਂ ਦੁਆਰਾ ਸ਼ਰੀਰ ਵਿਚ ਕਲਪਿਤ ਕਮਲਾਂ ਵਿਚੋਂ ਇਕ ਨਾਭੀ ਕਮਲ ਹੈ। ਜੋਗੀ ਸੁਆਸਾਂ ਦਾ ਆਸਰਾ ਨਾਭੀ ਕਮਲ ਨੂੰ ਮੰਨਦੇ ਹਨ।

ਤੰਤ੍ਰ ਅਨੁਸਾਰ ਨਾਭੀ ਪ੍ਰਦੇਸ਼ ਵਿਚ ਮਣੀਪੁਰ ਨਾਉਂ ਦਾ ਕਮਲ ਹੈ। ਇਹ ਕਮਲ ਅਤਿ ਪ੍ਰਕਾਸ਼ਵਾਨ ਅਤੇ ਤੇਜ ਪੂਰਣ ਹੈ। ਇਸ ਕਮਲ ਦੇ ਦਸ ਦਲ ਮੰਨੇ ਜਾਂਦੇ ਹਨ। ਇਹ ਵੀ ਮੰਨਿਆਂ ਜਾਂਦਾ ਹੈ ਕਿ ਸ਼ਿਵਜੀ ਵਿਸ਼ਵ ਦਰਸ਼ਨ ਲਈ ਇਸ ਕਮਲ ਵਿਚ ਵਿਰਾਜਮਾਨ ਰਹਿੰਦੇ ਹਨ।

(ਸਲੋਕ ਨੰਬਰ ੧੯–੨੦)

(*Tantrik Texts*, **edited by Arthar Avalon, vol. II, Madras, 1924, p. 29–30)**

[ਵੇਖੋ, ੧੪੭੧]

**ਅਸਥੰਭੁ,** ਰੋਕ, ਸਹਾਰਾ, ਆਸਰਾ। ੧੪੭੪

**ਹਿਰਦਾ ਦੇਹ ਨ ਹੋਤੀ ਅਉਧੂ**
**ਤਉ ਮਨੁ ਸੁੰਨਿ ਰਹੈ ਬੈਰਾਗੀ ॥**
**ਨਾਭਿ ਕਮਲੁ ਅਸਥੰਭੁ ਨ ਹੋਤੋ**
**ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥ ... ॥ ੬੭ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਗੁਰੂ ਨਾਨਕ ਦੇਵ ਜੀ ਸਿਧ ਯੋਗੀਆਂ ਦੇ ਪ੍ਰਸ਼ਨਾਂ ਦਾ ਉਤਰ ਦੇਂਦੇ ਹਨ :— ਹੇ ਅਵਧੂਤ ! (ਜਦੋਂ) ਨਾ ਸਰੀਰ ਹੋਵੇ ਨ ਹਿਰਦਾ, ਤਦ ਵੈਰਾਗੀ ਮਨ ਅਫੁਰ ਅਵਸਥਾ ਵਿਚ ਰਹਿੰਦਾ ਹੈ। ਜਦੋਂ ਨਾਭ ਕਮਲ ਦਾ **ਆਸਰਾ** ਨ ਹੋਵੇ ਤਦ ਬੀਤਰਾਗ ਦੇ ਪ੍ਰਾਣ ਨਿਜ ਸਰੂਪ ਵਿਚ ਲੀਨ ਹੋ ਜਾਂਦੇ ਹਨ।

**ਨਾਭਿ ਕਮਲੁ,** ਵੇਖੋ, (੧੪੭੩)

[ਵੇਖੋ, ੧੪੭੧]

**ਅਸਥੰਮਨੁ,** ਆਸਰਾ, ਸਹਾਰਾ। ੧੪੭੫

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥ ... ॥ ੩ ॥**

ਗਉੜੀ (ਸੁਖ.) ਮ: ੫–੧੫, ਸਫ਼ਾ ੨੮੨

**ਭਾਵ :** ਜਿਸ ਤਰ੍ਹਾਂ ਮਕਾਨ ਥੰਮਾਂ ਦੇ ਸਹਾਰੇ ਪਰ ਟਿਕਦਾ **ਹੈ,** ਤਿਵੇਂ ਗੁਰਾਂ ਦਾ ਸ਼ਬਦ ਮਨ ਦਾ **ਸਹਾਰਾ** ਹੈ।

[ਵੇਖੋ, ੧੪੭੧]

**ਅਸਥਲ,** ਸੁੱਕੀ ਧਰਤੀ, ਉਜਾੜ। ੧੪੭੬

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥ ... ॥ ੧ ॥**

ਮਾਝ ਮਹਲਾ ੫–੩੭, ਸਫ਼ਾ ੧੦੫

**ਭਾਵ :** ਜਿਥੇ ਪਿਆਰੇ ਪ੍ਰਭੂ ਦਾ ਨਾਮ ਜਪੀਏ, ਜੇ ਉਹ ਥਾਂ **ਉਜਾੜ** ਹੈ, ਤਦ ਉਥੇ ਸੋਨੇ ਦੇ ਚਉਬਾਰੇ ਬਣ ਜਾਂਦੇ ਹਨ।

**ਮਤਲਬ :** ਨਾਮ ਜਪਣ ਵਾਲੀ ਥਾਂ ਯਾਦਗਾਰੀ ਸੁਨਹਿਰੀ ਮੰਦਰ ਬਣ ਜਾਂਦੀ ਹੈ।

[**ਸੰਸ. स्थलम्**, ਕਠੋਰ ਜਾਂ ਖ਼ੁਸ਼ਕ ਭੂਮੀ।
**ਹਿੰਦੀ, अस्थल**, ਜਗਹ, ਸਥਾਨ, ਸੁੱਕੀ ਧਰਤੀ।
ਹਿੰਦੀ ਵਿਚ 'ਅਸਥਲ' ਸ਼ਬਦ ਕਵਿਤਾ ਵਿਚ ਵਰਤਿਆ ਜਾਂਦਾ ਹੈ।]

**ਅਸਥਲੁ,** ਟਿਕਾਣਾ। ੧੪੭੭

**ਜਾ ਕਾ ਅਸਥਲੁ ਤੋਲੁ ਅਮਿਤੋ ॥**
**ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥ ੧੩ ॥**

ਗਾਥਾ ਮਹਲਾ ੫, ਸਫ਼ਾ ੧੩੬੧

**ਭਾਵ :** ਮੈਂ ਉਸ ਪਰਮਾਤਮਾ ਨੂੰ ਆਪਣੇ ਜੀਅ ਦਾ ਸਖਾ ਬਣਾਇਆ ਹੈ ਅਤੇ ਉਸੇ ਦਾ ਸੰਗ ਕੀਤਾ ਹੈ ਜਿਸ ਦਾ **ਟਿਕਾਣਾ** ਅਤੇ ਜਿਸ ਦਾ ਨਾਪ ਤੋਲ ਅਮਿਤ ਹੈ।

**ਮਤਲਬ :** ਜੋ ਐਡਾ ਵੱਡਾ ਹੈ ਕਿ ਅਨੰਤ ਹੈ, ਉਸ ਨੂੰ ਮੈਂ ਅਪਣੇ ਨਿਕੇ ਜਿਹੇ ਜੀਵਨ ਦੇ ਘੇਰੇ ਵਿਚ ਲੈ ਲਿਆ ਹੈ।

[**ਸੰਸ. स्थलं (ਸ੍ਥਲੰ),** ਥਾਂ, ਜਗਹ।]

**ਅਸਥਾਨ,** (ਅਨੇਕ) ਥਾਂ। ੧੪੭੭ (ੳ)

**ਸਗਲ ਅਸਥਾਨ ਭੈ ਭੀਤ ਚੀਨ ॥**
**ਰਾਮ ਸੇਵਕ ਭੈ ਰਹਤ ਕੀਨ ॥ ੨ ॥**

ਗਉੜੀ (ਚੇਤੀ) ਮਹਲਾ ੫–੧੪੪, **ਸਫ਼ਾ ੨੧੧**

**ਭਾਵ :** (ਹੋਰ) ਸਾਰੇ **ਥਾਂ** ਭੈ ਨਾਲ ਡਰੇ ਹੋਏ ਸਮਝ **ਲੈ** (ਪਰ) ਰਾਮ ਦੇ ਸੇਵਕ ਭੈ ਤੋਂ ਰਹਿਤ ਕੀਤੇ ਗਏ ਹਨ।

**(ਸੰਥਜਾ, ਸਫ਼ਾ ੧੩੧੨)**

[ਵੇਖੋ, ੧੪੭੮]

**ਅਸਥਾਨਾ,** ਥਾਂ, ਤੀਰਥ । ੧੪੭੭ (ਅ)

**ਗੁਰੁ ਗੋਪਾਲੁ ਗੁਰੁ ਗੋਵਿੰਦਾ ॥**
**ਗੁਰੁ ਦਇਆਲੁ ਸਦਾ ਬਖਸਿੰਦਾ ॥**
**ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ**
**ਗੁਰੁ ਪਵਿਤ੍ਰੁ ਅਸਥਾਨਾ ਹੇ ॥ ੧ ॥**

ਮਾਰੂ (ਸੋਲਹੇ) ਮਹਲਾ ੫–੪, ਸਫ਼ਾ ੧੦੭੪

**ਭਾਵ :** ਗੁਰੂ ਦੇ ਗੁਣਾਂ ਦਾ ਗਾਇਨ ਕੀਤਾ ਹੈ :—
ਗੁਰੂ ਗੋਪਾਲ ਹੈ, ਗੋਵਿੰਦ ਹੈ, ਦਇਆਲ ਹੈ ਅਤੇ ਸਦਾ ਬਖਸ਼ਿੰਦ ਹੈ । ਗੁਰੂ ਹੀ ਸ਼ਾਸਤ੍ਰ ਹੈ, ਸਿਮ੍ਰਿਤੀ ਹੈ ਅਤੇ ਛੇ ਕਰਮਾਂ (ਦਾ ਫਲ ਦੇਣ ਵਾਲਾ ਹੈ) । ਗੁਰੂ ਹੀ ਪਵਿਤ੍ਰ **ਥਾਂ** (ਤੀਰਥ) ਹੈ ।

**ਖਟੁ ਕਰਮਾ,** ਛੇ ਕਰਮ ।

ਯੋਗ ਅਨੁਸਾਰ ਖਟ ਕਰਮ ਇਹ ਹਨ :— ਧੌਤੀ, ਨੇਤੀ, ਨੌਲੀ, ਵਸਤੀ, ਤ੍ਰਾਟਕ ਅਤੇ ਭਸਤ੍ਰਾ ।

**(ਹਠਯੋਗ ਪ੍ਰਦੀਪਿਕਾ, II, 22)**

**ਧੋਤੀ,** ਜਿਗਿਆਸੂ ਚਾਰ ਅੰਗੁਲ ਚੌੜਾ ਅਤੇ ਪੰਦ੍ਹ ਹੱਥ ਲੰਬਾ ਮਹੀਨ ਕਪੜਾ ਲੈ ਲਵੇ । ਗਰਮ ਪਾਣੀ ਨਾਲ ਗਿੱਲਾ ਕਰ ਲਵੇ । ਗੁਰੂ ਉਪਦੇਸ਼ ਦੁਆਰਾ ਦਿਨ ਪ੍ਰਤੀ ਦਿਨ ਹੌਲੀ ਹੌਲੀ ਗ੍ਰਸ ਲਵੇ । ਅੰਤ ਦੇ ਕਿਨਾਰੇ ਨੂੰ ਦੰਦਾਂ ਵਿਚ ਦਬਾ ਕੇ ਪੇਟ ਵਿਚ ਟਿਕੇ ਕਪੜੇ ਨੂੰ ਅੱਛੀ ਤਰ੍ਹਾਂ ਚਲਾਏ । ਫਿਰ ਉਸ ਕਪੜੇ ਨੂੰ ਹੌਲੀ ਹੌਲੀ ਬਾਹਰ ਕੱਢੇ ।

**ਨੇਤੀ,** ਇਸ ਦੀ ਵਿਧਿ ਇਹ ਹੈ ਕਿ ਨੌਂ, ਦਸ ਅਥਵਾ ਪੰਦ੍ਹ ਤਾਰਾਂ ਦਾ ਬਾਰੀਕ ਅਤੇ ਮੁਲਾਇਮ ਸੂਤ ਲੈ ਕੇ ਨੱਕ ਵਿਚ ਚੜ੍ਹਾਵੇ। ਉਸ ਦਾ ਇਕ ਸਿਰਾ ਮੂੰਹ ਦੇ ਰਸਤੇ ਕਢੇ । ਦੋਵੇਂ ਸਿਰੇ ਫੜ ਕੇ ਹੌਲੀ ਹੌਲੀ ਨੱਕ ਅਤੇ ਕੰਠ ਦੀ ਸਫਾਈ ਕਰੇ ।

**ਨੌਲੀ,** ਸਾਧਕ ਆਪਣੇ ਦੋਨੋਂ ਮੋਢੇ ਨੀਵੇਂ ਕਰ ਲੈਂਦਾ ਹੈ । ਸਿੱਧਾ ਬੈਠ ਜਾਂਦਾ ਹੈ । ਪ੍ਰਾਣਾਂ ਦੇ ਤੀਬ੍ਰ ਵੇਗ ਨਾਲ ਪੇਟ ਨੂੰ ਸੱਜੇ ਖੱਬੇ ਅਤੇ ਉਪਰ ਹੇਠ ਇਸ ਤਰ੍ਹਾਂ ਚਲਾਉਂਦਾ ਹੈ ਜਿਸ ਤਰ੍ਹਾਂ ਤੇਜ ਗਤੀ ਵਾਲਾ ਜਲ ਘੁੰਮਣ ਘੇਰੀ ਵਿਚ ਚਲਦਾ ਹੈ ।

**ਵਸਤੀ,** ਵਸਤੀ ਅਭਿਆਸੀ ਨਾਭੀ ਤਕ ਪਾਣੀ ਵਿਚ ਬੈਠ ਜਾਂਦਾ ਹੈ । ਇਕ ਛੇ ਅੰਗੁਲ ਲੰਬੀ ਵਾਂਸ ਦੀ ਨਾਲੀ, ਜਿਸ ਵਿਚ ਚੀਚੀ ਜਾ ਸਕੇ, ਲੈ ਲੈਂਦਾ ਹੈ । ਨਾਲੀ ਨੂੰ ਚਾਰ ਅੰਗੁਲ ਤਕ ਗੁਦਾ ਵਿਚ ਚੜ੍ਹਾਉਂਦਾ ਹੈ । ਉਤਕਟ ਆਸਨ ਵਿਚ ਬੈਠ ਕੇ ਮਨੁੱਖ ਨਾਲੀ ਦੁਆਰਾ ਪਰਵੇਸ਼ ਕੀਤੇ ਜਲ ਨੂੰ ਨਿਉਲੀ ਕਰਮ ਦੁਆਰਾ ਹਿਲਾ ਕੇ ਬਾਹਰ ਕਢਦਾ ਹੈ ।

**ਤ੍ਰਾਟਕ,** ਇਕਾਗ੍ਰਚਿਤ ਮਨੁੱਖ ਕਿਸੇ ਸੂਖਮ ਤੱਤ ਨੂੰ ਇਕ ਟਕ ਤਦ ਤਕ ਵੇਖਦਾ ਹੈ ਜਦ ਤਕ ਅਖਾਂ ਵਿਚ ਪਾਣੀ ਨਾਂ ਆ ਜਾਵੇ ।

**ਭਸਤ੍ਰਾ,** (ਕਪਾਲਭਾਤਿ), ਲੁਹਾਰ ਦੀ ਧੌਂਕਣੀ ਵਾਕੁਣ ਜਲਦੀ ਨਾਲ ਰੇਚਕ ਪੂਰਕ ਅਭਿਆਸ ਨਾਲ ਪ੍ਰਾਣਾਂ ਨੂੰ ਚੜ੍ਹਾਉਣਾ ਅਤੇ ਉਤਾਰਣਾ, ਭਸਤ੍ਰਾ ਕਰਮ ਹੈ ।

**(ਹਠਯੋਗ ਪ੍ਰਦੀਪਿਕਾ, II, 23-35)**

ਇਸ ਪ੍ਰਥਾਇ ਗੁਰਵਾਕ ਹੈ :—

**ਖਟੁ ਕਰਮਾ ਅਰੁ ਆਸਣੁ ਧੋਤੀ ॥**
**ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ... ॥ ੩ ॥**

ਰਾਮ. ਮਹਲਾ ੫–੧੭, ਸਫ਼ਾ ੮੮੮

**ਚਾੜਸਿ ਪਵਨੁ ਸਿੰਘਾਸਨੁ ਭੀਜੈ ॥**
**ਨਿਉਲੀ ਕਰਮ ਖਟੁ ਕਰਮ ਕਰੀਜੈ ॥ ... ॥ ੩ ॥**

ਰਾਮ. ਮਹਲਾ ੧–੫, ਸਫ਼ਾ ੯੦੫

ਵੇਦਾਂਤ ਅਨੁਸਾਰ ਖਟ ਕਰਮ ਇਹ ਹਨ :—
੧. ਸ਼ਮ, ੨. ਦਮ, ੩. ਉਪਰਤਿ, ੪. ਤਤਿਖ੍ਸ਼ਾ, ੫. ਸ਼ਰਧਾ, ੬. ਸਮਾਧਾਨ ।

**(ਵਿਵੇਕ ਚੂੜਾਮਣਿ:, ੨੨-੨੭)**

ਇਨ੍ਹਾਂ ਖਟ ਕਰਮਾਂ ਨੂੰ 'ਖਟ ਸਾਧਨ ਸੰਪਤਿ' ਕਹਿੰਦੇ ਹਨ । ਇਹ ਖਟ ਕਰਮ ਵੇਦਾਂਤ ਵਿਚ ਦਸੇ ਚਤੁਸ਼ਟੇ ਸਾਧਨ ਦੇ ਅੰਤਰਗਤ ਹਨ ।

ਕਈ ਮਤਾਵਲੰਬੀਆਂ ਦੇ ਹਿਸਾਬ ਇਸ ਦਾ ਇਸ਼ਾਰਾ ਮਾਤ੍ਰ ਇਸ ਤਰ੍ਹਾਂ ਹੈ :—

**ਕਿਰਿਆ ਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥**
**ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥**

ਗੂਜਰੀ ਮਹਲਾ ੫–੨, ਸਫ਼ਾ ੪੯੫

ਵੈਸ਼ਨਵ ਧਰਮ ਅਨੁਸਾਰ ਮਨੁੱਖ ਦੇ ਖਟ ਕਰਮ ਇਹ ਹਨ :—
੧. ਇਸ਼ਨਾਨ, ੨. ਸੰਧਿਆ, ੩. ਜਪ, ੪. ਹੋਮ, ੫. ਅਤਿਥੀ ਪੂਜਾ, ੬. ਦੇਵ ਪੂਜਾ ।

ਇਸ ਪ੍ਰਥਾਇ ਗੁਰਵਾਕ ਹੈ :—

**ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥**
**ਹਉ ਹਉ ਕਰਤ ਬੰਧਨ ਮਹਿ ਪਰਿਆ**
**ਨਹ ਮਿਲੀਐ ਇਹ ਜੁਗਤਾ ॥ ੫ ॥**

ਸੋਰਠਿ (ਅਸਟ.) ਮਹਲਾ ੫–੩, ਸਫ਼ਾ ੬੪੨

ਪੌਰਾਣਿਕ ਸਾਹਿਤ ਵਿਚ ਛੇ ਕਰਮ ਇਹ ਹਨ :—
੧. ਵਿਦਿਆ ਪੜ੍ਹਨਾ, ੨. ਵਿਦਿਆ ਪੜ੍ਹਾਉਣਾ, ੩. ਯੱਗ ਕਰਨਾ, ੪. ਯੱਗ ਕਰਾਉਣਾ, ੫. ਦਾਨ ਦੇਣਾ, ੬. ਦਾਨ ਲੈਣਾ ।

(ਸ੍ਰੀ ਮਧ ਭਾਗਵਤ ਮਹਾਂ ਪੁਰਾਣ, VII, 11, 14)

ਸਿਮ੍ਰਿਤੀ ਅਨੁਸਾਰ ਮੁਕਤੀ ਦੇ ਇਛੁੱਕ ਬ੍ਰਾਹਮਣ ਦੇ ਛੇ ਕਰਮ ਇਹ ਹਨ :—

੧. ਵੇਦ ਦਾ ਅਭਿਆਸ, ੨. ਤਪ, ੩. ਗਿਆਨ, ੪. ਇੰਦ੍ਰੀਆਂ ਨੂੰ ਕਾਬੂ ਕਰਨਾ, ੫. ਅਹਿੰਸਾ, ੬. ਗੁਰੂ ਦੀ ਸੇਵਾ ।

(ਮਨੂ ਸਿਮ੍ਰਿਤੀ, XII, 83)

ਇਸ ਪਰਥਾਇ ਗੁਰਵਾਕ ਹਨ :—

**ਸਾਸਤ ਬੇਦ ਪੁਰਾਣ ਪੁਕਾਰਹਿ**
**ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥**
**ਮਨਮੁਖ ਪਾਖੰਡਿ ਭਰਮਿ ਵਿਗੂਤੇ**
**ਲੋਭ ਲਹਰਿ ਨਾਵ ਭਾਰਿ ਬੁਡਈਆ ॥ ੬ ॥**

ਬਿਲਾ. (ਅਸਟ.) ਮਹਲਾ ੪–੫, ਸਫ਼ਾ ੮੩੪

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ**
**ਕਰਿ ਕਿਰਿਆ ਖਟੁ ਕਰਮ ਕਰੰਤਾ ॥ ... ॥ ੪ ॥**

ਆਸਾ ਮਹਲਾ ੪–੧, ਸਫ਼ਾ ੧੧

ਇਨ੍ਹਾਂ ਤੋਂ ਇਲਾਵਾ ਕੁਝ ਹੋਰ ਵੀ ਖਟ ਕਰਮਾਂ ਦਾ ਵੇਰਵਾ ਇਉਂ ਹੈ :—

ਮਨੂ ਸਿਮ੍ਰਿਤੀ ਵਿਚ ਆਪਦ ਕਾਲ ਦੇ ਖਟ ਕਰਮਾਂ ਦਾ ਵੀ ਵਰਣਨ ਹੈ । (ਮਨੂ ਸਿਮ੍ਰਿਤੀ, IV, 9)

ਅਤ੍ਰਿ ਰਿਖੀ ਨੇ ਆਪਣੀ ਸਿਮ੍ਰਿਤੀ ਵਿਚ ਨਿਮਨ ਖਟ ਕਰਮ ਲਿਖੇ ਹਨ :—

੧. ਜਪ, ੨. ਤਪ, ੩. ਤੀਰਥ ਯਾਤ੍ਰਾ, ੪. ਦੇਵਪੂਜਨ, ੫. ਮੰਤ੍ਰ ਸਾਧਨ, ੬. ਸੰਨਿਆਸ ।

ਪਾਰਾਸ਼ਰ ਸਿਮ੍ਰਿਤੀ ਵਿਖੇ ਇਹ 'ਖਟ ਕਰਮ' ਲਿਖੇ ਹਨ :—

੧. ਸੰਧਿਆ, ੨. ਸਨਾਨ, ੩. ਜਪ, ੪. ਹਵਨ, ੫. ਵੇਦਪਾਠ, ੬. ਦੇਵਪੂਜਨ ।

ਤੰਤ੍ਰ ਸ਼ਾਸਤ੍ਰ ਅਨੁਸਾਰ ਖਟ ਕਰਮ ਵਖਰੇ ਹਨ । ਯਥਾ :—

੧. ਵਸ਼ਿਕਰਣ, ੨. ਸਤੰਭਨ, ੩. ਵਿਦ੍ਵੇਖ਼ਨ, ੪. ਉੱਚਾਟਨ, ੫. ਮਾਰਣ, ੬. ਸ਼ਾਂਤਿਆਦਿ ।

(ਯੋਗਿਨੀ ਤੰਤ੍ਰ, IV, 3)

ਇਨ੍ਹਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ।

ਗੁਰ ਸਿਖਿਆ ਮੁਤਾਬਿਕ ਜ਼ੋਰ ਨਾਮ ਨਰਿੰਜਨ ਉੱਪਰ ਹੈ, ਖਟ ਕਰਮ ਉੱਪਰ ਨਹੀਂ ।

ਗੁਰਵਾਕ ਹੈ :—

**ਖਟੁ ਕਰਮ ਨਾਮੁ ਨਿਰੰਜਨੁ ਸੋਈ ॥**
**ਤੂ ਗੁਣ ਸਾਗਰੁ ਅਵਗੁਣ ਮੋਹੀ ॥ ੧ ॥ ਰਹਾਉ ॥**

ਪ੍ਰਭਾਤੀ (ਅਸਟ.) ਮਹਲਾ ੧–੩, ਸਫ਼ਾ ੧੩੪੩

[ਵੇਖੋ, ੧੪੭੮]

**ਅਸਥਾਨਿ,** ਥਾਂ, ਟਿਕਾਣੇ । ੧੪੭੭ (ੲ)

**ਸੰਤਹੁ ਰਾਮੁ ਜਪਤ ਸੁਖੁ ਪਾਇਆ ॥**
**ਸੰਤ ਅਸਥਾਨਿ ਬਸੇ ਸੁਖ ਸਹਜੇ**
**ਸਗਲੇ ਦੂਖ ਮਿਟਾਇਆ ॥ ੧ ॥ ਰਹਾਉ ॥**

ਸੋਰਠਿ ਮਹਲਾ ੫–੯੨, ਸਫ਼ਾ ੬੨੯

**ਭਾਵ :** ਹੇ ਸੰਤੋ ! ਪਰਮਾਤਮਾ ਦਾ ਨਾਮ ਜਪ ਕੇ ਸੁਖ ਪਾਇਆ ਹੈ । ਸੰਤਾਂ ਦੇ **ਟਿਕਾਣੇ** (ਸੰਤ ਸੰਗ) ਵਿਚ ਸਹਿਜੇ ਹੀ ਸੁਖ ਵਿਚ ਵਸ ਕੇ ਸਾਰਾ ਦੁਖ ਨਿਵਾਰ ਲਿਆ ।

[ਵੇਖੋ, ੧੪੭੮]

**ਅਸਥਾਨੁ,** ਟਿਕਾਣਾ । ੧੪੭੮

**ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥**
**ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ ॥ ੪ ॥**

ਗੂਜਰੀ ਮਹਲਾ ੧–੫, ਸਫ਼ਾ ੫੦੫

**ਭਾਵ :** ਤੀਰਥਾਟਨ ਨਾਲ ਭਰਮ ਦੂਰ ਨਹੀਂ ਹੁੰਦਾ । ਸੰਸਾਰ ਵਿਚ ਆਵਾਗੌਣ ਬਣਿਆ ਰਹਿੰਦਾ ਹੈ । ਹੋਰ ਦੁੱਖ ਵੀ ਖਪਾਉਂਦੇ ਰਹਿੰਦੇ ਹਨ । ਸੁੱਚੀ ਮਤ ਵਾਲੇ ਤਪ ਕਰਦੇ ਹਨ ਹਰੀ ਦੇ ਨਾਮ ਦਾ, ਜੋ ਹਰੀ ਜੀਵ ਲਈ ਇਕਮਾਤ੍ਰ ਸ਼ੁਧ **ਟਿਕਾਣਾ** ਹੈ ।

[**ਸੰਸ.** स्थानं (**ਸ੍ਥਾਨੰ**), ਜਗਹ, ਸਥਲ, ਆਵਾਸ । **ਹਿੰਦੀ,** अस्थान (**ਅਸ੍ਥਾਨ**), ਹਿੰਦੀ ਵਿਚ 'ਅਸਥਾਨ' ਸ਼ਬਦ ਕਵਿਤਾ ਵਿਚ ਵਰਤਿਆ ਜਾਂਦਾ ਹੈ ।]

**ਅਸਥਾਨੇ,** ਟਿਕਾਣੇ ਉਤੇ । ੧੪੭੯

**ਗੁਰਮੁਖਿ ਮਨੁ ਅਸਥਾਨੇ ਸੋਈ ॥**
**ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ ... ॥ ੪ ॥**

ਆਸਾ (ਅਸਟ.) ਮਹਲਾ ੧–੮, ਸਫ਼ਾ ੪੧੫

**ਭਾਵ :** ਗੁਰੂ ਦੁਆਰਾ (ਜਦ) ਮਨ **ਟਿਕਾਣੇ ਉਤੇ** ਆ ਜਾਂਦਾ ਹੈ, (ਤਦ) ਗੁਰੂ (ਮਿਹਰ) ਦੁਆਰਾ ਉਸ ਨੂੰ ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ ।

**ਤ੍ਰਿਭਵਣਿ,** ਤਿੰਨ ਲੋਕ, (ਸਵਰਗ, ਮਾਤ, ਪਾਤਾਲ) ।

[ਵੇਖੋ, ੧੪੭੮]

**ਅਸਥਾਪਨੰ,** ਟਿਕਾਣਾ ਦਿੰਦਾ ਹੈ । ੧੪੭੯ (ੳ)

**ਸਲੋਕ ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਮਰੰਤਿ ਨਾਨਕ**
**ਮਹਾ ਅਗਨਿ ਨ ਬਿਨਾਸਨੰ ॥ ੧ ॥**

ਜੈਤ. (ਵਾਰ) ਮਹਲਾ ੫–੨, ਸਫ਼ਾ ੭੦੬

**ਭਾਵ :** ਪ੍ਰਭੂ ਜੀਵਾਂ ਦੀ ਬਣਤਰ ਬਣਾ ਕੇ ਉਨ੍ਹਾਂ ਨੂੰ ਮਾਤਾ ਦੇ ਗਰਭ ਵਿਚ **ਟਿਕਾਣਾ ਦਿੰਦਾ** ਹੈ। ਉਥੇ ਜੀਵ ਪ੍ਰਭੂ ਨੂੰ ਹਰਦਮ ਯਾਦ ਕਰਦਾ ਹੈ, ਇਸ ਦਾ ਸਦਕਾ ਜਠਰਾਗਨੀ ਵੀ ਉਸ ਦਾ ਨਾਸ਼ ਨਹੀਂ ਕਰਦੀ।

**ਮਤਲਬ :** ਤਿੰਨ ਪਰਕਾਰ ਦੀਆਂ ਅੱਗਾਂ ਗਿਣੀਆਂ ਹਨ :— ਦਾਵਾਨਲ, ਬੜਵਾਨਲ, ਜਠਰਾਨਲ। ਪੇਟ ਵਿਚ ਰਹਿਣ ਵਾਲੀ ਅੱਗ ਨੂੰ ਜਠਰਾਗਨੀ ਕਿਹਾ ਹੈ। ਇਹ ਅਗਨੀ ਸਾਰੇ ਭੋਜਨ ਨੂੰ ਹਜ਼ਮ ਕਰਦੀ ਹੈ। ਭੋਜਨ ਚਾਹੇ ਅੰਨ ਦਾ ਹੋਵੇ ਚਾਹੇ ਮਾਸ ਦਾ। ਪਰ ਬੱਚਾ ਮਾਂ ਦੇ ਉਦਰ ਵਿਚ ਇਸ ਅਗਨੀ ਦੇ ਸੇਕ ਤੋਂ ਬਚਿਆ ਰਹਿੰਦਾ ਹੈ। ਬਜਾਏ ਇਸ ਸੇਕ ਵਿਚ ਖ਼ਤਮ ਹੋ ਜਾਣ ਦੇ ਇਸ ਦੀ ਸਗੋਂ ਪਰਵਰਿਸ਼ ਹੁੰਦੀ ਹੈ। ਇਹ ਕਿਉਂ ਹੈ ? ਪਰਮਾਤਮਾ ਦੀ ਕੁਦਰਤ ਹੈ। ਕੁਖ ਵਿਚ ਬੱਚਾ ਕਿਸੇ ਵਿਕਾਰ ਵਿਚ ਨਹੀਂ ਲਗਾ ਹੁੰਦਾ। ਉਹ ਆਪਣੇ ਕਰਤਾਰ ਨਾਲ ਜੁੜਿਆ ਹੁੰਦਾ ਹੈ, ਹਰ ਵਕਤ ਉਸੇ ਦੀ ਯਾਦ ਵਿਚ ਹੁੰਦਾ ਹੈ।

**ਮਹਾ ਅਗਨਿ,** ਪੇਟ ਦੀ ਅੱਗ।

[**ਸੰਸ.** स्थापनम् **(ਸ੍ਥਾਪਨੰ)**, ਸਥਾਪਿਤ ਕਰਨ ਦੀ ਕ੍ਰਿਆ।]

**ਅਸਥਾਵਰ,** ਇਕੋ ਥਾਂ ਟਿਕੇ ਰਹਿਣ ਵਾਲੇ
(ਪਰਬਤ ਆਦਿ)। ੧੪੮੦

**ਅਸਥਾਵਰ ਜੰਗਮ ਕੀਟ ਪਤੰਗਮ**
**ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥**

ਮਾਲੀ (ਗਉੜਾ) ਨਾਮਦੇਵ–੩, ਸਫ਼ਾ ੯੮੮

**ਭਾਵ : ਇਕੋ ਥਾਂ ਟਿਕੇ ਰਹਿਣ ਵਾਲੇ** ਪਦਾਰਥ (ਜਿਵੇਂ ਪਹਾੜ ਜਾਂ ਰੁੱਖ), ਇਕ ਥਾਂ ਤੋਂ ਦੂਜੀ ਥਾਂ ਚਲ ਕੇ ਜਾਣ ਵਾਲੇ ਜੰਤੂ, ਧਰਤੀ ਉਤੇ ਰੀਂਗ ਕੇ ਚਲਣ ਵਾਲੇ ਕੀੜੇ, ਹਵਾ ਵਿਚ ਉਡਣ ਵਾਲੇ ਪੰਛੀ, (ਭਾਵ ਚਾਰੇ ਖਾਣੀਆਂ, ਅੰਡਜ, ਜੇਰਜ, ਸੇਤਜ, ਉਤਭੁਜ) ਸਭ ਵਿਚ ਰਾਮ ਸਮਾਇਆ ਹੋਇਆ ਹੈ।

[**ਸੰਸ.** स्थावर **(ਸ੍ਥਾਵਰ)**, ਅਚਲ, ਇਕ ਥਾਂ ਉਤੇ ਟਿਕਿਆ ਹੋਇਆ, ਜੜ੍ਹ। स्थावरः **(ਸ੍ਥਾਵਰਃ)**, ਪਹਾੜ। स्थावरं **(ਸ੍ਥਾਵਰੰ)**, ਕੋਈ ਵੀ ਸ੍ਥਿਰ ਚੀਜ਼ ਜਿਵੇਂ ਮਿੱਟੀ, ਪੱਥਰ, ਰੁੱਖ ਆਦਿ।]

**ਅਸਥਾਵਰ,** ਪਹਾੜ ਆਦਿ। ੧੪੮੧

**ਪਸੁ ਪੰਖੀ ਬਿਰਖ ਅਸਥਾਵਰ**
**ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥**
**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ**
**ਦੀਨਾਨਾਥ ਪ੍ਰਾਨਪਤਿ ਸਾਰੀ ॥ ... ॥ ੬ ॥**

ਸਵਯੇ (ਮੁਖਬਾਕ੍) ਮਹਲਾ ੫, ਸਫ਼ਾ ੧੩੮੮

**ਭਾਵ :** ਪਸ਼ੂ, ਪੰਛੀ, ਦਰਖਤ, **ਪਹਾੜ ਆਦਿ** ਬਹੁਤ ਪਰਕਾਰ ਦੇ ਜਨਮਾਂ ਵਿਚ ਭਟਕਿਆ ਹਾਂ, ਬਹੁਤ ਭਾਰੇ ਦੁੱਖ (ਇਨ੍ਹਾਂ ਜਨਮਾਂ ਵਿਚ ਸਹੇ ਹਨ, ਪਰ) ਦੀਨਾਨਾਥ ਪ੍ਰਾਨਪਤਿ (ਪਰਮੇਸ਼ਰ) ਦਾ ਕੋਈ ਖਿਨ ਪਲ ਚਸਾ ਨਾਮ ਨਹੀਂ ਸਿਮਰਿਆ।

[ਵੇਖੋ, ੧੪੮੦]

**ਅਸਥਾਵਰ,** ਟੁਰ ਨਾ ਸਕਣ ਵਾਲੇ,
ਪਰਬਤ, ਬ੍ਰਿਛ ਆਦਿ। ੧੪੮੨

**ਅਸਥਾਵਰ ਜੰਗਮ ਕੀਟ ਪਤੰਗਾ ॥**
**ਅਨਿਕ ਜਨਮ ਕੀਏ ਬਹੁ ਰੰਗਾ ॥ ੧ ॥**

ਗਉੜੀ ਕਬੀਰ–੧੩, ਸਫ਼ਾ ੩੨੫–੨੬

**ਭਾਵ :** ਮਨੁਖਾ ਜਨਮ ਧਾਰਨ ਕਰਨ ਤੋਂ ਪਹਿਲਾਂ **ਅਸਥਾਵਰ,** ਜੰਗਮ, ਕੀਟ ਅਤੇ ਪਤੰਗਾ ਆਦਿ ਦੇ ਅਨੇਕਾਂ ਜਨਮ (ਜੋ) ਕਈ ਰੰਗਾਂ (ਦੇ ਸਨ,) ਧਾਰਨ ਕੀਤੇ ਸਨ।

**ਅਸਥਾਵਰ,** ਟੁਰ ਨ ਸਕਣ ਵਾਲੇ, ਪਰਬਤ, ਬ੍ਰਿਛ ਆਦਿ।

**ਜੰਗਮ,** ਟੁਰ ਸਕਣ ਵਾਲੇ, ਪਸ਼ੂ ਆਦਿ।

**ਕੀਟ,** ਕੀੜੇ, ਸੱਪ ਆਦਿ।

**ਪਤੰਗਾ,** ਉੱਡ ਸਕਣ ਵਾਲੇ, ਪੰਛੀ ਆਦਿ।

[ਵੇਖੋ, ੧੪੮੦]

**ਅਸ੍ਥਿਤੰ,** ਟਿਕ ਜਾਂਦਾ ਹੈ,
ਦ੍ਰਿੜ ਹੋ ਜਾਂਦਾ ਹੈ। ੧੪੮੩

**ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥**
**ਅਸ੍ਥਿਤੰ ਸੋਗ ਹਰਖੰ ਭੈ ਖੀਣੰਤ ਨਿਰਭਵਹ ॥ ... ॥ ੪੪ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** (ਜਦੋਂ ਜੀਵ ਪਰਮੇਸ਼ਰ ਦੀ ਸ਼ਰਨ ਪ੍ਰਾਪਤ ਹੋ ਜਾਂਦਾ ਹੈ ਤਦ ਉਸ ਨੂੰ ਨਿੰਦਕਾਂ ਦੇ) ਖੋਟੇ ਬਚਨ (ਔਖਿਆਂ ਨਹੀਂ ਕਰਦੇ) ਅਤੇ ਭੇਦ (ਬਿਰਤੀ ਨਹੀਂ ਰਹਿੰਦੀ)। (ਫੇਰ ਸਭ ਵਿਚ ਰੱਬ ਦੀ ਜੋਤ ਦਿਸਦੀ ਹੈ, ਕੋਈ) ਭਰਮ (ਨਹੀਂ ਰਹਿੰਦਾ), ਸਾਕਤ ਅਤੇ ਚੁਗਲ ਭਲੇ ਦਿਸਦੇ ਹਨ। ਸੋਗ, ਹਰਖ ਦੇ ਸਥਾਨ ਵਿਚ **ਟਿਕ ਜਾਂਦਾ ਹੈ** (ਚਿੰਤਾ, ਖੁਸ਼ੀ ਵਿਚ ਬਦਲ ਜਾਂਦੀ ਹੈ।) ਭੈ ਦੂਰ ਹੋ ਜਾਂਦਾ ਹੈ। ਅਭੈ (ਪਦ ਪਰ ਟਿਕ ਜਾਂਦਾ ਹੈ।)

[**ਸੰਸ.** स्थित, ਠਹਿਰਿਆ ਹੋਇਆ।]

**ਅਸਥਿਤ,** ਟਿਕ (ਗਏ) । ੧੪੮੩ (ੳ)

**ਅਸਥਿਤ ਭਏ ਬਸੇ ਸੁਖ ਥਾਨਾ**
**ਬਹੁਰਿ ਨ ਕਤਹੂ ਧਾਇਓ ॥ ੩ ॥**

ਕਾਨੜਾ ਮਹਲਾ ੫–੭, ਸਫ਼ਾ ੧੨੯੯

**ਭਾਵ :** (ਨਾਮ ਔਖਦੀ ਲੈ ਕੇ) **ਟਿਕ ਗਏ** ਅਤੇ ਸੁਖ ਅਸਥਾਨ ਵਿਚ ਨਿਵਾਸ ਪ੍ਰਾਪਤ ਹੋ ਗਿਆ । ਫਿਰ ਕਿਤੇ ਭਟਕਣ ਦੀ ਮਜਬੂਰੀ ਹਟ ਗਈ ।

[**ਸੰਸ.** ਸ੍ਥਿਤ (**ਸੁਥਿਤ**), ਖੜਾ ਹੋਇਆ, ਟਿਕਿਆ ਹੋਇਆ ।]

**ਅਸਥਿਤਿ,** ਟਿਕਾਉ । ੧੪੮੪

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ**
**ਇਹੁ ਸਾਧ ਕੋ ਆਚਾਰੁ ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ**
**ਪੂਜਾ ਪ੍ਰਾਨ ਕੋ ਆਧਾਰੁ ॥ ੧ ॥**

ਸਾਰਗ ਮਹਲਾ ੫–੯੩, ਸਫ਼ਾ ੧੨੨੨

**ਭਾਵ :** ਸਾਧੂ ਦੀ ਕਰਣੀ ਇਹ ਹੈ ਕਿ ਕੰਨਾਂ ਨਾਲ (ਹਰੀ) ਕੀਰਤਨ ਸੁਣੇ ਅਤੇ ਮਨ ਨਾਲ ਪ੍ਰਭੂ ਦਾ ਸਿਮਰਨ ਕਰੇ । ਸਾਧੂ ਦੀ ਪੂਜਾ ਇਹ ਹੈ ਕਿ ਹਰੀ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਟਿਕਾਵੇ ਅਤੇ ਏਸ **ਟਿਕਾਉ** ਨੂੰ ਪ੍ਰਾਣਾਂ ਦਾ ਆਸਰਾ ਜਾਣੇ ।

[**ਸੰਸ.** ਸ੍ਥਿਤਿ: (**ਸੁਥਿਤਿ:**) ਟਿਕਾਣਾ, ਨਿਵਾਸ ਸਥਾਨ ।]

**ਅਸਥਿਤਿ,** ਟਿਕਾਉ । ੧੪੮੫

**ਹਰਿ ਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥**
**ਬਿਨੁ ਨਾਮ ਹਰਿ ਕੇ ਆਨ ਰਚਨਾ**
**ਅਹਿਲਾ ਜਨਮੁ ਗਵਾਈਐ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫–੯, ਸਫ਼ਾ ੫੪੮

**ਭਾਵ :** ਹਰਿ ਚੰਦਉਰੀ ਵੇਖ ਕੇ (ਕੋਈ) ਭੁੱਲ ਜਾਵੇ (ਕਿ ਇਹ ਗੰਧਰਵ ਨਗਰੀ ਦਾ ਅੱਖ ਛਲਾਵਾ ਹੈ ਅਤੇ ਉਸ ਵਿਚ ਟਿਕਾਣਾ ਲੋਚੇ ਤਦ) ਬਿਨਾਂ ਹਰੀ ਦੇ ਨਾਮ ਦੇ ਕਿਉਂ **ਟਿਕਾਉ** ਪਾਵੇਗਾ ? ਹੋਰ (ਸਾਰੀ) ਰਚਨਾ (ਗੰਧਰਵ ਨਗਰੀ ਵਾਂਙ ਅਸਲੀਅਤ ਵਿਚ ਕੁਛ ਨਹੀਂ, ਸੋ ਉਸ ਵਿਚ ਲਗ ਕੇ ਕਿਉਂ) ਆਹਲਾ (ਉੱਤਮ) ਜਨਮ ਗਵਾਈਏ ?

**ਹਰਿ ਚੰਦਉਰੀ,** ਗੰਧਰਵ ਨਗਰੀ ਜੋ ਇਕ ਭੁਲੇਵਾਂ ਹੈ ।
[ਵੇਖੋ, ੧੪੮੪]

**ਅਸਥਿਤਿ ਭਏ,** (ਸਦਾ) ਟਿਕਾਓ (ਅਡੋਲਤਾ) ਵਿਚ ਕਾਇਮ ਰਹਿੰਦੇ ਹਨ । ੧੪੮੬

**ਭਗਤਾ ਮਨਿ ਆਨੰਦੁ ਗੋਬਿੰਦ ॥**
**ਅਸਥਿਤਿ ਭਏ ਬਿਨਸੀ ਸਭ ਚਿੰਦ ॥ ... ॥ ੧ ॥**

ਭੈਰਉ ਮਹਲਾ ੫–੫੧, ਸਫ਼ਾ ੧੧੫੧

**ਭਾਵ :** ਹਰੀ ਭਗਤਾਂ ਦੇ ਮਨ ਵਿਚ ਅਨੰਦ ਰਹਿੰਦਾ ਹੈ, ਉਨ੍ਹਾਂ ਦੀਆਂ ਚਿੰਤਾਵਾਂ ਸਾਰੀਆਂ ਦੂਰ ਹੋ ਗਈਆਂ ਹੁੰਦੀਆਂ ਹਨ ਅਤੇ **(ਸਦਾ) ਟਿਕਾਓ ਵਿਚ ਕਾਇਮ ਰਹਿੰਦੇ ਹਨ ।**

**ਚਿੰਦ,** ਚਿੰਤਾਵਾਂ ।
[ਵੇਖੋ, ੧੪੮੪]

**ਅਸਥਿਰੰ,** ਸਥਿਰ, ਨਿਤਯ, ਕਾਇਮ । ੧੪੮੭

**ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ**
**ਜਾਨੰਤਿ ਅਸਥਿਰੰ ॥ ... ॥ ੪ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** ਗਿਆਨ ਵਿਹੂਣਾ ਮਨੁੱਖ (ਨਾਸ਼ਮਾਨ ਸਰੀਰ ਨੂੰ) **ਸਥਿਰ** ਜਾਣਦਾ ਹੈ ਅਤੇ ਗੋਬਿੰਦ ਦਾ ਨਾਮ ਨਹੀਂ ਸਿਮਰਦਾ ।
[ਵੇਖੋ, ੧੪੮੮]

**ਅਸਥਿਰ,** ਅਡੋਲ, ਟਿਕਾਓ ਵਾਲੇ । ੧੪੮੮

**ਗੁਨ ਗਾਵਤ ਅਚੁਤ ਅਬਿਨਾਸੀ**
**ਕਾਮ ਕ੍ਰੋਧ ਬਿਨਸੇ ਮਦ ਢੀਠੇ ॥**
**ਅਸਥਿਰ ਭਏ ਸਾਚ ਰੰਗਿ ਰਾਤੇ**
**ਜਨਮ ਮਰਨ ਬਾਹੁਰਿ ਨਹੀ ਪੀਠੇ ॥ ੧ ॥**

ਟੋਡੀ ਮਹਲਾ ੫–੨੭, ਸਫ਼ਾ ੭੧੭

**ਭਾਵ :** ਅਚੁਤ ਅਬਿਨਾਸੀ ਦੇ ਗੁਣ ਗਾਉਣ ਨਾਲ, ਢੀਠ ਕਾਮ ਕ੍ਰੋਧ ਦਾ ਨਸ਼ਾ ਦੂਰ ਹੋ ਗਿਆ । **ਟਿਕਾਓ ਵਾਲੇ** ਹੋ ਗਏ, ਸੱਚੇ (ਪ੍ਰਭੂ) ਦੇ ਪ੍ਰੇਮ ਵਿਚ ਰਚ ਗਏ, ਜਨਮ ਮਰਨ ਦੇ ਗੇੜ ਵਿਚ ਮੁੜ ਉਹ ਨਹੀਂ ਪੀਹੇ ਜਾਣਗੇ ।

**ਅਚੁਤ,** ਨ ਡਿੱਗਣ ਵਾਲਾ ।
[**ਸੰਸ.** ਸ੍ਥਿਰ, ਦ੍ਰਿੜ੍ਹ ।]

**ਅਸਥਿਰ,** ਟਿਕ ਜਾਓ । ੧੪੮੯

**ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥**
**ਜੈ ਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥**

ਧਨਾਸ. ਮਹਲਾ ੫–੨੮, ਸਫ਼ਾ ੬੭੮

**ਭਾਵ :** (ਅਡੋਲ) **ਟਿਕ ਜਾਓ,** ਮਤ ਕਦੇ ਡੋਲਿਓ, ਗੁਰਾਂ ਦੇ ਬਚਨਾਂ ਦੇ ਆਸਰੇ (ਦ੍ਰਿੜ ਰਹੋ) । (ਫਿਰ) ਸਾਰਾ ਸੰਸਾਰ (ਤੁਹਾਡੀ) ਜੈ ਜੈ ਕਾਰ ਕਰੇਗਾ (ਅਤੇ ਪ੍ਰਭੂ ਦੇ) ਦਰਬਾਰ ਵਿਚ ਉਜਲ ਮੁਖ ਜਾਓਗੇ ।
[ਵੇਖੋ, ੧੪੮੮]

**ਅਸਥਿਰਥਾਨੁ,** ਸਦਾ ਕਾਇਮ ਰਹਿਣ ਵਾਲਾ ਥਾਂ । ੧੪੮੯ (ੳ)

**ਨਿਹਕੰਟਕੁ ਨਿਹਕੇਵਲੁ ਕਹੀਐ ॥**
**ਧਨੰਜੈ ਜਲਿ ਥਲਿ ਹੈ ਮਹੀਐ ॥**
**ਮਿਰਤ ਲੋਕ ਪਇਆਲ ਸਮੀਪਤ**
**ਅਸਥਿਰਥਾਨੁ ਜਿਸੁ ਹੈ ਅਭਗਾ ॥ ੧੨ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਭਾਵ :** ਪ੍ਰਭੂ ਦੇ ਗੁਣਾਂ ਦਾ ਵਰਣਨ ਕੀਤਾ ਹੈ :— ਦੁਖਾਂ ਤੋਂ ਰਹਿਤ ਹੈ, ਨਿਹਕੇਵਲ ਹੈ, ਧਨੰਜੈ ਹੈ, ਜਲ ਵਿਚ, ਥਲ ਵਿਚ ਵਿਦਮਾਨ ਹੈ । ਮਾਤ ਲੋਕ ਅਤੇ ਪਾਤਾਲ ਲੋਕ (ਵਿਚ ਵਿਚਰ ਰਹੇ ਜੀਵਾਂ) ਦੇ ਨੇੜੇ ਹੈ, ਉਸ ਦਾ ਟਿਕਾਣਾ **ਸਦਾ ਕਾਇਮ ਰਹਿਣ ਵਾਲਾ ਥਾਂ** ਹੈ, ਜੋ ਅਟੁਟ ਹੈ ।

**ਮਤਲਬ :** ਪਰਮਾਤਮਾ ਬਾਬਤ ਦਸਿਆ ਹੈ ਕਿ ਉਹ ਹਰ ਥਾਂ ਮੌਜੂਦ ਹੈ । ਇਸ ਤੋਂ ਪ੍ਰਸ਼ਨ ਉਠਦਾ ਹੈ ਕਿ ਕੀ ਉਸ ਦਾ ਆਪਣਾ ਟਿਕਾਣਾ ਕੋਈ ਨਹੀਂ । ਇਸ ਦਾ ਉਤਰ ਹੈ, ਕਿ ਹੈ । ਨਾਲ ਹੀ ਸਪਸ਼ਟ ਕੀਤਾ ਹੈ ਕਿ ਉਹ ਟਿਕਾਣਾ 'ਅਭਗਾ' ਹੈ ਜਿਸ ਦਾ ਅਭਿਪ੍ਰਾਯ ਹੈ ਕਿ ਉਸ ਟਿਕਾਣੇ ਦੇ ਭਾਗ ਨਹੀਂ ਹੋ ਸਕਦੇ । ਇਨ੍ਹਾਂ ਤੁਕਾਂ ਵਿਚ ਇਹ ਸਿਧਾਂਤ ਦਸਿਆ ਹੈ ਕਿ ਪਰਮਾਤਮਾ ਦਾ ਆਪਣਾ ਅਸਥਿਰ ਥਾਂ ਹੁੰਦਿਆਂ ਹੋਇਆਂ ਵੀ ਉਹ ਹਰ ਥਾਂ ਤੇ ਮੌਜੂਦ ਹੈ ਤੇ ਉਸ ਦੀ ਐਸੀ ਸਰਬ ਵਿਆਪਕਤਾ ਉਸ ਦੇ ਨਿਜੀ ਅਸਥਾਨ ਉਪਰ ਕੋਈ ਫਰਕ ਨਹੀਂ ਪਾਉਂਦੀ ।

**ਨਿਹਕੰਟਕੁ,** ਦੁਖ ਬਿਨਾਂ । **ਨਿਹਕੇਵਲੁ,** ਪਵਿਤਰ ।
**ਧਨੰਜੈ,** ਧਨ ਨੂੰ ਜਿਤਣ ਵਾਲਾ । **ਅਭਗਾ,** ਅਟੁਟ ।
[ਵੇਖੋ, ੧੪੮੮]

**ਅਸਥਿਰੁ,** ਨਿਤਯ, ਅਡੋਲ, ਅਚੱਲ, ਅਟੱਲ । ੧੪੯੦

**ਅਸਥਿਰੁ ਭਗਤਿ ਸਾਧ ਕੀ ਸਰਨ ॥**
**ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥ ੪ ॥**

ਗਉੜੀ (ਸੁਖ.) ਮ: ੫–੫, ਸਫ਼ਾ ੨੯੮

**ਭਾਵ :** (ਹੋਰ ਸਾਰੇ ਕਰਤਵ ਮਿਥਿਆ ਹਨ, ਇਕ) ਸਾਧੂ ਦੀ ਓਟ ਲੈ ਕੇ ਭਗਤੀ ਕਰਨੀ **ਅਟੱਲ** (ਪ੍ਰਾਪਤੀ) ਹੈ । ਨਾਨਕ ਹਰੀ ਦੇ ਚਰਨ ਜਪ ਜਪ ਕੇ ਜੀ ਰਿਹਾ ਹੈ ।
[ਵੇਖੋ, ੧੪੮੮]

**ਅਸਥਿਰੁ,** ਅਚਲ । ੧੪੯੧

**ਜਿਸਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥**
**ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ**
**ਸਭ ਮਿਥਿਆ ਅਸਨਾਹਾ ॥ ੧ ॥**

ਆਸਾ ਮਹਲਾ ੫–੧੨੩, ਸਫ਼ਾ ੪੦੧–੪੦੨

**ਭਾਵ :** ਜਿਸ (ਸਰੀਰ ਅਤੇ ਸਾਜ਼ੋ ਸਾਮਾਨ) ਨੂੰ ਤੂੰ **ਅਚਲ** ਮੰਨਦਾ ਹੈਂ ਉਹ ਸਭ ਦੋ ਦਿਨਾਂ ਦੇ ਮਹਿਮਾਨ ਹਨ । ਪੁਤ੍ਰ, ਵਹੁਟੀ, ਘਰ, ਹੋਰ ਸਾਰੇ ਸਾਮਾਨਾਂ ਨਾਲ ਹਿਤ, ਝੂਠਾ ਪਿਆਰ ਹੈ ।
[ਵੇਖੋ, ੧੪੮੮]

**ਅਸਥਿਰੁ,** ਸਦਾ ਰਹਿਣ ਵਾਲੀ । ੧੪੯੨

**ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥**
**ਕਿਉ ਨ ਹਰਿ ਕੋ ਨਾਮੁ ਲੇਹ ਮੂਰਖ ਨਿਲਾਜ ਰੇ ॥ ੧ ॥**

ਜੈਜਾ. ਮਹਲਾ ੯–੪, ਸਫ਼ਾ ੧੩੫੩

**ਭਾਵ :** ਜੋ ਦੇਹੀ ਤੂੰ **ਸਦਾ ਰਹਿਣ ਵਾਲੀ** ਮੰਨੀ ਹੈ, ਉਹ ਤਾਂ ਤੇਰੀ ਸੁਆਹ ਹੋ ਜਾਣੀ ਹੈ, (ਫੇਰ) ਹੇ ਬੇਅਕਲ ਬੇਗ਼ੈਰਤ ! ਕਿਉਂ ਹਰੀ ਦਾ ਨਾਮ ਨਹੀਂ ਲੈਂਦਾ ?
[ਵੇਖੋ, ੧੪੮੮]

**ਅਸਥਿਰੁ,** ਨਿਹਚਲ ਪਦ । ੧੪੯੩

**ਨਾਮੈ ਖਿੰਥਾ ਨਾਮੈ ਬਸਤਰੁ ॥**
**ਜਨ ਨਾਨਕ ਜੋਗੀ ਹੋਆ ਅਸਥਿਰੁ ॥ ੪ ॥**

ਰਾਮ. ਮਹਲਾ ੫–੧੩, ਸਫ਼ਾ ੮੮੬

**ਭਾਵ :** ਜਿਸ ਜੋਗੀ ਨੇ ਨਾਮ ਦੀ ਗੋਦੜੀ ਓੜੀ ਹੈ ਅਤੇ ਨਾਮ ਦੇ ਹੀ ਕਪੜੇ ਪਾਏ ਹਨ, ਉਹ ਜੋਗੀ **ਨਿਹਚਲ ਪਦ** ਉਪਰ ਟਿਕ ਜਾਂਦਾ ਹੈ ।
[ਵੇਖੋ, ੧੪੮੮]

**ਅਸਥਿਰੁ,** ਅਡੋਲ । ੧੪੯੪

**ਆਇਆ ਮਰਣੁ ਧੁਰਾਹੁ ਹਉਮੈ ਰੋਈਐ ॥**
**ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥ ੧ ॥**

ਆਸਾ (ਕਾਫੀ) ਮਹਲਾ ੪–੬੪, ਸਫ਼ਾ ੩੬੯

**ਭਾਵ :** (ਸਭ ਦੇ ਸਿਰ ਤੇ) ਮਰਨਾ ਆਉਂਦਾ ਹੈ, (ਇਹ) ਧੁਰੋਂ ਆਉਂਦਾ ਹੈ। (ਮਰਨੇ ਤੇ ਰੋਈਦਾ ਹੈ, ਇਹ) ਰੋਣਾ ਹਉਮੈਂ ਕਰ ਕੇ ਹੁੰਦਾ ਹੈ। (ਜੇ ਧੁਰੋਂ ਵਾਹਿਗੁਰੂ ਵਲੋਂ ਸਮਝੀਏ ਤਾਂ ਰੋਣ ਨਾਂ ਆਵੇ। ਇਹ ਧਾਰਨਾਂ ਕੀਕੂੰ ਮਿਲੇ ?) ਗੁਰੂ ਦੁਆਰਾ ਨਾਮ ਧਿਆਈਏ ਤਾਂ (ਇਸ ਧਾਰਨਾਂ ਤੇ) ਮਨ ਅਡੋਲ ਹੋ ਜਾਂਦਾ ਹੈ।

(ਸੰਥਜਾ, ਸਫ਼ਾ ੨੩੨੨)

[ਵੇਖੋ, ੧੪੮੮]

**ਅਸਥਿਰੁ,** ਨਿਹਚਲ ਪਦ। ੧੪੯੫

**ਹਰਿ ਉਤਮੁ ਕਾਮੁ ਜਪੀਐ ਹਰਿ ਨਾਮੁ**
**ਹਰਿ ਜਪੀਐ ਅਸਥਿਰੁ ਹੋਵੈ ॥**
**ਜਨਮ ਮਰਣ ਦੋਵੈ ਦੂਖ ਮੇਟੇ**
**ਸਹਜੇ ਹੀ ਸੁਖਿ ਸੋਵੈ ॥ ... ॥ ੧ ॥**

ਆਸਾ (ਛੰਤ) ਮਹਲਾ ੪–੧੦, ਸਫ਼ਾ ੪੪੪

**ਭਾਵ :** ਹਰੀ ਨਾਮ ਜਪਣਾ ਉਤਮ ਕੰਮ ਹੈ। ਹਰੀ ਨੂੰ ਜਪਣ ਨਾਲ **ਨਿਹਚਲ ਪਦ** ਮਿਲਦਾ ਹੈ। (ਨਾਮ ਜਪਣ ਵਾਲਾ) ਜਨਮ ਮਰਨ ਦੋਹਾਂ ਦੇ ਦੁੱਖ ਮੇਟ ਲੈਂਦਾ ਹੈ, ਅਤੇ ਨਿਰਯਤਨ ਹੀ (ਅੰਦਰਲੇ) ਸੁੱਖ ਵਿਚ ਟਿਕ ਜਾਂਦਾ ਹੈ।

[ਵੇਖੋ, ੧੪੮੮]

**ਅਸਥਿਰੁ,** ਪੱਕੀ ਤਰ੍ਹਾਂ ਟਿਕ ਜਾਣਾ। ੧੪੯੬

**ਗੁਰਮਤਿ ਰਾਮੈ ਨਾਮਿ ਬਸਾਈ ॥**
**ਅਸਥਿਰੁ ਰਹੈ ਨ ਕਤਹੂੰ ਜਾਈ ॥ ੪ ॥**

ਆਸਾ ਕਬੀਰ–੨੧, ਸਫ਼ਾ ੪੮੧

**ਭਾਵ :** ਗੁਰਮਤ ਦੁਆਰਾ ਰਾਮ ਦੇ ਨਾਮ ਵਿਚ ਜਿਸ ਵਸੇਬਾ ਪਾ ਲਿਆ, ਉਹ ਉਥੇ ਹੀ **ਪੱਕੀ ਤਰ੍ਹਾਂ ਟਿਕ ਜਾਂਦਾ ਹੈ,** ਹੋਰ ਕਿਤੇ ਨਹੀਂ ਭਟਕਦਾ ਹੈ।

**ਕਤਹੂੰ,** ਕਿਤੇ ਹੋਰਥੇ, ਤੀਰਥਾਟਨ ਆਦਿ।

[ਵੇਖੋ, ੧੪੮੮]

**ਅਸਥਿਰੁ,** ਅਚਲ ਟਿਕਾਣਾ। ੧੪੯੭

**ਜੋ ਉਪਜੈ ਸੋ ਆਵੈ ਜਾਇ ॥**
**ਨਾਨਕ ਅਸਥਿਰੁ ਨਾਮੁ ਰਜਾਇ ॥ ੪ ॥**

ਆਸਾ ਮਹਲਾ ੧–੧੧, ਸਫ਼ਾ ੩੫੨

**ਭਾਵ :** ਜੋ ਪੈਦਾ ਹੋਇਆ ਹੈ, ਉਹ ਜੰਮਦਾ ਮਰਦਾ ਰਹਿੰਦਾ ਹੈ। ਰਜ਼ਾ ਦੇ ਮਾਲਕ (ਵਾਹਿਗੁਰੂ) ਦਾ ਨਾਮ (ਜਪੇ ਤਾਂ ਆਵਾਗੌਣ ਮਿਟੇ ਅਤੇ) **ਅਚਲ ਟਿਕਾਣਾ** ਪਾਵੇ।

[ਵੇਖੋ, ੧੪੮੮]

**ਅਸਥਿਰੁ,** ਅਬਿਨਾਸ਼ੀ ਟਿਕਾਉ। ੧੪੯੮

**ਭਗਤਾਂ ਸਰਨਿ ਪਰੁ ਹਾਂ ॥**
**ਜਨਮਿ ਨ ਕਦੇ ਮਰੁ ਹਾਂ ॥**
**ਅਸਥਿਰੁ ਸੇ ਭਏ ਹਾਂ ॥**
**ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ ॥ ੧ ॥**

ਆਸਾਵ. ਮਹਲਾ ੫–੧੬੧, ਸਫ਼ਾ ੪੧੦

**ਭਾਵ :** (ਜੋ) ਭਗਤਾਂ ਦੀ ਓਟ ਫੜ ਲੈਂਦੇ ਹਨ, ਨ ਕਦੇ ਜਨਮ ਵਿਚ ਆਉਂਦੇ ਹਨ, ਨ ਮਰਦੇ ਹਨ। ਜਿਨ੍ਹਾਂ ਨੇ ਹਰੀ ਦਾ ਨਾਮ ਜਪ ਲਿਆ, ਉਨ੍ਹਾਂ, ਹੇ ਮੇਰੇ ਮਨ ! **ਅਬਿਨਾਸ਼ੀ ਟਿਕਾਉ** ਪਾ ਲਿਆ।

[ਵੇਖੋ, ੧੪੮੮]

**ਅਸਥਿਰੁ,** ਨਿਸਚਲ। ੧੪੯੯

**ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ**
**ਹਰਿ ਹਰਿ ਨਾਮੁ ਸੁਨਾਵੈ ॥**
**ਅਸਥਿਰੁ ਕਰੇ ਨਿਹਚਲੁ ਇਹੁ ਮਨੂਆ**
**ਬਹੁਰਿ ਨ ਕਤਹੂ ਧਾਵੈ ॥ ੧ ॥**

ਧਨਾਸ. ਮਹਲਾ ੫–੧੪, ਸਫ਼ਾ ੬੭੪

**ਭਾਵ :** (ਹੈ ਕੋਈ ਐਸਾ ਸਜਣ, ਜੋ) ਬੰਧਨਾਂ ਤੋਂ ਛੁੜਾ ਦੇਵੇ, ਪ੍ਰਭੂ ਮਿਲਾਵੇ, ਹਰੀ ਦਾ ਨਾਮ ਸੁਣਾਵੇ ਅਤੇ ਇਸ ਮਨ ਨੂੰ ਅਡੋਲ ਅਤੇ **ਨਿਸਚਲ** ਕਰ ਦੇਵੇ, ਤਾਂ ਕਿ ਇਹ ਫੇਰ ਕਿਤੇ ਭਟਕਦਾ ਨਾ ਫਿਰੇ।

[ਵੇਖੋ, ੧੪੮੮]

**ਅਸਥਿਰੁ,** ਸਦਾ ਕਾਇਮ। ੧੫੦੦

**ਕਹੁ ਨਾਨਕ ਜਾ ਕੇ ਪੂਰੇ ਭਾਗ ॥**
**ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥ ੨ ॥**

ਗਉੜੀ ਮਹਲਾ ੫–੧੦੬, ਸਫ਼ਾ ੨੦੧

**ਭਾਵ :** ਜਿਸ ਦੇ ਪੂਰਨ ਭਾਗ ਹੋਣ, (ਉਸ ਦਾ ਦਿਲ) ਹਰੀ ਨਾਮ ਵਿਚ ਲਗਦਾ ਹੈ, (ਜਿਸ ਨਾਲ) ਹਰੀ (ਮਿਲਦਾ ਹੈ, ਜੋ) **ਸਦਾ ਕਾਇਮ** ਮਾਲਕ ਹੈ।

[ਵੇਖੋ, ੧੪੮੮]

**ਅਸਥੂਲ,** ਅਸਥੂਲਾਂ ਵਿਚ। ੧੫੦੦ (ੳ)

**ਪਉੜੀ ॥ ...**
**ਸੂਖਮ ਅਸਥੂਲ ਸਗਲ ਭਗਵਾਨ ॥**
**ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥ ੧੪ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੯

**ਭਾਵ :** ਸੂਖਮਾਂ ਵਿਚ, **ਅਸਥੂਲਾਂ ਵਿਚ**, ਸਭਨਾਂ ਵਿਚ (ਉਹੀ) ਭਗਵਾਨ ਹੈ। ਨਾਨਕ (ਗੁਰੂ ਜੀ ਆਖਦੇ ਹਨ, ਹੇ ਜੀਵ !) ਗੁਰੂ ਦੁਆਰਾ ਉਸ ਬ੍ਰਹਮ ਨੂੰ ਪਛਾਣ।

(ਸਿੰਥਿਆ, ਸਫ਼ਾ ੧੭੮੯)

[ਵੇਖੋ, ੧੫੦੨]

**ਅਸਥੂਲਾ,** ਵਿਸਤ੍ਰਿਤ, ਸਥੂਲ। ੧੫੦੧

**ਪਉੜੀ ॥ ...**
**ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲਾ ॥ ੧ ॥**

ਗਉੜੀ (ਬਾਵਨ.) ਮਹਲਾ ੫–੨, ਸਫ਼ਾ ੨੫੦

**ਭਾਵ :** ਆਪ ਹੀ ਸੂਖਮ ਹੈ, ਆਪ ਹੀ **ਸਥੂਲ** ਹੈ। ਉਸ ਦੇ ਚੋਜ ਲਖੇ ਨਹੀਂ ਜਾਂਦੇ।

**ਅਸਥੂਲਾ,** ਮੋਟਾ, ਵੱਡਾ, ਵਿਸਤ੍ਰਿਤ, ਸਥੂਲ।

[ਵੇਖੋ, ੧੫੦੨]

**ਅਸਥੂਲੁ,** ਵੱਡਾ, ਸਭ ਤੋਂ ਵੱਡਾ, ਜਗਤ ਸਰੂਪ ਪਰਮਾਤਮਾ ਲਈ ਇਹ ਪਦ ਵਰਤਿਆ ਹੈ, ਸਰਗੁਣ ਸਰੂਪ। ੧੫੦੨

**ਜਬ ਦੇਖਉ ਤਬ ਸਭੁ ਕਿਛੁ ਮੂਲੁ ॥**
**ਨਾਨਕ ਸੋ ਸੂਖਮੁ ਸੋਈ ਅਸਥੂਲੁ ॥ ੫ ॥**

ਗਉੜੀ (ਸੁਖ.) ਮ: ੫–੧੪, ਸਫ਼ਾ ੨੮੧

**ਭਾਵ :** ਜਦ ਮੈਂ (ਦ੍ਰਿਸ਼ਯ ਅਦ੍ਰਿਸ਼ਯ ਦੀ ਪਰਖ ਦੀ ਨਜ਼ਰ ਨਾਲ) ਵੇਖਦਾ ਹਾਂ, ਤਦ ਸਾਰੇ ਕੁਝ ਦਾ ਮੂਲ (ਹਰੀ ਦਿਸ ਪੈਂਦਾ ਹੈ)। ਉਹ ਆਪ ਹੀ ਨਿਰਗੁਣ ਹੈ ਅਤੇ ਆਪ ਹੀ **ਸਰਗੁਣ ਸਰੂਪ**।

[**ਸੰਸ. स्थूल (ਸੑਥੂਲ)**, ਵਡਾ, ਮਹਾਨ, ਮੋਟਾ, ਵਿਸਤ੍ਰਿਤ, ਵਡੇ ਆਕਾਰ ਵਾਲਾ।]

**ਅਸਥੂਲੁ,** ਮੋਟਾ। ੧੫੦੩

**ਨਾਨਕ ਮੁਕਤਿ ਦੁਆਰਾ ਅਤਿ ਨੀਕਾ**
**ਨਾਨਾ ਹੋਇ ਸੁ ਜਾਇ ॥**
**ਹਉਮੈ ਮਨੁ ਅਸਥੂਲੁ ਹੈ**
**ਕਿਉ ਕਰਿ ਵਿਚੁ ਦੇ ਜਾਇ ॥ ... ॥ ੨ ॥**

ਗੂਜਰੀ (ਵਾਰ) ਮਹਲਾ ੩–੩, ਸਫ਼ਾ ੫੦੯–੫੧੦

**ਭਾਵ :** ਮੁਕਤੀ ਦਾ ਦਰਵਾਜ਼ਾ ਬਹੁਤ ਨਿੱਕਾ ਹੈ, **ਉਸ ਤੋਂ ਵੀ** ਕੋਈ ਅਧਿਕ ਨਿੱਕਾ ਹੋਵੇ (ਤਦ) ਉਹ (ਅੰਦਰ) ਲੰਘ ਜਾਏਗਾ। ਹਉਮੈ ਕਰ ਕੇ ਮਨ **ਮੋਟਾ** ਹੋ ਰਿਹਾ **ਹੈ, ਕਿਵੇਂ ਉਸ** ਦੇ **ਵਿਚੋਂ** ਲੰਘੇ ਗਾ ?

[ਵੇਖੋ, ੧੫੦੨]

**ਅਸਥੂਲੁ,** ਸਥੂਲ। ੧੫੦੪

**ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥**
**ਸੂਖਮ ਮਹਿ ਜਾਨੈ ਅਸਥੂਲੁ ॥ ... ॥ ੪ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੪

**ਭਾਵ :** (ਪੰਡਿਤ ਉਹ ਹੈ ਜੋ) ਵੇਦਾਂ, ਪੁਰਾਣਾਂ ਅਤੇ ਸਿੰਮ੍ਰਿਤੀਆਂ (ਵਿਚ ਜੋ) ਅਸਲੀਅਤ (ਦਾ ਵਰਣਨ ਹੈ ਉਸ ਨੂੰ) ਅਨੁਭਵ ਕਰ ਲੈਂਦਾ ਹੈ ਕਿ ਨਿਰਗੁਣ (ਨਿਰੰਕਾਰ) ਦੇ ਅੰਤਰਗਤ (ਹੀ ਸਾਰਾ) **ਸਥੂਲ** (ਰਚਨਾ ਹੈ)।

[ਵੇਖੋ, ੧੫੦੨]

**ਅਸਨਾਈ,** ਮਹਾਨਤਾ, ਵਡਿਆਈ। ੧੫੦੫

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ**
**ਮੈ ਅੰਧੁਲੇ ਕਿਆ ਚਤੁਰਾਈ ॥ ੨ ॥**

ਬਿਲਾ. ਮਹਲਾ ੧–੧, ਸਫ਼ਾ ੭੯੫

**ਵੇਖੋ, ਅੰਧੁਲੇ (੧੨੧੪)**

[ਅ. ثنا (ਸ਼ਨਾ), ਤਾਰੀਫ਼, ਵਡਿਆਈ।]

**ਅਸਨਾਹਾ,** ਵਾਕਫ਼। ੧੫੦੬

**ਮੀਤੁ ਹਮਾਰਾ ਵੇਪਰਵਾਹਾ ॥**
**ਗੁਰ ਕਿਰਪਾ ਤੇ ਮੋਹਿ ਅਸਨਾਹਾ ॥ ੨ ॥**

ਗਉੜੀ ਮਹਲਾ ੫–੧੦੯, ਸਫ਼ਾ ੧੮੭

**ਭਾਵ :** ਸਾਡਾ ਮਿਤ੍ਰ (ਵਾਹਿਗੁਰੂ ਡਾਢਾ) ਬੇਪਰਵਾਹ ਹੈ, (ਪਰ) ਗੁਰਾਂ ਦੀ ਮਿਹਰ ਨਾਲ ਮੇਰਾ **ਵਾਕਫ਼** (ਜਾਣੂੰ) ਹੋ ਗਿਆ ਹੈ।

**ਮਤਲਬ :** ਕੋਟ ਬ੍ਰਹਮੰਡ ਦੇ ਠਾਕਰ ਨੂੰ ਕੀ ਪਰਵਾਹ, ਜੋ ਇਕ ਜੀਵ ਨੂੰ ਮਿਤ੍ਰ ਬਣਾਵੇ ? ਇਸ ਸੰਸੇ ਦਾ ਨਿਵਾਰਨ ਕੀਤਾ ਹੈ, ਗੁਰੂ ਦੀ ਮਿਹਰ ਨਾਲ ਆਸ਼ਨਾ (ਜਾਣੂੰ, ਵਾਕਫ਼) ਹੋਇਆ, ਕਹਿ ਕੇ।

[ਫ਼ਾ. آشنا (ਆਸ਼ਨਾ), ਵਾਕਫ਼, ਦੋਸਤ।]

**ਅਸਨਾਹਾ,** ਪਿਆਰ । ੧੫੦੭

**ਜਿਸਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥**
**ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ**
**ਸਭ ਮਿਥਿਆ ਅਸਨਾਹਾ ॥ ੧ ॥**

ਆਸਾ ਮਹਲਾ ੫–੧੨੩, ਸਫ਼ਾ ੪੦੧–੪੦੨

ਵੇਖੋ, **ਅਸਥਿਰੁ (੧੪੯੧)**

[ਵੇਖੋ, ੧੫੦੮]

**ਅਸਨੇਹ,** ਪ੍ਰੇਮ । ੧੫੦੮

**ਇਕਿ ਗਾਵਹਿ ਇਕਿ ਭਗਤਿ ਕਰੇਹਿ ॥**
**ਨਾਮੁ ਨ ਪਾਵਹਿ ਬਿਨੁ ਅਸਨੇਹ ॥ ... ॥ ੨ ॥**

ਗਉੜੀ (ਗੁਆ.) ਮਹਲਾ ੩–੨੪, ਸਫ਼ਾ ੧੫੮–੫੯

**ਭਾਵ :** (ਰਾਸਧਾਰੀਏ) ਕਈ (ਤਾਂ ਬੈਠੇ) ਗਾਉਂਦੇ ਹਨ, ਕਈ (ਨੱਚ ਕੁੱਦ ਕੇ) ਭਗਤੀ ਕਰਦੇ ਹਨ । (ਮਨ ਵਿਚ) **ਪ੍ਰੇਮ** ਨ ਹੋਣ ਕਰ ਕੇ (ਉਨ੍ਹਾਂ ਨੂੰ) ਨਾਮ ਨਹੀਂ ਮਿਲਦਾ ।

[**ਸੰਸ. स्नेहः (ਸ੍ਨੇਹ:)**, ਪ੍ਰੇਮ, ਮੋਹ, ਚਿਕਨਾਪਨ, ਨਮੀ, ਤੇਲ ।]

**ਅਸਨੇਹ,** ਮੋਹ । ੧੫੦੯

**ਆਸਾ ਬੰਧੀ ਮੂਰਖ ਦੇਹ ॥**
**ਕਾਮ ਕ੍ਰੋਧ ਲਪਟਿਓ ਅਸਨੇਹ ॥ ... ॥ ੨ ॥**

ਗਉੜੀ (ਗੁਆ.) ਮਹਲਾ ੫–੭੮, ਸਫ਼ਾ ੧੭੮

**ਭਾਵ :** ਮੂਰਖਾਂ ਦੇ ਸਰੀਰ (ਜੀਉਣ ਦੀ) ਆਸਾ ਵਿਚ ਬੱਧੇ ਟੁਰੇ ਰਹਿੰਦੇ ਹਨ, ਕਾਮ, ਕ੍ਰੋਧ ਅਤੇ **ਮੋਹ** ਵਿਚ ਲਿਪਟੇ ਰਹਿੰਦੇ ਹਨ ।

[ਵੇਖੋ, ੧੫੦੮]

**ਅਸਨੇਹਿ,** ਸਨੇਹ ਨਾਲ, ਤਰਾਵਟ ਨਾਲ,
ਪ੍ਰੇਮ ਨਾਲ । ੧੫੧੦

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥**
**ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥...॥ ੧ ॥**

ਸਿਰੀ. (ਅਸਟ.) ਮਹਲਾ ੧–੧੧, ਸਫ਼ਾ ੫੯

**ਭਾਵ :** ਹੇ ਮਨ ! ਹਰੀ ਨਾਲ ਐਸਾ ਪ੍ਰੇਮ ਕਰ, ਜੈਸਾ ਕਮਲ ਨੂੰ ਜਲ ਨਾਲ ਹੈ । (ਜਲ ਵਿਚ ਉਠਦੀਆਂ) ਲਹਿਰਾਂ ਨਾਲ (ਕਮਲ) ਪਛੜੀਂਦੇ ਹਨ, (ਫੇਰ ਵੀ ਜਲ ਦੇ) **ਪ੍ਰੇਮ ਨਾਲ** ਖਿੜਦੇ ਹਨ, (ਜਲ ਸੁੱਕ ਜਾਵੇ ਤਾਂ ਕੁਮਲਾ ਜਾਂਦੇ ਹਨ) ।

[ਵੇਖੋ, ੧੫੦੮]

**ਅਸਨੇਹਿ,** ਪ੍ਰੇਮ । ੧੫੧੧

**ਪਉੜੀ ॥ ...**
**ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥ ੧੭ ॥**

ਮਲਾਰ (ਵਾਰ) ਮਹਲਾ ੧, ਸਫ਼ਾ ੧੨੮੫

**ਭਾਵ :** ਹਰੀ ਦੀ ਭਗਤੀ ਦਾ **ਪ੍ਰੇਮ** ਗੁਰਮੁਖ ਲੈਂਦੇ ਹਨ ।

**ਘੀਜਈ,** ਲੈਂਦੇ ਹਨ ।

[ਵੇਖੋ, ੧੫੦੮]

**ਅਸਨੇਹੀ,** ਪਿਆਰੇ, ਸੰਬੰਧੀ, ਪ੍ਰੇਮੀ । ੧੫੧੨

**ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥**
**ਅੰਤ ਕੀ ਬਾਰ ਕੋ ਖਰਾ ਨ ਹੋਸੀ**
**ਸਭ ਮਿਥਿਆ ਅਸਨੇਹੀ ॥ ੧ ॥**

ਸੋਰਠਿ ਮਹਲਾ ੫–੪, ਸਫ਼ਾ ੬੦੯

**ਭਾਵ :** ਪੁਤ੍ਰ, ਨੂੰਹ, ਲੋਗ, ਘਰ (ਦਾ ਹੋਰ ਟਬਰ ਕਬੀਲਾ), ਵਹੁਟੀ, ਮਾਇਆ ਕਰ ਕੇ ਸਾਕ ਹਨ । ਮਰਨ ਦੇ ਸਮੇਂ (ਬਚਾਉਣ ਲਈ) ਕੋਈ ਖੜਾ ਨਹੀਂ ਹੋਵੇਗਾ, ਸਾਰੇ ਝੂਠੇ **ਪ੍ਰੇਮੀ** ਹਨ ।

**ਪੁਤ੍ਰ ਕਲਤ੍ਰ,** ਪੁਤ੍ਰ ਅਤੇ ਪੁਤ੍ਰ ਦੀ ਵਹੁਟੀ ।

[**ਸੰਸ. स्नेहिन् (ਸ੍ਨੇਹਿਨ੍)**, ਪ੍ਰੇਮ ਕਰਨ ਵਾਲਾ, ਮਿਤ੍ਰ ।]

**ਅਸਨੇਹੁ,** ਮੋਹ, ਪਿਆਰ । ੧੫੧੩

**ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥**
**ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥ ੧ ॥ ਰਹਾਉ ॥**

ਗਉੜੀ ਗੁਆ. (ਅਸਟ.) ਮਹਲਾ ੫–੧੦, ਸਫ਼ਾ ੨੪੦

**ਭਾਵ :** ਮੇਰੇ ਗੋਬਿੰਦ ! ਮੈਨੂੰ ਮਿਲ । ਆਪਣਾ ਨਾਮ ਦੇ । (ਤੇਰੇ) ਨਾਮ ਬਿਨਾਂ (ਹੋਰ ਸਾਰੇ) **ਮੋਹ ਪਿਆਰ** ਧ੍ਰਿਗ ਧ੍ਰਿਗ ਹਨ ।

[ਵੇਖੋ, ੧੫੦੮]

**ਅਸਪਤਿ,** ਸੂਰਜ । ੧੫੧੪

**ਅਸਪਤਿ ਗਜਪਤਿ ਨਰਹ ਨਰਿੰਦ ॥**
**ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥ ੪ ॥**

ਤਿਲੰਗ ਨਾਮਦੇਵ–੩, ਸਫ਼ਾ ੭੨੭

**ਭਾਵ :** (ਹੇ ਹਰੀ ! ਤੁਸੀ) **ਸੂਰਜ**, ਇੰਦਰ ਅਤੇ ਮਨੁੱਖਾਂ ਦੇ ਪਾਤਸ਼ਾਹ ਹੋ । (ਤੁਸੀ) ਨਾਮਦੇਵ ਦੇ ਮਾਲਕ, ਸਾਰਿਆਂ ਦੇ ਮੀਰ (ਸਰਦਾਰ) ਅਤੇ ਮੁਕਤੀ ਦਾਤਾ ਹੋ ।

[**ਸੰਸ.** सप्त + सप्तिः (**ਸਪ੍ਤ + ਸਪ੍ਤਿः**), ਸੱਤ ਘੋੜੇ। सप्तसप्तिः (**ਸਪ੍ਤਸਪ੍ਤਿः**), ਸੱਤ ਘੋੜੇ ਹਨ ਜਿਸ ਦੇ (ਰਥ ਨਾਲ ਜੁਤੇ ਹੋਏ)।

ਸੰਸ. 'ਸਪ੍ਤਸਪ੍ਤਿः' ਤੋਂ ਬਿਗੜ ਕੇ ਇਹ ਲਫ਼ਜ਼ ਸਪਤਸਪਤੀ (= ਸੂਰਜ) ਬਣਿਆ ਹੈ। (ਵੇਖੋ ਕੋਸ਼ ਡਿੰਗ.) ਉਸ ਤੋਂ ਫਿਰ ਇਸ ਨੇ ਸੰਖੇਪ ਰੂਪ ਧਾਰਣ ਕੀਤਾ ਹੈ 'ਅਸਪਤਿ'।

ਅਰਥ ਕਰਨ ਵਾਲਿਆਂ ਨੇ ਪਦ 'ਪਤਿ' ਨੂੰ ਮੁਖ ਰਖ ਕੇ ਇਸ ਦੇ ਅਰਥ ਲਾਏ ਹਨ। ਇਹੋ ਭੁਲੇਖੇ ਦਾ ਕਾਰਣ ਬਣਿਆ ਹੈ। ਪਦ 'ਪਤਿ' ਨਹੀਂ ਬਲਕਿ, ਸਪ੍ਤਿ ਹੈ ਜਿਸ ਦੇ ਅਰਥ ਹਨ 'ਘੋੜਾ'।

**ਪ੍ਰਾ.** ਵਿਚ ਇਸ ਦਾ ਰੂਪ ਹੈ सत्त सत्ति (ਸਤ + ਘੋੜੇ)।]

**ਅਸਮਝੁ,** ਬੇਸਮਝ। ੧੫੧੫

**ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥**
**ਮਨੁ ਅਸਮਝੁ ਸਾਧ ਸੰਗਿ ਪਤੀਆਨਾ ॥ ... ॥ ੧ ॥**

ਰਾਮ. ਮਹਲਾ ੫-੨੫, ਸਫ਼ਾ ੮੯੦

**ਭਾਵ :** ਜੋ ਕੁਛ (ਪ੍ਰਭੂ) ਕਰਦਾ ਹੈ ਸੋਈਓ ਸੁੱਖ ਕਰ ਕੇ ਜਾਣਿਆ ਹੈ। (ਸਾਡਾ) ਮਨ (ਤਾਂ) **ਬੇਸਮਝ** ਸੀ। ਸਾਧ-ਸੰਗਤ (ਵਿਚ ਜਾ ਕੇ ਪ੍ਰਭੂ ਪਰ) ਪਤੀਜ ਗਿਆ।

[**ਸੰਸ.** संबुद्धिः (ਸੰਬੁੱਧਿः); **ਪ੍ਰਾ.** संबुज्झ (ਸੰਬੁਜ੍ਝ); ਹਿੰਦੀ, समझ (ਸਮਝ), ਅਕਲ, ਬੁੱਧੀ, अ + समझ (**ਅ + ਸਮਝ**), ਬੇਸਮਝ, ਮੂਰਖ।]

**ਅਸਮਾਨ,** ਅਸਮਾਨ, ਗਗਨ। ੧੫੧੬

**ਖਾਕ ਨੂਰ ਕਰਦੰ ਆਲਮ ਦੁਨੀਆਇ ॥**
**ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥ ੧ ॥**

ਤਿਲੰਗ ਮਹਲਾ ੫-੧, ਸਫ਼ਾ ੭੨੩

**ਭਾਵ : ਗਗਨ,** ਪ੍ਰਿਥਵੀ, ਰੁਖ ਅਤੇ ਪਾਣੀ ਸਭ ਖ਼ੁਦਾ ਦੀ ਰਚਨਾ ਹਨ। ਨੂਰ ਨੇ ਖਾਕ ਤੋਂ ਦੁਨੀਆਂ ਅਤੇ ਬ੍ਰਹਮੰਡ ਬਣਾ ਦਿਤਾ।

[**ਫ਼ਾ.** آسمان (**ਆਸਮਾਨ**), ਗਗਨ, ਅਸਮਾਨ।

**ਲੁਗ਼ਾਤ ਫਿਰੋਜ਼ੀ** ਵਿਚ ਲਿਖਿਆ ਹੈ : ਆਸ = ਚੱਕੀ, ਮਾਨ = ਮਾਨਿੰਦ। ਜੋ ਚੱਕੀ ਵਾਂਗ ਫਿਰਦਾ ਰਹਿੰਦਾ ਹੈ।]

**ਅਸਮਾਨ,** ਆਸਮਾਨ। ੧੫੧੭

**ਕਹੁ ਕਬੀਰ ਖੋਜਉ ਅਸਮਾਨ ॥**
**ਰਾਮ ਸਮਾਨ ਨ ਦੇਖਉ ਆਨ ॥ ੨ ॥**

ਗਉੜੀ ਕਬੀਰ-੩੪, ਸਫ਼ਾ ੩੩੦

**ਭਾਵ :** ਕਬੀਰ ਜੀ ਕਹਿੰਦੇ ਹਨ, ਮੈਂ ਸਾਰੇ **ਆਸਮਾਨ** ਖੋਜੇ ਹਨ। ਰਾਮ (ਨਾਮ) ਦੇ ਬਰਾਬਰ ਮੈਨੂੰ ਹੋਰ ਕੋਈ (ਸੌਖਾ ਸਾਧਨ ਮੁਕਤੀ ਦਾ) ਨਹੀਂ ਮਿਲਿਆ।
[ਵੇਖੋ, ੧੫੧੬]

**ਅਸਮਾਨ,** ਅੰਤਹਕਰਣ, ਹਿਰਦਾ। ੧੫੧੮

**ਅਸਮਾਨ ਮਿ੍ਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥**
**ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥**

ਤਿਲੰਗ ਕਬੀਰ-੧, ਸਫ਼ਾ ੭੨੭

**ਭਾਵ :** ਪ੍ਰਭੂ ਆਪ ਦਰਿਆ ਹੈ ਜੋ (ਤੇਰੇ ਆਪਣੇ ਹੀ) **ਹਿਰਦੇ** ਵਿਚੋਂ ਹੋ ਕੇ ਲੰਘਦਾ ਹੈ। ਤੈਨੂੰ ਉਸ ਵਿਚ ਇਸ਼ਨਾਨ ਕਰਨਾ ਚਾਹੀਦਾ ਸੀ। (ਉਸ ਦੀ) ਫ਼ਕੀਰੀ (ਬੰਦਗੀ) ਹਮੇਸ਼ਾਂ ਕਰ। (ਫਕੀਰੀ ਦੀਆਂ) ਐਨਕਾਂ ਲਗਾ ਕੇ ਵੇਖ। (ਤੈਨੂੰ ਪਤਾ ਲਗ ਜਾਵੇਗਾ ਕਿ) ਉਹ ਹਰ ਥਾਂ ਮੌਜੂਦ ਹੈ।

**ਮਤਲਬ :** ਅਸਮਾਨ ਦੇ ਅਰਥ ਹਨ ਆਕਾਸ਼। ਇਸ ਤੋਂ ਮੁਰਾਦ ਹੈ ਹਿਰਦੇ ਆਕਾਸ਼। ਛਾਂਦੋਗਯ ਉਪਨਿਸ਼ਦ ਵਿਚ ਹਿਰਦੇ ਆਕਾਸ਼ ਦਾ ਜ਼ਿਕਰ ਹੈ। ਲਿਖਿਆ ਹੈ ਕਿ ਅੰਦਰ ਦਾ ਹਿਰਦੇ ਆਕਾਸ਼ ਉਤਨਾ ਹੀ ਵੱਡਾ ਹੈ ਜਿਤਨਾ ਇਹ (ਬਾਹਰਲਾ) ਆਕਾਸ਼।

(ਵੇਖੋ, ਛਾਂਦੋਗਯ ਉਪਨਿਸ਼ਦ, **VIII**, 1, 3.)

ਤੁਕਾਂ ਦਾ ਭਾਵ ਇਹ ਹੈ, ਕਿ ਬਾਹਰ ਭਟਕਣ ਦੀ ਬਜਾਏ ਅੰਦਰ ਵਲ ਝਾਤ ਮਾਰੋ। ਅੰਦਰ ਤੀਰਥ ਹੈ, ਇਹ ਆਪਣੇ ਹੀ ਹਿਰਦੇ ਵਿਚ ਹੈ, ਇਸ ਵਿਚ ਇਸ਼ਨਾਨ ਕਰੋ। ਫਕੀਰੀ ਦੀ ਨਜ਼ਰ ਨਾਲ ਤਕੋ, ਤੁਹਾਨੂੰ ਪਤਾ ਲਗ ਜਾਵੇਗਾ ਕਿ ਪ੍ਰਭੂ ਹਰ ਥਾਂ ਮੌਜੂਦ ਹੈ। ਉਸ ਨੂੰ ਬਾਹਰ ਨਦੀਆਂ ਉਤੇ ਤਲਾਸ਼ ਨ ਕਰੋ। ਉਹ ਦਰਿਆ ਰੂਪ ਹੋ ਕੇ ਤੁਹਾਡੇ ਅੰਦਰ ਠਾਠਾਂ ਮਾਰ ਰਿਹਾ ਹੈ।

**ਚਸਮੇ,** ਐਨਕ।
[ਵੇਖੋ, ੧੫੧੬]

**ਅਸਮਾਨਿ,** ਅਸਮਾਨ। ੧੫੧੮ (ੳ)

**ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥**
**ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥**
**ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥**

ਸੋਰਠਿ ਮਹਲਾ ੧-੧, ਸਫ਼ਾ ੫੯੫

**ਭਾਵ :** (ਇਸ) ਧਰਤੀ ਉਤੇ ਕਿੰਨੇ ਲੋਕੀ ਕਿਲ੍ਹੇ ਕੋਟ ਬਣਾ ਕੇ (ਰਾਜ ਭਾਗ ਦੀਆਂ ਨੌਬਤਾਂ) ਵਜਾ ਗਏ ਹੈਨ; ਜੋ (ਐਡੇ ਹੰਕਾਰੇ ਹੋਏ ਸਨ ਕਿ ਮਾਨੋ) **ਅਸਮਾਨ** ਵਿਚ ਬੀ ਨਹੀਂ ਸਨ ਸਮਾਉਂਦੇ

ਉਹਨਾਂ ਦੇ ਨਕਾਂ ਵਿਚ ਬੀ (ਅੰਤ ਕਾਲ ਨੇ) ਨੱਥਾਂ ਪਾਈਆਂ । ਹੇ ਮਨ ! ਜੇ (ਤੂੰ ਹੁਣ) ਜਾਣ ਲਵੇਂ ਕਿ (ਪਾਪਾਂ ਦਾ ਫਲ) ਸੂਲੀਆਂ (ਵਰਗਾ ਦੁਖ ਹੁੰਦਾ ਹੈ, ਤਾਂ ਤੂੰ ਵਿਸ਼ੇ ਸੁਖ ਰੂਪੀ) ਮਿੱਠਾ ਕਿਉਂ ਖਾਵੇਂ ।

(ਸੰਥਯਾ, ਸਫ਼ਾ ੩੬੦੬-੦੭)

[ਵੇਖੋ, ੧੫੧੬]

**ਅਸਮਾਨੀ,** ਅਕਾਸ਼ਾਂ ਵਿਚ । ੧੫੧੯

**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩ ॥**

ਸਿਰੀ. ਮਹਲਾ ੧-੨, ਸਫ਼ਾ ੧੪-੧੫

**ਭਾਵ :** ਜੇ ਮੈਂ ਪੰਛੀ ਬਣ ਕੇ ਉੱਡ ਪਵਾਂ । (ਇਤਨਾ ਉੱਚਾ ਕਿ) ਕਿਸੇ ਨੂੰ ਨਜ਼ਰ ਨ ਆਵਾਂ । (ਫੇਰ) ਨ ਕੁਛ ਖਾਵਾਂ ਨ ਪੀਵਾਂ (ਤਾਂ ਜੋ ਹੇਠਾਂ ਨ ਉਤਰਨਾ ਪਵੇ ਪਰ ਉਤਾਂਹ ਹੀ ਉਤਾਂਹ) ਸੈਂਕੜੇ **ਅਸਮਾਨਾਂ ਵਿਚ** ਜਾਵਾਂ । (ਤਦ) ਵੀ ਤੇਰੀ ਕੀਮਤ (ਮੈਥੋਂ) ਨਹੀਂ ਪਵੇਗੀ । ਮੈਂ ਨਾਮ ਨੂੰ ਕਿਤਨਾ ਵਡਾ ਆਖਾਂ (ਜੋ ਤੇਰੇ ਵਿਚ, ਹੇ ਪ੍ਰਭੂ, ਲੀਨ ਕਰ ਦੇਂਦਾ ਹੈ) ।

[ਵੇਖੋ, ੧੫੧੬]

**ਅਸਮਾਨੁ,** ਦ੍ਵੈਸ, ਸ੍ਵੈ ਅਭਿਮਾਨ, ਆਪਣੇ ਵਰਗਾ ਕਿਸੇ ਨੂੰ ਨਾ ਸਮਝਣ ਦੀ ਬ੍ਰਿਤੀ, ਅਹੰਕਾਰ । ੧੫੨੦

**ਹੰਸੁ ਹੇਤੁ ਆਸਾ ਅਸਮਾਨੁ ॥**
**ਤਿਸੁ ਵਿਚਿ ਭੁਖ ਬਹੁਤੁ ਨੈ ਸਾਨੁ ॥**
**ਭਉ ਖਾਣਾ ਪੀਣਾ ਆਧਾਰੁ ॥**
**ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥**

ਗਉੜੀ (ਗੁਆ.) ਮਹਲਾ ੧-੨, ਸਫ਼ਾ ੧੫੧

**ਭਾਵ :** (ਜਿਸ ਦੇ ਅੰਦਰ) ਹਿੰਸਾ, ਮੋਹ, ਆਸਾ, ਅਤੇ **ਸ੍ਵੈ ਅਭਿਮਾਨ** ਹੋਵੇ । (ਫੇਰ) ਉਸ ਵਿਚ ਨਦੀ ਵਾਂਙ ਬਹੁਤੀ ਤ੍ਰਿਸ਼ਨਾ ਹੋਵੇ, (ਉਸ ਦਾ ਇਲਾਜ ਪ੍ਰਭੂ ਦਾ) ਭੈ ਧਾਰਨਾ ਹੈ । (ਜੋ ਰੋਜ ਦੇ) ਖਾਣੇ ਪੀਣੇ (ਵਾਂਙ ਪ੍ਰਭੂ ਦੇ) ਭੈ ਨੂੰ ਨਿਤ ਦਾ ਆਹਾਰ ਹੀ ਬਣਾ ਲਵੇ, ਉਹ ਤਾਂ ਤਰ ਜਾਏਗਾ ਪਰ ਜਿਹੜੇ ਗਵਾਰ (ਪ੍ਰਭੂ ਦੇ ਭੈ ਦਾ) ਖਾਣੇ ਵਾਂਙ ਸੇਵਨ ਨਹੀਂ ਕਰਦੇ, ਓਹ (ਜੰਮਦੇ) ਮਰਦੇ ਰਹਿੰਦੇ ਹਨ ।

**ਭੁਖ,** ਤ੍ਰਿਸ਼ਨਾ । **ਨੈ,** ਨਦੀ ।

[**ਸੰਸ. स्व + मानः (ਸ੍ਵ + ਮਾਨ:),** ਸ੍ਵੈ ਅਭਿਮਾਨ ।]

**ਅਸਰਾਉ,** ਆਸਰਾ, ਸਹਾਰਾ । ੧੫੨੧

**ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ**
**ਭਗਤਿ ਵਛਲੁ ਹਰਿ ਨਾਉ ॥**
**ਜਾ ਕਉ ਕੋਇ ਨ ਰਾਖੈ ਪ੍ਰਾਣੀ**
**ਤਿਸੁ ਤੂ ਦੇਹਿ ਅਸਰਾਉ ॥ ੧ ॥**

ਸਾਰੰਗ ਮਹਲਾ ੫-੧, ਸਫ਼ਾ ੧੨੦੨

**ਭਾਵ :** ਤੂੰ ਅਨਾਥਾਂ ਦਾ ਮਾਲਕ, ਸਾਰਿਆਂ ਦੀ ਪ੍ਰਿਤਪਾਲਣਾ ਕਰਨ ਵਾਲਾ ਅਤੇ ਭਗਤਾਂ ਦਾ ਪਿਆਰਾ ਹੈਂ । ਜਿਸ ਆਦਮੀ ਨੂੰ ਕੋਈ ਨਹੀਂ ਰਖਦਾ (ਬਚਾਉਂਦਾ, ਪਾਲਦਾ), ਉਸ ਨੂੰ ਤੂੰ ਹਰਿ ਨਾਮ ਦੇ ਕੇ ਆਪਣਾ **ਸਹਾਰਾ** ਦੇ ਦਿੰਦਾ ਹੈਂ ।

[**ਸੰਸ. आश्रयः (ਆਸ਼੍ਰਯ:),** ਜਿਸ ਉਪਰ ਕੋਈ ਚੀਜ਼ ਟਿਕਾਈ ਜਾਵੇ ।]

**ਅਸਰਾਉ,** ਆਸਰੇ । ੧੫੨੨

**ਸਭੇ ਭਜੇ ਆਸਰਾ ਚੁਕੈ ਸਭੁ ਅਸਰਾਉ ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥**

ਸਿਰੀ. ਮਹਲਾ ੫-੨੬, ਸਫ਼ਾ ੭੦

**ਭਾਵ :** (ਜਿਸ ਦੀਆਂ) ਸਾਰੀਆ ਓਟਾਂ ਢਹਿ ਪੈਣ, ਸਾਰੇ **ਆਸਰੇ** ਦੂਰ ਹੋ ਜਾਣ, (ਜੇ) ਉਸ ਨੂੰ ਪਾਰਬ੍ਰਹਮ ਯਾਦ ਆ ਜਾਵੇ ਤਾਂ ਤਤੀ ਹਵਾ ਨਾ ਲਗੇ ।

[ਵੇਖੋ, ੧੫੨੧]

**ਅਸਰਾਉ,** ਆਸਰਾ । ੧੫੨੨ (ੳ)

**ਪਉੜੀ ॥**
**ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥**
**ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥...॥ ੬ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੪੯

**ਵੇਖੋ, ਅੰਬਰੁ (੧੨੫੨)**

[ਵੇਖੋ, ੧੫੨੧]

**ਅਸਰਾਜੈ,** ਅਸਰਾਜ । ੧੫੨੩

**ਟੁੰਡੇ ਅਸਰਾਜੈ ਕੀ ਧੁਨੀ ॥**

ਆਸਾ (ਵਾਰ) ਮਹਲਾ ੧, ਸਫ਼ਾ ੪੬੨

**ਭਾਵ :** ਟੁੰਡੇ (ਰਾਜਾ) ਅਸਰਾਜ ਦੀ (ਵਾਰ ਜਿਸ) ਧੁਨੀ ਨਾਲ (ਗਾਵੀਂ ਜਾਂਦੀ ਹੈ, ਆਸਾ ਦੀ ਵਾਰ ਨੂੰ ਵੀ ਉਸੇ ਤਰਜ਼ ਤੇ ਗਾਇਨ ਕਰਨ ਦਾ ਆਦੇਸ਼ ਹੈ) ।

**ਟੁੰਡੇ ਅਸਰਾਜੈ,** ਅਸਰਾਜ ਇਕ ਰਾਜਕੁਮਾਰ ਹੋਇਆ ਹੈ। ਇਸ ਦੇ ਪਿਤਾ ਦਾ ਨਾਉਂ ਸਾਰੰਗ ਸੀ। ਅਸਰਾਜ ਦੀ ਮਾਂ ਮਤਰੇਈ ਸੀ। ਪੂਰਨ ਭਗਤ ਵਾਂਗੂ ਉਸ ਨੇ ਅਸਰਾਜ ਤੇ ਝੂਠੀ ਊਜ ਲਾਈ। ਇਸ ਦੇ ਫਲਸਰੂਪ ਸਾਰੰਗ ਨੇ ਆਪਣੇ ਪੁਤਰ ਨੂੰ ਕਤਲ ਕਰਨ ਦਾ ਹੁਕਮ ਦੇ ਦਿਤਾ। ਨਾਲ ਇਹ ਵੀ ਕਿਹਾ ਕਿ ਇਸ ਦਾ ਹੱਥ ਵਢ ਕੇ ਲਿਆਂਦਾ ਜਾਵੇ। ਜਲਾਦਾਂ ਨੇ ਅਸਰਾਜ ਦਾ ਹੱਥ ਕਟ ਕੇ ਉਸ ਨੂੰ ਬਨ ਵਿਚ ਛਡ ਦਿਤਾ। ਹੁਣ ਅਸਰਾਜ ਟੁੰਡਾ ਹੋ ਗਿਆ। ਦੈਵਗਤੀ ਨਾਲ ਟੁੰਡਾ ਅਸਰਾਜ ਇਕ ਹੋਰ ਥਾਂ ਦਾ ਰਾਜਾ ਬਣ ਗਿਆ।

ਸਮੇਂ ਦੇ ਫੇਰ ਨਾਲ ਅਸਰਾਜ ਦੇ ਮਤਰੇਏ ਭਰਾਵਾਂ ਨੇ ਸਾਰੰਗ ਨੂੰ ਕੈਦ ਕਰ ਲਿਆ। ਅੰਤ ਅਸਰਾਜ ਦੀ ਸਹਾਇਤਾ ਨਾਲ ਸਾਰੰਗ ਕੈਦ ਤੋਂ ਛੁਟ ਕੇ ਮੁੜ ਰਾਜ ਸਿੰਘਾਸਨ ਤੇ ਬਿਰਾਜਮਾਨ ਹੋਇਆ।

ਟੁੰਡੇ ਅਸਰਾਜੇ ਦੀ ਵਾਰ ਜੋ ਢਾਢੀਆਂ ਨੇ ਉਸ ਦੇ ਜਸ ਵਜੋਂ ਗਾਈ ਸੀ, ਉਸ ਦਾ ਨਮੂਨਾ ਇਸ ਪ੍ਰਕਾਰ ਹੈ :—

**ਭਭਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਵੱਜੇ।**
**ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ।**
**ਖਤ ਲਿਖੇ ਟੁੰਡੇ ਅਸਰਾਜ ਨੂੰ ਪਤਸ਼ਾਹੀ ਅੱਜੇ।**
**ਟਿੱਕਾ ਸਾਰੰਗ ਬਾਪ ਨੇ ਭਰ ਦਿੱਤਾ ਲੱਜੇ।**
**ਫਤੇ ਪਾਇ ਅਸਰਾਜ ਜੀ ਸ਼ਾਹੀ ਘਰ ਸੱਜੇ।**

ਇਸੇ ਵਾਰ ਦੀ ਧਾਰਨਾ ਉਤੇ ਆਸਾ ਦੀ ਵਾਰ ਗਾਇਨ ਕਰਨ ਦਾ ਆਦੇਸ਼ ਹੈ।

ਡਾਕਟਰ ਚਰਨ ਸਿੰਘ ਜੀ ਨੇ ਇਹ ਨਮੂਨਾ ਖੋਜ ਕਰ ਕੇ ਆਪਣੀ ਪੁਸਤਕ ਬਾਣੀ ਬਿਉਰਾ, ਅਮ੍ਰਿਤਸਰ, ੧੯੦੨, ਵਿਚ ਦਰਜ ਕੀਤਾ ਹੈ। ਅਸਰਾਜ ਦੀ ਕਥਾ ਵਿਚ ਕਿਤੇ ਕਿਤੇ ਵੇਰਵੇ ਵਿਚ ਭਿੰਨਤਾ ਹੈ ਪਰ ਇਹ ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਟੀਕਾਕਾਰ ਹਾਲੇ ਤਕ ਇਸੇ ਹੀ ਨਮੂਨੇ ਦਾ ਪ੍ਰਮਾਣ ਦੇਂਦੇ ਹਨ ਜੋ ਡਾਕਟਰ ਚਰਨ ਸਿੰਘ ਜੀ ਦੀ ਖੋਜ ਦਾ ਸਿਟਾ ਹੈ।

[**ਸੰਸ.** अश्वराजः (**ਅਸ਼੍ਵਰਾਜ:**); **ਪ੍ਰਾ.** अस्स + राज (ਅੱਸ + ਰਾਜ), ਘੋੜਿਆਂ ਦਾ ਰਾਜਾ।]

**ਅਸਰਾਲਾ,** ਡਰਾਉਣਾ, ਭੀਖਣ, ਭਿਆਨਕ। ੧੫੨੪

**ਚਾਰਿ ਨਦੀ ਅਗਨੀ ਅਸਰਾਲਾ ॥**
**ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੧–੧੧, ਸਫ਼ਾ ੧੦੩੧

**ਭਾਵ :** ਚਾਰ ਨਦੀਆਂ **ਭਿਆਨਕ** ਅੱਗ ਦੀਆਂ ਹਨ। ਕੋਈ ਵਿਰਲਾ ਗੁਰਮੁਖ ਸ਼ਬਦ ਨੂੰ ਬੁੱਝ ਕੇ, ਇਨ੍ਹਾਂ ਤੋਂ ਨਿਰਲੇਪ ਰਿਹਾ ਹੈ।

**ਮਤਲਬ :** ਅਗਨੀ ਦੀਆਂ ਚਾਰ ਨਦੀਆਂ ਦਾ ਵਰਣਨ ਵਾਰ ਮਾਝ ਵਿਚ ਇਸ ਪ੍ਰਕਾਰ ਹੈ :—

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥ ੨ ॥**

ਮਾਝ (ਵਾਰ) ਮਹਲਾ ੧–੨੦, ਸਫ਼ਾ ੧੪੭

ਹਿੰਸਾ, ਮੋਹ, ਲੋਭ ਅਤੇ ਕ੍ਰੋਧ ਇਹ ਚਾਰੇ ਅੱਗ ਦੀਆਂ ਨਦੀਆਂ ਹਨ (ਜੋ ਸੰਸਾਰ ਵਿਚ ਵਿਦਮਾਨ ਹਨ)। ਇਨ੍ਹਾਂ ਵਿਚ ਜੋ ਪੈ ਜਾਂਦੇ ਹਨ, ਸੜਦੇ ਹਨ। (ਇਨ੍ਹਾਂ ਵਿਚੋਂ) ਕੇਵਲ ਉਹ ਹੀ ਤਰਦੇ ਹਨ ਜੋ ਪ੍ਰਭੂ ਦੀ ਮਿਹਰ ਦੁਆਰਾ (ਸ਼ਬਦ ਨਾਲ) ਲਗ ਜਾਂਦੇ ਹਨ। [ਵੇਖੋ, ੧੫੨੫]

**ਅਸਰਾਲਿ,** ਭਿਆਨਕ (ਸਾਗਰ) ਵਿਚ। ੧੫੨੫

**ਮੁਏ ਕਉ ਰੋਵਹਿ ਕਿਸਹਿ ਸੁਣਾਵਹਿ**
**ਭੈ ਸਾਗਰ ਅਸਰਾਲਿ ਪਇਆ ॥**
**ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ**
**ਸਾਕਤੁ ਜੰਜਾਲਿ ਪਰਾਲਿ ਪਇਆ ॥ ੯ ॥**

ਰਾਮ. (ਅਸਟ.) ਮਹਲਾ ੧–੭, ਸਫ਼ਾ ੯੦੬–੦੭

**ਭਾਵ :** ਮਰ ਗਏ ਨੂੰ ਰੋ ਰਿਹਾ ਹੈਂ ਪਰ ਤੂੰ ਸੁਣਾਉਂਦਾ ਕਿਸ ਨੂੰ ਹੈਂ? ਤੂੰ ਆਪ **ਭਿਆਨਕ** ਅਤੇ ਡਰਾਉਣੇ (ਸੰਸਾਰ) ਸਾਗਰ ਵਿਚ ਪਿਆ ਹੈਂ। ਪਰਵਾਰ, ਮਾਇਆ, ਘਰ (ਆਲੀਸ਼ਾਨ) ਮਕਾਨ ਵੇਖ ਕੇ, ਹੇ ਸਾਕਤ! (ਤੂੰ ਕਿਉਂ) ਵਿਅਰਥ ਜੰਜਾਲ ਵਿਚ ਪਿਆ ਹੈਂ?

**ਸਾਕਤੁ,** ਰਬ ਤੋਂ ਬੇਮੁਖ।

**ਪਰਾਲਿ,** ਵਿਅਰਥ।

[ਸਰਾਲ, ਵੱਡੇ ਆਕਾਰ ਦਾ ਸੱਪ, ਅਯ਼ਦਹਾ, ਅਜਗਰ। ਲੁਧਿਆਨਾ ਮਿਸ਼ਨ ਵਲੋਂ ਛਪੀ, *A Dictionary of the Panjabi Language*, Lodiana, 1854, ਵਿਚ ਸਰਾਲ ਦੇ ਅਰਥ ਇਹ ਦਿਤੇ ਹਨ :— "A kind of large serpent."

ਸਰਾਲ ਭਿਆਨਕਤਾ ਦਾ ਸੂਚਕ ਹੈ।

ਅਸਰਾਲ ਸ਼ਬਦ 'ਅਜਗਰ' ਤੋਂ ਬਿਗੜ ਕੇ ਬਣਿਆ ਹੈ, ਅਜ = ਬਕਰਾ + ਗਰ = √ ਗ੍ਰ (√ ਗ੍ਰੀ), ਨਿਗਲਨਾ। ਉਹ ਸਪ ਜੋ ਬਕਰੇ ਨੂੰ ਸਬੂਤਾ ਨਿਗਲ ਜਾਵੇ। ਇਹ ਵਿਉਤਪਤੀ ਸੰਸਕ੍ਰਿਤ ਦੇ ਮੁਤਾਬਿਕ ਹੈ। ਫਾਰਸੀ ਵਿਚ اژدہا (**ਅਯ਼ਦਹਾ**) ਸ਼ਬਦ ਇਨ੍ਹਾਂ ਹੀ ਅਰਥਾਂ ਵਿਚ ਹੈ। ਅਯ਼ = ਸੰਸਕ੍ਰਿਤ ਅਜ = ਬਕਰਾ + ਦਹਾ = ਦਹਾਨ ਜਾਂ ਦਹਿਨ = ਮੂੰਹ। ਉਹ ਸਪ ਜਿਸ ਦੇ ਮੂੰਹ ਵਿਚ ਸਬੂਤਾ ਬਕਰਾ ਆ ਜਾਵੇ।

ਅਜਗਰ ਤੋਂ ਅਸਰਾਲ ਇਸ ਤਰ੍ਹਾਂ ਬਣਿਆਂ ਮਲੂਮ ਹੁੰਦਾ ਹੈ :—

ਅਜ਼ਗਰ ↓
ਅਜ਼ਗਰ ↓
ਅਸਗਰ ↓
ਅਸਗਲ ↓
ਅਸਰਾਲ ]

**ਅਸਰਾਲੁ,** ਭਿਆਨਕ । ੧੫੨੬

**ਪਉੜੀ ॥ ...**
**ਜੁਗ ਛਤੀਹ ਗੁਬਾਰੁ ਤਿਸਹੀ ਭਾਇਆ ॥**
**ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ॥ ... ॥ ੯ ॥**

ਮਲਾਰ (ਵਾਰ) ਮਹਲਾ ੧, ਸਫ਼ਾ ੧੨੮੨

**ਭਾਵ :** ਛੱਤੀ ਜੁਗ ਹਨੇਰਾ ਉਸ (ਅਫੁਰ ਸਮਾਧੀ ਵਿਚ ਬੈਠੇ ਨਿਰੰਕਾਰ) ਨੂੰ ਹੀ ਚੰਗਾ ਲਗਦਾ ਸੀ । (ਫੇਰ) ਜਲ ਹੀ ਜਲ, (ਜੋ ਅਤਿ) **ਭਿਆਨਕ** ਸੀ, ਉਸੇ ਨੇ ਵਰਤਾਇਆ ਸੀ ।

**ਬਿੰਬੁ,** ਪਾਣੀ ।

[ਵੇਖੋ, ੧੫੨੫]

**ਅਸਰੂਪੁ,** ਨਿਜੀ ਰੂਪ, ਐਸੇ ਰੂਪ । ੧੫੨੭

**ਏਕੁ ਅਚਾਰੁ ਰੰਗੁ ਇਕੁ ਰੂਪੁ ॥**
**ਪਉਣ ਪਾਣੀ ਅਗਨੀ ਅਸਰੂਪੁ ॥ ... ॥ ੭ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਭਾਵ :** ਕਰਮ (ਅਚਾਰ) ਵਿਚ ਇਕ (ਵਾਹਿਗੁਰੂ) ਹੈ । ਰੰਗ ਰੂਪ (ਗੁਣਾਂ) ਵਿਚ ਇਕ (ਵਾਹਿਗੁਰੂ) ਹੈ । (ਫੇਰ ਇਕੋ ਵਾਹਿਗੁਰੂ ਦੇ) **ਐਸੇ ਰੂਪ** ਹਨ ਜੈਸੇ ਪੌਣ, ਪਾਣੀ ਅਤੇ ਅਗਨੀ ।

**ਮਤਲਬ :** ਸਾਰੇ ਪਦਾਰਥ ਇਕੋ ਚੇਤਨ ਹੋਂਦ (ਵਾਹਿਗੁਰੂ) ਦੇ ਗੁਣ ਕਰਮ ਦੇ ਵਿਭਿੰਨ ਪਸਾਰੇ ਹਨ ।

[**ਸੰਸ. स्वरूपम् (ਸੁਵਰੂਪਮ੍)**, ਆਪਣਾ ਹੀ ਰੂਪ, ਆਪਣੀ ਹੀ ਪ੍ਰਕ੍ਰਿਤੀ ਜਾਂ ਗੁਣ, ਸ਼ਕਲ ।]

**ਅਸਰੂਪੁ,** ਸਰੂਪ । ੧੫੨੮

**ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥**
**ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥ ੬੬ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਸਿਧ ਗੁਰੂ ਨਾਨਕ ਦੇਵ ਜੀ ਪਰ ਪ੍ਰਸ਼ਨ ਕਰਦੇ ਹਨ :— ਸੱਚੇ ਪ੍ਰਭੂ ਦੇ ਵਰਨ, ਭੇਖ ਅਤੇ **ਸਰੂਪ** ਦਾ ਪਤਾ ਨਹੀਂ ਲਗਦਾ (ਫਿਰ ਉਸ ਦਾ) ਕਿਵੇਂ ਥਹੁ ਲਗੇ ?

ਉਤਰ ਗੁਰੂ ਜੀ ਦਾ :— ਹੇ ਤਿਆਗੀਓ ! ਜੋ ਨਾਮ ਵਿਚ ਰਚੇ ਹੋਏ ਹਨ, (ਉਨ੍ਹਾਂ ਨੂੰ) ਇਥੇ ਉਥੇ (ਲੋਕ ਪ੍ਰਲੋਕ) ਸੱਚਾ ਹੀ ਸੱਚਾ (ਪ੍ਰਭੂ ਦਿਸਦਾ ਹੈ) ।

[ਵੇਖੋ, ੧੫੨੭]

**ਅਸਰੂਪੁ,** ਸਰੂਪ । ੧੫੨੯

**ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥**
**ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੬੭ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੬

**ਭਾਵ :** ਸੱਚੇ (ਪ੍ਰਭੂ) ਦਾ ਵਰਨ, ਭੇਖ ਅਤੇ **ਸਰੂਪ** ਕੇਵਲ ਇਕ ਹੈ ਅਤੇ ਉਹ ਹੈ, ਇਕੋ ਸ਼ਬਦ ਅਸਚਰਜਤਾ ਵਾਲਾ, (ਇਹ ਸ਼ਬਦ ਹੈ ਨਾਮ, ਇਸ) ਸੱਚੇ (ਨਾਮ ਵਿਚ ਲਗੇ ਬਿਨਾਂ) ਕੋਈ ਸੁੱਚਾ ਨਹੀਂ ਹੋ ਸਕਦਾ, ਇਹ ਅਕਥਨੀਯ ਗਲ ਹੈ, (ਦਸਣ ਨਾਲ ਨਹੀਂ, ਪਰ ਨਾਮ ਜਪਣ ਨਾਲ ਸਮਝ ਪੈਂਦੀ ਹੈ) ।

[ਵੇਖੋ, ੧੫੨੭]

**ਅਸਰੂਪੁ,** ਸਰੂਪ । ੧੫੩੦

**ਉਗਵਿਆ ਅਸਰੂਪੁ ਦਿਖਾਵੈ ॥ ... ॥ ੮ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਵੇਖੋ, ਉਗਵਿਆ (੬੮੪)**

[ਵੇਖੋ, **੧੫੨੭**]

**ਅਸਲਿ,** ਨਿਰੋਲ, ਨਿਰੇ । ੧੫੩੧

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ**
**ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ**
**ਜਿ ਬਿਨੁ ਗੁਣ ਗਰਬੁ ਕਰੰਤ ॥ ੧੫ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੧

**ਭਾਵ :** ਇਕਨਾ ਪਾਸ ਨ ਕੋਈ (ਯੋਗ ਦੀ) ਸਿਧੀ ਹੈ, ਨ (ਵਣਜ ਵਪਾਰ ਦੀ) ਬੁੱਧੀ ਹੈ, ਨ ਅਕਲੀਏ ਹਨ (ਹਕੂਮਤ ਦੇ ਕੰਮਾਂ ਵਿਚ), ਪੜ੍ਹੇ ਵੀ ਨਹੀਂ ਕਿ ਅਖਰਾਂ ਦਾ ਭੇਦ (ਵਿਆਕਰਣ-ਪਿੰਗਲ ਆਦਿ)

ਜਾਣਨ । (ਫਿਰ) ਜੇ ਬਿਨਾਂ ਗੁਣਾਂ ਦੇ ਹੰਕਾਰ ਕਰਦੇ ਹਨ ਤਾਂ **ਨਿਰੇ** ਖੋਤੇ ਹਨ ।

**ਖਰ,** ਖੋਤੇ ।

[**ਅ.** اصل (ਅਸ੍ਲ), ਠੀਕ, ਦਰੁਸਤ, ਸਹੀ, ਨਿਰੋਲ, ਮੂਲ, ਬੁਨਿਆਦ, ਮੁੱਢ ।

اصلی (ਅਸ੍ਲੀ), ਸਹੀ, ਜ਼ਰੂਰ, ਮੂਲਕ, ਠੀਕ, ਪ੍ਰਮਾਣਿਕ, ਜਮਾਂਦਰੂ ।]

**ਅਸਲੇਖੀ,** ਭੈਰਉ ਰਾਗ ਦੀ ਇਕ ਰਾਗਨੀ । ੧੫੩੨

**ਪੁਨਿ ਅਸਲੇਖੀ ਕੀ ਭਈ ਬਾਰੀ ॥**
**ਏ ਭੈਰਉ ਕੀ ਪਾਚਉ ਨਾਰੀ ॥ ... ॥ ੧ ॥**

ਰਾਗਮਾਲਾ, ਸਫ਼ਾ ੧੪੨੯

**ਭਾਵ :** ਬਹੁੜੋ ਪੰਜਵੀਂ ਅਸਲੇਖੀ ਰਾਗਣੀ ਕੇ ਗਾਉਣੇ ਕੀ ਵਾਰੀ ਹੋਈ । ਸੋ ਏਹ ਭੈਰਵ ਰਾਗ ਕੀ ਪੰਜੇ ਇਸਤ੍ਰੀਆਂ ਹੈਂ ।

**(ਟੀਕਾ ਫਰੀਦਕੋਟ)**

[**ਸੰਸ.** श्लेष: (**ਸ਼੍ਲੇਸ਼:**), ਮਿਸ਼੍ਰਿਤ, ਮਿਲਾਨ, ਅਸਲੇਖੀ, ਇਕ ਮਿਸ਼੍ਰਿਤ ਰਾਗਨੀ ।]

**ਅਸੁ,** ਘੋੜੇ । ੧੫੩੩

**ਆਰੂੜਤੇ ਅਸੁ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥**
**ਬਿਚਰਤੇ ਨਿਰਭਯੰ ਸਤ੍ਰੁ ਸੈਨਾ**
**ਧਾਯੰਤੇ ਗੁੋਪਾਲ ਕੀਰਤਨਹ ॥ ... ॥ ੨੯ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੬

**ਭਾਵ :** (ਸੰਤਾਂ ਕੋਲ) ਪ੍ਰਭੂ ਦੇ ਮਾਰਗ ਦੀ ਸਮਝ ਹੈ, ਇਹ ਮਾਨੋ ਘੋੜੇ, ਰਥ ਅਤੇ ਹਾਥੀਆਂ ਦੀ ਅਸਵਾਰੀ ਹੈ ਜਿਸ ਉਪਰ ਸੰਤ ਚੜ੍ਹੇ ਫਿਰਦੇ ਹਨ । ਸੰਤ ਜਨ ਨਿਰਭਯ ਵਿਚਰਦੇ ਹਨ । ਉਨ੍ਹਾਂ ਪਾਸ ਹਰੀ ਕੀਰਤਨ ਹੈ, (ਇਹ ਇਕ ਹਥਿਆਰ ਹੈ) ਜਿਸ ਨਾਲ ਉਹ ਦੁਸ਼ਮਨ ਦੀ ਸੈਨਾਂ ਉਤੇ ਧਾਵਾ ਬੋਲਦੇ ਹਨ ।

**ਆਰੂੜਤੇ,** ਚੜਦੇ ਹਨ । **ਨਾਗਹ,** ਹਾਥੀ ।

**ਸਤ੍ਰੁ ਸੈਨਾ,** ਦੁਸ਼ਮਨ ਦੀ ਫ਼ੌਜ, ਕਾਮਾਦਿਕ ਵਿਸ਼ਯ, ਵਿਕਾਰ ।

[ਵੇਖੋ, ੧੫੩੪]

**ਅਸਵਾਰ,** ਸਵਾਰ । ੧੫੩੪

**ਪਵੜੀ ॥ ...**
**ਇਕਿ ਹੋਏ ਅਸਵਾਰ ਇਕਨਾ ਸਾਖਤੀ ॥**
**ਇਕਨੀ ਬਧੇ ਭਾਰ ਇਕਨਾ ਤਾਖਤੀ ॥ ੧੦ ॥**

ਮਾਝ (ਵਾਰ) ਮਹਲਾ ੧, ਸਫ਼ਾ ੧੪੨

**ਭਾਵ :** ਇਕ ਤਾਂ ਘੋੜੇ ਤੇ ਚੜ੍ਹ ਬੈਠੇ, ਇਕ ਜ਼ੀਨ ਆਦਿਕ ਸਾਜ਼ ਪਾਉਣ ਲੱਗ ਪਏ, ਇਕਨਾਂ ਨੇ ਅਸਬਾਬ ਬੰਨ੍ਹ ਲਏ, ਇਕਨਾਂ ਨੇ (ਘੋੜੇ ਦੀ) ਦੁੜਾਨ ਹੀ ਕਰ ਲਈ । ਗੁਰਮਤਿ ਅਨੁਸਾਰ ਐਉਂ ਭਾਵ ਹੈ :—

**ਬਧੇ ਭਾਰ :** ਉਪਦੇਸ਼ ਸੁਣ ਕੇ ਪ੍ਰਭਾਵਿਤ ਹੋ ਕੇ ਸਤਿਸੰਗ ਵਿਚ ਆਉਣ ਦਾ ਨੇਮ ਧਾਰਦੇ ਹਨ ।

**ਸਾਖਤੀ :** ਸਤਿਸੰਗ ਵਿਚ ਸੁਣੇ ਕੀਰਤਨ ਨਾਲ ਪ੍ਰਭਾਵਿਤ ਹੋ ਕੇ ਆਪ ਕੀਰਤਨ ਵਿਚ ਰਲਦੇ ਹਨ, ਨਾਮ ਦਾ ਜਾਪ ਕਰਦੇ ਹਨ ।

**ਅਸਵਾਰ :** ਨਾਮ ਦਾ ਪ੍ਰਵਾਹ ਚਲ ਪਿਆ ਹੈ, ਲਿਵ ਵਿਚ ਪ੍ਰਵੇਸ਼ ਹੁੰਦਾ ਹੈ, ਜਗਤ ਨਾਸ਼ਮਾਨ ਤੇ ਨਾਮੀ ਦੇ ਸਦਾ ਥਿਰ ਹੋਣ ਦਾ ਨਿਸਚਾ ਬੱਝ ਜਾਂਦਾ ਹੈ ।

**ਤਾਖਤੀ :** ਲਿਵ ਵਿਚ ਜੁੜਿਆਂ ਲੀਨਤਾ ਆਉਂਦੀ ਹੈ, ਸਮਾਈ ਦੇ ਡੰਬੇ ਵਜਦੇ ਹਨ । ਅੰਤ ਤਦ-ਰੂਪਤਾ ਹੋ ਜਾਂਦੀ ਹੈ ।

(ਸੰਥਯਾ, ਸਫ਼ਾ ੯੮੩-੮੫)

[**ਸਵਾਰ, ਫ਼ਾ.** سوار (**ਸਵਾਰ**), ਘੋੜੇ ਉਪਰ ਚੜ੍ਹਿਆ ਹੋਇਆ । ਸਵਾਰ ਸ਼ਬਦ ਅਸਲ ਰੂਪ ਵਿਚ ਅਸਪ + ਆਰ ਹੈ ਇਸ ਤੋਂ ਬਦਲ ਕੇ ਸਵਾਰ ਰਹਿ ਗਿਆ ਹੈ ।

**ਫ਼ਾ.** اسپ (**ਅਸਪ**), ਘੋੜਾ ।

**ਸੰਸ.** अश्व: (**ਅਸ਼੍ਵ:**), ਘੋੜਾ ।]

**ਅਸਵਾਰ,** ਅਸਵਾਰ । ੧੫੩੪ (ੳ)

**ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥**
**ਜਿਉ ਕਾਪੁਰਖੁ ਪੁਚਾਰੈ ਨਾਰੀ ॥ ੧ ॥**

ਗਉੜੀ (ਗੁਆ.) ਮਹਲਾ ੫-੧੬੦, ਸਫ਼ਾ ੧੯੮

**ਭਾਵ :** ਜਿਵੇਂ ਸ਼ਿੰਗਾਰੀ ਹੋਈ ਘੋੜੀ ਉਤੇ ਮਨ-ਅਸਵਾਰ (ਚੜ੍ਹ ਨਹੀਂ ਸਕਦਾ), ਜਿਵੇਂ ਖੁਸਰਾ ਇਸਤ੍ਰੀ ਨੂੰ ਪਿਆਰ ਕਰਦਾ ਹੈ (ਪਰ ਰਸ ਨਹੀਂ ਮਾਣ ਸਕਦਾ । ਇਸੇ ਤਰ੍ਹਾਂ ਮਾਇਆ ਪ੍ਰੇਮੀ ਸਤਸੰਗ ਤੋਂ ਲਾਭ ਨਹੀਂ ਪ੍ਰਾਪਤ ਕਰ ਸਕਦਾ) ।

**ਮਨ ਅਸਵਾਰ,** ਜੋ ਅਸਵਾਰ ਨਹੀਂ ਹੈ, "ਮਨ" ਮਨਫ਼ੀ (ਨਾਂਹ) ਦਾ ਹੈ, ਜੈਸੇ :— ਮਨਖੱਟੂ ।

(ਸੰਥਯਾ, ਸਫ਼ਾ ੧੨੩੯)

[ਵੇਖੋ, ੧੫੩੪]

**ਅਸਵਾਰਾ,** ਸਵਾਰ ਹੈ । ੧੫੩੪ (ਅ)

**ਕਹਤ ਕਬੀਰ ਭਲੇ ਅਸਵਾਰਾ ॥**
**ਬੇਦ ਕਤੇਬ ਤੇ ਰਹਹਿ ਨਿਰਾਰਾ ॥ ੩ ॥**

ਗਉੜੀ (ਗੁਆ.) ਕਬੀਰ–੩੧, ਸਫ਼ਾ ੩੨੯

**ਭਾਵ :** ਕਬੀਰ ਜੀ ਕਹਿੰਦੇ ਹਨ ਕਿ ਵਿਚਾਰ ਰੂਪੀ ਘੋੜੇ ਤੇ ਜੋ **ਸਵਾਰ ਹੈ** ਉਹ ਭਲਾ ਹੈ । ਉਹ ਬੇਦ ਅਤੇ ਕਤੇਬ ਤੋਂ ਨਿਰਾਰਾ ਰਹਿੰਦਾ ਹੈ ।

**ਬੇਦ,** ਬੇਦ ਤੋਂ ਮੁਰਾਦ ਵੇਦਾਂ ਦੇ ਦਸੇ ਯੱਗ ਆਦਿ ਤੋਂ ਹੈ ਜੈਸੇ ਅਸ੍ਵਮੇਧ ਯੱਗ ਵਗ਼ੈਰਾ, ਜਿਸ ਵਿਚ ਘੋੜੇ ਦੇ ਬਲੀਦਾਨ ਦਾ ਜ਼ਿਕਰ ਹੈ ।

**ਕਤੇਬ,** ਕਤੇਬ ਤੋਂ ਮੁਰਾਦ ਮੁਸਲਮਾਨੀ ਪੁਸਤਕਾਂ ਹਨ ਜਿਨ੍ਹਾਂ ਵਿਚ ਬੁਰਾਕ ਨਾਮੀ ਘੋੜੇ ਵਰਗੇ ਚੌਪਾਏ ਦਾ ਜ਼ਿਕਰ ਹੈ ਜਿਸ ਦੀ ਅਸਵਾਰੀ ਕਰ ਕੇ ਹਜ਼ਰਤ ਇਲਾਹੀ ਦਰਸ਼ਨ ਲਈ ਅਸਮਾਨ ਉਪਰ ਗਏ ।

ਕਬੀਰ ਜੀ ਆਪਣੇ ਸ਼ਬਦ ਵਿਚ ਅਸਵਾਰੀ ਦਾ ਰੂਪਕ ਵਰਤ ਰਹੇ ਹਨ ਤੇ ਦਸ ਰਹੇ ਹਨ ਕਿ ਮਨ ਘੋੜੇ ਨੂੰ ਵੀਚਾਰ ਰੂਪੀ ਲਗਾਮ ਪਾ ਕੇ ਐਸੇ ਮਾਨਸਿਕ ਸਾਧਨਾਂ ਨਾਲ ਗਗਨ ਰੂਪੀ ਦਸਮ ਦੁਆਰ ਵਿਚ ਬਿਰਤੀ ਜੋੜਨੀ ਚਾਹੀਦੀ ਹੈ ।

[ਵੇਖੋ, ੧੫੩੪]

**ਅਸਵਾਰੀ,** ਸਵਾਰੀ । ੧੫੩੪ (ੲ)

**ਅਸੁ ਪਵਨ ਹਸਤਿ ਅਸਵਾਰੀ ॥**
**ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥ ... ॥ ੨ ॥**

ਗਉੜੀ (ਗੁਆ.) ਮਹਲਾ ੫–੮੧, ਸਫ਼ਾ ੧੭੯

**ਵੇਖੋ, ਅਸੁ ਪਵਨ (੧੫੫੯)**

[ਵੇਖੋ, ੧੫੩੪]

**ਅਸਵਾਰੁ,** ਸਵਾਰ । ੧੫੩੪ (ਸ)

**ਮ: ੧ ॥ ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥**
**ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥ ੩ ॥**

ਰਾਮ. (ਵਾਰ) ਮਹਲਾ ੩–੧੯, ਸਫ਼ਾ ੯੫੬

**ਭਾਵ :** ਕਮਰ ਨਾਲ ਸੁੰਦਰ ਕਟਾਰ ਹੈ ਅਤੇ ਬਾਂਕੇ ਘੋੜੇ ਦਾ **ਸਵਾਰ ਹੈ** । (ਇਸ ਗਲ ਦਾ) ਗਰਬ ਨ ਕਰ ਕਿਤੇ ਸਿਰ ਦੇ ਭਾਰ ਨ ਡਿਗ ਪਵੇਂ ।

[ਵੇਖੋ, ੧੫੩੪]

**ਅਸਾ,** ਅਸਾਂ । ੧੫੩੫

**ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ**
**ਅਸਾ ਭਿ ਓਥੈ ਜਾਣਾ ॥**
**ਜਿਸ ਕਾ ਕੀਆ ਤਿਨ ਹੀ ਲੀਆ**
**ਹੋਆ ਤਿਸੈ ਕਾ ਭਾਣਾ ॥ ... ॥ ੧ ॥**

ਵਡ. (ਅਲਾਹ.) ਮਹਲਾ ੧–੨, ਸਫ਼ਾ ੫੭੯

**ਭਾਵ :** ਮਾਲਕ ਨੂੰ ਯਾਦ ਰਖੀਏ । (ਮੌਤ ਦਾ) ਰਸਤਾ ਨਿਗਾਹ ਹੇਠ ਰਖੀਏ ਕਿ **ਅਸਾਂ** ਵੀ ਉਥੇ ਜਾਣਾ ਹੈ । (ਜੋ ਹੁਣ ਮਰਿਆ ਹੈ, ਉਹ) ਜਿਸ (ਕਰਤਾ ਪੁਰਖ ਦਾ) ਪੈਦਾ ਕੀਤਾ ਹੋਇਆ ਸੀ, ਉਸੇ ਨੇ (ਵਾਪਸ) ਬੁਲਾ ਲਿਆ ਹੈ; (ਇਹ ਮੌਤ) ਉਸੇ ਦਾ ਭਾਣਾ ਵਰਤਿਆ ਹੈ ।

**ਨਿਹਾਲਿਹ,** ਨਿਗਾਹ ਹੇਠ ਰਖੀਏ ।

[**ਸੰਸ. अस्मद् (ਅਸ੍ਮਦ੍)**, ਮੈਂ ।]

**ਅਸਾ** ਸਾਡੇ । ੧੫੩੬

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**
**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ**
**ਜਿਉ ਭਾਵੈ ਤਿਵੈ ਬਖਸਿ ॥ ੧ ॥ ਰਹਾਉ ॥**

ਸੂਹੀ ਮਹਲਾ ੪–੨੪, ਸਫ਼ਾ ੭੩੬

**ਭਾਵ :** ਮੇਰੇ ਪਿਆਰੇ ਹਰੀ ਜੀਓ ! ਸਭ ਕੋਈ ਤੇਰੇ ਵਸ ਵਿਚ ਹੈ । **ਸਾਡੇ** ਵਿਚ ਕੋਈ ਬਲ ਨਹੀਂ ਕਿ ਅਸੀਂ ਕੁਝ ਕਰ ਸਕੀਏ । ਜਿਵੇਂ ਭਾਵੇ ਤਿਵੇਂ ਬਖਸ਼ਸ਼ ਕਰ ਕੇ (ਆਪਣੇ ਭਾਣੇ ਵਿਚ ਤੋਰ ਲੈ !) ।

[ਵੇਖੋ, ੧੫੩੫]

**ਅਸਾਹ,** ਅਸਾਂ (ਇਸਤ੍ਰੀਆਂ) ਵਿਚ । ੧੫੩੭

**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥**
**ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥**

ਸਿਰੀ. ਮਹਲਾ ੧–੧੦, ਸਫ਼ਾ ੧੭

**ਭਾਵ :** (ਆਓ) ਇਕਠੀਆਂ ਬੈਠ ਕੇ ਅਸੀ ਸਮਰਥ ਕੰਤ (ਵਾਹਿਗੁਰੂ) ਦੀਆਂ ਗਲਾਂ ਕਰੀਏ (ਅਤੇ ਸੋਚੀਏ ਕਿਉਂ ਵਿਛੜੀਆਂ ਹਾਂ ?) ਸੱਚੇ ਕੰਤ ਵਿਚ ਸਾਰੇ ਗੁਣ ਹਨ, **ਅਸਾਂ (ਇਸਤ੍ਰੀਆਂ) ਵਿਚ** ਸਾਰੇ ਔਗੁਣ ਹਨ ।

**ਅਸਾਹ,** ਅਸਾਂ (ਇਸਤ੍ਰੀਆਂ ਰੂਪ ਜਗਿਆਸੂਆਂ) ਵਿਚ ।

[ਵੇਖੋ, ੧੫੩੫]

**ਅਸਾਜੰ,** ਫਬਦੀਆਂ ਨਹੀਂ । ੧੫੩੮

**ਅਕਰਣੰ ਕਰੋਤਿ ਅਖਾਦਿ ਖਾਦੰ**
**ਅਸਾਜੰ ਸਾਜਿ ਸਮਜਯਾ ॥ ... ॥ ੪੮ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** (ਲੋਭ ! ਤੇਰੇ ਕਾਰਨ ਹੀ ਮਨੁੱਖ) ਸਮਾਜ ਵਿਚ ਉਹ ਕੰਮ ਕਰਦਾ ਹੈ, ਜੋ ਯੋਗ ਨਹੀਂ, ਉਹ ਕੁਝ ਖਾਂਦਾ ਹੈ, ਜੋ ਖਾਣ ਯੋਗ ਨਹੀਂ, ਉਨ੍ਹਾਂ ਗਲਾਂ ਨੂੰ ਭਲੀ ਪ੍ਰਕਾਰ ਕਰਦਾ ਹੈ, ਜੋ **ਫਬਦੀਆਂ ਨਹੀਂ ।**

**ਅਕਰਣੰ,** ਜੋ ਕੰਮ ਕਰਨੇ ਯੋਗ ਨਹੀਂ ।

**ਅਖਾਦਿ,** ਜੋ ਖਾਣੇ ਯੋਗ ਨਹੀਂ ।

**ਅਸਾਜੰ,** ਨ ਸਜਦੀਆਂ ਗਲਾਂ, ਜਿਵੇਂ ਮਾਤਾ ਪਿਤਾ ਨਾਲ ਧ੍ਰੋਹ ।

**ਸਮਜਯਾ,** ਭਲੀ ਪ੍ਰਕਾਰ ਕਰਨਾ ।

[ਸੰਸ. असाध्य (ਅਸਾਧ੍ਯ), ਜੋ ਪੂਰਾ ਨਾਂ ਕੀਤਾ ਜਾ ਸਕੇ ।]

**ਅਸਾਡੜਾ,** ਅਸਾਂ ਦਾ । ੧੫੩੯

**ਡਖਣੇ ਮ: ੫ ॥**
**ਜੇ ਤੂ ਮਿਤ੍ਰ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥**
**ਜੀਉ ਮਹਿਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥੧॥**

ਮਾਰੂ (ਵਾਰ) ਮਹਲਾ ੫-੨, ਸਫ਼ਾ ੧੦੯੪

**ਭਾਵ :** ਜੇ ਤੂੰ **ਅਸਾਂ** ਦਾ ਸਜਣ ਹੈਂ ? ਤਾਂ ਇਕ ਪਲ ਵੀ ਆਪਣੇ ਤੋਂ ਵੱਖ ਨ ਕਰ । ਮੇਰਾ ਦਿਲ ਤੂੰ ਮੋਹ ਲਿਆ ਹੈ, (ਇਸ ਵਿਚ ਇਹੋ ਲਾਲਸਾ ਰਹਿੰਦੀ ਹੈ ਕਿ ਹੇ) ਪਿਆਰੇ ! ਕਦ ਤੈਨੂੰ (ਅੱਖੀਂ) ਵੇਖਾਂ ।

**ਹਿਕ,** ਇਕ । **ਭੋਰੀ,** ਪਲ ।

**ਜੀਉ ਮਹਿਜਾ,** ਮੇਰਾ ਦਿਲ ।

**ਪਸੀ,** ਅੱਖੀਂ ਵੇਖਾਂ ।

[ਵੇਖੋ, ੧੫੩੫]

**ਅਸਾਡੜੇ,** ਸਾਡੇ । ੧੫੩੯ (ੳ)

**ਮ: ੫ ॥**
**ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥**

ਗੂਜਰੀ (ਵਾਰ) ਮਹਲਾ ੫-੯, ਸਫ਼ਾ ੫੨੦

**ਭਾਵ :** ਜਿਨ੍ਹਾਂ ਦੇ ਦਰਸ਼ਨ ਕਰਦਿਆਂ (ਮੇਰੀ) ਖੋਟੀ ਬੁੱਧੀ ਦੂਰ ਹੋ ਜਾਂਦੀ ਹੈ ਓਹੀ **ਸਾਡੇ** ਮਿਤ੍ਰ ਹਨ, ਮੈਂ (ਉਨ੍ਹਾਂ ਨੂੰ) ਸਾਰੇ ਜਗਤ ਵਿਚ ਢੂੰਡਦੀ ਹਾਂ, (ਪਰ ਓਹ) ਜਨ, ਹੇ ਨਾਨਕ ! ਕੋਈ ਵਿਰਲੇ ਹੀ (ਮਿਲਦੇ) ਹਨ ।

(ਸੰਥਯਾ, ਸਫ਼ਾ ੩੨੪੯)

[ਵੇਖੋ, ੧੫੩੫]

**ਅਸਾਡਾ,** ਸਾਡਾ । ੧੫੩੯ (ਅ)

**ਮਤੁ ਭਿਟੈ ਵੇ ਮਤੁ ਭਿਟੈ ॥**
**ਇਹੁ ਅੰਨੁ ਅਸਾਡਾ ਫਿਟੈ ॥ ... ॥ ੨ ॥**

ਆਸਾ (ਵਾਰ) ਮਹਲਾ ੧-੧੬, ਸਫ਼ਾ ੪੭੨

**ਭਾਵ :** (ਝੂਠੇ ਲੋਕ ਚਉਂਕੇ ਤੇ ਬੈਠ ਕੇ ਦੂਸਰਿਆਂ ਨੂੰ ਕਹਿੰਦੇ ਹਨ) ਛੁਹਣਾ ਨਾਂ, ਕਿਤੇ ਸਾਡਾ ਚੌਂਕਾ ਭਿਟ ਨ ਜਾਏ ਅਤੇ ਇਹ **ਸਾਡਾ** ਅੰਨ ਫਿਟ ਨ ਜਾਏ ।

**ਫਿਟੈ,** ਭਿਟ ਜਾਣਾ, ਫਟ ਜਾਣਾ, ਖਰਾਬ ਹੋ ਜਾਣਾ ।

[ਵੇਖੋ, ੧੫੩੫]

**ਅਸਾਧ,** ਆਕੀ, ਕਾਬੂ ਤੋਂ ਬਾਹਰ, ਲਾਇਲਾਜ । ੧੫੪੦

**ਮਨਿ ਬਾਸਨਾ ਰਚਿ ਬਿਖੈ ਬਿਆਧਿ ॥**
**ਪੰਚ ਦੂਤ ਸੰਗਿ ਮਹਾ ਅਸਾਧ ॥ ੩ ॥**

ਧਨਾਸ. ਮਹਲਾ ੫-੧੯, ਸਫ਼ਾ ੬੭੫

**ਭਾਵ :** (ਮੇਰੇ) ਮਨ ਵਿਚ ਵਾਸ਼ਨਾਵਾਂ (ਸਨ, ਉਨ੍ਹਾਂ ਵਿਚ) ਰੱਚ ਕੇ ਵਿਸ਼ਿਆਂ ਦਾ ਭਾਰੀ ਰੋਗ ਲੱਗ ਗਿਆ ਸੀ । (ਫੇਰ ਮੇਰੇ) **ਕਾਬੂ ਤੋਂ ਬਾਹਰ** ਪੰਜ (ਕਾਮਾਦਿਕ) ਦੂਤ ਨਾਲ ਰਹਿੰਦੇ ਹਨ ।

**ਬਾਸਨਾ,** ਵਾਸ਼ਨਾਵਾਂ । **ਬਿਖੈ,** ਵਿਸ਼ਿਆਂ ਦਾ ।

**ਬਿਆਧਿ,** ਰੋਗ ।

[ਸੰਸ. असाध्य (ਅਸਾਧ੍ਯ), ਜੋ ਵਸ ਵਿਚ ਨ ਲਿਆਂਦਾ ਜਾ ਸਕੇ, ਕਾਬੂ ਨ ਕੀਤਾ ਜਾ ਸਕਣ ਵਾਲਾ, ਲਾਇਲਾਜ ।]

**ਅਸਾਧ,** ਲਾਇਲਾਜ । ੧੫੪੧

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ੧ ॥**

ਆਸਾ ਰਵਿਦਾਸ-੧, ਸਫ਼ਾ ੪੮੬

**ਭਾਵ :** ਹਰਨ, ਮੱਛੀ, ਭੌਰਾ, ਭੰਬਟ ਅਤੇ ਹਾਥੀ ਵਿਚ ਇਕ ਇਕ ਐਬ ਹੈ, ਜਿਸ ਕਰ ਕੇ ਉਨ੍ਹਾਂ ਦਾ ਨਾਸ਼ ਹੁੰਦਾ ਹੈ । ਇਹ ਪੰਜੇ

**ਲਾਇਲਾਜ** ਐਬ ਜਿਸ (ਮਨੁੱਖ) ਵਿਚ ਹਨ, ਉਸ ਦੇ ਬਚਣੇ ਦੀ ਕਿਤਨੀ ਕੁ ਉਮੀਦ ਹੋ ਸਕਦੀ ਹੈ ?

**ਪੰਜ ਦੋਖ :**— ਹਰਨ ਵਿਚ ਕੰਨ-ਰਸ ਹੈ। ਘੰਡੇਹੇੜੇ ਦਾ ਨਾਦ ਸੁਣਾ ਕੇ ਉਸ ਨੂੰ ਫੜ ਲੈਂਦੇ ਹਨ। ਮੱਛੀ ਵਿਚ ਜੀਭ-ਰਸ ਹੈ, ਕੁੰਡੀ ਪਰ ਬੋਟੀ ਲਾ ਕੇ ਉਸ ਨੂੰ ਫਸਾ ਲੈਂਦੇ ਹਨ। ਭੌਰੇ ਵਿਚ ਨਾਸਕਾ-ਰਸ ਹੈ, ਕੰਵਲ ਦੀ ਸੁਗੰਧੀ ਵਿਚ ਮਸਤ, ਉਸੇ ਵਿਚ ਪਿਆ ਰਹਿੰਦਾ ਹੈ। ਸੂਰਜ ਛਿਪੇ ਕਮਲ ਦਾ ਮੂੰਹ ਬੰਦ ਹੁੰਦਾ ਹੈ ਤਾਂ ਸਾਹ ਘੁਟੀਜ ਕੇ ਮਰ ਜਾਂਦਾ ਹੈ।

ਭੰਬਟ ਨੂੰ ਵੇਖਣ ਦਾ ਰਸ ਹੈ, ਉਹ ਲਾਟ ਵੇਖਦਾ ਵੇਖਦਾ ਖੰਭ ਸੜਵਾ ਲੈਂਦਾ ਹੈ। ਹਾਥੀ ਨੂੰ ਕਾਮ-ਰਸ ਹੈ। ਹਥਣੀ ਦਾ ਢਾਂਚਾ ਵੇਖ ਕੇ ਨਸਦਾ ਉਸ ਵਲ ਜਾਂਦਾ, ਟੋਏ ਵਿਚ ਢਹਿ, ਸ਼ਿਕਾਰੀਆਂ ਦੇ ਟੇਟੇ ਜਾ ਚੜ੍ਹਦਾ ਅਤੇ ਸਾਰੀ ਉਮਰ ਅੰਕਸ ਦੀ ਮਾਰ ਸਹਿੰਦਾ ਹੈ।

ਮਨੁੱਖ ਵਿਚ ਕੰਨ-ਰਸ, ਜੀਭ-ਰਸ, ਸੁਗੰਧੀ-ਰਸ, ਦ੍ਰਿਸ਼ਟੀ-ਰਸ, ਅਤੇ ਕਾਮ-ਰਸ, ਇਹ ਸਾਰੇ ਰਸ ਹਨ, ਇਸ ਦੇ ਬਚਾਉ ਦੀ ਕਿਤਨੀ ਕੁ ਆਸ ਹੋ ਸਕਦੀ ਹੈ ?

**ਮ੍ਰਿਗ,** ਹਰਨ। **ਮੀਨ,** ਮੱਛੀ।
**ਭ੍ਰਿੰਗ,** ਭੌਰਾ। **ਪਤੰਗ,** ਭੰਬਟ।
**ਕੁੰਚਰ,** ਹਾਥੀ।
[ਵੇਖੋ, ੧੫੪੦]

**ਅਸਾਧ ਰੋਗੁ,** ਲਾਇਲਾਜ ਬਿਮਾਰੀ। ੧੫੪੨

**ਬੋਲੈ ਝੂਠੁ ਕਮਾਵੈ ਅਵਰਾ**
**ਤ੍ਰਿਸਨ ਨ ਬੂਝੈ ਬਹੁਤੁ ਹਇਆ ॥**
**ਅਸਾਧ ਰੋਗੁ ਉਪਜਿਆ ਸੰਤ ਦੂਖਨਿ**
**ਦੇਹ ਬਿਨਾਸੀ ਮਹਾ ਖਇਆ ॥ ੩ ॥**

ਰਾਮ. ਮਹਲਾ ੫-੫੫, ਸਫ਼ਾ ੯੦੦

**ਭਾਵ :** ਝੂਠ ਬੋਲਦਾ ਹੈ। ਕਰਦਾ ਹੋਰ ਹੈ, (ਦਸਦਾ ਹੋਰ ਹੈ), (ਇਹ ਕਪਟ) ਬੜੀ ਲੱਜਾ (ਵਾਲੀ ਗਲ ਹੈ), ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ। ਸੰਤਾਂ ਉਪਰ ਦੋਸ਼ ਥਪਣ ਨਾਲ, **ਲਾਇਲਾਜ ਬਿਮਾਰੀ** ਲੱਗ ਗਈ, ਜਿਸ ਨਾਲ ਦੇਹੀ ਨਾਸ਼ ਹੋ ਗਈ (ਅਤੇ ਲੋਕ ਪ੍ਰਲੋਕ ਗੰਵਾ ਕੇ) ਭਾਰੀ ਤਬਾਹੀ (ਹੋਈ)।

**ਨੋਟ :**— ਪਹਿਲੀ ਤੁਕ ਦੇ ਸੰਪ੍ਰਦਾਈ ਅਰਥ ਐਉਂ ਹਨ :— ਝੂਠ ਬੋਲਦਾ ਹੈ। (ਪਰਮੇਸ਼ਰ ਤੋਂ ਬੇਮੁਖ ਕਰਨ ਵਾਲੇ) ਹੋਰਨਾਂ ਕੰਮਾਂ ਵਿਚ ਲਗਾ ਹੈ। (ਜਿਸ ਕਰ ਕੇ) ਤ੍ਰਿਸ਼ਨਾਂ (ਦੀ ਅੱਗ ਇਹਦੀ) ਨਹੀਂ ਬੁਝਦੀ, ਜਿਸ ਕਰ ਕੇ ਬਹੁਤ ਨਾਸ਼ ਹੋਇਆ (ਜੰਮਦਾ ਮਰਦਾ ਰਿਹਾ)।

**ਅਵਰਾ,** ਹੋਰ। **ਹਇਆ,** ਹਯਾ, ਲੱਜਾ।
**ਖਇਆ,** ਵਿਨਾਸ਼, ਤਬਾਹੀ।
[ਵੇਖੋ, ੧੫੪੦]

**ਅਸਾਧ ਰੋਗੁ,** ਲਾਇਲਾਜ ਰੋਗ। ੧੫੪੩

**ਅਸਾਧ ਰੋਗੁ ਉਪਜਿਓ ਤਨ ਭੀਤਰਿ**
**ਟਰਤ ਨ ਕਾਹੂ ਟਾਰਿਓ ॥**
**ਪ੍ਰਭ ਬਿਸਰਤ ਮਹਾ ਦੁਖੁ ਪਾਇਓ**
**ਇਹੁ ਨਾਨਕ ਤਤੁ ਬੀਚਾਰਿਓ ॥ ੨ ॥**

ਮਾਰੂ ਮਹਲਾ ੫-੮, ਸਫ਼ਾ ੧੦੦੧

**ਭਾਵ :** ਤਨ ਵਿਚ **ਲਾਇਲਾਜ ਰੋਗ** ਉਤਪੰਨ ਹੋ ਗਿਆ, ਕਿਸੇ ਤਰ੍ਹਾਂ ਵੀ ਹਟਾਇਆਂ ਨਹੀਂ ਹਟਦਾ। ਪ੍ਰਭੂ ਦੇ ਭੁਲਣ ਨਾਲ ਇਹ ਮਹਾਂ ਕਸ਼ਟ ਉਸ ਨੇ ਪਾਇਆ ਹੈ, ਇਹ ਅਸਲੀ (ਕਾਰਨ) ਨਾਨਕ ਨੇ ਵੀਚਾਰਿਆ ਹੈ।

**ਮਤਲਬ :** ਪ੍ਰਭੂ ਦੇ ਭੁਲਣ ਨਾਲ ਰੋਗ ਲਗਦਾ ਹੈ ਗੁਰਵਾਕ ਹੈ :—

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ... ॥ ੯ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੫

[ਵੇਖੋ, ੧੫੪੦]

**ਅਸਾਧੁ,** ਅਸਾਧ। ੧੫੪੪

**ਮਨੁ ਅਸਾਧੁ ਸਾਧੈ ਜਨੁ ਕੋਇ ॥**
**ਅਚਰੁ ਚਰੈ ਤਾ ਨਿਰਮਲੁ ਹੋਇ ॥ ... ॥ ੩ ॥**

ਗਉੜੀ (ਗੁਆ.) ਮਹਲਾ ੩-੨੫, ਸਫ਼ਾ ੧੫੯

**ਭਾਵ :** (ਅਸਾਧ ਰੋਗ ਵਾਂਙੂ) ਮਨ ਬੀ ਸਾਧੀ ਜਾਣ ਵਾਲੀ ਵਸਤੂ ਨਹੀਂ ਹੈ, ਕੋਈ (ਵਿਰਲਾ) ਪੁਰਖ (ਇਸ ਨੂੰ) ਸਾਧਦਾ ਹੈ। (ਇਹ ਮਨ ਚਰੈ =) ਚਲਦਾ ਹੀ ਰਹਿੰਦਾ ਹੈ (ਇਸ ਨੂੰ ਜੇ ਕੋਈ) ਅਚਰ (= ਅਚਲ) ਕਰ ਲਵੇ ਤਾਂ (ਇਹ) ਨਿਰਮਲ ਹੋ ਜਾਂਦਾ ਹੈ।
(**ਸੰਥਯਾ,** ਸਫ਼ਾ ੧੦੭੬-੭੭)

**ਨੋਟ :**— ਧਨਾਸਰੀ ਰਾਗ ਵਿਚ ਵੀ ਇਹੋ ਤੁਕ ਕੁਝ ਲਗਾਂ ਮਾਤ੍ਰਾਂ ਦੇ ਫੇਰ ਨਾਲ ਵਿਦਮਾਨ ਹੈ। (ਵੇਖੋ, ਅਸਾਧੁ (੧੫੪੫) )।
[ਵੇਖੋ, ੧੫੪੦]

**ਅਸਾਧੁ,** ਕਾਬੂ ਨ ਆਉਣ ਵਾਲਾ । ੧੫੪੫

**ਮਨੁ ਅਸਾਧੁ ਸਾਧੈ ਜਨੁ ਕੋਈ ॥**
**ਅਚਰੁ ਚਰੈ ਤਾ ਨਿਰਮਲੁ ਹੋਈ ॥ ... ॥ ੩ ॥**

ਧਨਾਸ. ਮਹਲਾ ੩–੬, ਸਫ਼ਾ ੬੬੫

**ਵੇਖੋ, ਅਸਾਧੁ (੧੫੪੪)**

[ਵੇਖੋ, ੧੫੪੦]

**ਅਸਾਰ,** ਬੇਖਬਰ, ਗਾਫਲ । ੧੫੪੬

**ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥**
**ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥**
**ਕਿਸਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥ ੩ ॥**

ਸਿਰੀ. (ਅਸਟ.) ਮਹਲਾ ੧–੧੬, ਸਫ਼ਾ ੬੩

**ਭਾਵ :** (ਕਈ) ਸੋਹਣੇ ਦਰਵਾਜਿਆਂ ਵਾਲੇ ਘਰ ਅਤੇ ਮਹਿਲ ਹੋਣ, ਹਜਾਰਾਂ ਪੱਕੇ ਕਿਲ੍ਹੇ ਹੋਣ, ਹਾਥੀ, ਘੋੜੇ ਸਮੇਤ ਝੁੱਲਾਂ (ਆਦਿ ਸ਼ਿੰਗਾਰਾਂ ਦੇ) ਲੱਖਾਂ ਹੋਣ ਅਤੇ ਬੇਸ਼ੁਮਾਰ ਹੋਵੇ ਫੌਜ; (ਪਰ ਇਹ ਸਭ ਕੁਛ ਕਦੇ) ਕਿਸੇ ਦੇ ਨਾਲ (ਪ੍ਰਲੋਕ ਵਿਚ) ਨਹੀਂ ਗਿਆ । **ਗਾਫਲ** (ਇਸ ਨੂੰ ਇਕਤ੍ਰ ਕਰਨ ਵਿਚ) ਖੱਪ ਖੱਪ ਕੇ ਅਗੇ ਚਲ ਪਏ ।

**ਹਸਤੀ,** ਹਾਥੀ ।

**ਪਾਖਰੇ,** ਲੋਹੇ ਦੇ ਝੁੱਲ, ਜੋ ਹਾਥੀਆਂ ਉਪਰ ਜੰਗ ਦੇ ਮੌਕੇ ਪਰ ਪਾਉਂਦੇ ਹਨ । ਹਾਥੀ ਘੋੜਿਆਂ ਦੀ ਸਜਾਵਟ ਦੇ ਸਾਰੇ ਸਾਮਾਨ ।

[ਸੰਸ. स्मारम् (**ਸ੍ਮਾਰਮ੍**); ਪ੍ਰਾ. ਸ਼ਾਰ (**ਸਾਰ**), ਯਾਦ ਕਰਾਉਣਾ । **ਪੰ.** ਸਾਰ = ਖਬਰ, ਯਾਦ, ਪਰਵਾਹ । ਅਸਾਰ = ਬੇਖਬਰ, ਬੇਪਰਵਾਹ, ਗਾਫਲ ।]

**ਅਸਾਰ,** ਗਾਫਲ ਹੋ ਕੇ । ੧੫੪੭

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥**

ਸਲੋਕ ਕਬੀਰ, ਸਫ਼ਾ ੧੩੭੬

**ਭਾਵ :** ਕੇਸੋ ! ਕੇਸੋ ! ਨੂੰ ਪੁਕਾਰਾਂ ਪਾਈਏ, ਕਦੇ **ਗਾਫਲ ਹੋ ਕੇ** ਨ ਸੌਈਂਏ । ਰਾਤ ਦਿਨ ਦੀ (ਲਗਾਤਾਰ) ਕੂਕਣੇ ਦੀ ਪੁਕਾਰ ਕਦੇ ਤਾਂ ਸੁਣ ਲਏਗਾ ।

**ਕੇਸੋ,** ਕੇਸੂ (ਕ੍ਰਿਸ਼ਨ), ਪਾਰਬ੍ਰਹਮ ।

[ਵੇਖੋ, ੧੫੪੬]

**ਅਸਾਰ,** ਲਾਪਰਵਾਹੀ । ੧੫੪੮

**ਖਾਤ ਪੀਵਤ ਹਸਤ ਸੋਵਤ**
**ਅਉਧ ਬਿਤੀ ਅਸਾਰ ॥ ... ॥ ੧ ॥**

ਸਾਰੰਗ ਮਹਲਾ ੫–੧੨੯, ਸਫ਼ਾ ੧੨੨੯

**ਭਾਵ :** ਖਾਂਦਿਆਂ, ਪੀਂਦਿਆਂ, ਹਸਦਿਆਂ ਅਤੇ ਸੁਤਿਆਂ (ਆਦਮੀ ਦੀ) **ਲਾਪਰਵਾਹੀ** ਵਿਚ ਉਮਰ ਲੰਘ ਰਹੀ ਹੈ ।

**ਅਉਧ,** ਉਮਰ ।

**ਬਿਤੀ,** ਬੀਤਦੀ ਜਾ ਰਹੀ ਹੈ, ਲੰਘਦੀ ਜਾ ਰਹੀ ਹੈ ।

[ਵੇਖੋ, ੧੫੪੬]

**ਅਸਾਰ,** ਆਮੁਹਾਰਾ, ਜ਼ਾਰੋ ਜ਼ਾਰ । ੧੫੪੯

**ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ**
**ਤਬ ਰੇ ਧਰਮ ਕੀ ਆਸ ਕਰੈ ॥ ੩ ॥**

ਆਸਾ ਕਬੀਰ–੧੫, ਸਫ਼ਾ ੪੭੯

**ਭਾਵ :** ਪੈਰ, ਸਿਰ ਅਤੇ ਹੱਥ ਕੰਬਣ ਲਗ ਪਏ, ਅੱਖਾਂ ਤੋਂ **ਆਮੁਹਾਰਾ** ਨੀਰ ਵਗਦਾ ਹੈ । ਜੀਭ ਵਿਚੋਂ ਸਾਫ ਪੂਰੀ ਗਲ ਨਹੀਂ ਨਿਕਲਦੀ, ਤਦੋਂ (ਇਹ) ਧਰਮ (ਕਮਾਉਣ) ਦੀ **ਉਮੈਦ** ਕਰਦਾ ਹੈ ?

**ਮਤਲਬ : ਰੰਗੁ ਮਾਣਿ ਲੈ ਪਿਆਰਿਆ**
**ਜਾ ਜੋਬਨੁ ਨਉਹੁਲਾ ॥ ... ॥ ੧ ॥ ਰਹਾਉ ॥**

ਸਿਰੀ. ਮਹਲਾ ੧–੨੪, ਸਫ਼ਾ ੨੩

ਜਦੋਂ ਤੇਰੀ ਜੁਆਨੀ ਨਵੇਂ ਹੁਲਾਰੇ ਵਿਚ ਹੈ ਪਰਮੇਸ਼ਰ ਦੇ ਪ੍ਰੇਮ ਦਾ ਅਨੰਦ ਲੈ ਲੈ ।

**ਚਰਨ,** ਪੈਰ । **ਕਰ,** ਹੱਥ । **ਨੈਨੀ,** ਅੱਖਾਂ ਤੋਂ ।

[**ਸੰਸ.** नि: सरणं (**ਨਿ: ਸਰਣੰ**), ਬਾਹਰ ਨਿਕਾਲਣਾ ।

**ਪੰ.** ਨਿਸਾਰ, ਲਕੜੀ ਦੀ ਉਹ ਨਾਲ ਜਿਸ ਵਿਚ ਗੇੜੂ ਖੂਹ ਦੀ ਟਿੰਡਾਂ ਦਾ ਪਾਣੀ ਡਿਗ ਕੇ ਬਾਹਰ ਨਿਕਲਦਾ ਹੈ ।]

**ਅਸਾਰਥਿ,** ਸਾਰ ਹੀਣ, ਝੂਠੇ, ਘਾਟੇ ਵਾਲੇ । ੧੫੪੯ (ੳ)

**ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜ੍ਹਾ ॥**
**ਸੁਆਰਥੁ ਤਿਆਗਿ ਅਸਾਰਥਿ ਰਚਿਓ**
**ਨਹ ਸਿਮਰੈ ਪ੍ਰਭੁ ਰੂੜਾ ॥ ੧ ॥**

ਸਾਰਗ ਮਹਲਾ ੫–੯੦, ਸਫ਼ਾ ੧੨੨੧

**ਭਾਵ :** ਜਿਹੜਾ ਮਨੁੱਖ ਠਗੀ ਕਰਦਾ ਹੈ ਉਹ ਆਪਣੇ ਲਾਭ ਦੀ ਗਲ ਨਹੀਂ ਜਾਣਦਾ, (ਕਿਉਂਕਿ ਉਹ ਆਪ ਠੱਗਿਆ ਜਾ ਰਿਹਾ ਹੈ, ਇਸ ਲਈ ਚਾਹੇ) ਉਹ ਆਪਣੇ ਵਲੋਂ ਠੱਗ ਬਣਦਾ ਹੈ, ਪਰ ਉਹ ਮੂਰਖ ਹੈ, ਉਸ ਦਾ ਅਸਲ ਮਨੋਰਥ ਤਾਂ ਇਸ ਗਲ ਵਿਚ ਸੀ ਕਿ ਆਪਣੇ ਸੋਹਣੇ ਮਾਲਕ ਦਾ ਸਿਮਰਨ ਕਰੇ ਪਰ ਉਹ ਇਸ ਨੂੰ ਛਡ ਕੇ **ਘਾਟੇ ਵਾਲੇ** ਕੰਮ ਵਿਚ ਰਚਿਆ ਰਹਿੰਦਾ ਹੈ।

[**ਸੰਸ. असार (ਅਸਾਰ)**, ਸਾਰਹੀਣ, ਵਿਅਰਥ।]

**ਅਸਾਰੇ,** ਸਹਾਰਾ। ੧੫੫੦

**ਮਨ ਮਹਿ ਰਾਖਉ ਏਕ ਅਸਾਰੇ ॥**
**ਨਾਨਕ ਪ੍ਰਭ ਮੇਰੇ ਕਰਨੈ ਹਾਰੇ ॥ ੪ ॥**

ਦੇਵ. ਮਹਲਾ ੫–੨੫, ਸਫ਼ਾ ੫੩੩

**ਭਾਵ :** ਮਨ ਵਿਚ ਇਕੋ **ਸਹਾਰਾ** ਹੈ ਕਿ ਸਭ ਕੁਛ ਦਾ ਕਰਨਹਾਰ ਮੇਰਾ ਪ੍ਰਭੂ ਹੈ।

[**ਸੰਸ. आश्रय:, ਹਿੰਦੀ, आसरा (ਆਸਰਾ)**, ਸਹਾਰਾ, ਆਧਾਰ।]

**ਅਸਾੜਾ,** ਅਸਾਡਾ, ਸਾਡੇ (ਕਰਨ) ਨਾਲ। ੧੫੫੧

**ਜੀਅ ਜੰਤ ਸਭਿ ਤੁਧੁ ਉਪਾਏ ॥**
**ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥**
**ਸਭ ਕਿਛੁ ਕੀਤਾ ਤੇਰਾ ਹੋਵੈ**
**ਨਾਹੀ ਕਿਛੁ ਅਸਾੜਾ ਜੀਉ ॥ ੩ ॥**

ਮਾਝ ਮਹਲਾ ੫–੩੧, ਸਫ਼ਾ ੧੦੩

**ਭਾਵ :** ਜੀਅ ਜੰਤ ਸਭ ਤੂੰ ਉਤਪੰਨ ਕੀਤੇ। ਜਿਤ ਵਲ ਤੈਨੂੰ ਭਾਉਂਦਾ ਸੀ, ਉਤ ਵਲ (ਤੂੰ ਹਰੇਕ ਨੂੰ) ਲਾਇਆ। ਸਾਰਾ ਕੁਛ ਤੇਰੇ ਕਰਨ ਨਾਲ ਹੁੰਦਾ ਹੈ, **ਸਾਡੇ ਕਰਨ ਨਾਲ** ਕੁੱਛ ਨਹੀਂ ਹੁੰਦਾ।

[**ਪੰ.** ਅਸਾ + ੜਾ, ਅਸਾਡਾ = ਅਸਾਂ ਦੇ (ਕਰਨ ਨਾਲ), **ਵੇਖੋ,** ਅਸਾ ੧੫੩੫।]

**ਅਸਾੜੀ,** ਅਸਾਡੀ, ਸਾਡੀ। ੧੫੫੨

**ਤੇਰੀ ਸਰਣਿ ਮੇਰੇ ਦੀਨ ਦਇਆਲਾ ॥**
**ਸੁਖ ਸਾਗਰ ਮੇਰੇ ਗੁਰ ਗੋਪਾਲਾ ॥**
**ਕਰਿ ਕਿਰਪਾ ਨਾਨਕੁ ਗੁਣ ਗਾਵੈ ॥**
**ਰਾਖਹੁ ਸਰਮ ਅਸਾੜੀ ਜੀਉ ॥ ੪ ॥**

ਮਾਝ ਮਹਲਾ ੫–੩੭, ਸਫ਼ਾ ੧੦੫

**ਭਾਵ :** ਮੇਰੇ (ਜਿਹੇ) ਦੀਨਾਂ ਪਰ ਦਇਆਲੂ, ਸੁੱਖ ਸਾਗਰ, ਮੇਰੇ ਗੁਰ ਗੋਪਾਲ ਜੀਓ! ਤੇਰੀ ਓਟ ਲਈ ਹੈ। ਕਿਰਪਾ ਕਰ, ਜੋ (ਹਰੀ ਦੇ) ਗੁਣ ਗਾਵਾਂ। ਪਿਆਰੇ! **ਸਾਡੀ** ਲੱਜਾ ਰਖ ਲਓ।

[ਵੇਖੋ, ੧੫੩੫, ਪੰ. ਅਸਾ + ੜੀ, ਅਸਾਡੀ।]

**ਅਸਿ,** ਅਸੀ ਨਦੀ। ੧੫੫੨ (ੳ)

**ਗਇਆ ਪਿੰਡੁ ਭਰਤਾ ॥**
**ਬਨਾਰਸਿ ਅਸਿ ਬਸਤਾ ॥**
**ਮੁਖਿ ਬੇਦ ਚਤੁਰ ਪੜਤਾ ॥ ੨ ॥**

ਗੋਂਡ ਨਾਮਦੇਉ–੧, ਸਫ਼ਾ ੮੭੩

**ਭਾਵ :** ਗਇਆ ਜੀ ਜਾ ਕੇ (ਫਲਗੂ ਨਦੀ ਵਿਖੇ) ਪਿਤ੍ਰਾਂ ਦੇ ਪਿੰਡ ਭਰਾਉਣਾ, ਬਨਾਰਸ ਵਿਖੇ **ਅਸੀ ਨਦੀ** ਦੇ ਕਿਨਾਰੇ ਵਸ ਜਾਣਾ, ਚਾਰੇ ਵੇਦਾਂ ਦਾ ਜਬਾਨੀ ਪਾਠ ਪੜ੍ਹਨਾ (ਇਹ ਸਾਰੇ ਕਰਮ-ਕਾਂਡ ਮੁਕਤੀ ਨਹੀਂ ਦਿਵਾ ਸਕਦੇ। ਇਨ੍ਹਾਂ ਦੇ ਮੁਕਾਬਲੇ ਪ੍ਰਭੂ ਆਰਾਧਨਾ ਉਤਮ ਹੈ ਜਿਸ ਨਾਲ ਭਵਸਾਗਰ ਤਰਿਆ ਜਾ ਸਕੀਦਾ ਹੈ)।

[**ਸੰਸ. असि: (ਅਸਿ:)**, ਇਕ ਨਦੀ ਜੋ ਬਨਾਰਸ ਦੇ ਦਖਣ ਵਾਲੇ ਪਾਸੇ ਹੈ।]

**ਅਸੀ,** ਅਸੀਂ। ੧੫੫੩

**ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ**
**ਹਉ ਪਾਪੀ ਵਡ ਗੁਨਹਗਾਰੁ ॥ ... ॥ ੨੯ ॥**

ਸਲੋਕ (ਵਧੀਕ.) ਮਹਲਾ ੩, ਸਫ਼ਾ ੧੪੧੬

**ਭਾਵ :** ਹੇ ਹਰੀ! **ਅਸੀਂ** ਬਹੁਤ ਪਾਪ ਕਰਦੇ ਹਾਂ। (ਸਾਡੇ ਪਾਪਾਂ ਦਾ) ਨ ਅੰਤ ਹੈ ਨ ਪਾਰ ਉਰਾਰ। ਮਿਹਰ ਕਰ ਕੇ ਬਖਸ਼ ਲਓ! ਅਸੀ ਪਾਪੀ ਵੱਡੇ ਔਗੁਣਹਾਰ ਹਾਂ।

[ਵੇਖੋ, ੧੫੩੫]

**ਅਸੀਸੜੀਆ,** ਅਸੀਸਾਂ। ੧੫੫੪

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**
**ਦੇਹੁ ਸਜਣ ਅਸੀਸੜੀਆ**
**ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥**

ਗਉੜੀ ਦੀਪਕੀ (ਸੋਹਿਲਾ) ਮਹਲਾ ੧–੧, ਸਫ਼ਾ ੧੨

**ਭਾਵ :** (ਵਿਆਹ ਦਾ) ਸੰਮਤ ਅਤੇ ਸਾਹਾ (ਨੀਯਤ ਕਰਨ ਲਈ) ਲਿਖੀਦਾ ਹੈ, (ਇਸੇ ਤਰ੍ਹਾਂ ਮੌਤ ਦਾ ਸਮਾਂ ਨੀਯਤ ਹੈ । ਹੇ ਸਤਸੰਗੀ ਮਿਤ੍ਰੋ !) ਮਿਲ ਕੇ ਤੇਲ ਪਾਵੋ ! ਹੇ ਸਜਣੋ ! ਨਾਲ ਹੀ **ਅਸੀਸਾਂ** ਦਿਓ ਕਿ (ਮੌਤ ਤੋਂ ਉਪਰੰਤ, ਆਤਮਾ ਦਾ) ਆਪਣੇ ਸਾਹਿਬ (ਵਾਹਿਗੁਰੂ) ਨਾਲ ਮੇਲ ਹੋ ਜਾਵੇ ।

**ਮਤਲਬ :** ਸੰਸਾਰਕ ਜੀਵਾਂ ਲਈ ਮੌਤ ਵਿਛੋੜਾ ਹੈ ਪਰ ਨਾਮੀ ਪੁਰਖ ਲਈ ਪ੍ਰਭੂ ਦੇ ਮੇਲ ਦਾ ਅਵਸਰ ਹੈ ।

**ਪਾਵਹੁ ਤੇਲੁ,** ਤੇਲ ਪਾਣਾ, ਤੇਲ ਚੋਣਾ । ਤੇਲ ਚੋਣਾ ਖੁਸ਼ੀ ਦਾ ਸ਼ਗਨ ਹੈ । ਵਿਆਹ ਸਮੇਂ ਬਹੂ ਦੇ ਗ੍ਰਿਹਿ ਪ੍ਰਵੇਸ਼ ਉਤੇ ਦਲ੍ਹੀਜ਼ ਤੇ ਤੇਲ ਪਾਂਦੇ ਹਨ ।

[**ਸੰਸ. आशिस् (ਆਸ਼ਿਸ੍),** ਆਸ਼ੀਰਵਾਦ; **ਪੰ.** ਅਸੀਸ + ੜੀਆਂ = ਸੁਹਣੀਆਂ ਅਤੇ ਸ਼ੁਭ ਕਾਮਨਾਵਾਂ ।]

**ਅਸੀਸਾ,** ਸ਼ੁਭ ਕਾਮਨਾਵਾਂ । ੧੫੫੫

**ਬਾਬਾ ਆਵਹੁ ਭਾਈ ਹੋ ਗਲਿ ਮਿਲਹ**
**ਮਿਲਿ ਮਿਲਿ ਦੇਹ ਆਸੀਸਾ ਹੇ ॥**
**ਬਾਬਾ ਸਚੜਾ ਮੇਲੁ ਨ ਚੁਕਈ**
**ਪ੍ਰੀਤਮ ਕੀਆ ਦੇਹ ਅਸੀਸਾ ਹੇ ॥ ... ॥ ੨ ॥**

ਵਡ. (ਅਲਾਹ.) ਮਹਲਾ ੧–੫, ਸਫ਼ਾ ੫੮੨

**ਭਾਵ :** ਹੇ ਭਰਾਵੋ ! ਆਓ ਅਸੀਂ ਗਲ ਨਾਲ (ਲਗ ਕੇ) ਮਿਲੀਏ, ਮਿਲ ਮਿਲ ਕੇ **ਅਸੀਸਾਂ** ਦੇਵੀਏ । ਪ੍ਰੀਤਮ (ਦੇ ਮੇਲ) ਦੀਆਂ **ਸ਼ੁਭ ਕਾਮਨਾਵਾਂ** ਅਰਪੀਏ (ਉਸ ਦਾ) ਮੇਲ ਸੱਚਾ ਹੈ (ਇਹ ਮਿਲਾਪ ਫੇਰ) ਮੁਕਦਾ ਨਹੀਂ ।

[**ਸੰਸ. आशिस् (ਆਸ਼ਿਸ੍);**
**ਪ੍ਰਾ. आसीसा (ਆਸੀਸਾ);** ਆਸ਼ੀਰਵਾਦ, ਮੰਗਲਕਾਮਨਾ ।
**ਪੰ.** ਅਸੀਸ, ਕਿਸੇ ਦੇ ਭਲੇ ਲਈ ਸ਼ੁਭਵਾਕ ਜਾਂ ਕਾਮਨਾ ।]

**ਅਸੁ,** ਘੋੜੇ । ੧੫੫੬

**ਅਸੁ ਹਸਤੀ ਰਥ ਅਸਵਾਰੀ ॥**
**ਝੂਠਾ ਡੰਫੁ ਝੂਠੁ ਪਾਸਾਰੀ ॥ ... ॥ ੫ ॥**

ਗਉੜੀ (ਸੁਖ.) ਮ: ੫–੧੯, ਸਫ਼ਾ ੨੮੮

**ਭਾਵ : ਘੋੜੇ** ਹਾਥੀ ਅਤੇ ਰਥ (ਜਿਨ੍ਹਾਂ ਪਰ) ਸਵਾਰੀ ਕਰੀਦੀ ਹੈ, ਝੂਠਾ ਦਿਖਾਵਾ ਹੈ (ਅਤੇ ਇਹ ਸਾਰਾ) ਪਸਾਰਾ ਝੂਠ ਹੈ ।
[**ਸੰਸ. अश्व: (ਅਸ਼੍ਵ:),** ਘੋੜਾ ।]

**ਅਸੁ,** ਘੋੜੇ । ੧੫੫੭

**ਪਉੜੀ ॥ ...**
**ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥**
**ਸੁਤ ਬਨਿਤਾ ਸਾਜਨ ਸੇਵਕ ਦੀਏ**
**ਪ੍ਰਭ ਦੇਵਨ ਜੋਗ ॥ ... ॥ ੩ ॥**

ਜੈਤ. (ਵਾਰ) ਮਹਲਾ ੫–੩, ਸਫ਼ਾ ੭੦੬

**ਭਾਵ :** ਦੇਣ ਜੋਗ ਪ੍ਰਭੂ ਨੇ ਚੰਗੇ ਭਾਗ ਬਣਾ ਕੇ ਘਰ, ਮੰਦਰ, ਰਥ ਅਤੇ **ਘੋੜੇ** ਦਿਤੇ । (ਫੇਰ) ਇਸਤ੍ਰੀ, ਪੁੱਤਰ, ਸੱਜਣ ਅਤੇ ਸੇਵਕ ਦਿਤੇ ।
[ਵੇਖੋ, ੧੫੫੬]

**ਅਸੁ ਦਾਨ,** ਘੋੜੇ ਦਾਨ । ੧੫੫੮

**ਅਸੁ ਦਾਨ ਗਜ ਦਾਨ ਸਿਹਜਾ ਨਾਰੀ**
**ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ**
**ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥ ੩ ॥**

ਰਾਮ. ਨਾਮਦੇਉ–੪, ਸਫ਼ਾ ੯੭੩

**ਭਾਵ : ਘੋੜੇ ਦਾਨ,** ਹਾਥੀ ਦਾਨ, ਸੇਜਾ ਸਮੇਤ ਇਸਤ੍ਰੀ ਦਾਨ, ਭੂਮੀ ਦਾਨ, ਜੇ ਇਹੋ ਜਿਹੇ ਦਾਨ ਨਿਤਾ ਪ੍ਰਤੀ ਕਰੇ, ਆਪਣੇ ਤੋਲ ਦਾ ਸੋਨਾ ਦੇਵੇ, (ਫੇਰ) ਆਪਣਾ ਆਪ ਬਲੀਦਾਨ ਕਰ ਦੇਵੇ, ਤਦ ਵੀ ਰਾਮ ਨਾਮ ਦੀ ਬਰਾਬਰੀ ਨੂੰ (ਇਹ ਸਾਰੇ ਦਾਨ) ਨਹੀਂ ਪੁਜਣਗੇ ।

**ਭੂਮਿ ਦਾਨ,** ਭੂਮੀ ਦਾਨ ।

**ਨਿਰਮਾਇਲੁ,** ਬਲੀਦਾਨ ।
[ਵੇਖੋ, ੧੫੫੬]

**ਅਸੁ ਪਵਨ,** ਪਵਣ ਵੇਗ ਵਾਲੇ ਘੋੜੇ, ਤੇਜ਼ ਰਫ਼ਤਾਰ ਵਾਲੇ **ਘੋੜੇ** । ੧੫੫੯

**ਅਸੁ ਪਵਨ ਹਸਤਿ ਅਸਵਾਰੀ ॥**
**ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥**
**ਨਟ ਨਾਟਿਕ ਆਖਾਰੇ ਗਾਇਆ ॥**
**ਤਾ ਮਹਿ ਮਨਿ ਸੰਤੋਖੁ ਨ ਪਾਇਆ ॥ ੨ ॥**

ਗਉੜੀ (ਗੁਆ.) ਮਹਲਾ ੫–੮੧, ਸਫ਼ਾ ੧੭੯

**ਭਾਵ :** **ਪੌਣ ਵੇਗ ਵਾਲੇ ਘੋੜੇ**, ਹਾਥੀਆਂ ਦੀ ਸਵਾਰੀ, ਅਤਰ, ਚੰਦਨ, ਸੇਜ ਸੋਹਣੀ ਨਾਰੀ ਦੀ (ਸਾਰੇ ਸੁੱਖ ਦੇਖੇ)। ਨਟਾਂ ਦੇ ਨਾਟਕ (ਦੇਖੇ) ਅਤੇ ਅਖਾੜਿਆਂ ਵਿਚ ਗਾਉਂਦੇ (ਸੁਣੇ), ਇਨ੍ਹਾਂ ਸਾਰਿਆਂ ਵਿਚ ਮਨ ਨੂੰ ਤ੍ਰਿਪਤੀ ਨਹੀਂ ਮਿਲੀ।

**ਤਾ ਮਹਿ,** ਇਨ੍ਹਾਂ (ਸਾਰਿਆਂ) ਵਿਚ।
[ਵੇਖੋ, ੧੫੫੬]

**ਅਸੁਧ,** ਮੈਲੀ। ੧੫੫੯ (ੳ)

**ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ**
**ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥ ੧ ॥ ਰਹਾਉ ॥**
ਗਉੜੀ (ਪੂਰਬੀ) ਮਹਲਾ ੪–੫੬, ਸਫ਼ਾ ੧੬੯

**ਭਾਵ :** ਅਸੀਂ ਮੂੜ ਸਾਂ, ਮੁਗਧ ਸਾਂ, (ਫੇਰ) **ਮੈਲੀ** ਮਤ ਵਾਲੇ ਹੁੰਦੇ ਸਾਂ, ਉਸ ਗੁਰੂ, ਸਚੇ ਗੁਰੂ ਦੇ ਬਚਨ ਦੁਆਰਾ ਹੀ ਅਸਾਂ ਨੇ ਹਰੀ ਜਾਣੇ ਸਨ।
(ਸੰਥਜਾ, ਸਫ਼ਾ ੧੧੨੦)

**ਅਸੁਧ ਮਤਿ,** ਮੈਲੀ ਮਤ ਵਾਲੇ।
[**ਸੰਸ. ਅਸ਼ੁਦ੍ਧ (ਅਸ਼ੁੱਧ),** ਮਲਿਨ;
**ਪ੍ਰਾ. ਅਸੁਦ੍ਧ (ਅਸੁੱਧ),** ਮੈਲਾ, ਅਸੁੱਛ।]

**ਅਸੁਨਿ,** ਅੱਸੂ ਵਿਚ। ੧੫੬੦

**ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥**
**ਮਨਿ ਤਨਿ ਪਿਆਸ ਦਰਸਨ ਘਣੀ**
**ਕੋਈ ਆਣਿ ਮਿਲਾਵੈ ਮਾਇ ॥ ... ॥ ੮ ॥**
ਮਾਝ (ਬਾਰਹ.) ਮਹਲਾ ੫, ਸਫ਼ਾ ੧੩੪–੩੫

**ਵੇਖੋ, ਉਮਾਹੜਾ (੫੪੫)**

[**ਸੰਸ. ਆਸ਼੍ਵਿਨ: (ਆਸ਼੍ਵਿਨ:),** ਅਸੂ ਦੇ ਮਹੀਨੇ ਦਾ ਨਾਮ ਜਦੋਂ ਚੰਨ ਅਸ਼੍ਵਿਨੀ ਨਛੱਤ੍ਰ ਦੇ ਨੇੜੇ ਹੁੰਦਾ ਹੈ।
**ਪ੍ਰਾ. ਆਸਿਣ (ਆਸਿਣ);** **ਪੰ.** ਅਸੁਨ ਜਾਂ ਅੱਸੂ]

**ਅਸੁਨਿ,** ਅੱਸੂ ਵਿਚ। ੧੫੬੧

**ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥**
**ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥ ... ॥ ੧੧ ॥**
ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੮

**ਭਾਵ : ਅੱਸੂ ਵਿਚ** ਹੇ ਕੰਤ ਆ! (ਤੇਰੇ ਵਿਛੋੜੇ ਵਿਚ) ਮੈਂ ਝੂਰ ਝੂਰ ਕੇ ਮਰ ਰਹੀ ਹਾਂ। **ਦ੍ਵੈਤ** ਭਾਵ ਵਿਚ ਭੁੱਲੀ ਹੋਈ ਹਾਂ। ਤਾਂ ਮਿਲ ਸਕਦੀ ਹਾਂ (ਜੇ) ਮਾਲਕ! ਤੂੰ ਆਪ ਮੇਲ ਲਵੇਂ।
[**ਵੇਖੋ, ੧੫੬੦**]

**ਅਸੁਭ,** ਅਸ਼ੁਭ। ੧੫੬੧ (ੳ)

**ਸਲੋਕੁ ॥**
**ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥**
**ਪਸੁ ਆਪਨ ਹਉ ਹਉ ਕਰੈ**
**ਨਾਨਕ ਬਿਨੁ ਹਰਿ ਕਹਾ ਕਮਾਤਿ ॥ ੧ ॥**
ਗਉੜੀ (ਬਾਵਨ.) ਮਹਲਾ ੫–੮, ਸਫ਼ਾ ੨੫੧

**ਭਾਵ :** ਕਿਰਤ ਕਮਾਵਣੀ, ਸ਼ੁਭ ਤੇ **ਅਸ਼ੁਭ** (ਸਭ) ਉਸ ਪ੍ਰਭੂ ਨੇ ਆਪ ਕੀਤੇ ਹਨ, (ਏਹ) ਪਸੂ (ਜੀਵ) ਅਪਣੀ (ਹੀ) ਮੈਂ ਮੈਂ ਕਰਦਾ ਹੈ, (ਪੁੱਛਦੇ ਹਨ ਗੁਰੂ) ਨਾਨਕ, ਪ੍ਰਭੂ ਤੋਂ ਬਿਨਾ (ਇਹ) ਕੀਹ ਕਰ ਸਕਦਾ ਹੈ।
**(ਪੰਜ ਗ੍ਰੰਥੀ ਸਟੀਕ)**

[**ਸੰਸ. ਅਸ਼ੁਭਮ੍ (ਅਸ਼ੁਭਮ੍);**
**ਪ੍ਰਾ. ਅਸੁਭ (ਅਸੁਭ),** ਅਮੰਗਲ, ਅਨਿਸ਼ਟ।]

**ਅਸੁਮੇਧ,** ਅਸਮੇਧ। ੧੫੬੧ (ਅ)

**ਅਸੁਮੇਧ ਜਗੁ ਕੀਜੈ ਸੋਨਾ ਗਰਭਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥ ੧ ॥**
ਰਾਮ. ਨਾਮਦੇਉ–੪, ਸਫ਼ਾ ੯੭੩

**ਭਾਵ : ਅਸਮੇਧ** ਯੱਗ ਕਰੇ, ਸੋਨੇ ਦਾ ਗੁਪਤ ਦਾਨ ਦੇਵੇ (ਤਾਂ ਵੀ ਇਨ੍ਹਾਂ ਦਾ ਫਲ) ਰਾਮ ਨਾਮ ਦੇ ਤੁਲ ਨਹੀਂ ਪੁਜਦਾ।

**ਗਰਭਦਾਨੁ,** (ਸੋਨੇ) ਨੂੰ ਫਲ ਵਿਚ ਲੁਕਾ ਕੇ ਦਾਨ ਦੇਣਾ, ਗੁਪਤ ਦਾਨ।

[**ਸੰਸ. ਅਸ਼੍ਵਮੇਧ: (ਅਸ਼੍ਵਮੇਧ:),** ਅਸਮੇਧ ਯੱਗ।]

**ਅਸੁਰ,** ਦੈਂਤ। ੧੫੬੨

**ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥**
**ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥...॥੨॥**
ਸਵਈ. ਮਹਲੇ ੫ ਕੇ–੧੨੨, ਸਫ਼ਾ ੧੪੦੯

**ਭਾਵ :** ਗੁਰੂ ਅਰਜਨ ਪਰਥਾਇ ਹਰਿਬੰਸ ਭਟ ਕਹਿੰਦਾ ਹੈ :— ਦੇਵਤਿਆਂ ਨੇ ਅਨੰਦ (ਮੰਗਲ) ਕੀਤਾ। ਆਪ ਦਾ ਜਸ ਅਤੇ ਜੈ ਜੈ ਕਾਰ ਉਚਾਰਿਆ। **ਦੈਂਤ** ਨਸ ਗਏ। (ਆਪ ਦਾ ਪਰਤਾਪ ਦੇਖ ਕੇ) ਉਨ੍ਹਾਂ ਦੇ ਅੰਦਰੋਂ ਪਾਪ ਕੰਬਣ ਲਗ ਪਏ।

**ਰਹਸੁ,** ਅਨੰਦ। **ਸੁਰਦੇਵ,** ਦੇਵਤੇ।
**ਤੋਹਿ,** ਤੇਰਾ, ਆਪਦਾ।
**ਤਿਨ੍ ਭੀਤਰਿ,** ਉਨ੍ਹਾਂ ਦੇ ਅੰਦਰ।
[**ਸੰਸ. ਅਸੁਰ: (ਅਸੁਰ:),** ਦੈਂਤ, ਰਾਖ਼ਸ਼ਸ।]

**ਅਸੁਰ,** ਰਾਖ਼ਸ਼ਸ, ਨਿਰਦਈ ਮਨੁੱਖ । ੧੫੬੩

**ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥**
**ਖਿਨ ਭੰਗੁਨਾ ਕੈ ਮਾਨਿ ਮਾਤੇ**
**ਅਸੁਰ ਜਾਣਹਿ ਨਾਹੀ ॥ ੧ ॥ ਰਹਾਉ ॥**

ਆਸਾ (ਪੜਤਾਲ) ਮਹਲਾ ੫–੧੫੨, ਸਫ਼ਾ ੪੦੮

**ਭਾਵ :** ਜਿਹੜੇ ਵਿਸ਼ਿਆਂ ਅਤੇ ਮਾਇਆ ਵਿਚ ਰਚੇ ਹਨ, ਉਹ (ਪਰਾਇਆ) ਧਨ ਚੁਰਾ ਕੇ ਦਿਲ ਦੁਖਾਉਂਦੇ ਹਨ । ਪਲ ਵਿਚ ਨਾਸ਼ ਹੋਣ ਵਾਲੇ (ਸਾਮਾਨਾਂ) ਦੇ ਘੁਮੰਡ ਵਿਚ ਮਸਤ ਗਏ, **ਦੈਂਤ** ਸਮਝਦੇ ਨਹੀਂ (ਕਿ ਜਮ ਸਿਰ ਪਰ ਖੜ੍ਹਾ ਹੈ) ।

**ਹਿਰਿ,** ਚੁਰਾ ਕੇ । **ਵਿਤ,** ਧਨ ।

**ਖਿਨ ਭੰਗੁਨਾ ਕੈ,** ਪਲ ਵਿਚ ਨਾਸ਼ ਹੋਣ ਵਾਲੇ (ਸਾਮਾਨਾਂ) ।

[ਵੇਖੋ, ੧੫੬੨]

**ਅਸੁਰ,** ਦੈਂਤਾਂ ਨੂੰ, ਰਾਖਸ਼ੀ ਸੁਭਾਵ ਵਾਲੇ, ਵਿਸ਼ਈ ਅਤੇ ਲੁਟੇਰੇ । ੧੫੬੪

**ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥**
**ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥ ... ॥ ੧੧ ॥**

ਮਾਰੂ (ਸੋਲਹੇ) ਮਹਲਾ ੩–੧੨, ਸਫ਼ਾ ੧੦੫੬

**ਭਾਵ :** ਮੇਰਾ ਸੱਚਾ ਪ੍ਰਭੂ **ਦੈਂਤਾਂ ਨੂੰ** ਮਾਰਨ ਵਾਲਾ ਅਤੇ ਗੁਰਾਂ ਦੇ ਸ਼ਬਦ ਦੁਆਰਾ ਭਗਤਾਂ ਦਾ ਨਿਸਤਾਰਾ ਕਰਨ ਵਾਲਾ ਹੈ ।

**ਅਸੁਰ ਸੰਘਾਰਣੁ,** ਦੈਂਤਾਂ ਨੂੰ ਮਾਰਨ ਵਾਲਾ ।

[ਵੇਖੋ, ੧੫੬੨]

**ਅਸੁਰ,** ਦੈਂਤਾਂ ਵਾਂਙ । ੧੫੬੫

**ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥**
**ਚਾਰੇ ਕਿਲਵਿਖ ਉਨਿ ਅਘ ਕੀਏ**
**ਹੋਆ ਅਸੁਰ ਸੰਘਾਰੁ ॥ ... ॥ ੪ ॥**

ਸਿਰੀ. ਮਹਲਾ ੫–੨੬, ਸਫ਼ਾ ੭੦

**ਭਾਵ :** ਇਨ੍ਹਾਂ ਤੁਕਾਂ ਵਿਚ ਕਿਸੇ ਧਨੀ ਪਾਪੀ ਦਾ ਜ਼ਿਕਰ ਹੈ :— ਮਾਇਆ ਦੇ ਲਾਲਚ ਵਿਚ ਸ਼ੂਮ ਹੈ, ਕਾਮ ਨੇ, ਕ੍ਰੋਧ ਨੇ ਅਤੇ ਮੋਹ ਨੇ ਉਸ ਉਪਰ ਕਾਬੂ ਪਾਇਆ ਹੈ । ਚਾਰ ਮਹਾਂ (ਅਤੇ ਹੋਰ ਸਾਰੇ) ਪਾਪ ਉਸ ਕੀਤੇ ਹਨ, ਅਤੇ **ਦੈਂਤਾਂ ਵਾਂਙ** ਹਤਿਆਰਾ ਬਣ ਗਿਆ ਹੈ ।

**ਚਾਰੇ ਕਿਲਵਿਖ,** ਚਾਰ ਮਹਾਂ ਪਾਪ, ਮਨੂ ਸਿਮ੍ਰਿਤੀ ਵਿਚ ਲਿਖਿਆ ਹੈ :— ਬ੍ਰਹਮ ਹਤਿਆ, ਸ਼ਰਾਬ ਸੇਵਨ, ਚੋਰੀ, ਗੁਰੂ ਇਸਤ੍ਰੀ ਗਮਨ, ਇਹ ਚਾਰ ਮਹਾਂ ਪਾਪ ਹਨ । (XI, 54)

**ਕਿਰਪਨ,** ਸ਼ੂਮ, ਕੰਜੂਸ । **ਅਘ,** ਪਾਪ ।

[ਵੇਖੋ, ੧੫੬੨]

**ਅਸੁਰ ਸੰਘਾਰੁ,** ਦੈਂਤਾਂ ਦਾ (ਕਾਮਾਦਿਕਾਂ ਦਾ) ਮਾਰਨ ਵਾਲਾ । ੧੫੬੬

**ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥**
**ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥ ੩ ॥**

ਸਿਰੀ. ਮਹਲਾ ੧–੧੦, ਸਫ਼ਾ ੫੯

**ਭਾਵ :** (ਗੁਰਾਂ ਦੀ) ਪੂਰਨ ਬਖਸ਼ਸ਼ ਨਾਲ (ਨਾਮ ਦਾ) ਸੱਚਾ ਅਤੇ ਅਪਾਰ ਵਖਰ ਜਮ੍ਹਾਂ ਕਰੀਦਾ ਹੈ । ਸਤਿਗੁਰ ਸੁੱਖਾਂ ਦਾ ਦਾਤਾ, ਦੁੱਖਾਂ ਦਾ ਨਾਸ਼ਕ ਅਤੇ (ਪਰਮਾਰਥ ਦੇ ਵਿਘਨਕਾਰੀ) ਵਿਸ਼ੇ ਰੂਪ **ਦੈਂਤਾਂ ਦਾ ਮਾਰਨ ਵਾਲਾ ਹੈ ।**

**ਵਖਰੁ,** ਸੌਦਾ, ਰਾਸ, ਮਾਲ ।

[ਵੇਖੋ, ੧੫੬੨]

**ਅਸੁਰ ਸੰਘਾਰੇ,** ਹੇ ਦੈਂਤਾ (ਕਾਮਾਦਿਕਾਂ) ਦਾ ਵੱਧ ਕਰਨ ਵਾਲੇ, ਹੇ ਦੁਸ਼ਟ ਦਮਨ ! ੧੫੬੭

**ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥**
**ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥**
**ਜਗਜੀਵਨ ਅਬਿਨਾਸੀ ਠਾਕੁਰ**
**ਘਟ ਘਟ ਵਾਸੀ ਹੈ ਸੰਗਾ ॥ ੨ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਹੇ ਜਗਤ ਦੇ ਮਾਲਕ ਹਰਿ ਜੀਓ ! ਤੁਸੀਂ ਹੀ **ਦੈਂਤਾਂ ਦਾ ਨਾਸ਼ ਕਰਨ ਵਾਲੇ** ਹੋ, ਤੁਸੀ ਹੀ ਮੋਹਨ ਹੋ, ਮਾਧਵ ਹੋ, ਮੁਰਾਰੀ ਹੋ । ਤੁਸੀਂ ਹੀ ਜਗ ਦੇ ਜੀਵਨ ਹੋ, ਤੁਸੀ ਹੀ ਅਬਨਾਸ਼ੀ ਹੋ, ਠਾਕਰ ਹੋ, ਘਟ ਘਟ ਦੇ ਵਾਸੀ ਹੋ ਅਤੇ ਤੁਸੀ ਹੀ ਸਭ ਦੇ ਸੰਗੀ ਹੋ ।

**ਮਤਲਬ :** ਹਰੀ ਨੂੰ ਸੰਬੋਧਨ ਕੀਤਾ ਹੈ । ਉਸ ਦੇ ਸਰਗੁਣ ਰੂਪ, ਵਿਰਾਟ ਰੂਪ, ਅਵਤਾਰ ਰੂਪ ਦੀ ਏਕਤਾ ਦਸੀ ਹੈ । ਉਸੇ ਨੂੰ ਫੇਰ ਸਰਬ ਵਿਆਪੀ ਅਤੇ ਸਦਾ ਰਹਿਣ ਵਾਲੀ ਹਸਤੀ ਕਿਹਾ ਹੈ । ਐਸੇ ਸ਼ਕਤੀ ਸੰਪਨ ਵਿਅਕਤੀ ਨੂੰ ਹੀ ਫੇਰ ਸਭ ਦਾ ਸੰਗੀ ਅਤੇ ਸਹਾਈ ਦਸਿਆ ਹੈ ।

[ਵੇਖੋ, ੧੫੬੨]

**ਅਸੁਰ ਸੰਘਾਰੈ,** ਆਸੁਰੀ ਸੰਪਦਾ ਨੂੰ ਮਾਰ ਲਵੇ । ੧੫੬੮

**ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥**
**ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥ ੩ ॥**

ਸਿਰੀ. ਮਹਲਾ ੩–੪੪, ਸਫ਼ਾ ੩੦

**ਭਾਵ :** ਐਸਾ ਸਤਿਗੁਰੂ ਟੋਲ ਲੱਭੋ ਜਿਸ ਤੋਂ ਉਹ ਸੱਚ ਪ੍ਰਾਪਤ ਹੋ ਜਾਵੇ, (ਜਿਸ ਸੱਚ ਦੇ ਪ੍ਰਾਪਤ ਹੋਇਆਂ ਸਿਖ) **ਆਸੁਰੀ ਸੰਪਦਾ ਨੂੰ ਮਾਰ ਲਵੇ,** (ਆਤਮ) ਸੁਖ ਵਿਚ ਵਸੇ (ਤੇ ਰਜ਼ਾ ਵਿਚ ਇਸਥਿਤ ਹੋ ਕੇ ਕਹੇ ਕਿ) ਜੋ **ਉਸ ਪ੍ਰਭੂ ਨੂੰ** ਭਾਵੇ **ਉਹੋ** ਹੋਵੇ ।

(**ਸੰਬਰਾ,** ਸਫ਼ਾ ੩੮੫)

[ਵੇਖੋ, ੧੫੬੨]

**ਅਸੁਰ ਸੰਘਾਰੈ,** ਅਸੁਰਾਂ ਦਾ ਨਾਸ ਹੁੰਦਾ ਹੈ । ੧੫੬੯

**ਉਗਵੈ ਸੂਰੁ ਅਸੁਰ ਸੰਘਾਰੈ ॥**
**ਊਚਉ ਦੇਖਿ ਸਬਦਿ ਬੀਚਾਰੈ ॥ ... ॥ ੯ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਵੇਖੋ, ਉਗਵੈ (੬੩)**

[ਵੇਖੋ, ੧੫੬੨]

**ਅਸੁਰ ਨਦੀ,** ਅਪਾਨ ਵਾਯੂ । ੧੫੭੦

**ਅਸੁਰ ਨਦੀ ਕਾ ਬੰਧੈ ਮੂਲੁ ॥**
**ਪਛਿਮ ਫੇਰਿ ਚੜਾਵੈ ਸੂਰੁ ॥ ... ॥ ੭ ॥**

ਰਾਮ. ਬੇਣੀ, ਸਫ਼ਾ ੯੭੪

**ਭਾਵ :** ਅਸੁਰ ਨਦੀ = ਅਸੂਰਜ ਨਦੀ = ਚੰਦ੍ਰਨਾੜੀ = ਅਪਾਨ ਵਾਯੂ । ਅਸੁਰ ਨਦੀ ਕਾ ਮੂਲ = ਅਪਾਨ ਵਾਯੂ ਦਾ ਮੂਲ ਅਸਥਾਨ = ਮੂਲਾਧਾਰ ਚੱਕਰ ।

ਅਸੁਰ ਨਦੀ ਕਾ ਬੰਧੈ ਮੂਲੁ = ਮੂਲਾਧਾਰ ਚੱਕਰ ਨੂੰ ਬੰਧ ਲਗਾਵੇ । ਪਛਿਮ ਫੇਰਿ = ਪਿਛੇ ਵਲ ਫੇਰ ਕੇ, ਅਪਾਨ ਵਾਯੂ ਨੂੰ ਪਿਛੇ ਵਲ ਘੁਮਾ ਕੇ । ਪਛਿਮ ਫੇਰਿ ਚੜਾਵੈ = ਅਪਾਨ ਵਾਯੂ ਨੂੰ ਪਿਛੇ ਵਲ ਘੁਮਾ ਕੇ ਉਪਰ ਵਲ ਚੜ੍ਹਾਵੇ ।

ਸੂਰੁ = ਸੂਰਜ, ਸੂਰਜ ਨਾੜੀ, ਪ੍ਰਾਣ ਵਾਯੂ ।

ਪਛਿਮ ਫੇਰਿ ਚੜਾਵੈ ਸੂਰੁ = ਅਪਾਨ ਵਾਯੂ ਨੂੰ ਪ੍ਰਾਣ ਵਾਯੂ ਨਾਲ ਮਿਲਾ ਕੇ ਉਪਰ ਵਲ, ਦਸਮ ਦੁਆਰ ਵਲ ਚੜ੍ਹਾਵੇ ।

**ਮਤਲਬ :** ਬੇਣੀ ਜੀ ਦੀ ਇਸ ਤੁਕ ਵਿਚ ਹਠ ਯੋਗ ਦੇ ਪਦ ਪਦਾਰਥ ਹਨ । ਇਸ ਵਿਸ਼ਯ ਸੰਬੰਧ ਲਈ ਵੇਖੋ, **ਓੜ (੯੩੯)**

[ਵੇਖੋ, ੧੫੬੨]

**ਅਸੁਰਹ,** ਦੈਂਤਾਂ । ੧੫੭੦ (ੳ)

**ਪਾਯਉ ਨਹੀ ਅੰਤੁ ਸੁਰੇ ਅਸੁਰਹ**
**ਨਰ ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ**
**ਪੁਰਖੋਤਮੁ ਅਪਾਰ ਪਰੇ ॥ ... ॥ ੧ ॥**

ਸਵਈਏ. ਮਹਲੇ ੪ ਕੇ–੫੪, ਸਫ਼ਾ ੧੪੦੫

**ਭਾਵ :** ਦੇਵਤਿਆਂ ਅਤੇ **ਦੈਂਤਾਂ** ਨੇ ਵਾਹਿਗੁਰੂ ਦਾ ਪਾਰਾਵਾਰ ਨਹੀਂ ਪਾਇਆ । ਨਰ, ਗਣ ਅਤੇ ਗੰਧਰਬ ਵੀ ਤਲਾਸ਼ ਵਿਚ ਫਿਰਦੇ ਰਹੇ (ਪਰ ਅੰਤ ਨਹੀਂ ਪਾ ਸਕੇ ਕਿਉਂਕਿ ਉਹ) ਅਬਿਨਾਸ਼ੀ, ਅਚਲ, ਜੂਨ-ਰਹਿਤ, ਸ੍ਵੈਪ੍ਰਕਾਸ਼, ਪੁਰਖੋਤਮ, ਪਰੇ ਤੋਂ ਪਰੇ ਹੈ ।

[ਵੇਖੋ, ੧੫੬੨]

**ਅਸੁਲੂ,** ਅਸਲੋਂ, ਮੂਲੋਂ, ਮੁੱਢਲਾ । ੧੫੭੧

**ਸਹਸ ਅਠਾਰਹ ਕਹਨਿ ਕਤੇਬਾ**
**ਅਸੁਲੂ ਇਕੁ ਧਾਤੁ ॥ ... ॥ ੨੨ ॥**

ਜਪੁਜੀ, ਸਫ਼ਾ ੫

**ਭਾਵ :** (ਚਾਰ) ਕਿਤਾਬਾਂ, ਹਜ਼ਾਰਾਂ (ਰਿਸ਼ੀ, ਮੁਨੀ, ਵਿਦਵਾਨ) ਅਤੇ ਅਠਾਰਾਂ (ਪੁਰਾਣ) **ਮੁੱਢਲਾ** ਇਕੋ ਸਿਧਾਂਤ ਦਸਦੇ ਹਨ ।

**ਅਠਾਰਹ,** ਅਠਾਰਾਂ (ਪੁਰਾਣ), ਵੇਰਵੇ ਲਈ ਵੇਖੋ, (੧੪੪੬) ।

**ਕਤੇਬਾ,** (ਚਾਰ) ਧਾਰਮਕ ਗ੍ਰੰਥ । ਇਨ੍ਹਾਂ ਦੇ ਨਾਉਂ ਹਨ :—

ਕੁਰਾਨ, ਤੌਰੇਤ, ਜ਼ਬੂਰ ਅਤੇ ਅੰਜੀਲ ।
ਕੁਰਾਨ, ਮੁਸਲਮਾਨਾਂ ਦਾ ਧਰਮ ਗ੍ਰੰਥ ।
ਤੌਰੇਤ, ਯਹੂਦੀਆਂ ਦਾ ਇਕ ਧਰਮ ਗ੍ਰੰਥ ।
ਜ਼ਬੂਰ, Psalms of David.
ਅੰਜੀਲ, ਈਸਾਈਆਂ ਦਾ ਧਰਮ ਗ੍ਰੰਥ ।

[ਅ. اصل (ਅਸਲ), ਮੂਲ, ਮੁਢ, ਬੁਨਿਆਦ ।

اصلاً (ਅਸਲਨ), ਹਰਗਿਜ਼, ਬਿਲਕੁਲ ।

ਪੰ. ਵਿਚ ਕਈ ਥਾਂ 'ਅਸਲੋਂ' ਅਤੇ ਕਈ ਥਾਂਈ 'ਅਸੁਲੂ' ਪਦ 'ਮੂਲੋਂ' ਯਾ 'ਬਿਲਕੁਲ' ਦੇ ਅਰਥਾਂ ਵਿਚ ਬੋਲਦੇ ਹਨ ।]

**ਅਸੂ,** ਅਸੂ ਦਾ ਮਹੀਨਾ । ੧੫੭੨

**ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥**
**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ ੮ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੫

**ਭਾਵ :** ਬਿਨਾਂ ਪ੍ਰਭੂ ਦੇ ਹੋਰ ਦੂਜਾ (ਰਖਣ ਨੂੰ ਸਮਰਥ ਨਹੀਂ, ਸੋ) ਹਰੀ ਦੀ ਓਟ ਲੈਣੀ ਚਾਹੀਦੀ ਹੈ । **ਅਸੂ** (ਦੇ ਮਹੀਨੇ ਉਹ) ਸੁੱਖੀ ਰਹਿੰਦੀਆਂ ਹਨ, ਜਿਨ੍ਹਾਂ ਪਰ ਹਰੀ ਰਾਜੇ ਦੀ ਮਿਹਰ ਹੁੰਦੀ ਹੈ ।

[ਵੇਖੋ, ੧੫੬੦]

**ਅਸੋਚ,** ਬੇਖਬਰ (ਪਾਪ ਪੁੰਨ ਦੇ ਭੇਦ ਤੋਂ ਬੇਖਬਰ) । ੧੫੭੩

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥**

ਆਸਾ ਰਵਿਦਾਸ–੧, ਸਫ਼ਾ ੪੮੬

**ਭਾਵ :** ਟੇਢੀਆਂ (ਚਲਣ ਵਾਲੀਆਂ ਸੱਪ ਆਦਿ) ਜੂਨਾਂ ਤਾਂ ਵਿਚਾਰ ਤੋਂ ਹੀਨ ਜੰਮੀਆਂ ਹਨ, ਉਹ ਪਾਪ ਪੁੰਨ ਤੋਂ **ਬੇਖਬਰ** ਹਨ । ਮਨੁੱਖਾ ਜਨਮ (ਵਿਵੇਕ ਬੁੱਧੀ ਆਦਿ ਨਾਲ ਭੂਸ਼ਿਤ ਹੋਣ ਕਰ ਕੇ) ਦੁਰਲਭ ਹੈ, ਇਸ (ਜਾਮੇ) ਵਿਚ ਵੀ (ਕਾਮਾਦਿਕ) ਭੈੜੀ ਸੰਗਤ ਹੈ ।

**ਤ੍ਰਿਗਦ ਜੋਨਿ,** ਟੇਢੀਆਂ ਚਲਣ ਵਾਲੀਆਂ (ਸੱਪ ਆਦਿ) ਜੂਨਾਂ ।

**ਅਚੇਤ,** ਵਿਚਾਰ ਤੋਂ ਹੀਨ ।

**ਸੰਭਵ,** ਜਨਮ ਧਾਰਿਆ ਹੈ, ਜੰਮੀਆਂ ਹਨ ।

**ਪੋਚ,** ਭੈੜੀ, ਬੁਰੀ ।

[**ਸੰਸ. शोचनम् (ਸ਼ੋਚਨਮ੍),** ਦੁੱਖ, ਸ਼ੋਕ;
**ਪੰ.** ਸੋਚ, ਅ + ਸੋਚ, ਸੋਚ ਰਹਿਤ ।]

**ਅਸੋਚ,** ਨਾ ਚਿੰਤਾ ਕਰਨ ਯੋਗ । ੧੫੭੪

**ਜਾਨਿ ਅਜਾਨ ਭਏ ਹਮ ਬਾਵਰ**
**ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ**
**ਪਰਮਾਰਥ ਪਰਵੇਸ ਨਹੀ ॥ ੨ ॥**

ਸੋਰਠਿ ਰਵਿਦਾਸ–੩, ਸਫ਼ਾ ੬੫੮

**ਭਾਵ :** ਜਾਣਦੇ ਹੋਏ ਅਸੀ ਅਜਾਣ ਅਤੇ ਪਾਗਲ ਹੋ ਗਏ ਹਾਂ । **ਨਾ ਚਿੰਤਾ ਕਰਨ ਯੋਗ** ਚਿੰਤਾ (ਰੋਜ਼ੀ ਆਦਿ ਦੀ ਸੋਚ) ਵਿਚ ਦਿਨ ਬੀਤ ਰਹੇ ਹਨ । ਇੰਦ੍ਰੀਆਂ ਬਲਵਾਨ (ਹੋ ਕੇ ਮਨ ਨੂੰ ਮਗਰੇ ਲਾਉਂਦੀਆਂ ਹਨ) । ਵਿਵੇਕ ਵਾਲੀ ਬੁੱਧੀ ਵਿਚ ਤਾਣ ਨਹੀਂ (ਜਿਸ ਕਰ ਕੇ) ਪਰਮਾਰਥ ਵਿਚ ਪਰਵੇਸ਼ ਨਹੀਂ ਹੋਇਆ ।

**ਸਬਲ,** ਬਲਵਾਨ ।

**ਨਿਬਲ,** ਤਾਣਹੀਨ ।

**ਬਿਬੇਕ ਬੁਧਿ,** ਵਿਵੇਕ ਵਾਲੀ ਬੁੱਧੀ, ਯਥਾਰਥ ਨਿਰਣਯ ਕਰ ਸਕਣ ਵਾਲੀ ਬੁੱਧੀ ।
[ਵੇਖੋ, ੧੫੭੩]

**ਅਹੰ,** ਅਹੰਕਾਰ । ੧੫੭੫

ਗੁਰੂ ਗ੍ਰੰਥ ਸਾਹਿਬ ਵਿਚ 'ਅਹੰ' ਨਾਲ ਕਈ ਜੁੜਵੇਂ ਸ਼ਬਦ ਵਰਤੇ ਗਏ ਹਨ । ਯਥਾ :—

| | | | |
|---|---|---|---|
| (A) | ਅਹੰ ਅੰਧ, | ਅਹੰਕਾਰ ਦਾ ਅੰਧੇਰਾ | (੧੫੮੦-ੳ) |
| | ਅਹੰ ਮਮ, | ਅਹੰਕਾਰ ਅਤੇ ਮਮਤਾ | (੧੫੮੦-ਅ) |
| | ਅਹੰ ਮਮਤਾ, | ਅਹੰਕਾਰ ਅਤੇ ਮਮਤਾ | (੧੫੮੦-ੲ) |
| | ਅਹੰਕਰਣੁ, | ਅਹੰਕਾਰ | (੧੫੮੧-੮੨) |
| | ਅਹੰਕਾਰੰ, | ਹੇ ਅਹੰਕਾਰ | (੧੫੮੨-ੳ) |
| | ਅਹੰਕਾਰ, | ਹਉਮੈਂ | (੧੫੮੩) |
| | ਅਹੰਕਾਰਾ, | ਅਹੰਕਾਰ | (੧੫੮੩-ੳ) |
| | ਅਹੰਕਾਰਿ, | ਅਹੰਕਾਰ ਵਿਚ | (੧੫੮੪-੮੫) |
| | ਅਹੰਕਾਰੀ, | ਘੁਮੰਡੀ | (੧੫੮੬-੮੭) |
| | ਅਹੰਕਾਰੀਆ, | ਅਹੰਕਾਰੀਆਂ, ਅਹੰਕਾਰੀ, ਹੇ ਅਹੰਕਾਰੀ ਪੁਰਖ । | (੧੫੮੮-੯੦) |
| | ਅਹੰਕਾਰੁ, | ਘੁਮੰਡ, ਗਰਬ, ਅਹੰਕਾਰ | (੧੫੯੧-੯੪) |
| | ਅਹੰਕਾਰੇ, | ਮਾਣ ਵਿਚ | (੧੫੯੪-ੳ) |
| | ਅਹੰਕਾਰੋ, | ਅਹੰਕਾਰ | (੧੫੯੪-ਅ) |
| | ਅਹੰਤਾਪ, | ਹਉਮੈਂ ਦਾ ਤਾਪ | (੧੫੯੪-ੲ) |
| | ਅਹੰਤੋਰੋ, | ਅਹੰਕਾਰ ਤੋੜਨਾ | (੧੫੯੪-ਸ) |
| | ਅਹੰਫਾਂਸ, | ਅਹੰਕਾਰ ਦੀ ਫਾਹੀ | (੧੫੯੪-ਹ) |
| | ਅਹੰਬੰਧੰ, | ਅਹੰਕਾਰ ਦਾ ਬੱਧਾ | (੧੫੯੪-ਕ) |
| (B) | ਅਹੰਬੁਧਿ, | ਅਹੰਕਾਰ ਵਾਲੀ ਬੁੱਧੀ | (੧੫੯੫-੧੬੦੮) |
| | ਅਹੰਮਤ, | ਅਹੰਕਾਰੀ ਹੋਈ ਮਤ | (੧੬੦੯) |
| | ਅਹੰਮਤੇ, | ਅਹੰਕਾਰ ਦੀ ਮਸਤੀ ਵਿਚ | (੧੬੦੯-ੳ) |
| | ਅਹੰਮਨੀ, | ਆਪਣੇ ਆਪ ਨੂੰ ਬਹੁਤ ਵੱਡਾ ਮੰਨਣ ਵਾਲਾ | (੧੬੧੦) |
| | ਅਹੰਮੇਉ, | ਹਉਮੈਂ | (੧੬੧੧) |
| | ਅਹੰਮੇਇ, | ਹਉਮੈਂ ਵਿਚ | (੧੬੧੨) |
| | ਅਹੰਮੇਵ, | ਹਉਮੈਂ | (੧੬੧੩-੧੮) |

"ਅਹੰਮੇਵ" ਦੇ ਅਰਥ ਹਿੰਦੀ ਕੋਸ਼ ਅਨੁਸਾਰ ਇਹ ਹਨ :— "ਯਹ ਸਮਝਨਾ ਕਿ ਮੈਂ ਹੀ ਸਭ ਕੁਛ ਹੂੰ", ਦੂਜੇ ਅਰਥ ਹਨ "ਅਭਿਮਾਨ, ਅਹੰਕਾਰ" । ਅਹੰਮਤ (**ਸੰਸ. अहंमतिः (ਅਹੰਮਤਿ:)**) ਵਿਚ ਇਹ ਅਰਥ "ਕਿ ਮੈਂ ਹੀ ਸਭ ਕੁਛ ਹਾਂ" ਹੋਰ ਜ਼ਿਆਦਾ ਸਪਸ਼ਟ ਹੋ ਜਾਂਦੇ ਹਨ । ਅਹੰਮਤ ਦੀ ਤੁਕ (੧੬੦੯) ਨੰਬਰ ਹੇਠ ਹੈ ।

ਸੰਸਕ੍ਰਿਤ ਕੋਸ਼ਾਂ ਵਿਚ ਅਹੰਮਤਿ ਦੇ ਦੋ ਅਰਥ ਦਿਤੇ ਹਨ : (੧) ਆਪਣੇ ਆਪ ਨਾਲ ਪਿਆਰ, (੨) ਅਵਿਦਿਆ ।

ਸੰਸਕ੍ਰਿਤ ਸ਼ਬਦ 'ਅਹੰਮਤਿ:' ਦੇ ਪ੍ਰਯੋਜਨ ਵਾਲਾ ਸ਼ਬਦ "ਅਹੰਬੁਧਿ" ਹੈ । ਇਹ ਪਦ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਹੈ ਪਰ ਇਸ ਨੂੰ ਹਿੰਦੀ ਕੋਸ਼ਾਂ ਅਤੇ ਸੰਸਕ੍ਰਿਤੀ ਕੋਸ਼ਾਂ ਨੇ ਨਹੀਂ ਲਿਆ । "ਅਹੰਮਨੀ" ਵੀ ਇਨ੍ਹਾਂ ਹੀ ਅਰਥਾਂ ਵਿਚ ਹੈ । ਇਸ ਲਈ ਤੁਕ (੧੬੧੦) ਨੰਬਰ ਤੇ ਹੈ । "ਅਹੰਮਨੀ" ਵੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਪਦ ਹੈ । ਹਿੰਦੀ ਆਦਿਕ ਕੋਸ਼ਾਂ ਵਿਚ ਇਹ ਨਹੀਂ ਹੈ ।

"ਅਹੰਬੁਧਿ" ਦੇ ਅਰਥ ਅਸਾਂ "ਅਹੰਕਾਰ ਵਾਲੀ ਬੁੱਧੀ" ਆਦਿਕ ਕੀਤੇ ਹਨ । ਪਰਯੋਜਨ ਇਹ ਦਰਸਾਉਣ ਦਾ ਹੈ ਕਿ "ਅਹੰਬੁਧਿ" ਵਾਲਾ ਇਸ ਗਲ ਦਾ ਜਾਣੂ ਹੁੰਦਾ ਹੈ, ਕਿ ਮੈਂ ਹੀ ਸਭ ਕੁਛ ਹਾਂ । ਉਸ ਦਾ ਅਹੰਕਾਰ ਅਣਜਾਣ ਅਵਸਥਾ ਦਾ ਨਹੀਂ ਹੁੰਦਾ ।

[ਸੰਸ. अहम् (ਅਹਮ੍), ਅਹੰਕਾਰ ।]

**ਅਹੰ,** ਹਉਮੈਂ, ਅਹੰਕਾਰ । ੧੫੭੫ (ੳ)

**ਜਗਤੁ ਪਸੂ ਅਹੰ ਕਾਲੁ ਕਸਾਈ ॥**
**ਕਰਿ ਕਰਤੈ ਕਰਣੀ ਕਰਿ ਪਾਈ ॥ ... ॥ ੧੮ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੨

**ਭਾਵ :** **ਅਹੰਕਾਰ** (ਜੋ ਹੈ ਸੋ) ਕਸਾਈ ਵਾਂਙੂ ਹੈ ਤੇ ਜਗਤ ਪਸ਼ੂ (ਸਮਾਨ ਹੈ, ਭਾਵ ਅੰਦਰ ਬੈਠਾ ਅਹੰਕਾਰ ਹੀ ਵਧ ਵਧ ਕੇ ਇਸ ਦੇ ਵਿਲਾਸ਼ ਦਾ ਹੇਤੂ ਹੋ ਜਾਂਦਾ ਹੈ । ਇਸ ਅਹੰ ਵਿਚ ਫਸ ਕੇ ਜੀਵ ਨੇ ਜੋ) ਕਰਨੀ ਕੀਤੀ ਹੈ (ਉਸ ਮੂਜਬ ਹੀ) ਕਰਤਾਰ ਨੇ (ਉਸ ਲਈ) ਕਾਰ ਪਾਈ ਹੈ । **(ਪੰਜ ਗ੍ਰੰਥੀ ਸਟੀਕ)**

**ਅਹੰ ਕਾਲੁ,** ਅਹੰਕਾਰ ।
[ਵੇਖੋ, ੧੫੭੫]

**ਅਹੰ,** ਹਉਮੈਂ । ੧੫੭੬

**ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥**
**ਪੰਚ ਦੋਖ ਅਰੁ ਅਹੰ ਰੋਗ**
**ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥**

ਟੋਡੀ ਮਹਲਾ ੫-੨੦, ਸਫ਼ਾ ੭੧੬

**ਭਾਵ :** ਮੇਰੇ ਪ੍ਰਭੂ ਜੀ ਨੇ ਐਸਾ ਉਪਕਾਰ ਕੀਤਾ ਕਿ (ਕਾਮਾਦਿਕ) ਪੰਜ ਦੋਸ਼ ਅਤੇ **ਹਉਮੈਂ** ਦਾ (ਦੀਰਘ) ਰੋਗ ਇਸ ਤਨ ਤੋਂ ਸਭ ਦੂਰ ਕਰ ਦਿਤਾ ।

**ਅਹੰ ਰੋਗ,** ਹਉਮੈਂ ਦਾ (ਦੀਰਘ) ਰੋਗ ।
[ਵੇਖੋ, ੧੫੭੫]

**ਅਹੰ,** ਹਉਮੈਂ । ੧੫੭੭

**ਸਰਬ ਸਿਧਿ ਕਾਰਜ ਸਭਿ ਸਵਰੇ**
**ਅਹੰ ਰੋਗ ਸਗਲ ਹੀ ਖਇਆ ॥**
**ਕੋਟਿ ਪਰਾਧ ਖਿਨ ਮਹਿ ਖਉ ਭਈ ਹੈ**
**ਗੁਰ ਮਿਲਿ ਹਰਿ ਹਰਿ ਕਹਿਆ ॥ ੧ ॥**

ਸਾਰਗ ਮਹਲਾ ੫-੪੭, ਸਫ਼ਾ ੧੨੧੩

**ਭਾਵ :** ਸਾਰੇ (ਮਨੋਰਥ) ਸਿੱਧ ਹੋ ਗਏ, ਕੰਮ ਸਾਰੇ ਸੰਵਰ ਗਏ ਅਤੇ **ਹਉਮੈਂ** ਦਾ (ਦੀਰਘ) ਰੋਗ ਸਾਰਾ ਹੀ ਹੱਟ ਗਿਆ । (ਜਦ ਦਾ) ਗੁਰਾਂ ਨੂੰ ਮਿਲ ਕੇ ਹਰੀ ਦਾ ਨਾਮ ਜਪਿਆ ਹੈ ਕਰੋੜਾਂ ਪਾਪ ਖਿਨ ਵਿਚ ਨਾਸ਼ ਹੋ ਗਏ ।

**ਅਹੰ ਰੋਗ,** ਹਉਮੈਂ ਦਾ (ਦੀਰਘ) ਰੋਗ ।
[ਵੇਖੋ, ੧੫੭੫]

**ਅਹੰ,** ਹਉਮੈਂ । ੧੫੭੮

**ਕਟੀਐ ਤੇਰਾ ਅਹੰ ਰੋਗੁ ॥**
**ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥ ੧ ॥**

ਗਉੜੀ (ਚੇਤੀ) ਮਹਲਾ ੫-੧੪੬, ਸਫ਼ਾ ੨੧੧

**ਭਾਵ :** (ਨਾਮ ਦੁਆਰਾ) ਤੇਰਾ **ਹਉਮੈਂ** ਦਾ ਰੋਗ ਦੂਰ ਕੀਤਾ ਜਾਏਗਾ । (ਫੇਰ) ਗੁਰਾਂ ਦੀ ਮਿਹਰ ਨਾਲ ਤੂੰ ਰਾਜ ਜੋਗ ਕਰੇਂਗਾ ।

**ਰਾਜ ਜੋਗੁ,** ਸੁੱਖ ਸੰਪਤੀ ਵਾਲੇ ਜੀਵਨ ਵਿਚ ਫਰਜਾਂ ਨੂੰ ਨਿਬਾਹੁੰਦਿਆਂ ਹੋਇਆਂ, ਮਨ ਦੀ ਅੰਦਰੋਂ ਸਹਿਜ ਸੁਭਾ ਨਿਰਲੇਪ ਇਕਾਗਰ ਚਿਤ ਜੁੜੇ ਰਹਿਣ ਦੀ ਅਵਸਥਾ ।

**ਅਹੰ ਰੋਗੁ,** ਹਉਮੈਂ ਦਾ ਰੋਗ ।
[ਵੇਖੋ, ੧੫੭੫]

**ਅਹੰ,** ਹਉਮੈਂ । ੧੫੭੯

**ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥**
**ਜਤਿ ਜਾਤ ਜਾਤ ਜਾਤ ਸਦਾ**
**ਸਦਾ ਸਦਾ ਸਦਾ ਕਾਲ ਹਈ ॥ ੧ ॥**

ਕਾਨੜਾ ਮਹਲਾ ੫-੫੦, ਸਫ਼ਾ ੧੩੦੮

**ਭਾਵ :** ਹੋਰ ਅਨੇਕਾਂ ਮੂਰਖ ਹਨ, ਜੋ **ਹਉਮੈਂ** ਹੀ ਹਉਮੈਂ ਵਿਚ ਸੁਦਾਈ ਹੋ ਰਹੇ ਹਨ । ਜਿਥੇ (ਵੀ ਤੀਰਥਾਂ ਆਦਿ ਉਪਰ) ਜਾਂਦੇ ਹਨ, ਸਦਾ ਸਦਾ (ਹਉਮੈਂ ਦੇ ਕੰਮ ਕਰਨ ਕਰ ਕੇ) ਕਾਲ ਉਨ੍ਹਾਂ ਨੂੰ ਮਾਰਦਾ ਹੈ ।

**ਹਈ,** √ ਹਨ੍ (= ਮਾਰਨਾ) ਤੋਂ ।

**ਨੋਟ :** ਤਿੰਨ ਵੇਰੀ **ਮੂੜ** ਕਹਿਣ ਦਾ ਭਾਵ ਸੰਪਰਦਾਈ ਜੋਗੀ, ਧਿਆਨੀ ਅਤੇ ਗਿਆਨੀ ਅਰਥ ਲਾ ਕੇ ਕਰਦੇ ਹਨ। ਜਿਥੇ ਜੋਗੀ ਧਿਆਨੀ ਅਤੇ ਗਿਆਨੀ ਜਾਂਦਾ ਹੈ ਕਾਲ ਉਨ੍ਹਾਂ ਨੂੰ ਸਦਾ, ਸਦਾ ਅਤੇ ਸਦਾ ਮਾਰਦਾ ਹੈ।

**ਅਹੰ ਅਹੰ,** ਹਉਮੈਂ ਹੀ ਹਉਮੈਂ।

[ਵੇਖੋ, ੧੫੭੫]

**ਅਹੰ,** ਹਉਮੈਂ। ੧੫੮੦

**ਪਰਮ ਪਦੁ ਪਾਇਆ ਸੇਵਾ ਗੁਰਚਰਣੀ ॥**
**ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥ ੬ ॥**

ਗਉੜੀ (ਅਸਟ.) ਮਹਲਾ ੧–੧੫, ਸਫ਼ਾ ੨੨੭

**ਭਾਵ :** ਗੁਰਾਂ ਦੇ ਚਰਨਾਂ ਦੀ ਸੇਵਾ ਕਰ ਕੇ (ਉਸ ਨੇ) ਪਰਮਪਦ ਪਾ ਲਿਆ। **ਹਉਮੈਂ** ਦੀ ਭਟਕਣ ਮੁੱਕ ਗਈ। ਮਨ (ਆਪਣੇ) ਮਨ ਹੀ ਨਾਲ ਪਤੀਜ ਗਿਆ।

**ਮਤਲਬ :** ਹਉਮੈਂ ਦੀ ਭਟਕਣ ਦੂਰ ਹੋਣ ਪਰ ਮਨ, ਮਨ ਹੀ ਵਿਚ ਸਮਾ ਗਿਆ। ਹਉਮੈਂ ਦੀ ਤ੍ਰਿਪਤੀ ਲਈ ਬਾਹਰਲੇ ਵਿਸ਼ੇ ਜ਼ਰੂਰੀ ਸਨ। ਹਉਮੈਂ ਦੇ ਹਟਣ ਨਾਲ ਮਨ ਅੰਦਰ ਬਾਹਰ ਏਕਾਗਰ ਚਿਤ ਹੋ ਗਿਆ।

**ਅਹੰ ਭ੍ਰਮਣੀ,** ਹਉਮੈਂ ਦੀ ਭਟਕਣ।

[ਵੇਖੋ, ੧੫੭੫]

**ਅਹੰ,** ਅਹੰਕਾਰ। ੧੫੮੦ (ੳ)

**ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥**
**ਮੋਹ ਮਗਨ ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥ ੩ ॥**

ਸਾਰਗ ਮਹਲਾ ੫–੧੨, ਸਫ਼ਾ ੧੨੦੬

**ਭਾਵ :** ਕਾਮ, ਕ੍ਰੋਧ, ਝੂਠ, ਨਿੰਦਾ ਦਾ ਤਿਆਗ ਕਰੋ, ਹਰੀ ਦਾ ਸਿਮਰਨ ਕਰੋ, ਇਸ ਨਾਲ (ਰਾਗ ਦ੍ਵੈਖ ਦੇ) ਬੰਧਨ ਟੁੱਟ ਜਾਂਦੇ ਹਨ। ਅੰਤਮ ਛੁਟਕਾਰਾ ਗੁਰੂ ਦੀ ਕ੍ਰਿਪਾ ਨਾਲ ਹੁੰਦਾ ਹੈ ਜਦੋਂ (ਹਮੇਸ਼ਾ ਲਈ) ਮੋਹ ਦੀ ਫਸੌਤੀ, **ਅਹੰਕਾਰ** ਦਾ ਅੰਧੇਰਾ, ਮਮਤਾ ਦੀ ਪਕੜ ਹਟ ਜਾਂਦੀ ਹੈ।

**ਮੋਹ ਮਗਨ,** ਮੋਹ ਵਿਚ ਡੁੱਬੇ ਹੋਣਾ, ਮੋਹ ਦੇ ਚਿਕੜ ਦੀ ਫਸੌਤੀ।

**ਅਹੰ ਅੰਧ,** ਅਹੰਕਾਰ ਦਾ ਅੰਧੇਰਾ।

[ਵੇਖੋ, ੧੫੭੫]

**ਅਹੰ,** ਅਹੰਕਾਰ। ੧੫੮੦ (ਅ)

**ਸੁਤ ਬਨਿਤਾ ਸਾਜਨ ਸੁਖ ਬੰਧਪ**
**ਤਾ ਸਿਉ ਮੋਹੁ ਬਢਿਓ ਸੁਘਨਾ ॥**
**ਬੋਇਓ ਬੀਜੁ ਅਹੰ ਮਮ ਅੰਕੁਰੁ**
**ਬੀਤਤ ਅਉਧ ਕਰਤ ਅਘਨਾਂ ॥ ... ॥ ੪ ॥**

ਸਵਯੇ (ਮੁਖ.) ਮਹਲਾ ੫, ਸਫ਼ਾ ੧੩੮੭–੮੮

ਵੇਖੋ, ਅੰਕੁਰੁ (੯੭੬)

**ਅਹੰ ਮਮ,** ਅਹੰਕਾਰ ਅਤੇ ਮਮਤਾ।

[ਵੇਖੋ, ੧੫੭੫]

**ਅਹੰ,** ਅਹੰਕਾਰ। ੧੫੮੦ (ੲ)

**ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥**
**ਬਨਿਤਾ ਬਿਨੋਦ ਅਨੰਦ ਮਾਇਆ**
**ਅਗਿਆਨਤਾ ਲਪਟਾਵਏ ॥ ... ॥ ੨ ॥**

ਆਸਾ (ਛੰਤ) ਮਹਲਾ ੫–੮, ਸਫ਼ਾ ੪੫੮

**ਭਾਵ :** ਕਰਮਾਂ ਦੀ ਮੈਲ ਕਾਰਣ **ਅਹੰਕਾਰ** ਅਤੇ ਮਮਤਾ ਦੇ ਭੈ ਭਰਮ ਵਿਚ, ਇਸਤ੍ਰੀ ਦੇ ਹਾਸ ਬਿਲਾਸ ਵਿਚ, ਮਾਇਆ ਦੇ ਅਨੰਦ ਭੋਗ ਵਿਚ (ਦਿਨ ਗੁਜ਼ਰ ਰਹੇ ਹਨ, ਮੈਨੂੰ) ਅਗਿਆਨਤਾ ਵਿਚ ਲਿਪਤ ਹੋਇ ਨੂੰ ਮੌਤ ਚੇਤੇ ਨਹੀਂ ਆਉਂਦੀ।

**ਅਹੰ ਮਮਤਾ,** ਅਹੰਕਾਰ ਅਤੇ ਮਮਤਾ।

[ਵੇਖੋ, ੧੫੭੫]

**ਅਹੰਕਰਣੁ,** ਅਹੰਕਾਰ, ਅਭਿਮਾਨ। ੧੫੮੧

**ਸਲੋਕ ਮ: ੩ ॥**
**ਨਾਨਕ ਸੋ ਸੂਰਾ ਵਰੀਆਮੁ**
**ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ ... ॥ ੧ ॥**

ਸਿਰੀ. (ਵਾਰ) ਮਹਲਾ ੪–੧੧, ਸਫ਼ਾ ੮੬

**ਭਾਵ :** ਉਹ ਬਹਾਦਰ ਸੂਰਬੀਰ ਹੈ, ਜਿਸ ਨੇ ਆਪਣੇ ਅੰਦਰੋਂ ਦੁਸ਼ਟ **ਅਹੰਕਾਰ** ਨੂੰ ਮਾਰ ਲਿਆ। (ਫੇਰ) ਗੁਰੂ ਦੁਆਰਾ ਨਾਮ **ਨੂੰ** ਸਾਲਾਹ ਕੇ (ਆਪਣਾ) ਜੀਵਨ ਸੁਧਾਰ ਲਿਆ।

[ਵੇਖੋ, ੧੫੮੩]

**ਅਹੰਕਰਣੁ,** ਅਹੰਕਾਰ। ੧੫੮੨

**ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥**
**ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥...॥ ੩ ॥**

ਪ੍ਰਭਾਤੀ (ਅਸਟ.) ਮਹਲਾ ੧–੩, ਸਫ਼ਾ ੧੩੪੩

**ਭਾਵ :** (ਮਨਮੁਖ ਦੇ) ਮਨ ਦੀ ਸਮਝ ਝੂਠੀ ਹੈ, ਉਸ ਦੀ ਕਰਣੀ ਬਾਦ ਬਿਬਾਦ ਵਾਲੀ ਹੈ । ਐਸੇ ਝੂਠੇ (ਦੇ ਮਨ) ਅੰਦਰ **ਅਹੰਕਾਰ** ਹੈ, ਇਸੇ ਕਾਰਣ ਖਸਮ (ਦੀ ਪ੍ਰਾਪਤੀ) ਦਾ ਸਵਾਦ ਨਹੀਂ ਮਾਣ ਸਕਦਾ ।

**ਬਾਦਿ,** ਤਰਕ, ਬਹਿਸ । **ਬਿਬਾਦੁ,** ਝਗੜਾ ।
[ਵੇਖੋ, ੧੫੮੩]

**ਅਹੰਕਾਰੰ,** ਹੇ ਅਹੰਕਾਰ ! ੧੫੮੨ (ੳ)

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥**
**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥**
**ਬੈਦੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ**
**ਨਾਨਕ ਹਰਿ ਹਰਿ ਹਰੇ ॥ ੪੯ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** ਹੇ ਜਨਮ ਮਰਣ ਦੇ ਮੂਲ (ਕਾਰਣ) **ਅਹੰਕਾਰ** ! ਤੂੰ ਦੁਸ਼ਟਾਤਮਾ ਹੈਂ । ਸਜਣ ਛੁਡਵਾ ਦੇਂਦਾ ਹੈਂ, ਵੈਰੀਆਂ (ਦਾ ਪ੍ਰਵੇਸ਼) ਪੱਕਾ ਕਰ ਦਿੰਦਾ ਹੈਂ, ਕਈ ਤਰ੍ਹਾਂ ਦੇ ਮਾਇਆ ਦੇ ਪਸਾਰੇ ਪਸਾਰਦਾ ਹੈਂ । (ਤੇਰੇ ਕਾਬੂ ਆਏ) ਜੀਵ, ਜੰਮਦੇ ਮਰਦੇ ਥਕਦੇ ਹੁਟਦੇ, ਬਹੁਤ ਦੁੱਖ ਸੁੱਖ ਭੋਗਦੇ ਹਨ । ਸੰਸਾਰ ਰੂਪ ਭਿਅੰਕਰ ਉਜਾੜ ਵਿਚ, ਕਦੇ ਨਾਂ ਅੱਛੇ ਹੋਣ ਵਾਲੇ ਰੋਗਾਂ ਵਿਚ ਜੀਵਾਂ ਨੂੰ ਗ੍ਰਸਦਾ ਹੈਂ । (ਐਸੇ ਅਸਾਧ ਰੋਗਾਂ ਦਾ) ਵੈਦ (ਗੁਰੂ) ਨਾਨਕ (ਦਸਦੇ ਹਨ) ਪਾਰਬ੍ਰਹਮ ਪਰਮੇਸ਼ਰ ਹੈ, ਉਸੇ ਹਰੀ ਦੀ ਆਰਾਧਨਾ ਕਰ, ਹਰੀ (ਦਾ ਨਾਮ) ਸਦਾ ਜਪ ।
[ਵੇਖੋ, ੧੫੮੩]

**ਅਹੰਕਾਰ,** ਹਉਮੈਂ । ੧੫੮੩

**ਪਤਿਤ ਪਾਵਨ ਦੂਖ ਭੈ ਭੰਜਨੁ ॥**
**ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ... ॥ ੧੩ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਭਾਵ :** (ਹਰੀ) ਪਤਿਤਾਂ ਨੂੰ ਪਵਿੱਤਰ ਕਰਨ ਵਾਲਾ, ਦੁੱਖ ਅਤੇ ਭੈ ਨਾਸ਼ ਕਰਨ ਵਾਲਾ, **ਅਹੰਕਾਰ** ਦੂਰ ਕਰਨ ਵਾਲਾ ਹੈ, ਜਨਮ ਮਰਨ (ਦਾ ਗੇੜ) ਮਿਟਾਉਣ ਵਾਲਾ ਹੈ ।

**ਭਵ ਖੰਡਨੁ,** ਜਨਮ ਮਰਨ ਦਾ ਗੇੜ ਮਿਟਾਉਣ ਵਾਲਾ ।

[**ਸੰਸ.** अहंकार: (**ਅਹੰਕਾਰ:**), ਮੈਂ ਦਾ ਭਾਵ, ਮੈਂ ਮੇਰੀ ਦਾ ਭਾਵ, ਅਪਣੀ ਸੱਤਾ ਦਾ ਬੋਧ, ਅਪਣੀ ਹੋਂਦ ਦਾ ਇਹਸਾਸ, ਅਭਿਮਾਨ, ਗਰਬ, ਸ਼ੇਖੀ, ਖੁਦੀ, ਡੀਂਗ । ਅੰਤਹਕਰਣ ਦਾ ਇਕ ਅੰਗ ਜਿਸ ਦੇ ਚਾਰ ਹਿੱਸੇ ਹਨ : ਮਨ, ਬੁੱਧਿ, ਚਿੱਤ, ਅਹੰਕਾਰ ।]

**ਅਹੰਕਾਰਾ,** ਅਹੰਕਾਰ । ੧੫੮੩ (ੳ)

**ਤਿਸਨਾ ਅਗਨਿ ਜਲੈ ਸੰਸਾਰਾ ॥**
**ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥ ... ॥ ੩ ॥**

ਮਾਝ (ਅਸਟ.) ਮਹਲਾ ੩–੧੯, ਸਫ਼ਾ ੧੨੦

**ਭਾਵ :** ਲੋਭ, ਅਭਿਮਾਨ ਅਤੇ ਵਧੇ ਹੋਏ **ਅਹੰਕਾਰ** ਨੇ ਦਬਾ ਪਾਇਆ ਹੋਇਆ ਹੈ । ਸੰਸਾਰ (ਏਸ ਭਾਰ ਵਿਚ ਦਬਿਆ ਹੋਇਆ) ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ ।
[ਵੇਖੋ, ੧੫੮੩]

**ਅਹੰਕਾਰਿ,** ਅਹੰਕਾਰ ਵਿਚ, ਅਭਿਮਾਨ ਵਿਚ । ੧੫੮੪

**ਪਉੜੀ ॥**
**ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥**
**ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥ ... ॥ ੯ ॥**

ਮਾਰੂ (ਵਾਰ) ਮਹਲਾ ੩, ਸਫ਼ਾ ੧੦੮੯

**ਭਾਵ :** ਉਹ ਸੂਰਬੀਰ ਨਹੀਂ ਕਹੀਦੇ, ਜੋ **ਅਹੰਕਾਰ ਵਿਚ** (ਸੜਦੇ) ਮਰਦੇ ਹਨ । ਉਹ ਦੁੱਖ ਪਾਉਣਗੇ । ਅਗਿਆਨੀ ਆਪਣਾ (ਸਰੂਪ) ਨਹੀਂ ਪਛਾਣਦੇ, ਦ੍ਵੈਤ ਭਾਵ ਵਿਚ ਸੜ ਮਰਦੇ ਹਨ ।
[ਵੇਖੋ, ੧੫੮੩]

**ਅਹੰਕਾਰਿ,** ਅਹੰਕਾਰ ਵਿਚ । ੧੫੮੫

**ਬਿਖਿਆ ਕਾ ਧਨੁ ਬਹੁਤੁ ਅਭਿਮਾਨ ॥**
**ਅਹੰਕਾਰਿ ਡੂਬੈ ਨ ਪਾਵੈ ਮਾਨੁ ॥ ... ॥ ੩ ॥**

ਧਨਾਸ. ਮਹਲਾ ੩–੮, ਸਫ਼ਾ ੬੬੬

**ਭਾਵ :** ਪਾਪਮਈ ਧਨ ਬਹੁਤ ਅਭਿਮਾਨ ਵਧਾਉਂਦਾ ਹੈ, (ਇਕਤ੍ਰ ਕਰਨ ਵਾਲਾ) **ਅਹੰਕਾਰ ਵਿਚ** ਡੁੱਬ ਜਾਂਦਾ ਹੈ, ਸੱਚੀ ਇੱਜ਼ਤ ਨਹੀਂ ਪਾਉਂਦਾ ।
[ਵੇਖੋ, ੧੫੮੩]

**ਅਹੰਕਾਰੀ,** ਅਹੰਕਾਰ ਕਰਣ ਵਾਲਾ, ਘੁਮੰਡੀ । ੧੫੮੬

**ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ ॥**
**ਅਹੰਕਾਰੀ ਦੈਤੁ ਮਾਰਿ ਪਚਾਇਆ ॥ ... ॥ ੯ ॥**

ਭੈਰਉ ਮਹਲਾ ੩–੨, ਸਫ਼ਾ ੧੧੫੪

**ਭਾਵ :** ਥੰਮ ਨੂੰ ਪਾੜ ਕੇ ਹਰੀ ਨੇ ਆਪਣਾ ਆਪ (ਨਰਸਿੰਘ ਰੂਪ ਧਾਰ ਕੇ) ਵਿਖਾ ਦਿਤਾ, **ਅਹੰਕਾਰੀ** ਰਾਖਸ਼ ਨੂੰ ਮਾਰ ਕੇ ਸਾੜ ਦਿਤਾ ।

**ਮਤਲਬ :** ਪ੍ਰਹਲਾਦ ਨੂੰ ਉਸ ਦੇ ਪਿਤਾ ਹਰਨਾਖਸ਼ ਦੇ ਅਤਿਆਚਾਰਾਂ ਤੋਂ ਬਚਾਣ ਲਈ ਹਰੀ ਨੇ ਨਰਸਿੰਘ ਦਾ ਰੂਪ ਧਾਰ ਕੇ ਉਸ ਦੀ ਸਹਾਇਤਾ ਕੀਤੀ ਸੀ। ਇਸ ਘਟਨਾ ਵਲ ਇਸ਼ਾਰਾ ਹੈ। (ਵਿਸਥਾਰ ਲਈ ਵੇਖੋ, (੧੨੫੦) )।

[ਸੰਸ. अहंकारी (ਅਹੰਕਾਰੀ), ਅਭਿਮਾਨੀ, ਘੁਮੰਡੀ।]

**ਅਹੰਕਾਰੀ,** ਅਹੰਕਾਰੀ, ਗੁਮਾਨੀ, ਘੁਮੰਡੀ, ਅਭਿਮਾਨੀ। ੧੫੮੭

**ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ**
**ਗੁਰਿ ਮਿਲਿਐ ਆਪੁ ਗਵਾਇਆ ॥**
**ਹਉਮੈ ਰੋਗੁ ਗਇਆ ਸੁਖੁ ਪਾਇਆ**
**ਧਨੁ ਧੰਨੁ ਗੁਰੂ ਹਰਿ ਰਾਇਆ ॥ ੧ ॥**

ਗਉੜੀ (ਪੂਰਬੀ) ਮਹਲਾ ੪–੬੩, ਸਫ਼ਾ ੧੭੨

**ਭਾਵ :** ਅਸੀ **ਅਹੰਕਾਰੀ** ਸਾਂ, ਗਿਆਨਹੀਨ, ਮਤਹੀਨ, ਹੋ ਕੇ ਵੀ ਘੁਮੰਡੀ ਸਾਂ। ਗੁਰਾਂ ਨੂੰ ਮਿਲ ਕੇ ਆਪਾ ਭਾਵ ਦੂਰ ਕੀਤਾ। ਹਉਮੈਂ ਦਾ ਰੋਗ ਚਲਾ ਗਿਆ। ਸੁੱਖ ਪਾ ਰਹੇ ਹਾਂ, ਧੰਨ ਧੰਨ ਸਾਡਾ ਗੁਰੂ ਰਾਜਾ ਹੈ, ਜੋ ਹਰੀ ਰੂਪ ਹੈ।

[ਵੇਖੋ, ੧੫੮੬]

**ਅਹੰਕਾਰੀਆ,** ਅਹੰਕਾਰ ਕਰਨ ਵਾਲੇ, ਅਹੰਕਾਰੀਆਂ, ਘੁਮੰਡੀ। ੧੫੮੮

**ਮ: ੪ ॥ ...**
**ਬਿਨੁ ਸਤਿਗੁਰ ਸੋਝੀ ਨਾ ਪਵੈ**
**ਅਹੰਕਾਰੁ ਨ ਵਿਚਹੁ ਜਾਇ ॥**
**ਅਹੰਕਾਰੀਆ ਨੋ ਦੁਖ ਭੁਖ ਹੈ**
**ਹਥੁ ਤਡਹਿ ਘਰਿ ਘਰਿ ਮੰਗਾਇ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੭, ਸਫ਼ਾ ੩੦੩

**ਭਾਵ :** ਸਤਿਗੁਰਾਂ ਬਿਨਾਂ ਸਮਝ ਨਹੀਂ ਪੈਂਦੀ, ਨਾਂ ਹੀ ਅਹੰਕਾਰ ਅੰਦਰੋਂ ਜਾਂਦਾ ਹੈ। **ਅਹੰਕਾਰੀਆਂ** ਨੂੰ ਦੁੱਖ ਅਤੇ ਭੁੱਖ (ਆ ਚਿਮੜਦੇ ਹਨ), ਹੱਥ ਅੱਡਦੇ ਘਰ ਘਰ ਮੰਗਦੇ ਫਿਰਦੇ ਹਨ।

**ਮਤਲਬ :** ਅਹੰਕਾਰੀ ਦਾ ਅੰਤ ਦੁੱਖ, ਭੁੱਖ ਅਤੇ ਮੰਗਤਾ ਬਣਨ ਵਿਚ ਹੁੰਦਾ ਹੈ।

[ਵੇਖੋ, ੧੫੮੬]

**ਅਹੰਕਾਰੀਆ,** ਅਹੰਕਾਰੀ। ੧੫੮੯

**ਅਹੰਕਾਰੀਆ ਨਿੰਦਕਾ ਪਿਠਿ ਦੇਇ**
**ਨਾਮਦੇਉ ਮੁਖਿ ਲਾਇਆ ॥**
**ਜਨ ਨਾਨਕ ਐਸਾ ਹਰਿ ਸੇਵਿਆ**
**ਅੰਤਿ ਲਏ ਛਡਾਇਆ ॥ ੪ ॥**

ਆਸਾ (ਛੰਤ) ਮਹਲਾ ੪–੨੦, ਸਫ਼ਾ ੪੫੧

**ਭਾਵ :** **ਅਹੰਕਾਰੀ** ਨਿੰਦਕਾਂ ਨੂੰ ਪਿਠ ਦੇ ਕੇ ਨਾਮਦੇਵ ਨੂੰ ਪਿਆਰ ਕੀਤਾ ਸੀ। ਹੇ ਨਾਨਕ, ਜਿਨ੍ਹਾਂ ਨੇ ਐਸੇ ਹਰੀ ਦੀ ਸੇਵਾ ਕੀਤੀ ਹੈ (ਕਿ ਉਨ੍ਹਾਂ ਨੂੰ) ਅੰਤ (ਵਿਘਨਾਂ ਤੋਂ ਉਹ) ਛੁਡਾ ਲੈਂਦਾ ਹੈ।

(ਸੰਥਜ਼ਾ, ਸਫ਼ਾ ੨੭੮੯)

[ਵੇਖੋ, ੧੫੮੬]

**ਅਹੰਕਾਰੀਆ,** ਹੇ ਅਹੰਕਾਰੀ ਪੁਰਖ ! ੧੫੯੦

**ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥**
**ਤਿਨਿ ਪ੍ਰਭਿ ਆਪਿ ਭੁਲਾਇਆ**
**ਨਾ ਤਿਸੁ ਜਾਤਿ ਨ ਪਤਿ ॥ ੩ ॥**

ਸਿਰੀ. ਮਹਲਾ ੫–੭੧, ਸਫ਼ਾ ੪੨

**ਭਾਵ :** ਹੇ **ਅਹੰਕਾਰੀ ਪੁਰਖ** ! ਆਪਣੇ ਮਨ ਦੀ ਮਤ ਦੇ ਮਗਰ ਲਗਾ ਹੋਇਆ, ਤੂੰ ਗਰਬ ਕਰ ਰਹਿਆ ਹੈਂ। (ਤੈਨੂੰ) ਉਸ ਪ੍ਰਭੂ ਨੇ ਆਪ ਵਿਸਾਰ ਛੱਡਿਆ ਹੈ। (ਜਿਸ ਨੂੰ ਪ੍ਰਭੂ ਭੁਲਾ ਦੇਵੇ ਉਸ ਦੀ) ਨ ਜਾਤ (ਦੀ ਵਡਿਤ ਰਹਿੰਦੀ ਹੈ) ਨ (ਸ਼ਾਹੂਕਾਰੀ ਦੀ) ਪਤ ਆਬਰੋ।

[ਵੇਖੋ, ੧੫੮੬]

**ਅਹੰਕਾਰੁ,** ਘੁਮੰਡ, ਅਹੰਕਾਰ। ੧੫੯੧

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**
**ਅਹੰਕਾਰਿ ਮੁਏ ਸੇ ਵਿਗਤੀ ਗਏ**
**ਮਰਿ ਜਨਮਹਿ ਫਿਰਿ ਆਵਹਿ ॥ ੯ ॥**

ਮਾਰੂ (ਵਾਰ) ਮਹਲਾ ੩, ਸਫ਼ਾ ੧੦੮੯

**ਭਾਵ :** ਹਰੀ ਨੂੰ **ਅਹੰਕਾਰ** ਨਹੀਂ ਚੰਗਾ ਲਗਦਾ, ਵੇਦਾਂ (ਵਿਚੋਂ ਇਹ ਗੱਲ ਪੜ੍ਹ ਕੇ ਸਿਆਣੇ) ਉੱਚੀ ਉੱਚੀ ਸੁਣਾਉਂਦੇ ਹਨ। ਅਹੰਕਾਰ ਵਿਚ (ਜੋ ਲੜਦੇ) ਮਰ ਗਏ, ਉਹ ਅਬਗਤ ਗਏ। ਉਹ ਮਰਦੇ ਜੰਮਦੇ ਮੁੜ ਮੁੜ ਆਉਂਦੇ ਹਨ।

**ਵਿਗਤੀ ਗਏ,** ਅਬਗਤ ਗਏ, ਕੁਮੌਤੇ ਮਰੇ, ਬਿਨਾਂ ਗਤੀ ਦੇ ਮਰੇ।

[ਵੇਖੋ, ੧੫੮੩]

**ਅਹੰਕਾਰੁ,** ਘੁਮੰਡ, ਅਹੰਕਾਰ । ੧੫੯੨

**ਗੁਣ ਗਾਇ ਵਿਗਸੈ ਸਦਾ ਅਨਦਿਨੁ**
**ਜਾ ਆਪਿ ਸਾਚੇ ਭਾਵਏ ॥**
**ਅਹੰਕਾਰੁ ਹਉਮੈ ਤਜੈ ਮਾਇਆ**
**ਸਹਜਿ ਨਾਮਿ ਸਮਾਵਏ ॥ ... ॥ ੧ ॥**

ਧਨਾਸ. (ਛੰਤ) ਮਹਲਾ ੪–੧, ਸਫ਼ਾ ੬੯੦

**ਭਾਵ :** (ਜਿਨ੍ਹਾਂ ਨੇ) ਗੁਣ ਗਾਏ, ਜੇ (ਉਹ) ਸੱਚੇ (ਪ੍ਰਭੂ) ਨੂੰ ਭਾ ਗਏ (ਤਾਂ) ਦਿਨੇ ਰਾਤ ਖਿੜੇ ਰਹੇ। **ਅਹੰਕਾਰ**, ਹਉਮੈਂ ਅਤੇ (ਮੋਹ) ਮਾਇਆ ਤਿਆਗ ਦਿਤੀ (ਤਾਂ) ਨਿਰਯਤਨ ਨਾਮ ਵਿਚ ਲੀਨ ਹੋ ਗਏ।
[ਵੇਖੋ, ੧੫੮੩]

**ਅਹੰਕਾਰੁ,** ਗਰਬ । ੧੫੯੩

**ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥**
**ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥੩॥**

ਸਿਰੀ. ਮਹਲਾ ੫–੭੧, ਸਫ਼ਾ ੪੨

**ਵੇਖੋ, ਅਹੰਕਾਰੀਆ (੧੫੯੦)**

[ਵੇਖੋ, ੧੫੮੩]

**ਅਹੰਕਾਰੁ,** ਅਹੰਕਾਰ । ੧੫੯੪

**ਗਾਰਬਿ ਲਾਗਾ ਜਾਹਿ ਮੁਗਧ**
**ਮਨ ਅੰਤਿ ਗਇਆ ਪਛੁਤਾਵਹੇ ॥**
**ਅਹੰਕਾਰੁ ਤਿਸਨਾ ਰੋਗੁ ਲਗਾ**
**ਬਿਰਥਾ ਜਨਮੁ ਗਵਾਵਹੇ ॥ ... ॥ ੬ ॥**

ਆਸਾ (ਛੰਤ) ਮਹਲਾ ੩–੭, ਸਫ਼ਾ ੪੪੧

**ਭਾਵ :** (ਜੇ) ਘੁਮੰਡ ਵਿਚ ਵੇੜ੍ਹਿਆ ਹੋਇਆ (ਤੂੰ ਸੰਸਾਰ ਤੋਂ ਟੁਰ) ਜਾਏਂਗਾ (ਤਾਂ ਹੇ ਮੇਰੇ) ਮੂੜ ਮਨ ! (ਅਗੇ) ਜਾ ਕੇ ਅੰਤ ਨੂੰ ਪਛਤਾਪ ਕਰੇਂ ਗਾ (ਕਿ) **ਅਹੰਕਾਰ** ਅਤੇ ਤ੍ਰਿਸ਼ਨਾ ਰੂਪੀ ਰੋਗ ਵਿਚ ਜਨਮ (ਕਿਉਂ) ਵਿਅਰਥ ਗਵਾ ਆਇਆ ?
[ਵੇਖੋ, ੧੫੮੩]

**ਅਹੰਕਾਰੇ,** ਮਾਣ ਵਿਚ । ੧੫੯੪ (ੳ)

**ਸਾਦਿ ਮੋਹਿ ਲਾਦੀ ਅਹੰਕਾਰੇ ॥**
**ਦੋਸੁ ਨਾਹੀ ਪ੍ਰਭ ਕਰਣੈਹਾਰੇ ॥ ੩ ॥**

ਆਸਾ ਮਹਲਾ ੫–੭੬, ਸਫ਼ਾ ੩੯੯

**ਭਾਵ :** ਜੀਵ ਰੂਪੀ ਇਸਤ੍ਰੀ ਮੋਹ ਮਾਇਆ ਦੇ ਸੁਆਦ ਵਿਚ ਫਸੀ ਰਹਿੰਦੀ ਹੈ। ਉਹ **ਮਾਣ ਵਿਚ** ਭਾਰੀ ਗੋਰੀ ਰਹਿੰਦੀ ਹੈ। (ਇਹ ਉਸ ਦੀ ਆਪਣੀ ਬਦਨਸੀਬੀ ਹੈ। ਇਸ ਦੀ ਜ਼ਿਮੇਵਾਰੀ ਉਸ ਦੇ ਆਪਣੇ ਸਿਰ ਹੈ।) ਕਰਣਹਾਰ ਮਾਲਕ ਨੂੰ ਕੋਈ ਉਲਾਂਬਾ ਨਹੀਂ ਦਿਤਾ ਜਾ ਸਕਦਾ।
[ਵੇਖੋ, ੧੫੮੩]

**ਅਹੰਕਾਰੋ,** ਅਹੰਕਾਰ । ੧੫੯੪ (ਅ)

**ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥**
**ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥ ੪ ॥**

ਬਡ. (ਅਲਾਹ.) ਮਹਲਾ ੧–੧, ਸਫ਼ਾ ੫੭੯

**ਭਾਵ :** ਇਸ ਸੰਸਾਰ ਵਿਚ ਜੋ ਆਇਆ ਹੈ ਉਹ ਆਪਣੀ ਅਵਧੀ ਮੁਕਾ ਕੇ ਚਲਾ ਜਾਂਦਾ ਹੈ। (ਤੁਸੀਂ ਜੋ ਉਸ ਨੂੰ ਰੋਂਦੇ ਹੋ ਕੇਵਲ ਆਪਣੇ ਸੁਆਰਥ ਲਈ ਰੋਂਦੇ ਹੋ ਤੇ ਆਪਣੇ ਆਪ ਨੂੰ ਅਮਰ ਸਮਝ ਕੇ ਰੋਂਦੇ ਹੋ, ਐਸ ਤਰ੍ਹਾਂ) ਝੂਠਾ **ਅਹੰਕਾਰ** ਕਰਦੇ ਹੋ। ਬਾਬਾ, ਉਸ ਨੂੰ ਸਮਝੀਏ ਕਿ ਸਚਮੁਚ ਰੋਇਆ ਹੈ ਜੋ ਪਿਆਰ (ਦੇ ਬਿਰਹੋਂ) ਵਿਚ ਰੋਇਆ ਹੈ।
[ਵੇਖੋ, ੧੫੮੩]

**ਅਹੰਤਾਪ,** ਹਉਮੈਂ ਦਾ ਤਾਪ, ਹਉਮੈਂ ਰੋਗ । ੧੫੯੪ (ੲ)

**ਤਾਂ ਤੇ ਜਾਪਿ ਮਨਾ ਹਰਿ ਜਾਪਿ ॥**
**ਜੋ ਸੰਤ ਬੇਦ ਕਹਤ ਪੰਥੁ ਗਾਖਰੋ**
**ਮੋਹ ਮਗਨ ਅਹੰਤਾਪ ॥ ਰਹਾਉ ॥**

ਕਾਨੜਾ ਮਹਲਾ ੫–੪੪, ਸਫ਼ਾ ੧੩੦੭

**ਭਾਵ :** ਸੰਤ ਏਹੋ ਗਿਆਨ ਉਪਦੇਸ਼ ਦੇਂਦੇ ਹਨ ਕਿ ਸੰਸਾਰ ਮਾਰਗ ਦੀ ਯਾਤ੍ਰਾ ਬਹੁਤ ਔਖੀ ਹੈ, ਜੀਵ **ਹਉਮੈਂ ਰੋਗ** ਵਿਚ ਫਸਿਆ ਹੋਇਆ ਮੋਹ ਦੇ ਚਿਕੜ ਵਿਚ ਗਰਕ ਰਹਿੰਦਾ ਹੈ। ਤਾਂ ਤੇ ਹੇ ਮਨ ! ਤੂੰ ਨਾਮ ਜਪਿਆ ਕਰ, ਸਦਾ ਹਰੀ ਦਾ ਜਾਪ ਕਰਿਆ ਕਰ।

**ਬੇਦ,** ਗਿਆਨ, ਗਿਆਨ ਉਪਦੇਸ਼।
**ਗਾਖਰੋ,** ਔਖੀ।
[**ਸੰਸ.** अहम् (ਅਹਮ੍), ਅਹੰਕਾਰ; ताप: (ਤਾਪ:), ਪੀੜਾ, ਕਸ਼ਟ, ਰੋਗ।]

**ਅਹੰਤੋਰੋ,** ਅਹੰਕਾਰ ਤੋੜਨਾ । ੧੫੯੪ (ਸ)

**ਅਹੰਤੋਰੋ ਮੁਖੁ ਜੋਰੋ ॥**
**ਗੁਰੁ ਗੁਰੁ ਕਰਤ ਮਨੁ ਲੋਰੋ ॥**
**ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥ ੧ ॥ ਰਹਾਉ ॥**

ਕਾਨੜਾ ਮਹਲਾ ੫-੪੩, ਸਫ਼ਾ ੧੩੦੬

**ਭਾਵ :** ਮਨ ਨੂੰ ਲੋੜ ਹੈ ਵਾਹਿਗੁਰੂ ਦੇ ਜਾਪ ਦੀ। ਇਹ ਤਦੇ ਪ੍ਰਾਪਤ ਹੁੰਦਾ ਹੈ ਜਦੋਂ **ਅਹੰਕਾਰ ਨੂੰ ਤਿਆਗ ਦੇਈਏ ਤੇ** ਆਪਣੇ ਧਿਆਨ ਨੂੰ ਵਾਹਿਗੁਰੂ ਦੇ ਰੁਖ ਵਲ ਜੋੜੀਏ। (ਪਰ ਇਹ ਗਲ ਪ੍ਰੇਮ ਭਾਵ ਨਾਲ ਕਰੀਏ ਕਿਉਂਕਿ) ਸਾਡਾ ਪ੍ਰੀਤਮ ਪ੍ਰੀਤ ਦਾ ਪਿਆਰਾ ਹੈ।

**ਮੁਖੁ,** ਪਾਸਾ, ਰੁਖ, ਦਿਸ਼ਾ, ਤਰਫ। **ਲੋਰੋ,** ਲੋੜ।

[ਸੰਸ. अहम् (ਅਹੰ); त्रुट्, ਤੋੜਨਾ।]

**ਅਹੰਫਾਂਸ,** ਅਹੰਕਾਰ ਦੀ ਫਾਹੀ। ੧੫੯੪ (ਹ)

**ਹੀਤ ਮੋਹ ਭੈ ਭਰਮ ਭ੍ਰਮਣੰ**
**ਅਹੰਫਾਂਸ ਤੀਖੵਣ ਕਠਿਨਹ ॥ ... ॥ ੫੮ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** ਕਾਮ (ਕ੍ਰੋਧ) ਅਤੇ ਮੋਹ (ਲੋਭ) ਦੇ ਭੈ ਭਰਮ ਵਿਚ ਜੀਵ ਭਟਕਦਾ ਹੈ ਆਖਿਰ **ਅਹੰਕਾਰ ਦੀ ਫਾਹੀ** ਜੋ ਤਿੱਖੀ ਅਤੇ ਕਰੜੀ ਹੈ (ਇਸ ਦਾ ਗਲਾ ਘੁਟ ਦੇਂਦੀ ਹੈ)।

[ਸੰਸ. अहम् (ਅਹੰ), ਅਹੰਕਾਰ; पाशः (ਪਾਸ਼:);
ਹਿੰਦੀ, फांस (ਫਾਂਸ), ਫਾਹੀ।]

**ਅਹੰਬੰਧੰ,** ਅਹੰਕਾਰ ਦਾ ਬੱਧਾ। ੧੫੯੪ (ਕ)

**ਅਨਿਤ੍ ਵਿਤੰ ਅਨਿਤ੍ ਚਿਤੰ**
**ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ ॥**
**ਅਨਿਤ੍ ਹੇਤੰ ਅਹੰਬੰਧੰ ਭਰਮ**
**ਮਾਇਆ ਮਲਨੰ ਬਿਕਾਰੰ ॥ ... ॥ ੧੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਭਾਵ :** ਧਨ ਅਨਿਤ ਹੈ, ਚਿਤ ਵੀ ਅਨਿਤ ਹੈ (ਜੋ ਧਨ ਵਿਚ ਗਲਤਾਨ ਰਹਿੰਦਾ ਹੈ ਅਤੇ) ਅਨੇਕ ਪ੍ਰਕਾਰ ਦੀਆਂ ਆਸਾਂ ਅਤੇ ਮਨਸੂਬੇ ਬਣਾਉਂਦਾ ਰਹਿੰਦਾ ਹੈ। ਇਨ੍ਹਾਂ ਅਨਿਤ ਵਸਤੂਆਂ ਦੇ ਕਾਰਣ ਜੀਵ **ਅਹੰਕਾਰ ਦਾ ਬੱਧਾ** ਮਾਇਆ ਵਿਚ ਭਟਕਦਾ ਮੈਲੇ ਕੰਮਾਂ ਦੇ ਪਸਾਰੇ ਦੇ ਚੱਕਰ ਵਿਚ ਰਹਿੰਦਾ ਹੈ।

**ਅਨਿਤ੍,** ਨਾਸ਼ਵਾਨ। **ਹੇਤੰ,** ਕਾਰਣ।

[ਸੰਸ. अहम् (ਅਹੰ); बद्ध (ਬੱਧ), ਬੱਧਾ।]

**ਅਹੰਬੁਧਿ,** ਅਹੰਕਾਰੀ ਹੋਈ ਬੁੱਧੀ, ਅਹੰਕਾਰ ਵਾਲੀ ਬੁੱਧੀ, ਤਕੱਬਰ, ਖੁਦੀ। ੧੫੯੫

**ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥**
**ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥ ੧ ॥**

ਬਿਲਾ. ਮਹਲਾ ੫-੨੯, ਸਫ਼ਾ ੮੦੭

**ਭਾਵ : ਅਹੰਕਾਰ ਵਾਲੀ ਬੁੱਧੀ** ਦਾ ਨਾਸ਼ ਹੋਣਾ ਆਦਿ ਤੋਂ ਮਰਯਾਦਾ (ਟੁਰੀ ਆਉਂਦੀ ਹੈ)। ਵਿਸ਼ਿਆਂ (ਵਿਚ ਗਲਤਾਨ ਘੁਮੰਡੀ) ਜੰਮਦੇ ਮਰਦੇ ਬਹੁਤ ਭਿਆਨਕ ਜੂਨੀਆਂ (ਵਿਚ ਪੈਂਦੇ ਹਨ)।

[ਸੰਸ. अहम् (ਅਹਮ੍), ਅਹੰਕਾਰ; बुद्धिः (ਬੁੱਧਿ:), ਸਮਝ, ਮਤ।
ਪੰ. ਅਹੰਬੁਧਿ ਅਤੇ (੧੫੭੫-B) ]

**ਅਹੰਬੁਧਿ,** ਅਹੰਕਾਰ ਵਾਲੀ ਬੁੱਧੀ। ੧੫੯੬

**ਬ੍ਰਹਮ ਗਿਆਨੀ ਸਦਾ ਸਦ ਜਾਗਤ ॥**
**ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥ ... ॥ ੫ ॥**

ਗਉੜੀ (ਸੁਖ.) ਮ: ੫-੮, ਸਫ਼ਾ ੨੭੩

**ਭਾਵ :** ਬ੍ਰਹਮ ਗਿਆਨੀ ਹਮੇਸ਼ਾਂ ਲਈ (ਗਿਆਨ ਪ੍ਰਕਾਸ਼ ਵਿਚ) ਚੇਤੰਨ ਰਹਿੰਦਾ ਹੈ, (ਕਿਉਂਕਿ) ਬ੍ਰਹਮ ਗਿਆਨੀ **ਅਹੰਕਾਰ ਵਾਲੀ ਬੁੱਧੀ** ਤਿਆਗ ਚੁਕਾ ਹੁੰਦਾ ਹੈ।

**ਮਤਲਬ :** ਅਹੰਕਾਰ ਦੂਰ ਹੋਣ ਪਰ ਵਿਸ਼ਿਆਂ ਦੀ ਮਸਤੀ ਨਹੀਂ ਵਾਪਰਦੀ। ਪ੍ਰਭੂ ਦੀ ਹਜ਼ੂਰੀ ਦੇ ਏਹਸਾਸ ਵਿਚ ਜਾਗਦਾ ਹੈ।
[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰ ਵਾਲੀ ਬੁੱਧੀ। ੧੫੯੭

**ਮਾਣੁ ਤਾਣੁ ਅਹੰਬੁਧਿ ਹਤੀ ਹੀ ॥**
**ਸਾ ਨਾਨਕ ਸੋਹਾਗਵਤੀ ਹੀ ॥ ੪ ॥**

ਸੂਹੀ ਮਹਲਾ ੫-੧੦, ਸਫ਼ਾ ੭੩੯

**ਭਾਵ :** (ਜਿਸ ਨੇ ਆਪਣਾ) ਮਾਣ ਤਾਣ (ਛੱਡ ਦਿਤਾ), **ਅਹੰਕਾਰ ਵਾਲੀ ਬੁੱਧੀ** ਨਾਸ਼ ਕੀਤੀ, ਉਹ ਸੁਹਾਗਣ ਹੈ।
[ਵੇਖੋ, ੧੫੯੫]

**ਅਹੰਬੁਧਿ,** ਬੁੱਧੀ ਘੁਮੰਡ ਵਿਚ (ਬਝ ਗਈ)। ੧੫੯੮

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ**
**ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ**
**ਅਧਿਕ ਅਹੰਬੁਧਿ ਬਾਧੇ ॥ ੧ ॥**

ਸੋਰਠਿ (ਅਸਟ.) ਮਹਲਾ ੫-੩, ਸਫ਼ਾ ੬੪੧

**ਭਾਵ :** ਪਾਠ ਕੀਤਾ ਅਤੇ ਵੇਦ ਵੀਚਾਰੇ । ਨਿਉਲੀ (ਕਰਮ ਕੀਤੇ) । ਕੁੰਡਲਨੀ ਨੂੰ (ਹਠਯੋਗ ਨਾਲ ਡੰਡੇ ਵਤ) ਸਿਧਾ ਕੀਤਾ ਪਰ ਪੰਜ (ਕਾਮਾਦਿਕ) ਜਨਾਂ ਤੋਂ ਸਾਥ ਨ ਛੁਟਿਆ । (ਪਾਠ, ਵੀਚਾਰ ਅਤੇ ਹਠਯੋਗ ਨਾਲ) ਸਗੋਂ **ਬੁੱਧੀ ਵਧੇਰੇ ਘੁਮੰਡ ਵਿਚ ਬਝ ਗਈ ।**

**ਭੁਅੰਗਮ,** ਕੁੰਡਲਨੀ, ਸੰਪ੍ਰਦਾਯ, ਭੁਅੰਗਮਾ ਨਾੜੀ ।
ਹਠਯੋਗ ਪ੍ਰਦੀਪਿਕਾ (III, 104) ਵਿਚ "ਭੁਜੰਗੀ" ਸ਼ਬਦ ਨੂੰ ਕੁੰਡਲਨੀ ਦਾ ਪ੍ਰਯਾਵਾਚੀ ਦਸਿਆ ਹੈ ।
ਕੁੰਡਲਨੀ ਲਈ ਵੇਖੋ, **ਓੜ (੯੩੯)** ।

**ਨਿਵਲਿ,** ਨਿਉਲੀ (ਕਰਮ), ਵਿਸਥਾਰ ਲਈ ਵੇਖੋ, **(੧੪੭੭-ਅ)** ।

[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰੀ ਹੋਈ ਬੁੱਧੀ । ੧੫੯੯

**ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥**
**ਅਹੰਬੁਧਿ ਮੋਹ ਮਨ ਬਾਸਨ**
**ਦੇ ਕਰਿ ਗਡਹਾ ਗਾਡੀ ॥ ੧ ॥ ਰਹਾਉ ॥**

ਧਨਾਸ. ਮਹਲਾ ੫-੩, ਸਫ਼ਾ ੬੭੧

**ਭਾਵ :** ਸਾਧ ਸੰਗਤ ਵਿਚ ਓਪਰੀ ਚਿੰਤਾ ਛੱਡ ਦਿਤੀ । **ਅਹੰਕਾਰੀ ਹੋਈ ਬੁੱਧੀ,** ਮੋਹ (ਮਮਤਾ) ਅਤੇ ਮਨ ਦੀਆਂ ਵਾਸ਼ਨਾਵਾਂ ਗੜ੍ਹਾ (ਖਟ ਕੇ) ਦੱਬ ਦਿਤੀਆਂ ।

**ਚਿੰਤ ਬਿਰਾਨੀ,** ਉਹ ਚਿੰਤਾ ਜੋ ਆਪਣੇ ਸ੍ਵੈ ਸਰੂਪ ਨਾਲ ਸੰਬੰਧਤ ਨ ਹੋਵੇ, ਜੈਸੇ ਇਸਤ੍ਰੀ, ਪੁਤ, ਮਾਲ, ਧਨ, ਇੱਜ਼ਤ ਦੀ ਚਿੰਤਾ ।

**ਗਡਹਾ,** ਟੋਆ, ਗੜ੍ਹਾ ।

[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰ । ੧੬੦੦

**ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ**
**ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥**
**ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ**
**ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥ ੪ ॥**

ਧਨਾਸ. (ਅਸਟ.) ਮਹਲਾ ੫-੩, ਸਫ਼ਾ ੬੮੭

**ਵੇਖੋ, ਅੰਜਨਿ (੧੦੩੨)**

[ਵੇਖੋ, ੧੫੯੫]

**ਅਹੰਬੁਧਿ,** ਅਹੰਬੁੱਧੀ ਨੇ । ੧੬੦੧

**ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥**
**ਕਰਮ ਧਰਮ ਕਰਤੇ ਬਹੁ ਸੰਜਮ**
**ਅਹੰਬੁਧਿ ਮਨੁ ਜਾਰਿਓ ਰੇ ॥ ੧ ॥**

ਗਉੜੀ ਕਬੀਰ-੫੬, ਸਫ਼ਾ ੩੩੫

**ਭਾਵ :** ਜਿਤਨੇ ਲੋਕ (ਹੋਰ ਹੋਰ) ਜਤਨ ਕਰਦੇ ਰਹੇ ਓਹ (ਸਭ) ਡੁੱਬੇ, (ਯਤਨਾਂ ਨੇ ਉਨ੍ਹਾਂ ਨੂੰ) ਭਵ ਸਾਗਰ ਤੋਂ ਨਹੀਂ ਤਾਰਿਆ । (ਪ੍ਰਸ਼ਨ :— ਕੈਸੇ ਜਤਨ ? ਉੱਤਰ :—) ਹੇ (ਭਾਈ ! ਕਰਮ ਕਾਂਡ ਦੇ ਦੱਸੇ) ਕਰਮ, ਧਰਮ, ਬਹੁਤੇ ਸੰਜਮ, (ਇਨ੍ਹਾਂ ਦੇ) ਕਰਦਿਆਂ (ਸਗੋਂ) **ਅਹੰਬੁੱਧੀ ਨੇ** (ਉਨ੍ਹਾਂ ਦੇ) ਮਨ ਨੂੰ ਸਾੜ ਦਿਤਾ ।
(**ਸੰਥਯਾ**, ਸਫ਼ਾ ੨੦੮੫)

[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰ ਭਰੀ ਬੁੱਧੀ । ੧੬੦੨

**ਪਉੜੀ ॥ ...**
**ਢੇਰੀ ਢਾਹਹੁ ਸਾਧ ਸੰਗਿ ਅਹੰਬੁਧਿ ਬਿਕਰਾਲ ॥**
**ਸੁਖੁ ਪਾਵਹੁ ਸਹਜੇ ਬਸਹੁ**
**ਦਰਸਨੁ ਦੇਖਿ ਨਿਹਾਲ ॥ ... ॥ ੩੦ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੬

**ਭਾਵ :** ਸਾਧ ਸੰਗਤ ਦੁਆਰਾ **ਅਹੰਕਾਰ ਭਰੀ ਬੁੱਧੀ** (ਜੋ ਇਕ) ਭਿਅੰਕਰ ਢੇਰੀ (ਵਾਂਙ ਭਾਰੀ ਰੋਕ ਹੈ), ਢਾਹ ਦਿਓ । (ਫੇਰ ਤੁਸੀ) ਸੁੱਖ ਪਾਵੋਗੇ । ਸਹਜ ਅਵਸਥਾ ਵਿਚ ਵਿਚਰੋ ਗੇ (ਅਤੇ ਪ੍ਰਭੂ ਦੇ) ਦਰਸ਼ਨ ਵੇਖ ਕੇ ਨਿਹਾਲ ਹੋ ਜਾਉਗੇ ।

[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰੀ ਹੋਈ ਬੁੱਧੀ । ੧੬੦੩

**ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥ ੭ ॥**
**ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥੮॥**

ਗਉੜੀ ਮਹਲਾ ੫-੪੪, ਸਫ਼ਾ ੨੪੨

**ਭਾਵ : ਅਹੰਕਾਰੀ ਹੋਈ ਬੁੱਧੀ** ਨਾਲ, ਜੋ ਸੁਚਮ ਦੇ ਕਰਮ ਵੀ ਕਰਦਾ ਹੈ, (ਉਹ ਵੀ) ਬੰਧਨ ਹੋ ਕੇ ਉਸ ਨੂੰ ਬੰਨ੍ਹ ਲੈਂਦੇ ਹਨ । (ਮੈਂ ਚੰਗਾ ਸੁਚਮ ਦੇ ਕਰਮ ਕਰਦਾ ਹਾਂ, ਇਸੇ ਖ਼ਿਆਲ ਦਾ ਬੱਧਾ ਹੋਰ ਹੋਰ ਬੇਮਤਲਬ ਬਰੀਕੀਆਂ ਵਿਚ ਆਪ ਨੂੰ ਬੰਨ੍ਹੀ ਚਲੀ ਜਾਂਦਾ ਹੈ) । (ਪ੍ਰਸ਼ਨ :— ਕੀ ਅਹੰਬੁਧਿ ਤੋਂ ਛੁੱਟਣ ਦਾ ਕੋਈ ਰਸਤਾ ਹੈ ? ਉਤਰ :— ਅਰਦਾਸ :—) ਹੇ ਦਇਆਲ ਪੁਰਖ ! ਮਿਹਰ ਕਰ (ਮੈਨੂੰ) ਦਾਸਾਂ ਦਾ ਦਾਸ ਕਰ ।

[ਵੇਖੋ, ੧੫੯੫]

**ਅਹੰਬੁਧਿ,** ਹਉਮੈਂ ਵਾਲੀ ਬੁੱਧੀ । ੧੬੦੪

**ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥**
**ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ**
**ਕਰਣ ਕਾਰਣ ਜੋਗੁ ॥ ੧ ॥**

ਗੂਜਰੀ ਮਹਲਾ ੫–੩੦, ਸਫ਼ਾ ੫੦੨

**ਵੇਖੋ, ਅਉਖਧੁ (੧੩੭੩)**

[ਵੇਖੋ, ੧੫੯੫]

**ਅਹੰਬੁਧਿ,** ਅਹੰਤਾ ਵਾਲੀ ਬੁੱਧੀ । ੧੬੦੫

**ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥**
**ਛੇਦਿ ਅਹੰਬੁਧਿ ਕਰੁਣਾਮੈ ਚਿੰਤ ਮੇਟਿ ਪੁਰਖ ਅਨੰਤ ॥ ੩ ॥**

ਗੂਜਰੀ ਮਹਲਾ ੫–੨, ਸਫ਼ਾ ੫੦੮

**ਭਾਵ :** ਮਾਇਆ ਦੇ ਅਨੇਕ ਲਹਿਰੇ (ਅਗਨੀ ਦੀਆਂ ਲਾਟਾਂ ਵਾਂਙੂ) ਪ੍ਰਜੁਲਤ ਹਨ, (ਮਿਹਰ ਕਰ ਕਿ) ਗੁਰੂ ਦਾ ਮੰਤ੍ਰ (ਤੇ ਉਸ ਦੁਆਰਾ) ਹਰੀ ਦਾ ਗਿਆਨ ਹਿਰਦੇ ਵਿਚ (ਵੱਸ ਜਾਵੇ) । **ਅਹੰਤਾ ਵਾਲੀ ਬੁੱਧੀ** ਕੱਟ ਦੇਹ, ਹੇ ਦਇਆ ਸਰੂਪ ਬੇਅੰਤ ਪੁਰਖ ! (ਮੇਰੀ) ਚਿੰਤਾ ਮੇਟ ਦਿਓ ।

**(ਸੰਥਯਾ,** ਸਫ਼ਾ ੩੧੭੬)

[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰ ਵਾਲੀ ਬੁੱਧੀ । ੧੬੦੬

**ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥**
**ਲਪਟਿ ਕਪਟਿ ਗ੍ਰਿਹਿ ਬੇਧਿਅ: ਮਿਥਿਆ ਬਿਖਿਆਦਿ ॥ ੧ ॥**

ਬਿਲਾ. ਮਹਲਾ ੫–੩੮, ਸਫ਼ਾ ੮੧੦

**ਭਾਵ :** (ਜੀਵ) **ਅਹੰਕਾਰ ਵਾਲੀ ਬੁੱਧੀ** ਕਰ ਕੇ ਨਿੱਤ ਪ੍ਰਤੀ ਝਗੜੇ ਕਰਦਾ ਹੈ । ਜੀਭ ਦੇ ਸੁਆਦ ਕਰ ਕੇ ਲੋਭ ਕਰਦਾ ਹੈ । (ਲੋਭ ਗ੍ਰਸਤ) ਕਪਟੀ ਝੂਠ (ਛਲ ਨਾਲ ਧਨ ਇਕੱਠਾ ਕਰ ਕੇ) ਘਰ ਨਾਲ ਲੰਪਟ (ਇਸਤ੍ਰੀ ਆਦਿ) ਵਿਸ਼ਿਆਂ ਦਾ ਵੇੜ੍ਹਿਆ ਹੈ । (ਗੁਰੂ ਮਿਹਰ ਨਾਲ ਜਦ ਇਹ ਲੰਪਟ ਅਵਸਥਾ ਦਿਸ ਪੈਂਦੀ ਹੈ, ਤਦ ਰਾਜ ਮਿਲਖ ਧਨ ਜੋਬਨ, ਨਾਮ ਬਿਨਾਂ ਵਿਅਰਥ ਲਗਦੇ ਹਨ )।
[ਵੇਖੋ, ੧੫੯੫]

**ਅਹੰਬੁਧਿ,** ਅਹੰਬੁੱਧੀ ਦੇ ਕਾਰਣ । ੧੬੦੭

**ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥**
**ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥ ੧ ॥**

ਆਸਾ ਮਹਲਾ ੫–੧੨੬, ਸਫ਼ਾ ੬੦੨

**ਭਾਵ :** ਮੋਹ ਮਾਇਆ ਵਿਚ ਫੱਸੇ ਹੋਏ (ਜੀਵ) ਨਾਸ਼ਮਾਨ ਸਾਥ ਦੇ ਨਾਲ ਲਿਪਟੇ ਹੋਏ ਹਨ । ਜਿਥੇ (ਮਰ ਕੇ) ਜਾਣਾ ਹੈ, ਉਹ ਥਾਂ ਚੇਤੇ ਵੀ ਨਹੀਂ ਆਉਂਦੀ (ਕਿਉਂਕਿ) **ਅਹੰਬੁੱਧੀ ਦੇ ਕਾਰਣ** ਅੰਨ੍ਹੇ ਹੋ ਗਏ ਹਨ ।
[ਵੇਖੋ, ੧੫੯੫]

**ਅਹੰਬੁਧਿ,** ਅਹੰਕਾਰ ਭਰੀ ਬੁੱਧੀ । ੧੬੦੮

**ਅਹੰਬੁਧਿ ਕਰਮ ਕਮਾਵਨੇ ॥**
**ਗ੍ਰਿਹ ਬਾਲੂ ਨੀਰਿ ਬਹਾਵਨੇ ॥ ੩ ॥**

ਗਉੜੀ (ਚੇਤੀ) ਮਹਲਾ ੫–੧੪੨, ਸਫ਼ਾ ੨੧੧

**ਭਾਵ : ਅਹੰਕਾਰ ਭਰੀ ਬੁੱਧੀ** ਨਾਲ ਜੋ ਕੰਮ ਕਰਦੇ ਹਨ, (ਉਹ) ਰੇਤ ਦੇ ਘਰ (ਬਣਾਉਣੇ ਵਾਂਙ ਹੈ, ਜਿਨ੍ਹਾਂ ਨੂੰ) ਜਲ ਨੇ ਰੋੜ੍ਹ ਕੇ ਲੈ ਜਾਣਾ ਹੈ ।
[ਵੇਖੋ, ੧੫੯੫]

**ਅਹੰਮਤ,** ਅਹੰਕਾਰੀ ਹੋਈ ਮਤ । ੧੬੦੯

**ਕੁਹਕਤ ਕਪਟ ਖਪਟ ਖਲ ਗਰਜਤ**
**ਮਰਜਤ ਮੀਚੁ ਅਨਿਕ ਬਰੀਆ ॥ ੧ ॥ ਰਹਾਉ ॥**
**ਅਹੰਮਤ ਅਨਰਤ ਕੁਮਿਤ ਹਿਤ ਪ੍ਰੀਤਮ**
**ਪੇਖਤ ਭ੍ਰਮਤ ਲਾਖ ਗਰੀਆ ॥ ੧ ॥**

ਕਾਨੜਾ ਮਹਲਾ ੫–੩੦, ਸਫ਼ਾ ੧੩੦੩

**ਭਾਵ :** ਮੇਰੇ ਅੰਦਰ ਕਪਟ ਬੋਲਦੇ ਹਨ ਅਤੇ ਨਾਸ਼ ਕਰਨ ਵਾਲੇ ਕਾਮਾਦਿਕ ਦੁਸ਼ਟ ਗਜਦੇ ਹਨ, ਮੈਨੂੰ ਮੌਤ ਕਈ ਵੇਰ ਦਬਾਉਂਦੀ ਹੈ । ਮੈਂ **ਅਹੰਕਾਰੀ ਹੋਈ ਮਤ** ਵਿਚ ਹਾਂ ਅਤੇ ਹੋਰ ਰਸਾਂ ਵਿਚ ਖਚਤ ਹਾਂ, ਕੁਮਿਤ੍ਰਾਂ ਨਾਲ ਪਿਆਰ ਹੈ, ਹੇ ਪ੍ਰੀਤਮ ! ਤੂੰ ਦੇਖਦਾ ਹੈਂ ਕਿ ਮੈਂ (ਵਿਕਾਰਾਂ ਦੀਆਂ) ਲੱਖਾਂ ਗਲੀਆਂ ਵਿਚ ਭਟਕਦਾ ਫਿਰਦਾ ਹਾਂ ।

**ਮਤਲਬ :** ਮੈਂ ਜਿਸ ਵੇਲੇ ਗਲਾਂ ਕਰਦਾ ਹਾਂ ਤਾਂ ਮੇਰੇ ਅੰਦਰੋਂ ਕਪਟ ਬੋਲ ਰਿਹਾ ਹੁੰਦਾ ਹੈ । ਮੈਂ ਕਾਮਾਦਿਕ ਵਿਸ਼ਿਆਂ ਨੂੰ ਭੋਗਦਾ ਹਾਂ ਤਾਂ ਮੇਰਾ ਆਪਣਾ ਅੰਦਰਲਾ ਮੇਰੇ ਨਾਸ਼ ਹੋਣ ਦੀ ਦੁਹਾਈ ਮਚਾ ਰਿਹਾ ਹੁੰਦਾ ਹੈ । ਮੇਰੇ ਹਰ ਪਾਪ ਵੇਲੇ ਮੇਰੀ ਮੌਤ ਨੇੜੇ ਆ ਰਹੀ ਹੁੰਦੀ ਹੈ । ਫੇਰ ਵੀ ਮੈਂ ਅਹੰਕਾਰ ਵਿਚ ਗਾਫਲ ਰਹਿੰਦਾ ਹਾਂ ਅਤੇ ਭੈੜਿਆਂ ਦੀ ਸੁਹਬਤ ਵਿਚ ਪਾਪ ਮਾਰਗ ਵਿਚ ਭਟਕਦਾ ਰਹਿੰਦਾ ਹਾਂ ।

**ਕੁਹਕਤ,** ਕੂਕਦੇ, ਬੋਲਦੇ । **ਖਪਟ,** ਨਾਸ਼ ਕਰਨ ਵਾਲੇ ।
**ਖਲ,** ਦੁਸ਼ਟ । **ਮੀਚੁ,** ਮੌਤ ।

[**ਸੰਸ.** **अहंमति: (ਅਹੰਮਤਿ:),** ਦੰਭ, ਘੁਮੰਡ, ਅਹੰਕਾਰ; ਅਤੇ ਵੇਖੋ, (੧੫੭੫–B) ]

**ਅਹੰਮਤੇ,** ਅਹੰਕਾਰ ਦੀ ਮਸਤੀ ਵਿਚ। ੧੬੦੯ (ੳ)

**ਪਉੜੀ ॥ ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ ॥**
**ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ ॥ ... ॥ ੧੯ ॥**

ਮਾਰੂ (ਵਾਰ) ਮਹਲਾ ੩, ਸਫ਼ਾ ੧੦੯੩

**ਭਾਵ :** ਮਨਮੁਖ ਆਪਣਾ ਮਨ ਨਹੀਂ ਖੋਜਦੇ। ਉਹ ਆਪਣੇ **ਅਹੰਕਾਰ ਦੀ ਮਸਤੀ ਵਿਚ** ਠਗੇ ਜਾ ਰਹੇ ਹਨ। ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਦੀ ਤਪਸ਼ ਹੈ (ਜੋ ਬੁਝਦੀ ਨਹੀਂ), ਚਾਰੇ ਕੂੰਟਾਂ ਭਟਕ ਕੇ ਉਹ ਥਕ ਜਾਂਦੇ ਹਨ।

[ਵੇਖੋ, ੧੬੦੯]

**ਅਹੰਮਨੀ,** ਅਹੰਕਾਰ ਦੀ ਮਨੌਤ, ਆਪਣੇ ਆਪ ਨੂੰ ਬਹੁਤ ਵੱਡਾ ਮੰਨਣ ਵਾਲਾ। ੧੬੧੦

**ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰਮਨੀ ॥ ੧ ॥**
**ਪਿਤਾ ਪਾਰਬ੍ਰਹਮ ਪ੍ਰਭ ਧਨੀ ॥**
**ਮੋਹਿ ਨਿਸਤਾਰਹੁ ਨਿਰਗੁਨੀ ॥ ੧ ॥ ਰਹਾਉ ॥**

ਬਸੰਤੁ (ਹਿੰਡੋਲ) ਮਹਲਾ ੫-੨੧, ਸਫ਼ਾ ੧੧੮੬

**ਭਾਵ : ਆਪਣੇ ਆਪ ਨੂੰ ਬਹੁਤ ਵੱਡਾ ਮੰਨਣ ਵਾਲੇ** ਨੇ ਕਦੇ ਆਪਣੇ ਮੂਲ ਨੂੰ ਨਹੀਂ ਬੁਝਿਆ। ਆਪਾ ਨਹੀਂ ਪਛਾਣਿਆ, ਭਰਮ ਵਿਚ ਫਸਿਆ ਰਹਿੰਦਾ ਹੈ। ਹੇ ਪਾਰਬ੍ਰਹਮ ਪਿਤਾ ਪ੍ਰਭ ਧਨੀ! ਮੈਂ ਨਿਰਗੁਣਿਆਰੇ ਨੂੰ ਤਾਰ ਲਵੋ।

[**ਸੰਸ. अहंमन्य (ਅਹੰਮਨ੍ਯ)**, ਆਪਣੇ ਆਪ ਨੂੰ ਮੰਨਣ ਵਾਲਾ, ਆਪਣੇ 'ਆਪੇ' ਨੂੰ ਮਹੱਤਵ ਦੇਣ ਵਾਲਾ।]

**ਅਹੰਮੇਉ,** ਹਉਮੈਂ, ਅਹੰਕਾਰ। ੧੬੧੧

**ਪਉੜੀ ॥ ...**
**ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥**
**ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥ ੩੨ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੭

**ਭਾਵ :** ਕਲਹ ਨਹੀਂ ਸੀ ਬੁਝਣ ਦੇਂਦਾ, ਤਾਂ ਕਰਤਾਪੁਰਖ ਨੇ ਉਸ ਨੂੰ ਲੈ ਲਿਆ (ਸਾਂਭ ਲਿਆ)। ਜੋ ਜੋ **ਅਹੰਕਾਰ** ਕਰਦੇ ਹਨ, ਓਹ (ਜੀਵਨ ਰੂਪੀ ਝਾੜ ਤੋਂ) ਝੜ ਕੇ ਪ੍ਰਿਥਵੀ ਪਰ ਡਿੱਗ ਪੈਂਦੇ ਹਨ।

**ਮਤਲਬ :** ਇਹ ਤੁਕਾਂ ਉਨ੍ਹਾਂ ਪ੍ਰਥਾਇ ਹਨ ਜੋ ਸਾਰੀ ਉਮਰ ਝਗੜੇ ਜਾਰੀ ਰਖਦੇ ਹਨ। ਉਨ੍ਹਾਂ ਦੇ ਝਮੇਲੇ ਖ਼ਤਮ ਨਹੀਂ ਹੁੰਦੇ ਕਿਉਂਕਿ ਝਗੜੇ ਦਾ ਮੂਲ ਕਾਰਣ ਉਨ੍ਹਾਂ ਦਾ ਅਹੰਕਾਰ ਹੁੰਦਾ ਹੈ। ਜੇ ਵਾਸਤਵਿਕ ਝਗੜੇ ਹੁੰਦੇ ਤਾਂ ਉਹ ਖਤਮ ਵੀ ਹੋ ਜਾਂਦੇ, ਪਰ ਅਹੰਕਾਰ ਤੋਂ ਉਪਜੇ ਹੋਇ ਵਿਵਾਦ ਮੁਕਦੇ ਨਹੀਂ। ਉਨ੍ਹਾਂ ਨੂੰ ਆਖਰ ਆਪਣੇ ਮੰਦ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ।

[**ਸੰਸ. अहमेव (ਅਹਮੇਵ)**, ਘੁਮੰਡ; अहम् + एव, ਮੈਂ ਹੀ; ਅਤੇ ਵੇਖੋ, (੧੫੭੫-B) ]

**ਅਹੰਮੇਇ,** ਹਉਮੈਂ ਵਿਚ, ਅਹੰਕਾਰ ਵਿਚ। ੧੬੧੨

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਭਰਿ ਜੁਆਨੀ ਲਹਰੀ ਦੇਇ ॥**
**ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ**
**ਮਨੁ ਮਤਾ ਅਹੰਮੇਇ ॥ ... ॥ ੨ ॥**

ਸਿਰੀ. (ਪਹਰੇ) ਮਹਲਾ ੫-੪, ਸਫ਼ਾ ੭੭

**ਭਾਵ :** ਹੇ ਵਣਜਾਰੇ ਮਿਤ੍ਰ! ਆਯੂ ਦੇ ਦੂਜੇ ਹਿੱਸੇ ਵਿਚ ਜੁਆਨੀ ਭਰ ਕੇ ਤਰੰਗਾਂ ਮਾਰਦੀ ਹੈ। (ਤਦੋਂ) ਮਨ **ਅਹੰਕਾਰ ਵਿਚ** ਮਸਤਿਆ ਬੁਰੇ ਭਲੇ ਦੀ ਪਛਾਣ ਨਹੀਂ ਕਰਦਾ।.

**ਦੂਜੈ ਪਹਰੈ ਰੈਣਿ ਕੈ,** ਮਨੁਖੀ ਵਰੇਸ ਰੂਪੀ ਰਾਤ ਦਾ ਦੂਜਾ ਹਿੱਸਾ।

[ਵੇਖੋ, ੧੬੧੧]

**ਅਹੰਮੇਵ,** ਹਉਮੈਂ। ੧੬੧੩

**ਧੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥**
**ਸਬਦ ਸਾਰੁ ਹਰਿ ਸਮ ਉਦਾਰੁ**
**ਅਹੰਮੇਵ ਨਿਵਾਰਣੁ ॥ ... ॥ ੭ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਵੇਖੋ, ਉਦਾਰੁ (੩੦੩)**

**ਧੀਰੁ,** ਧੀਰਜਵਾਨ।
**ਪਰ ਦੁਖ ਬਿਸਾਰਣੁ,** ਦੂਜਿਆਂ ਦੇ ਦੁੱਖ ਦੂਰ ਕਰਨ ਵਾਲੇ।
**ਅਹੰਮੇਵ ਨਿਵਾਰਣੁ,** ਹਉਮੈਂ ਨਿਵਾਰਣ ਵਾਲੇ।
[ਵੇਖੋ, ੧੬੧੧]

**ਅਹੰਮੇਵ,** ਹਉਮੈਂ। ੧੬੧੪

**ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥**
**ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥ ੧ ॥ ਰਹਾਉ ॥**

ਬਿਲਾ. ਮਹਲਾ ੫-੪੨, ਸਫ਼ਾ ੮੧੧

**ਭਾਵ :** ਹੇ ਸਰਬ ਕਲਾ ਸਮਰਥ ਪੂਰਨ ਗੁਰਦੇਵ ਪ੍ਰਭੂ! ਤੁਹਾਡੀ ਕ੍ਰਿਪਾ ਦੁਆਰਾ **ਹਉਮੈਂ** ਬਿਨਸ ਜਾਂਦੀ ਹੈ ਅਤੇ (ਜਨਮ ਮਰਨ ਤੋਂ) ਛੁੱਟ ਜਾਈਦਾ ਹੈ।

[ਵੇਖੋ, ੧੬੧੧]

**ਅਹੰਮੇਵ,** ਹਉਮੈਂ । ੧੬੧੫

**ਅਹੰਮੇਵ ਸਿਉ ਮਸਲਤਿ ਛੋਡੀ ॥**
**ਗੁਰਿ ਕਹਿਆ ਇਹੁ ਮੂਰਖੁ ਹੋਡੀ ॥ ... ॥ ੬ ॥**

ਪ੍ਰਭਾਤੀ ਬਿਭਾਸ (ਅਸਟ.) ਮਹਲਾ ੫–੧, ਸਫ਼ਾ ੧੩੪੭

**ਭਾਵ :** **ਹਉਮੈਂ** ਨਾਲ ਸਲਾਹ ਕਰਨੀ ਛੱਡ ਦਿਤੀ (ਕਿਉਂਕਿ) ਗੁਰਾਂ ਨੇ ਦਸਿਆ ਇਹ (ਹਉਮੈਂ) ਮੂਰਖ ਅਤੇ ਜ਼ਿਦਲ ਹੈ ।

**ਮਤਲਬ :** ਪਹਿਲੇ ਮੇਰੀ ਹਰ ਇਕ ਸਲਾਹ ਵਿਚ ਆਪਣੀ 'ਮੈਂ ਦੀ ਗਰਜ' ਦਾ ਨੁਕਤਾ ਹੁੰਦਾ ਸੀ, ਅਤੇ ਇਸ ਸੁਾਰਥ ਸਿੱਧੀ ਲਈ ਜ਼ਿਦ ਹੁੰਦੀ ਸੀ । ਹੁਣ ਦ੍ਰਿਸ਼ਟੀ ਦਾ ਕੇਂਦਰ ਬਦਲ ਗਿਆ ਹੈ ।

**ਮਸਲਤਿ,** ਸਲਾਹ, ਮਸ਼ਵਰਾ । **ਹੋਡੀ,** ਜ਼ਿਦੀ, ਜ਼ਿਦਲ ।
[ਵੇਖੋ, ੧੬੧੧]

**ਅਹੰਮੇਵ,** ਹਉਮੈਂ । ੧੬੧੬

**ਸੰਨਿਆਸੀ ਮਾਤੇ ਅਹੰਮੇਵ ॥**
**ਤਪਸੀ ਮਾਤੇ ਤਪ ਕੈ ਭੇਵ ॥ ੧ ॥**

ਬਸੰਤੁ ਕਬੀਰ–੨, ਸਫ਼ਾ ੧੧੯੩

**ਭਾਵ :** ਸੰਨਿਆਸੀ (ਤਿਆਗ ਦੀ) **ਹਉਮੈਂ** ਵਿਚ ਮਸਤ ਹਨ । ਤਪਸਵੀ ਤਪਾਂ ਦੇ ਪ੍ਰਕਾਰਾਂ ਵਿਚ ਰੱਚੇ ਹਨ ।

**ਮਤਲਬ :** ਅਹੰਕਾਰ ਦੇ ਬੰਧਨ ਕਰੜੇ ਹਨ, ਤਿਆਗੀ ਆਪਣੇ ਤਿਆਗ ਦੇ ਘੁਮੰਡ ਵਿਚ ਹਨ, ਤਪਸਵੀ ਅਭਿਮਾਨ ਨਾਲ ਗਿਣਤੀ ਕਰ ਰਹੇ ਹਨ ਕਿ ਕਿਤਨੇ ਅਤੇ ਕਿਸ ਕਿਸ ਪ੍ਰਕਾਰ ਦੇ ਕਠਿਨ ਤਪ ਕੀਤੇ ਹਨ ।

**ਭੇਵ,** ਭੇਦ, ਕਿਸਮਾਂ ਦੇ ਭੇਦ, ਪ੍ਰਕਾਰ ।
[ਵੇਖੋ, ੧੬੧੧]

**ਅਹੰਮੇਵ,** ਹਉਮੈਂ । ੧੬੧੭

**ਜੈਦੇਵ ਤਿਆਗਿਓ ਅਹੰਮੇਵ ॥**
**ਨਾਈ ਉਧਰਿਓ ਸੈਨੁ ਸੇਵ ॥ ... ॥ ੬ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

**ਭਾਵ :** ਜੈਦੇਵ ਨੇ **ਹਉਮੈਂ** ਤਿਆਗ ਦਿਤੀ (ਉਸ ਨੂੰ ਗਿਆਨ ਪ੍ਰਕਾਸ਼ ਨਾਲ ਸਾਖਿਆਤਕਾਰ ਹੋ ਗਿਆ) । ਸੈਨ ਨਾਈ ਸੇਵਾ ਕਰ ਕੇ ਤਰ ਗਿਆ ।

**ਮਤਲਬ :** ਜੋਗ, ਗਿਆਨ ਅਤੇ ਪ੍ਰੇਮਾ–ਭਗਤੀ ਤਿੰਨੇ ਮਾਰਗ ਭਾਵੇਂ ਵੱਖ ਹਨ, ਪਰ ਹਰੇਕ ਦੀ ਸਫਲਤਾ ਇਕੋ ਹੈ : ਪਰਮਾਤਮਾ ਦਾ ਸਾਖਿਆਤਕਾਰ ।
[ਵੇਖੋ, ੧੬੧੧]

**ਅਹੰਮੇਵ,** ਹਉਮੈਂ । ੧੬੧੮

**ਕਰਮ ਕਰਤ ਬਧੇ ਅਹੰਮੇਵ ॥**
**ਮਿਲਿ ਪਾਥਰ ਕੀ ਕਰਹੀ ਸੇਵ ॥ ੩ ॥**

ਗਉੜੀ ਕਬੀਰ–੬, ਸਫ਼ਾ ੩੨੪

**ਭਾਵ :** (ਜਪ, ਤਪ ਅਤੇ ਪੂਜਾ ਆਦਿ) ਕਰਮਾਂ ਦੇ ਕਰਨ ਨਾਲ **ਹਉਮੈਂ** ਵਧਦੀ ਹੈ, (ਲੋਕੀ ਜੋ) ਮਿਲ ਕੇ ਪਥੱਰਾਂ ਦੀ ਪੂਜਾ ਕਰਦੇ ਹਨ (ਉਹ ਨਹੀਂ ਸਮਝ ਸਕਦੇ ਕਿ ਕਰਮ ਧਰਮ ਦੀ ਵਿਧੀ ਵੀ ਬੰਧਨ ਦਾ ਕਾਰਣ ਹੈ) ।
[ਵੇਖੋ, ੧੬੧੧]

**ਅਹਕਰਣੁ,** ਅਹੰਕਾਰ, ਹੰਕਾਰ । ੧੬੧੮ (ੳ)

**ਸਤਿਗੁਰਿ ਮਿਲਿਐ ਫਲੁ ਪਾਇਆ ॥**
**ਜਿਨਿ ਵਿਚਹੁ ਅਹਕਰਣੁ ਚੁਕਾਇਆ ॥ ... ॥ ੧੧ ॥**

ਸਿਰੀ. ਮਹਲਾ ੧–੧, ਸਫ਼ਾ ੭੨

**ਭਾਵ :** ਸਤਿਗੁਰੂ ਨੂੰ ਮਿਲ ਪੈਣੇ ਕਰ ਕੇ (ਉਨ੍ਹਾਂ ਨੇ ਹੀ) ਫਲ ਪਾਇਆ ਹੈ ਜਿਨ੍ਹਾਂ ਨੇ (ਭਾਣੇ ਵਲ ਰੁਖ਼ ਕੀਤਾ ਤੇ ਆਪਣੇ ਤੇ ਕਰਤਾਰ ਦੇ) ਵਿਚਾਲਿਓਂ **ਹੰਕਾਰ** (ਦਾ ਡੇਰਾ) ਉਠਾ ਦਿਤਾ ਹੈ ।

(**ਸੰਥਰਾ**, ਸਫ਼ਾ ੬੪੪)

[ਵੇਖੋ, ੧੫੮੩]

**ਅਹਰਣਿ,** ਅਹਰਣ, ਅਹਿਰਣ । ੧੬੧੯

**ਸਲੋਕੁ ਮ: ੩ ॥**
**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੧੪, ਸਫ਼ਾ ੬੪੭–੪੮

**ਵੇਖੋ, ਊਭੀ (੭੮੧)**

[**ਹਿੰਦੀ,** अहरन (**ਅਹਰਨ**), ਦੇਸ਼ ਭਾਸ਼ਾ, ਅਹਿਰਣ, ਪ੍ਰਾਕ੍ਰਿਤ ਵਿਚ ਇਕ ਸ਼ਬਦ अहरी (**ਅਹਰੀ**) ਹੈ, ਜਿਸ ਦਾ ਅਰਥ ਹੈ :— ਹੇਠਲੀ ਸ਼ਿਲਾ, ਜਿਸ ਉਪਰ ਵੱਟੇ ਨਾਲ ਮਸਾਲਾ ਆਦਿ ਪੀਸਿਆ ਜਾਂਦਾ ਹੈ । ਸੰਸਕ੍ਰਿਤ ਵਿਚ ਸ਼ਬਦ ਹੈ अधरीण (**ਅਧਰੀਣ**), ਜਿਸ ਦੇ ਅਰਥ ਹਨ ਹੇਠਲਾ, ਨਿਚਲਾ ਆਦਿਕ । ਇਹ 'ਅਹਰਣ' ਨਾਲ ਮਿਲਦਾ ਜੁਲਦਾ ਹੈ । ਜਿਸ ਦਾ ਵਿਚਕਾਰਲਾ 'ਧ' ਪ੍ਰਾਕ੍ਰਿਤ ਦੇ ਨਿਯਮਾਨੁਸਾਰ 'ਹ' ਵਿਚ ਬਦਲ ਗਿਆ ਹੋਵੇ ।]

**ਅਹਰਣਿ,** ਅਹਿਰਣ । ੧੬੨੦

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**
**ਅਹਰਣਿ ਮਤਿ ਵੇਦੁ ਹਥੀਆਰੁ ॥ ... ॥ ੩੮ ॥**

ਜਪੁਜੀ, ਸਫ਼ਾ ੮

**ਭਾਵ :** ਸ਼ਬਦ ਘੜਨ ਦੀ ਸੱਚੀ ਟਕਸਾਲ ਦਾ ਜ਼ਿਕਰ ਹੋ ਰਿਹਾ ਹੈ :— ਜਤ ਦੀ ਭੱਠੀ ਹੋਵੇ, ਧੀਰਜ ਦਾ ਸੁਨਿਆਰ, ਬੁੱਧੀ ਦੀ **ਅਹਿਰਣ** ਅਤੇ ਗਿਆਨ ਦਾ ਹਥੌੜਾ ।

**ਮਤਲਬ :** ਸ਼ਬਦ ਕਮਾਈ ਲਈ ਜਿਸ ਸਾਧਨ ਦੀ ਲੋੜ ਹੈ ਉਸ ਵਿਚ ਇਹ ਚੀਜ਼ਾਂ ਦਰਕਾਰ ਹਨ, ਜਤ, ਧੀਰਜ, ਬੁੱਧੀ ਅਤੇ ਗਿਆਨ । ਇਨ੍ਹਾਂ ਵਸਤਾਂ ਨੂੰ ਹਥਿਆਰ ਦੀ ਤਰ੍ਹਾਂ ਇਸਤੇਮਾਲ ਕਰੇ, ਸ਼ਬਦ ਸਾਧਨਾ ਦੀ ਟਕਸਾਲ ਵਿਚ ਵਰਤੇ ।
[ਵੇਖੋ, ੧੬੧੯]

**ਅਹਲਿਆ,** ਅਹੱਲਿਆ । ੧੬੨੧

**ਗੋਤਮੁ ਤਪਾ ਅਹਲਿਆ ਇਸਤ੍ਰੀ**
**ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ**
**ਤਾ ਮਨਿ ਪਛੋਤਾਇਆ ॥ ੧ ॥**

ਪ੍ਰਭਾਤੀ (ਦਖਣੀ) ਮਹਲਾ ੧–੪, ਸਫ਼ਾ ੧੩੪੩–੪੪

**ਭਾਵ :** ਗੋਤਮ ਤਪੇ ਦੀ ਇਸਤ੍ਰੀ **ਅਹੱਲਿਆ** (ਦਾ ਰੂਪ) ਵੇਖ ਕੇ ਇੰਦ੍ਰ ਲਲਚਾ ਗਿਆ । (ਛਲ ਕਰ ਕੇ ਪਾਪ ਕੀਤਾ, ਫਲਸਰੂਪ ਇੰਦ੍ਰ ਦੇ) ਸਰੀਰ ਪਰ ਹਜਾਰਾਂ ਭੱਗ ਦੇ ਨਿਸ਼ਾਨ ਪੈ ਗਏ । ਮਨ ਵਿਚ (ਬੜਾ) ਪਛਤਾਇਆ (ਕਿ ਪਲ ਭਰ ਦੀ ਕਮਜ਼ੋਰੀ ਨੇ ਇਤਨੀ ਭਾਰੀ ਸਜ਼ਾ ਦਿਤੀ) ।

**ਮਤਲਬ :** ਇਸ ਸੰਬੰਧੀ ਗੁਰਵਾਕ ਹੈ :—

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥**
**ਘਰੀ ਮੁਹਤ ਰੰਗ ਮਾਣਹਿ**
**ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥ ੧ ॥**

ਆਸਾ ਮਹਲਾ ੫–੧੨੭, ਸਫ਼ਾ ੪੦੩

**ਅਹਲਿਆ,** ਗੌਤਮ ਰਿਸ਼ੀ ਦੀ ਸੁਪਤਨੀ, ਜੋ ਅਤਿ ਸੁੰਦਰ ਸੀ । **ਇਸ** ਦੇ ਪਿਤਾ ਦੇ ਨਾਉਂ ਬਾਰੇ ਭਿੰਨ ਭਿੰਨ ਵਿਚਾਰ (ਮਤ) ਹਨ । **ਭਾਗਵਤ** ਪੁਰਾਣ ਅਨੁਸਾਰ ਮੁਦਗਲ ਦੀ ਪੁਤਰੀ ਸੀ ।

(**ਸ੍ਰੀ ਮਧ ਭਾਗਵਤ ਮਹਾਂ ਪੁਰਾਣ,** IX, 21, 34)

**ਵਿਸ਼ਨੂੰ** ਪੁਰਾਣ ਅਨੁਸਾਰ ਮੁਦਗਲ ਦੇ ਪੁਤਰ ਬ੍ਰਿਹਦਅਸਵ ਦੀ ਪੁਤਰੀ ਸੀ ।

(**ਵਿਸ਼ਨੂੰ ਪੁਰਾਣ,** IV, 19, 62)

ਬ੍ਰਹਮ ਪੁਰਾਣ ਅਨੁਸਾਰ ਬ੍ਰਹਮਾ ਦੀ ਮਾਨਸ ਪੁਤਰੀ ਸੀ । ਇਸ ਦਾ ਪਾਲਨ ਪੋਸਣ ਗੌਤਮ ਨੇ ਕੀਤਾ ਸੀ । ਜਦ ਇਹ ਨੌਜਵਾਨ ਹੋ ਗਈ ਤਾਂ ਬ੍ਰਹਮਾ ਨੇ ਕਿਹਾ ਕਿ ਜੋ ਪਹਿਲਾਂ ਪ੍ਰਿਥਵੀ ਦੀ ਪਰਕਰਮਾ ਕਰ ਕੇ ਆਵੇਗਾ ਉਸ ਨਾਲ ਅਹੱਲਿਆ ਦਾ ਵਿਆਹ ਹੋਵੇਗਾ । ਗੌਤਮ ਰਿਸ਼ੀ ਨੇ ਕਾਮਧੇਨ ਅਤੇ ਸ਼ਿਵਜੀ ਦੀ ਪਰਕਰਮਾ ਕੀਤੀ ਅਤੇ ਸਭ ਤੋਂ ਪਹਿਲਾਂ ਪੁਜ ਗਿਆ । ਇਸ ਤਰ੍ਹਾਂ ਅਹੱਲਿਆ ਦਾ ਵਿਆਹ ਗੌਤਮ ਰਿਸ਼ੀ ਨਾਲ ਹੋ ਗਿਆ । ਇਸ ਤੋਂ ਬਾਦ ਗੌਤਮ ਅਤੇ ਅਹੱਲਿਆ ਬ੍ਰਹਮ ਗਿਰੀ ਪਰਬਤ ਤੇ ਰਹਿਣ ਲਗ ਗਏ ।

ਇੰਦ੍ਰ ਅਹੱਲਿਆ ਦੀ ਸੁੰਦਰਤਾ ਤੇ ਮੋਹਿਤ ਸੀ । ਉਹ ਆਪਣੀ ਅਸਫਲਤਾ ਤੇ ਬਹੁਤ ਨਿਰਾਸ਼ ਹੋਇਆ । ਪਰ ਉਸ ਨੇ ਅਹੱਲਿਆ ਦਾ ਪਿੱਛਾ ਨ ਛੱਡਿਆ । ਇਕ ਵਾਰੀ ਮੌਕਾ ਪਾ ਕੇ ਇੰਦ੍ਰ ਨੇ ਚੰਦ੍ਰਮਾ ਆਦਿ ਦੀ ਮਦਦ ਨਾਲ ਗੌਤਮ ਦਾ ਰੂਪ ਧਾਰ ਕੇ ਅਹੱਲਿਆ ਦਾ ਸਤ ਭੰਗ ਕੀਤਾ ।

(**ਮਹਾਂਭਾਰਤ,** ਉਦਯੋਗ ਪਰਵ, ੧੨, ੬)

ਜਦ ਗੌਤਮ ਨੂੰ ਇਸ ਸਾਰੀ ਗਲ ਦਾ ਪਤਾ ਲਗਿਆ ਤਾਂ ਉਸ ਨੇ ਕ੍ਰੋਧਿਤ ਹੋ ਕੇ ਇੰਦ੍ਰ ਨੂੰ ਸ਼੍ਰਾਪ ਦਿਤਾ ਕਿ ਤੇਰੇ ਸਰੀਰ ਉਤੇ ਹਜ਼ਾਰਾਂ ਭੱਗ ਹੋ ਜਾਣ ।

(**ਮਹਾਂ ਭਾਰਤ,** ਅਨੁਸ਼ਾਸਨ ਪਰਵ, 41, 21 ਅਤੇ 153, 6)

ਇੰਦ੍ਰ ਦੇ ਇਸ ਕੁਕਰਮ ਵਿਚ ਚੰਦ੍ਰਮਾ ਨੇ ਸਹਾਇਤਾ ਕੀਤੀ ਸੀ, ਉਹ ਆਪਣੇ ਸਮੇਂ ਤੋਂ ਪਹਿਲਾਂ ਉਦੈ ਹੋ ਗਿਆ ਸੀ, ਜਿਸ ਨੂੰ ਵੇਖ ਕੇ ਗੌਤਮ ਇਸ਼ਨਾਨ ਕਰਨ ਚਲਾ ਗਿਆ ਸੀ । ਮਗਰੋਂ ਇੰਦ੍ਰ ਗੌਤਮ ਦਾ ਰੂਪ ਧਾਰ ਕੇ ਉਸ ਦੇ ਘਰ ਆ ਗਿਆ ਅਤੇ ਛਲ ਨਾਲ ਪਾਪ ਕੀਤਾ । ਚੰਦ੍ਰਮਾ ਦੇ ਕਲੰਕਤ ਹੋਣ ਦਾ ਗੁਰਬਾਣੀ ਵਿਚ ਵਰਣਨ ਇਸ ਪ੍ਰਕਾਰ ਹੈ :

**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਯ੍ਯੋ ਸਾਰਗ ਪਾਨ ਰੇ ॥**
**ਕਰਮ ਕਰਿ ਕਲੰਕੁ ਮਫੀਟਸਿ ਰੀ ॥ ੧ ॥**

ਧਨਾਸ. ਤ੍ਰਿਲੋਚਨ–੧, ਸਫ਼ਾ ੬੯੫

ਅਹੱਲਿਆ ਵੀ ਗੌਤਮ ਦੇ ਕ੍ਰੋਧ ਤੋਂ ਨਾ ਬਚ ਸਕੀ । ਉਸ ਨੂੰ ਪੱਥਰ ਬਣ ਜਾਣ ਦਾ ਸ਼੍ਰਾਪ ਮਿਲਿਆ । ਫਿਰ ਗੌਤਮ ਨੇ ਕਿਹਾ ਕਿ ਤ੍ਰੇਤਾ ਯੁਗ ਵਿਚ ਜਦ ਰਾਮਚੰਦ੍ਰ ਇਸ ਅਸਥਾਨ ਤੇ ਆਣਗੇ, ਤਾਂ ਉਨ੍ਹਾਂ ਦੇ ਚਰਣਾਂ ਦੀ ਛੁਹ ਨਾਲ ਇਸ ਸ਼੍ਰਾਪ ਦਾ ਅਸਰ ਦੂਰ ਹੋ ਜਾਵੇਗਾ । ਤੂੰ ਫਿਰ ਆਪਣੇ ਰੂਪ ਨੂੰ ਪ੍ਰਾਪਤ ਕਰ ਕੇ ਮੇਰੇ ਪਾਸ ਆਵੇਂਗੀ ।

ਰਿਖੀ ਦੇ ਬਚਨਾਂ ਅਨੁਸਾਰ ਰਾਮਚੰਦ੍ਰ ਜੀ ਜਨਕਪੁਰੀ ਨੂੰ ਜਾਂਦੇ ਸਮੇਂ ਗੌਤਮ ਰਿਖੀ ਦੇ ਆਸ਼੍ਰਮ ਵਿਚੋਂ ਲੰਘੇ ਅਤੇ ਅਹੱਲਿਆ **ਦਾ** ਉਧਾਰ ਕੀਤਾ। ਅਤੇ ਦਰਸ਼ਨ ਮਾਤਰ ਨਾਲ ਹੀ ਅਹੱਲਿਆ ਦੇ ਪਾਪ ਦੀ ਨਿਵ੍ਰਿਤੀ ਹੋ ਗਈ।

(**ਬਾਲਮੀਕ ਰਾਮਾਇਣ**, ਬਾਲਕਾਂਡ, ਅਧਿਆਇ, 48, 49; **ਵਿਸ਼ਨੂੰ ਪੁਰਾਣ**, IV, 4, 91.)

ਗੁਰੂ ਗ੍ਰੰਥ ਸਾਹਿਬ ਵਿਚ ਅਹੱਲਿਆ ਦਾ ਜ਼ਿਕਰ ਦੋ ਤੁਕਾਂ ਵਿਚ ਮਿਲਦਾ ਹੈ। ਯਥਾ :

**ਗੋਤਮੁ ਤਪਾ ਅਹਲਿਆ ਇਸਤ੍ਰੀ**
**ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ**
**ਤਾ ਮਨਿ ਪਛੋਤਾਇਆ ॥ ੧ ॥**

ਪ੍ਰਭਾਤੀ (ਦਖਣੀ) ਮਹਲਾ ੧–੪, ਸਫ਼ਾ ੧੩੪੩–੪੪

ਪੁਨਾ :—

**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥**
**ਐਸਾ ਅਧਮੁ ਅਜਾਤਿ ਨਾਮਦੇਉ**
**ਤਉ ਸਰਨਾਗਤਿ ਆਈਅਲੇ ॥ ੨ ॥**

ਮਾਲੀ ਗਉੜਾ ਨਾਮਦੇਵ–੨, ਸਫ਼ਾ ੯੮੮

ਭਾਈ ਗੁਰਦਾਸ ਨੇ ਇਸ ਕਥਾ ਨੂੰ ਵਾਰਾਂ ਵਿਚ ਇਉਂ ਅੰਕਿਤ ਕੀਤਾ ਹੈ :—

**ਗੋਤਮ ਨਾਰਿ ਅਹਿੱਲਿਆ ਤਿਸਨੋਂ ਦੇਖ ਇੰਦ੍ਰ ਲੋਭਾਣਾ ॥**
**ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ ॥**
**ਸੁੰਞਾ ਹੋਆ ਇੰਦ੍ਰ ਲੋਕ ਲੁਕਿਆ ਸਰਵਰ ਮਨ ਸ਼ਰਮਾਣਾ ॥**
**ਸਹਸ ਭਗਹੁ ਲੋਇਣ ਸਹਸ ਲੈਂਦੋਈ ਇੰਦ੍ਰ ਪੁਰੀ ਸਿਧਾਣਾ ॥**
**ਸਤੀ ਸਤਹੁ ਟਲ ਸਿਲਾ ਹੋਇ ਨਦੀ ਕਿਨਾਰੇ ਬਾਝ ਪਰਾਣਾ ॥**
**ਰਘਪਤਿ ਚਰਣ ਛੁਹੰਦਿਆਂ ਚਲੀ ਸੁਰਗ ਪੁਰ ਬਣੇ ਬਿਬਾਣਾ ॥**
**ਭਗਤ ਵਛਲ ਭਲਆਈਅਹੁ ਪਤਿਤ ਉਧਾਰਣ ਪਾਪ ਕਮਾਣਾ ॥**
**ਗੁਣ ਨੋਂ ਗੁਣ ਸਭ ਕੋ ਕਰੈ ਅਉਗੁਣ ਕੀਤੇ ਗੁਣ ਤਿਸ ਜਾਣਾ ॥**
**ਅਵਗਤਿ ਗਤਿ ਕਿਆ ਆਖ ਵਖਾਣਾ ॥**

(**ਵਾਰਾਂ ਭਾਈ ਗੁਰਦਾਸ**, X, 18)

[**ਸੰਸ.** अहल्या (ਅਹਲ੍ਯਾ), ਗੌਤਮ ਰਿਸ਼ੀ ਦੀ ਪਤਨੀ।]

**ਅਹਲਿਆ** ਅਹੱਲਿਆ। ੧੬੨੧ (ੳ)

**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥**
**ਐਸਾ ਅਧਮੁ ਅਜਾਤਿ ਨਾਮਦੇਉ**
**ਤਉ ਸਰਨਾਗਤਿ ਆਈਅਲੇ ॥ ੨ ॥**

ਮਾਲੀ ਗਉੜਾ ਨਾਮਦੇਵ–੨, ਸਫ਼ਾ ੯੮੮

**ਭਾਵ :** ਗੌਤਮ (ਰਿਖੀ) ਦੀ ਵਹੁਟੀ **ਅਹਿੱਲਿਆ** ਪਵਿੱਤਰ ਕਰ ਕੇ ਤਾਰੀ, ਹੋਰ ਕਿੰਨੇ ਕੁ ਤਾਰੇ! (ਮੈਂ ਨਾਮਦੇਵ ਵੀ) ਐਸਾ (ਹੀ ਇਕ) ਨੀਵਾਂ ਹਾਂ (ਫੇਰ) ਨੀਚ ਜਾਤ ਵਿਚੋਂ ਹਾਂ ਪਰ ਤੇਰੀ ਸ਼ਰਣ ਵਿਚ ਆ ਗਿਆ ਹਾਂ।

**ਪਾਵਨ,** ਪਵਿੱਤਰ ਕਰ ਕੇ, ਸੁਰਜੀਤ ਕਰ ਕੇ, ਸ਼ਿਲਾ ਹੋਈ ਹੋਈ ਨੂੰ ਜੀਅਦਾਨ ਬਖਸ਼ ਕੇ। ਸੰਪ੍ਰਦਾ ਵਿਚ ਅਰਥ, 'ਪੈਰਾਂ ਨਾਲ' ਹੋਰ ਕਿੰਨੇ ਕੁ ਤਾਰੇ ਵੀ ਕੀਤੇ ਹਨ।

[ਵੇਖੋ, ੧੬੨੧]

**ਅਹਲੈ,** ਜੋ ਨਾਂ ਹਿਲ ਸਕੇ, ਦ੍ਰਿੜ, ਨਾਂ ਹਿਲਣ ਵਾਲਾ। ੧੬੨੨

**ਪਉੜੀ ॥ ...**
**ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥**
**ਓਟ ਲੇਹੁ ਨਾਰਾਇਣੈ ਦੀਨ ਦੁਨੀਆ ਝਲੈ ॥ ... ॥ ੮ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੦

**ਭਾਵ :** ਸੱਚੇ ਧਰਮ ਦਾ ਘਰ ਉਸਾਰ। ਉਸ ਵਿਚ **ਨਾਂ ਹਿਲਣ ਵਾਲਾ** (ਭਰੋਸੇ ਦਾ) ਥੰਮ ਗਡ। ਨਾਰਾਇਣ ਦੀ ਓਟ ਲੈ, ਉਹ ਦੀਨ ਦੁਨੀਆਂ (ਲੋਕ ਪ੍ਰਲੋਕ) ਵਿਚ ਰੱਖਿਆ ਕਰੇਗਾ।

[**ਸੰਸ.** हल्लनं (ਹਲ੍ਲਨੰ), ਨੀਂਦ ਵਿਚ ਇਧਰ ਉਧਰ ਉਸਲਵਟੇ ਲੈਣਾ, ਇਧਰ ਉਧਰ ਹਿਲਨਾ।
**ਪ੍ਰਾ.** हल्ल (ਹਲ੍ਲ), ਹਿਲਨਾ, ਚਲਨਾ।
**ਪੰ.** ਅਹਲ = ਅ (= ਨਿਖੇਧ) + ਹਲ (= ਹਿਲਣ ਵਾਲਾ), ਨਾਂ ਹਿਲਣ ਵਾਲਾ।]

**ਅਹਵਾਲ,** ਹਾਲ। ੧੬੨੩

**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥**

ਤਿਲੰਗ ਮਹਲਾ ੧–੧, ਸਫ਼ਾ ੭੨੧

**ਭਾਵ :** ਕਦੇ ਭਲਿਆਈ ਦਾ ਕੰਮ ਨਹੀਂ ਕੀਤਾ, ਇਸ ਪ੍ਰਕਾਰ ਦਾ ਮੇਰਾ **ਹਾਲ** ਹੈ।

[**ਅ.** حال (ਹ਼ਾਲ) ਦਾ ਬਹੁਵਚਨ احوال (ਅਹ਼ਵਾਲ)।]

**ਅਹਾ,** ਹੈ ਸੀ, ਸੀ। ੧੬੨੪

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥**
**ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥ ੧ ॥**

ਗਉੜੀ (ਪੂਰਬੀ) ਕਬੀਰ–੫੨, ਸਫ਼ਾ ੩੩੪

**ਭਾਵ :** ਕਬੀਰ ਜੀ ਇਕ ਮਿਤ੍ਰ ਯੋਗੀ ਦੀ ਮ੍ਰਿਤੂ ਉਪਰ ਕਹਿੰਦੇ ਹਨ :— ਜਿਥੇ ਕੁਛ **ਹੈ ਸੀ** ਉਥੇ ਹੁਣ ਕੁਛ ਨਹੀਂ, ਪੰਚ ਤੱਤ ਦਾ ਤਨ ਉਥੇ ਨਹੀਂ। ਇੜਾ ਪਿੰਗਲਾ ਸੁਖਮਨਾ ਦਾ ਖਾਸ ਗੁੱਛਾ (ਇਨ੍ਹਾਂ ਨਾੜੀਆਂ ਦਾ ਸਮੂਹ) ਹੇ ਬੰਦੇ ! ਕਿਥੇ ਚਲਾ ਗਿਆ ?

**ਅਵ,** ਨਿਸ਼ਚਿਤ, ਮਖਸੂਸ, ਖਾਸ; **ਗਨ,** ਸਮੂਹ, ਗੁੱਛਾ;
**ਅਵਗਨ,** ਖਾਸ ਗੁੱਛਾ।
**ਇੜਾ, ਪਿੰਗਲਾ** ਅਤੇ **ਸੁਖਮਨ,** ਵੇਖੋ, **ਓੜ (੯੩੯)**।

[**ਸੰਸ.** √ अस् (√ ਅਸ੍), ਹੋਣਾ; **ਪੋਠੋ. ਪੰ.** 'ਹੈ' ਦਾ ਭੂਤ ਕਾਲ 'ਆਹਾ', ਹੈ ਸੀ, ਸੀ।]

**ਅਹਾਜੁ,** (ਉਹ ਚੀਜ਼) ਜੋ ਖਾਣ ਯੋਗ ਨਹੀਂ, (ਹਰਾਮ, ਅਭੱਖ)। ੧੬੨੫

**ਮ: ੧ ॥ ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ... ॥ ੨ ॥**

ਸਾਰੰਗ (ਵਾਰ) ਮਹਲਾ ੪–੧੪, ਸਫ਼ਾ ੧੨੪੨–੪੩

**ਭਾਵ :** ਰੰਨਾਂ ਬੋਧੀ ਹੋ ਗਈਆਂ ਹਨ, ਪੁਰਸ਼ ਸ਼ਿਕਾਰੀ ਹੋ ਗਏ ਹਨ। ਸ਼ੀਲ ਸੰਜਮ ਆਦਿਕ ਆਚਰਣ ਗਿਰ ਗਏ ਹਨ। ਸੁਚ ਦਾ ਖਿਆਲ ਟੁਟ ਗਿਆ ਹੈ। ਖਾਣਾ ਉਨ੍ਹਾਂ ਵਸਤਾਂ ਦਾ ਹੋ ਗਿਆ ਹੈ, **ਜੋ ਖਾਣ ਯੋਗ ਨਹੀਂ** ਹਨ।

**ਮਤਲਬ :** ਬੁੱਧ ਧਰਮ ਦੇ ਫਿਰਕਿਆਂ ਵਿਚੋਂ ਇਕ ਵੱਜ੍ਰਯਾਨੀ ਸੰਪ੍ਰਦਾ ਹੋਈ ਹੈ, ਜਿਨ੍ਹਾਂ ਦਾ ਪ੍ਰਚਾਰ ਉੱਤਰ ਹਿਮਾਲਯ ਵਲ ਹੋਇਆ। ਨੇਪਾਲ, ਤਿਬਤ ਆਦਿਕ ਇਸਦੇ ਪ੍ਰਭਾਵ ਹੇਠ ਰਹੇ ਹਨ। ਇਨ੍ਹਾਂ ਵਿਚੋਂ ਹੀ ਫੇਰ ਉਹ ਪੰਥ ਪੈਦਾ ਹੋਏ, ਜਿਨ੍ਹਾਂ ਵਿਚ ਤਾਂਤ੍ਰਿਕ ਪ੍ਰਭਾਵ ਬਹੁਤ ਵਧਿਆ ਅਤੇ ਧਰਮ ਦੀ ਰਹਤ ਮਰਯਾਦਾ ਵਾਮਾਚਾਰ ਦੀ ਰੰਗਣ ਵਾਲੀ ਹੋ ਗਈ। ਇਨ੍ਹਾਂ ਦੀ ਪੂਜਾ ਵਿੱਧੀ ਵਿਚ ਇਸਤ੍ਰੀ ਦਾ ਸੰਭੋਗ, ਮਾਸ, ਸ਼ਰਾਬ ਆਦਿ ਦੀ ਵਰਤੋਂ ਜਰੂਰੀ ਅੰਗ ਸੀ। ਜੋ ਮਾਸ ਆਮ ਤੌਰ ਉਤੇ ਵਿਵਰਜਤ ਹਨ, ਉਨ੍ਹਾਂ ਦੀ ਵਰਤੋਂ ਵੀ ਜਾਇਜ਼ ਸੀ।

ਯਥਾ :—

**मांसाहारादिकृत्यार्थं महामांसं प्रकल्पयेत् ।** VI p 26
**हस्तिमांसं हयमांसं श्वानमांसं तथोत्तमम् ।**
**भक्षेदाहारकृत्यार्थं न चान्यत्तु विभक्षयेत् ।** VI p 26
**गोमांसहयमांसेन श्वानमांसेन चित्रिणा ।** XV p 102

**( ਗੁਹਯ ਸਮਾਜ ਤੰਤ੍ਰ )**

[**ਸੰਸ.** ਸ਼ਬਦ खाद्यं **(ਖਾਦਯੰ)** ਤੋਂ ਖਾਜ (ਜਾਂ ਖਾਜਾ) ਬਣਿਆ **ਹੈ**। 'ਖਾਜਾ' ਦਾ ਭਾਵ ਹੈ, ਉਹ ਖਾਈ ਜਾਣ ਵਾਲੀ ਚੀਜ਼, ਜੋ ਵਰਜਿਤ ਨਹੀਂ। ਜਿਵੇਂ ਪਸ਼ੂ ਜੋ ਚਰਦੇ ਹਨ ਉਹ 'ਚਾਰਾ', ਇਸੇ ਤਰ੍ਹਾਂ ਮਨੁੱਖ ਜੋ ਖਾਂਦੇ ਹਨ, ਉਹ 'ਖਾਜਾ'। 'ਖਾਜਾ' ਦਾ ਉਲਟ 'ਅਖਾਜਾ' ਜਾਂ 'ਅਖਾਜ' ਹੈ। ਅਗੋਂ 'ਅਖਾਜ' ਦਾ 'ਅਹਾਜ' ਬਣ ਜਾਣਾ ਸੰਭਵ ਹੈ। ਸੋ 'ਅਹਾਜ' ਦਾ ਮਤਲਬ ਉਹ ਖਾਣਾ ਹੈ, ਜੋ ਅਯੋਗ ਅਤੇ ਵਰਜਿਤ ਹੈ। ਇਸ ਪ੍ਰਕਾਰ ਦੇ ਅਭੱਖ ਖਾਣੇ ਦਾ ਜ਼ਿਕਰ ਇਸ ਸਲੋਕ ਤੋਂ ਪਹਿਲਾਂ ਆਏ ਸਲੋਕ ਵਿਚ ਇਸ ਪ੍ਰਕਾਰ ਕੀਤਾ ਹੈ :—

**'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥'**

'ਮੁਰਦਾਰੁ' ਚੀਜ਼ ਨੂੰ ਹਰਾਮ ਵੀ ਕਹਿ ਦਿਤਾ ਜਾਂਦਾ ਹੈ। ਸੋ 'ਅਹਾਜੁ' ਦਾ ਅੰਤ੍ਰੀਵ ਭਾਵ 'ਹਰਾਮ' **अभक्ष्यम्** ਹੀ ਹੈ।

ਕਈਆਂ ਨੇ 'ਅਹਾਜੁ' ਦੇ ਅਰਥ 'ਨਾਂ ਹਜ਼ਮ ਹੋਣ ਵਾਲਾ' ਕੀਤੇ ਹਨ। ਪਿਛਲੀਆਂ ਤੁਕਾਂ ਦੇ ਪ੍ਰਸੰਗ ਅਨੁਸਾਰ ਅਰਥ ਅਭੱਖ ਢੁਕਦੇ ਹਨ।]

**ਅਹਾਰੰ,** ਖਾਣਾ ! ੧੬੨੫ (ੳ)

**ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥**
**ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ ੮ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੯

**ਭਾਵ :** ਗੁਰੂ ਨੇ (ਮੈਨੂੰ) ਮੰਡੀ, ਦੁਕਾਨ ਤੇ ਘਰ ਦਿਖਾ ਦਿੱਤਾ ਹੈ (ਤੇ ਇਨ੍ਹਾਂ ਵਿਚ ਬੈਠਦਿਆਂ ਤੇ ਵਸਦਿਆਂ) ਸਹਜ ਦੁਆਰਾ ਸੱਚ (ਰੂਪੀ) ਵਪਾਰ (ਕਰਨਾ ਮੈਨੂੰ ਸਿਖਾਲ ਦਿਤਾ ਹੈ। ਉਹ ਵਪਾਰ ਹੈ) ਤਤ ਦਾ ਵੀਚਾਰ (ਜਿਸ ਨਾਲ ਕਿ) ਥੋੜਾ **ਖਾਣਾ** ਥੋੜਾ ਸੌਣਾ (ਸੁਤੇ ਸਿਧ ਹੋ ਜਾਂਦਾ ਹੈ)।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੬੨੬]

**ਅਹਾਰੁ,** ਭੋਜਨ। ੧੬੨੬

**ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥**
**ਤੂੰ ਦਾਤਾ ਪ੍ਰਭ ਦੇਵਣਹਾਰੁ ॥ ੩ ॥**

ਸੂਹੀ ਮਹਲਾ ੫–੩੨, ਸਫ਼ਾ ੭੪੩

**ਭਾਵ :** ਦਾਸਾਂ ਦੀ ਭੁਖ (ਦੀ ਤ੍ਰਿਪਤੀ) ਤੇਰੇ ਨਾਮ ਦੇ ਭੋਜਨ ਨਾਲ ਹੁੰਦੀ ਹੈ। ਹੇ ਪ੍ਰਭੂ ਦਾਤਾ ! ਤੂੰ ਦੇਣ ਵਾਲਾ ਹੈਂ।

[**ਸੰਸ.** आहार: **(ਆਹਾਰ:),** ਭੋਜਨ।]

**ਅਹਾਰੁ,** ਖ਼ੁਰਾਕ, ਭੋਜਨ । ੧੬੨੭

ਜਨਨੀ ਕੇਰੇ ਉਦਰ ਉਦਕ ਮਹਿ
ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ
ਐਸਾ ਖਸਮੁ ਹਮਾਰਾ ॥ ੧ ॥

ਆਸਾ ਧੰਨਾ–੩, ਸਫ਼ਾ ੪੮੮

ਵੇਖੋ, ਉਦਕ (੨੪੮)

[ਵੇਖੋ, ੧੬੨੬]

**ਅਹਾਰੋ,** ਭੋਜਨ । ੧੬੨੭ (ੳ)

ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥...॥੭॥

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮–੩੯

ਵੇਖੋ, ਅਉਧੂ (੧੪੧੧ (ਗ) )

[ਵੇਖੋ, ੧੬੨੬]

**ਅਹਾੜੀ,** ਹਾੜ੍ਹੀ । ੧੬੨੮

ਸਲੋਕ ਮ: ੧ ॥ ...
ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥
ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥...॥ ੧ ॥

ਮਲਾਰ (ਵਾਰ) ਮਹਲਾ ੧–੧੯, ਸਫ਼ਾ ੧੨੮੬

**ਭਾਵ :** ਮੇਰੀ **ਹਾੜ੍ਹੀ** ਦੀ ਫਸਲ ਇਕ (ਵਾਹਿਗੁਰੂ ਦਾ) ਨਾਮ ਹੈ । (ਮੇਰੀ) ਸੌਣੀ (ਉਸੇ ਸਾਈਂ ਦਾ) ਸੱਚਾ ਨਾਮ ਹੈ, (ਜਿਸ ਨਾਲ) ਖਸਮ ਦੇ ਦਰ ਉਤੇ ਜਾ ਕੇ ਮੈਂ ਮਹਦੂਦ ਲਿਖਾ ਲਿਆਂਦਾ ਹੈ ।

**ਅਹਾੜੀ,** ਉਹ ਫਸਲ ਜੋ ਹਾੜ ਦੇ ਮਹੀਨੇ ਕਟੀ ਜਾਂਦੀ ਹੈ । ਹਾੜ੍ਹੀ ਦੀ ਫਸਲ ਦੇਸ਼ ਭੇਦ ਨਾਲ ਅਗੜ ਪਿਛੜ ਵੀ ਹੋ ਜਾਂਦੀ ਹੈ ।

**ਮਹਦੂਦੁ,** ਜਿਸ ਦੀ ਮਾਲਕੀ ਦਾ ਪਟਾ ਮਹਜ਼ਰ ਦੀ ਤਸਦੀਕ ਵਾਲਾ ਹੋਵੇ । ਤਸਦੀਕ ਹੋਇਆ ਪਟਾ । ਮਾਫ਼ੀ ਦਾ ਪਟਾ । ਮਹਦੂਦ ਦੇ ਸਾਧਾਰਣ ਅਰਥ ਹਨ "ਹਦ ਕੀਤਾ ਗਿਆ ।" ਇਸ ਤੋਂ ਮੁਰਾਦ ਹੈ ਇਕ ਵਸ਼ੇਸ਼ ਪਟਾ ਜਿਸ ਪਰ ਕਿਸੇ ਦੀ ਜ਼ਮੀਨ ਯਾ ਮਾਲਕੀ ਦੀ ਹਦਬੰਦੀ ਦਸੀ ਗਈ ਹੋਵੇ । ਮਹਜ਼ਰ = ਕਾਜ਼ੀ ਦਾ ਤਸਦੀਕ ਸ਼ੁਦਾ ਕਾਗ਼ਜ਼ ਯਾ ਪਟਾ ।

[**ਸੰਸ.** ਆਸ਼ਾਢ਼ (**ਆਖ਼ਾੜ**), ਅਸਾੜ ਦਾ ਮਹੀਨਾ, ਅਹਾੜ, ਹਾੜ । ਪੰ. ਅਹਾੜੀ ।]

**ਅਹਾੜੁ,** ਹਾੜ੍ਹੀ ਦੀ ਫਸਲ । ੧੬੨੯

ਸਲੋਕ ਮ: ੧ ॥
ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥
ਲਬੁ ਵਤ੍ਰੁ ਦਰੋਗੁ ਬੀਉ ਹਾਲੀ ਰਾਹਕੁ ਹੇਤ ॥ ... ॥ ੧ ॥

ਰਾਮ. (ਵਾਰ.) ਮਹਲਾ ੩–੧੭, ਸਫ਼ਾ ੯੫੫

**ਭਾਵ :** ਖੇਤੀਬਾੜੀ ਦੇ ਰੂਪਕ ਵਿਚ ਮਨੁੱਖ ਦੇ ਵਿਕਾਰੀ ਜੀਵਨ ਦਾ ਵਰਣਨ ਹੈ :— ਸੌਣੀ ਰਾਤ ਅਤੇ **ਹਾੜ੍ਹੀ** ਦਿਨ ਹੈ । ਕਾਮ ਕ੍ਰੋਧ ਦੇ ਦੋ ਖੇਤ ਹਨ । ਲੋਭ ਦਾ ਵਤ੍ਰ, ਝੂਠ ਦਾ ਬੀਜ ਅਤੇ ਮੋਹ ਦਾ ਹਾਲੀ ਰਾਹਕ ਕੀਤਾ ਹੈ ।

**ਮਤਲਬ :** ਇਕ ਜ਼ਿਮੀਂਦਾਰ ਦੀ ਕਮਾਈ ਦੋ ਫਸਲਾਂ ਦੀ ਰਾਹੀਂ ਹੁੰਦੀ ਹੈ, ਸੌਣੀ ਅਤੇ ਹਾੜ੍ਹੀ । ਪਰ ਇਕ ਵਿਕਾਰੀ ਮਨੁੱਖ ਦੀ ਸਾਰੀ ਕਮਾਈ ਕਾਮ ਕ੍ਰੋਧ ਦੇ ਦੋ ਖੇਤਾਂ ਵਿਚ ਪੈਦਾ ਹੁੰਦੀ ਹੈ, ਜਿਸ ਵਿਚ ਉਹ ਰਾਤ ਦਿਨ ਪਰਵਿਰਤ ਰਹਿੰਦਾ ਹੈ । ਇਸ ਖੇਤ ਵਿਚ ਉਸ ਦੇ ਸਹਾਈ ਲੋਭ, ਝੂਠ ਅਤੇ ਮੋਹ ਹੁੰਦੇ ਹਨ ।

**ਹਾਲੀ ਰਾਹਕੁ,** ਹਲ ਵਾਹੁਣ ਵਾਲਾ ਕਿਸਾਨ, ਮੁਜ਼ੇਰਾ ।

[**ਸੰਸ.** ਆਸ਼ਾਢ਼ (ਆਖ਼ਾੜ), ਅਸਾੜ ਦਾ ਮਹੀਨਾ ।]

**ਅਹਿ,** ਸ਼ਕਤੀਸ਼ਾਲੀ । ੧੬੩੦

ਰਾਮਚੰਦਿ ਮਾਰਿਓ ਅਹਿ ਰਾਵਣੁ ॥ ... ॥ ੪੦ ॥

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੨

**ਭਾਵ :** ਰਾਮਚੰਦ੍ਰ ਨੇ **ਸ਼ਕਤੀਸ਼ਾਲੀ** ਰਾਵਣ ਨੂੰ ਮਾਰ ਲਿਆ ।

[**ਸੰਸ.** ਅਧਿ (ਅਧਿ, ਸੱਤਾ, ਐਸ਼ਰਵਜ, ਉੱਚਾ) ;
**ਪ੍ਰਾ.** ਅਹਿ (ਅਹਿ); ਪੁ. ਪੰ. ਅਹਿ, ਵੱਡਾ, ਸੱਤਾ ਵਾਲਾ, ਸ਼ਕਤੀਵਰ ।]

**ਅਹਿ,** ਇਹ, ਇਸ । ੧੬੩੧

ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ ੩ ॥

ਸੂਹੀ ਫਰੀਦ–੨, ਸਫ਼ਾ ੭੯੪

**ਭਾਵ :** ਹੇ ਦੋਸਤੋ ! ਜਦੋਂ ਸ਼ਹੁ ਬੁਲਾਵੇਗਾ, ਰੂਹ ਗ਼ਮਗੀਨ ਹੋ ਕੇ ਟੁਰ ਪੈਸੀ, **ਇਹ** ਜਿਸਮ ਖਾਕ ਦੀ ਢੇਰੀ ਹੋ ਜਾਏਗਾ ।

**ਅਲਾਏਸੀ,** ਬੁਲਾਵੇਗਾ ।
**ਡੁੰਮਣਾ,** ਦੋ ਮਨਾਂ ਵਾਲਾ, ਦੋ ਦਿਲਾ, ਦੁਚਿੱਤਾ, ਉਦਾਸ ।

[**ਸੰਸ.** एष: (एतद् ਦਾ ਕਰਤਾ ਕਾਰਕ ਰੂਪ) । **ਪ੍ਰਾ.** अह (ਅਹ); **ਹਿੰਦੀ,** यह (ਯਹ); ਪੰ. ਇਹ ।]

**ਅਹਿ,** ਇਹ, ਆਹ । ੧੬੩੨

**ਕੁਦਰਤਿ ਅਹਿ ਵੇਖਾਲੀਅਨੁ**
**ਜਿਣਿ ਐਵਡ ਪਿਡ ਠਿਣਕਿਓਨੁ ॥**
**ਲਹਣੇ ਧਰਿਓਨੁ ਛਤ੍ਰ ਸਿਰਿ**
**ਅਸਮਾਨਿ ਕਿਆੜਾ ਛਿਕਿਓਨੁ ॥ ... ॥ ੪ ॥**

ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੭

**ਭਾਵ :** ਜਿਨ੍ਹਾਂ (ਗੁਰੂ ਨਾਨਕ ਨੇ) ਐਡੇ ਵਡੇ ਪਿੰਡ (ਲਹਣੇ ਨੂੰ) ਪਰਖਿਓ ਨੇ (ਉਨ੍ਹਾਂ ਨੇ) ਆਹ ਕੁਦਰਤ (ਪਰਤਖ) ਵਿਖਾਈ (ਕਿ) ਲਹਣੇ ਦੇ ਸਿਰ ਤੇ ਛਤ੍ਰ ਧਰ ਦਿਤੋ ਨੇ ਤੇ ਅਸਮਾਨ ਤੀਕ ਉਸ ਦੀ ਵਡਿਆਈ ਪਹੁੰਚਾਈਓ ਨੇ ।

(ਟ੍ਰੈਕਟ ਨੰਬਰ ੩੯੧, **ਖਾਲਸਾ ਟ੍ਰੈਕਟ ਸੁਸਾਇਟੀ**, ਅੰਮ੍ਰਿਤਸਰ।)

[ਵੇਖੋ, ੧੬੩੧]

**ਅਹਿ ਕਰੁ,** ਇਹ ਹੱਥ । ੧੬੩੩

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ**
**ਕਲਿਜੁਗੁ ਊਤਮੋ ਜੁਗਾ ਮਾਹਿ ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ**
**ਕੋਈ ਨ ਪਕੜੀਐ ਕਿਸੈ ਥਾਇ ॥ ੩ ॥**

ਆਸਾ ਮਹਲਾ ੫–੧੪੦, ਸਫ਼ਾ ੪੦੬

**ਭਾਵ :** ਸਤਿਜੁਗ, ਤ੍ਰੇਤਾ ਅਤੇ ਦੁਆਪਰ (ਉਤਮ) ਕਹੇ ਜਾਂਦੇ ਸਨ ਪਰ ਸਾਰੇ ਜੁਗਾਂ ਵਿਚੋਂ ਕਲਜੁਗ ਉਤਮ ਹੈ,

(ਪ੍ਰਸ਼ਨ :— ਉਤਮਤਾ ਕੀ ਹੈ ?

ਉਤਰ :— ਸਤਿਜੁਗ ਵਿਚ ਇਕ ਦੇ ਪਾਪ ਦੀ ਸਜ਼ਾ ਸਾਰਾ ਦੇਸ ਭੁਗਦਾ ਸੀ, ਤ੍ਰੇਤਾ ਵਿਚ ਸਾਰੀ ਨਗਰੀ, ਦੁਆਪਰ ਵਿਚ ਸਾਰੀ ਵੰਸ ਪਰ ਕਲਜੁਗ ਵਿਚ) **ਇਹ ਹੱਥ** ਜੋ ਕਰੇ, ਸੋ (ਉਸ ਦਾ ਫਲ), ਇਹੋ ਹੱਥ ਭਰੇ, ਕੋਈ ਕਿਸੇ ਦੇ ਪਾਪਾਂ ਬਦਲੇ ਨਹੀਂ ਫੜਿਆ ਜਾਂਦਾ ।

ਪ੍ਰਮਾਣ :—

**ਸਤਿਜੁਗ ਕਾ ਅਨਿਆਇ ਸੁਣ ਇਕ ਫੇੜੇ ਸਭ ਜਗਤ ਮਰਾਵੈ ॥**
**ਤ੍ਰੇਤੇ ਨਗਰੀ ਪੀੜੀਐ ਦੁਆਪੁਰ ਵੰਸ ਕੁਵੰਸ ਕਹਾਵੈ ॥**
**ਕਲਿਜੁਗ ਜੋ ਫੇੜੇ ਸੋ ਪਾਵੈ ॥**

(**ਵਾਰਾਂ ਭਾਈ ਗੁਰਦਾਸ**, I, 13.)

**ਫੇੜੇ,** ਪੰਜਾਬੀ ਵਿਚ 'ਫੇੜੇ' ਪਦ ਮੁਹਾਵਰੇ ਵਿਚ ਆਮ ਵਰਤਿਆ ਜਾਂਦਾ ਹੈ, ਯਥਾ :— 'ਫਿਟਣੀਆਂ ਦੇ ਫੇੜ' ਮੁਰਾਦ ਹੈ ਕਿ ਕਈ ਚੀਜ਼ਾਂ ਆਪਣੇ ਆਪ ਵਿਚ ਚੰਗੀਆਂ ਹਨ, ਪਰ ਉਨ੍ਹਾਂ ਵਿਚ ਕੋਈ ਕਮਜ਼ੋਰੀ ਹੁੰਦੀ ਹੈ ਜਿਸ ਨਾਲ ਉਨ੍ਹਾਂ ਦੀ ਚੰਗਿਆਈ ਸਾਬਤ ਨਹੀਂ ਰਹਿੰਦੀ, ਜੈਸੇ ਦੁਧ, ਜੋ ਫਟ ਸਕਦਾ ਹੈ । ਫਿਟਣੀਆਂ ਦੇ ਫੇੜ ਤੋਂ ਭਾਵ ਐਸੀ ਵਸਤੂ ਦਾ ਹੈ ਜੋ ਫਿਟਣ ਵਾਲੀ ਚੀਜ਼ ਨੂੰ ਫਾੜ (ਫਿਟਾ) ਦੇਵੇ । ਫੇੜੇ ਤੋਂ ਅਰਥ ਇਸ ਕਰ ਕੇ ਕਿਸੇ ਐਸੀ ਸ਼ਰਾਰਤ ਦਾ ਹੈ ਜੋ ਆਪ ਥੋੜੀ ਹੁੰਦਿਆਂ ਹੋਇਆਂ ਸਾਰੀ ਨੂੰ ਖਰਾਬ ਕਰ ਦੇਵੇ । ਇਕ ਹੋਰ ਵੀ ਅਖਾਣ ਹੈ :— ਇਕ ਇਕਲਾ, ਦੂਜਾ ਭਲਾ, ਤੀਜਾ ਫਿਟਣੀਆਂ ਦਾ ਫੇੜ, ਚੌਥਾ ਰਲਿਆ ਝੁਗਾ ਗਲਿਆ ।

[**ਸੰਸ.** एषः ; **ਪ੍ਰਾ.** अह, ਇਹ; **ਪੰ.** ਇਹ;
**ਸੰਸ.** करः (**ਕਰ:**), ਹੱਥ ।]

**ਅਹਿ ਕਰੁ,** ਇਹ ਹੱਥ । ੧੬੩੪

**ਪਉੜੀ ॥ ...**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ**
**ਇਕ ਘੜੀ ਮੁਹਤੁ ਨ ਲਗੇ ॥**
**ਚਾਰੇ ਜੁਗ ਮੈ ਸੋਧਿਆ**
**ਵਿਣੁ ਸੰਗਤਿ ਅਹੰਕਾਰੁ ਨ ਭਗੇ ॥ ... ॥ ੧੧ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੦੯੮

**ਭਾਵ : ਇਹ ਹੱਥ** ਕਰੇ, ਇਹੋ ਹੱਥ ਭਰੇ । (ਕੀਤੇ ਬੁਰੇ ਕੰਮ ਦੀ ਸਜ਼ਾ ਪਾਉਣ ਵਿਚ) ਇਕ ਘੜੀ ਅਧੀ ਘੜੀ ਵੀ ਨਹੀਂ ਲਗਦੀ । (ਅੰਤਹਕਰਣ ਜੋ ਮਲਾਮਤ ਪਾਉਂਦਾ ਹੈ, ਵੱਢ ਵੱਢ ਖਾਂਦਾ ਹੈ, ਇਹੋ ਸਭ ਤੋਂ ਵੱਡੀ ਸਜ਼ਾ ਹੈ ਜੋ ਝਟ ਮਿਲ ਜਾਂਦੀ ਹੈ । ਬਾਕੀ ਤਾਂ ਕਰਮਾਂ ਨੇ ਭਾਗ ਬਣ ਕੇ ਸਜ਼ਾ ਦੇਣੀ ਹੈ), ਚਹੁਆਂ ਜੁਗਾਂ (ਦਾ ਧਰਮ ਵੀਚਾਰ ਕੇ ਮੈਂ ਇਸ) ਸਿਧਾਂਤ ਉਪਰ ਅਪੜਿਆ ਹਾਂ ਕਿ ਸਾਧ ਸੰਗਤ ਬਿਨਾਂ ਅਹੰਕਾਰ ਦੂਰ ਨਹੀਂ ਹੁੰਦਾ ।

**ਸੋਧਿਆ,** ਨਿਰਣੇ ਕੀਤਾ, ਸਿਧਾਂਤ ਉਪਰ ਅਪੜਿਆ ।

[ਵੇਖੋ, ੧੬੩੩]

**ਅਹਿਨਿਸਿ,** ਦਿਨ ਰਾਤ । ੧੬੩੫

**ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥**
**ਕਲਰ ਕੇਰੀ ਕੰਧ ਜਿਉ**
**ਅਹਿਨਿਸਿ ਕਿਰਿ ਢਹਿ ਪਾਇ ॥ ... ॥ ੧ ॥**

ਸਿਰੀ. ਮਹਲਾ ੧–੧੩, ਸਫ਼ਾ ੧੮

**ਭਾਵ :** ਫਿਟਕਾਰ ਹੈ ਦੁਹਾਗਣ ਦੇ ਜੀਵਨ ਉਪਰ (ਜੋ ਆਪਣੇ ਕੰਤ ਨੂੰ ਤਿਆਗ ਕੇ) ਦੂਜੇ ਦੇ ਪ੍ਰੇਮ ਵਿਚ ਠੱਗੀ ਗਈ ਹੈ । ਜਿਵੇਂ ਕਲਰੀ ਦੀਵਾਰ **ਦਿਨ ਰਾਤ** ਕਿਰ ਕਿਰ ਕੇ ਆਖ਼ਰ ਗਿਰ ਜਾਂਦੀ ਹੈ, (ਤਿਵੇਂ ਪਤੀ ਬਿਨਾਂ ਇਸਤ੍ਰੀ ਝੂਰ ਮਰਦੀ ਹੈ ਅਤੇ ਇਹ ਝੋਰੇ ਦਾ ਦੁੱਖ ਦੂਰ ਨਹੀਂ ਹੁੰਦਾ) ।

**ਮਤਲਬ :** ਜੀਵ ਇਸਤ੍ਰੀ, ਪਤੀ ਪਰਮੇਸ਼ਰ ਦੀ ਭਗਤੀ ਤਿਆਗ ਕੇ ਸੰਸਾਰਕ ਪਦਾਰਥਾਂ ਵਿਚ ਖਚਤ ਹੋ ਗਈ ਹੈ। ਐਸੇ ਜੀਵਨ ਨੂੰ ਧ੍ਰਿਗ ਕਿਹਾ ਹੈ। ਨਾਸ਼ਵਾਨ ਚੀਜ਼ਾਂ ਦਾ ਮੋਹ ਸ਼ਾਂਤੀ ਅਤੇ ਸੁੱਖ ਦਾ ਆਧਾਰ ਨਹੀਂ ਬਣ ਸਕਦਾ।

**ਮੁਠੀ,** ਠੱਗੀ ਗਈ।

[**ਸੰਸ.** **अहर्निशम् (ਅਹਰ੍ਨਿਸ਼ਮ੍)**, ਦਿਨ ਰਾਤ;
**ਪ੍ਰਾ.** **अहंणिस (ਅਹੰਣਿਸ)**, ਦਿਨ ਰਾਤ।]

**ਅਹਿਨਿਸਿ,** ਦਿਨ ਰਾਤ। ੧੬੩੬

**ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥**
**ਸਤਗੁਰੁ ਸੇਵਿ ਮੋਹੁ ਪਰਜਲੈ**
**ਘਰ ਹੀ ਮਾਹਿ ਉਦਾਸਾ ॥ ੧ ॥ ਰਹਾਉ ॥**

ਸਿਰੀ. ਮਹਲਾ ੩–੪੧, ਸਫ਼ਾ ੨੯

**ਵੇਖੋ, ਉਦਾਸਾ (੨੮੮)**

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ। ੧੬੩੭

**ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥**
**ਅਹਿਨਿਸਿ ਜਾਗਹਿ ਕਬਹਿ ਨ ਸੂਤਾ ॥ ... ॥ ੧੫ ॥**

ਬਿਲਾ. (ਥਿਤੀ) ਮਹਲਾ ੧, ਸਫ਼ਾ ੮੪੦

**ਭਾਵ :** ਦੁਆਦਸ ਤਿਥਿ ਦੁਆਰਾ ਕਿਹਾ ਹੈ :— ਜੋ ਮਨ ਨੂੰ ਮੁੰਦੇ (ਸੰਜਮ ਵਿਚ ਰਖੇ), ਉਹ ਤਿਆਗੀ ਹੈ, ਇਸ ਤਰ੍ਹਾਂ ਉਹ **ਦਿਨ ਰਾਤ** ਜਾਗਦਾ ਰਹੇਗਾ, (ਮਾਇਆ ਦੀ ਨੀਂਦ ਵਿਚ) ਕਦੇ ਨਹੀਂ ਸੌਂਵੇਗਾ।

**ਨੋਟ :** ਫਰੀਦ ਕੋਟ ਟੀਕੇ ਵਿਚ ਅਰਥ ਇਸ ਤਰ੍ਹਾਂ ਕੀਤੇ ਹਨ :— ਦਸ ਇੰਦ੍ਰੀਆਂ ਔ ਮਨ ਬੁਧ ਇਨ ਦ੍ਵਾਦਸੋਂ ਕੋ ਜਿਨੋਂ ਨੇ (ਮੁਦ੍ਰਾ) ਰੋਕਿਆ ਹੈ ਸੋ ਤਿਸਕਾ ਮਨੁ (ਅਉਧੂਤਾ) ਸੁਧ ਹੂਆ ਹੈ ਸੋ ਜਨ ਗਿਆਨ ਰੂਪੀ ਜਾਗ੍ਰਤ ਮੈਂ ਦਿਨੇ ਰਾਤ ਜਾਗਤੇ ਹੈਂ ਅਵਿਦਿਆ ਰੂਪੀ ਨਿੰਦ੍ਰਾ ਮੈਂ ਤਿਨ ਕਾ ਮਨੁ ਕਬੀ ਸੁਤਾ ਨਹੀਂ ਹੈ।

**(ਟੀਕਾ ਫਰੀਦ ਕੋਟ)**

**ਮੁਦ੍ਰਾ,** ਮੁੰਦਣਾ, ਬੰਦ ਕਰਨਾ।
[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ, ਹਰ ਰੋਜ਼, ਨਿੱਤ। ੧੬੩੮

**ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥**
**ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥**
**ਵਣਜਾਰਿਆ ਸਿਉ ਵਣਜੁ ਕਰਿ**
**ਗੁਰਮੁਖਿ ਬ੍ਰਹਮੁ ਬੀਚਾਰਿ ॥ ੩ ॥**

ਸਿਰੀ. (ਅਸਟ.) ਮਹਲਾ ੧–੬, ਸਫ਼ਾ ੫੬

**ਭਾਵ :** (ਨਾਮ ਰੂਪੀ) ਰਤਨ ਨੂੰ ਵੀਚਾਰ ਦੁਆਰਾ ਜੋ ਪਰਖੇਗਾ, ਉਸ ਨੂੰ **ਨਿੱਤ** ਨਵਾਂ ਲਾਭ ਮਿਲੇਗਾ।
(ਪ੍ਰਸ਼ਨ:— ਲਾਹਾ ਕੀ ਮਿਲੇਗਾ ?
ਉਤਰ:—) ਆਪਣੇ ਹੀ ਹਿਰਦੇ ਵਿਚ (ਆਤਮਾ) ਵਸਤ ਪ੍ਰਾਪਤ ਕਰ ਲਏਗਾ, (ਜਿਸ ਨਾਲ ਆਪਣੇ ਜੀਵਨ ਦੀ ਸਫਲਤਾ ਵਾਲਾ) ਕਾਰਜ ਸਾਰ ਕੇ (ਇਥੋਂ) ਟੁਰੇਗਾ। (ਇਸ ਵਾਸਤੇ ਤੂੰ ਸਤਸੰਗੀ) ਵਪਾਰੀਆਂ ਨਾਲ ਵਣਜ ਕਰ; ਗੁਰਮੁਖਾਂ ਵਾਲੀ ਬ੍ਰਹਮ ਵੀਚਾਰ ਕਰ।

**ਨਉਤਨਾ,** ਨੂਤਨ, ਨਵਾਂ।
[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ। ੧੬੩੯

**ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥**
**ਮਿਰਤੁ ਨ ਆਵੀ ਚਿਤਿ ਤਿਸੁ**
**ਅਹਿਨਿਸਿ ਭੋਗੈ ਭੋਗੁ ॥ ... ॥ ੮ ॥**

ਸਿਰੀ. (ਅਸਟ.) ਮਹਲਾ ੫–੨੬, ਸਫ਼ਾ ੭੧

**ਭਾਵ :** ਤੰਦਰੁਸਤ ਗ਼ਾਫਲ ਮਨੁੱਖ ਬਾਬਤ ਹੈ :—
ਸਰੀਰ ਤੰਦਰੁਸਤ ਹੈ। ਕੋਈ ਅੰਗ ਭੰਗ ਨਹੀਂ, ਨ ਕਾੜ੍ਹਾ ਹੈ ਨ ਸੋਗ ਹੈ (ਫਾਕਾ ਫਿਕਰ ਕੁਛ ਨਹੀਂ) **ਦਿਨੇ ਰਾਤ** ਵਿਸ਼ੇ ਭੋਗਾਂ ਵਿਚ ਗਲਤਾਨ ਹੈ, ਮੌਤ ਚਿਤ ਚੇਤੇ ਨਹੀਂ — (ਐਸਾ ਮਨੁੱਖ ਅੰਤ ਨੂੰ ਜਮਾਂ ਕੋਲੋਂ ਨਹੀਂ ਬਚ ਸਕੇਗਾ)।

**ਛਿਦ੍ਰੁ,** ਛੇਕ, ਫੁਟ, ਜ਼ਖਮ।

**ਨ ਛਿਦ੍ਰੁ ਕਿਛੁ,** ਕੋਈ ਅੰਗ ਭੰਗ ਨ ਹੋਵੇ।
[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ। ੧੬੪੦

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਭਰਿ ਜੋਬਨਿ ਮੈ ਮਤਿ ॥**
**ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ**
**ਅੰਧੁਲੇ ਨਾਮੁ ਨ ਚਿਤਿ ॥ ... ॥ ੨ ॥**

ਸਿਰੀ. (ਪਹਰੇ) ਮਹਲਾ ੧–੨, ਸਫ਼ਾ ੭੫

**ਭਾਵ :** ਉਮਰ ਨੂੰ ਰਾਤ ਨਾਲ ਉਪਮਾ ਦੇ ਕੇ ਦੂਜੇ ਪਹਿਰ (ਦੂਜੇ ਹਿੱਸੇ) ਦਾ ਜ਼ਿਕਰ ਹੈ :—

ਹੇ ਵਣਜਾਰੇ ਮਿਤ੍ਰ ! ਤਦੋਂ ਭਰ ਜੁਆਨੀ ਵਿਚ (ਆਦਮੀ ਇਉਂ) ਮਸਤ ਹੁੰਦਾ ਹੈ, ਜਿਵੇਂ ਕੋਈ ਸ਼ਰਾਬ ਵਿਚ ਗੁਟ ਹੋਵੇ । **ਦਿਨੇ ਰਾਤ** ਕਾਮ ਵਾਸ਼ਨਾਂ ਵਿਚ ਲੰਪਟ ਰਹਿੰਦਾ ਹੈ, ਅੰਧੇ ਨੂੰ ਹਰੀ ਦਾ ਨਾਮ ਚੇਤੇ ਹੀ ਨਹੀਂ ਆਉਂਦਾ ।

**ਮੈ ਮਤਿ,** ਸ਼ਰਾਬ ਵਿਚ ਮਸਤ ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੧

**ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥**
**ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥ ੪ ॥**

ਆਸਾ ਮਹਲਾ ੧–੩੧, ਸਫ਼ਾ ੩੫੮

**ਭਾਵ :** (ਗੁਰਾਂ ਦੀ) ਮਿਹਰ ਨਾਲ ਕਰਤਾਰ ਦਾ ਨਾਮ ਮਿਲਦਾ ਹੈ । ਸੱਚੇ ਨਾਮ ਨਾਲ (ਸੱਚੀ) ਇੱਜ਼ਤ ਉਪਜਦੀ ਹੈ (ਜਿਸ ਨਾਲ ਲੋਕ ਪ੍ਰਲੋਕ ਵਿਖੇ ਸਨਮਾਨ ਮਿਲਦਾ ਹੈ) । **ਦਿਨੇ ਰਾਤ** ਜੇ (ਸੱਚਾ ਨਾਮ) ਹਿਰਦੇ ਵਿਚ ਵਸ ਜਾਵੇ (ਤਦ ਪ੍ਰਭੂ ਆਪਣੀ) ਮਿਹਰ-ਦ੍ਰਿਸ਼ਟੀ ਨਾਲ ਪਾਰ (ਉਤਾਰਾ ਕਰ ਦੇਂਦਾ ਹੈ) ।

**ਕਰਮਿ,** ਮਿਹਰ ਨਾਲ ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੨

**ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥**
**ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥ ੩ ॥**

ਆਸਾ ਮਹਲਾ ੧–੩੨, ਸਫ਼ਾ ੩੫੮

**ਭਾਵ :** (ਹੇ ਪ੍ਰਭੂ !) ਤੁਹਾਡੀ ਉਸਤਤੀ ਕਰਨੀ, ਹਰਦੁਆਰ ਅਤੇ ਕਾਸ਼ੀ (ਜਾਣ ਤੁਲ ਹੈ) । (ਸਿਫਤ ਸਾਲਾਹ ਵਿਚ ਲਗੇ) ਰਹਿਣਾ ਆਤਮ ਇਸ਼ਨਾਨ ਹੈ । ਜਦ **ਦਿਨੇ ਰਾਤ** (ਪ੍ਰਭੂ ਨਾਲ) ਪ੍ਰੇਮ ਪੈ ਜਾਵੇ ਤਾਂ ਸੱਚਾ ਇਸ਼ਨਾਨ ਹੁੰਦਾ ਹੈ ।

**ਸਚਾ ਨਾਵਣੁ,** ਸ੍ਵੈ ਸਰੂਪ ਵਿਚ ਟਿਕ ਜਾਣਾ, ਅੰਦਰ ਆਤਮਾ ਰੂਪੀ ਤੀਰਥ ਪਰ ਨਿਵਾਸ ਕਰਨਾ । ਯਥਾ :—

**... ਆਤਮ ਤੀਰਥਿ ਕਰੇ ਨਿਵਾਸੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੦, ਸਫ਼ਾ ੪੬੮

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੩

**ਆਦਿਤ ਕਰੈ ਭਗਤਿ ਆਰੰਭ ॥**
**ਕਾਇਆ ਮੰਦਰ ਮਨਸਾ ਥੰਭ ॥**
**ਅਹਿਨਿਸਿ ਅਖੰਡ ਸੁਰਹੀ ਜਾਇ ॥**
**ਤਉ ਅਨਹਦ ਬੇਣੁ ਸਹਜ ਮਹਿ ਬਾਇ ॥ ੧ ॥**

ਗਉੜੀ (ਵਾਰ) ਕਬੀਰ–੧, ਸਫ਼ਾ ੩੪੪

**ਭਾਵ :** ਐਤਵਾਰ (ਨੂੰ ਨਵੇਂ ਗਹਿਣੇ ਪਹਿਲੀ ਵੇਰ ਪਾਉਂਦੇ ਹਨ, ਕਬੀਰ ਜੀ ਕਹਿੰਦੇ ਹਨ ਆਤਮਾ ਨੂੰ ਭੂਸ਼ਿਤ ਕਰਨ ਲਈ) ਭਗਤੀ ਦਾ ਅਰੰਭ ਕਰੋ । ਸਰੀਰ ਰੂਪੀ ਮੰਦਰ (ਅੰਦਰ ਉਠ ਰਹੀਆਂ) ਵਾਸ਼ਨਾਵਾਂ ਰੋਕੋ । (ਇਸ ਨਾਲ) **ਦਿਨੇ ਰਾਤ** ਤੁਹਾਡੀ ਸੁਰਤਿ ਲਗਾਤਾਰ (ਪ੍ਰਭੂ ਵਿਚ) ਲਗ ਜਾਵੇਗੀ ਤਦ ਅਨਹਦ ਬੇਣ ਨਿਰਯਤਨ ਵਜੇਗੀ ।

**ਬੇਣੁ,** ਬੰਸਰੀ ।

**ਅਨਹਦ ਬੇਣੁ,** ਬਿਨਾ ਵਜਾਏ ਵਜਣ ਵਾਲੀ ਆਤਮਕ ਲਹਿਰਾਂਓ ਦੀ ਬੰਸਰੀ, ਅਨਹਦ ਝੁਨਕਾਰ ।

**ਥੰਭ,** ਰੋਕੋ । **ਸੁਰਹੀ,** ਸੁਰਤਿ (ਅਪਭ੍ਰੰਸ਼, ਸੁਰਅ) ।

ਸਿਧ ਸਰਹਪਾਦ ਦੇ ਦੋਹਿਆਂ ਵਿਚ ਸੁਰਤਿ ਲਈ "ਸੁਰਅ" ਸ਼ਬਦ ਮੌਜੂਦ ਹੈ । ਇਹ ਦੋਹੇ ਅਪਭ੍ਰੰਸ਼ ਵਿਚ ਹਨ ਯਥਾ :—

**ਖਾਅੰਤੇਂ ਪੀਵੰਤੇਂ ਸੁਰਅ ਰਮੰਤੇ ... ॥ ੪੮ ॥**

ਇਸ ਦੀ ਹਿੰਦੀ ਛਾਇਆ ਇਹ ਹੈ :—

**ਖਾਤੇ ਪੀਤੇ ਸੁਰਤ ਰਮੰਤੇ ... ॥ ੪੮ ॥**

(**ਦੋਹਾ ਕੋਸ਼,** ਸਿਧ ਸਰਹਪਾਦ, ਸਫ਼ਾ ੧੨-੧੩)

ਸਿਧ ਸਰਹਪਾਦ ਬਜ੍ਰਯਾਨੀ ਚੌਰਾਸੀ ਸਿਧਾਂ ਵਿਚੋਂ ਪਹਿਲਾ ਸਿਧ ਸੀ । ਜਿਸ ਦਾ ਸਮਾਂ ਈਸਾ ਦੀ ਅਠਵੀਂ ਸ਼ਤਾਬਦੀ ਮੰਨਿਆ ਜਾਂਦਾ ਹੈ । ਹੋਰ ਵੇਖੋ **ਭੂਮਿਕਾ** ।

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ । ੧੬੪੪

**ਸਾਧੋ ਮਨ ਕਾ ਮਾਨੁ ਤਿਆਗਉ ॥**
**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ**
**ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥**

ਗਉੜੀ ਮਹਲਾ ੯–੧, ਸਫ਼ਾ ੨੧੯

**ਭਾਵ :** ਹੇ ਸਾਧ (ਜਨੋ) ! (ਆਪਣੇ) ਮਨ ਦਾ ਘੁਮੰਡ ਤਿਆਗ ਦਿਓ । ਕਾਮ ਕ੍ਰੋਧ ਦੇ ਵਿਕਾਰ ਅਤੇ ਦੁਰਜਨ ਦੀ ਸੋਹਬਤ ਤੋਂ **ਦਿਨ ਰਾਤ** ਦੂਰ ਭੱਜੇ ਰਹੋ ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੫

**ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥**
**ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥ ੧ ॥**

ਗਉੜੀ (ਬੈਰਾਗ.) ਮਹਲਾ ੧–੧੭, ਸਫ਼ਾ ੨੨੮

**ਭਾਵ :** (ਜਿਸ ਤਰ੍ਹਾਂ) ਗਵਾਲਾ ਗਊਆਂ ਦੀ ਸਾਰ ਸੰਭਾਲ ਵਿਚ (ਪੂਰੀ ਤਵਜੋ) ਦੇਂਦਾ ਹੈ । **ਦਿਨੇ ਰਾਤ** ਪਾਲਦਾ ਹੈ, ਰਖਵਾਲੀ ਕਰਦਾ ਹੈ (ਅਤੇ ਗਊਆਂ ਦੀ ਸੁਰਖਿਅਤਾ ਵਿਚ) ਮਨ ਦਾ ਸੁੱਖ ਪਾਉਂਦਾ ਹੈ (ਤਿਵੇਂ ਅਸਾਂ ਨਿਮਾਣਿਆਂ ਦੀ, ਹੇ ਦਿਆਲੂ ! ਲੋਕ ਪਰਲੋਕ ਵਿਚ ਰਖਿਆ ਕਰੋ । ਆਪਾ ਛੋਡ ਕੇ ਆਪ ਦੀ ਸ਼ਰਨ ਪਏ ਹਾਂ) ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੬

**ਸਾਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥**
**ਅਹਿਨਿਸਿ ਰੰਗਿ ਰਾਤੀ ਜੀਉ**
**ਗੁਰ ਸਬਦੁ ਵੀਚਾਰੇ ॥ ... ॥ ੨ ॥**

ਗਉੜੀ (ਛੰਤ) ਮਹਲਾ ੩–੨, ਸਫ਼ਾ ੨੪੪

**ਭਾਵ :** ਜਗਿਆਸੂ ਰੂਪ ਇਸਤ੍ਰੀ ਆਪਣੇ ਪਿਆਰੇ (ਪਰਮੇਸ਼ਰ) ਨਾਲ ਅਨੰਦ ਮਾਣਦੀ ਹੈ । **ਦਿਨੇ ਰਾਤ** (ਉਸ ਦੇ) ਪ੍ਰੇਮ ਵਿਚ ਰੱਤੀ ਹੋਈ ਗੁਰਾਂ ਦਾ ਸ਼ਬਦ ਵੀਚਾਰਦੀ ਹੈ ।

**ਸਾਧਨ,** ਇਸਤ੍ਰੀ ।

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ (ਦੀ ਘਾਲ) ਦੁਆਰਾ । ੧੬੪੭

**ਅਹਿਨਿਸਿ ਏਕ ਨਾਮ ਜੋ ਜਾਗੇ ॥**
**ਕੇਤਕ ਸਿਧ ਭਏ ਲਿਵ ਲਾਗੇ ॥ ੧ ॥ ਰਹਾਉ ॥**

ਗਉੜੀ ਗੁਆ. (ਅਸਟ.) ਕਬੀਰ–੩੭, ਸਫ਼ਾ ੩੩੦

**ਭਾਵ : ਦਿਨ ਰਾਤ (ਦੀ ਘਾਲ) ਦੁਆਰਾ** ਜੋ ਇਕ ਨਾਮ ਵਿਚ ਜਾਗ ਉਠੇ ਹਨ, ਉਨ੍ਹਾਂ ਦੀ ਲਿਵ ਲਗ ਗਈ । ਕਿਤਨੇ ਹੀ (ਐਸੇ ਕੇਵਲ ਨਾਮ ਸਾਧਨ ਦੁਆਰਾ) ਸਿਧ ਹੋ ਗਏ (ਸਫਲਤਾ ਨੂੰ ਪ੍ਰਾਪਤ ਹੋ ਗਏ) ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੮

**ਰਵਿ ਸਸਿ ਦੀਪਕ ਜਾਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥**
**ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ**
**ਮਨਮੁਖਿ ਰੈਣਿ ਅੰਧਾਰਿ ॥ ੨ ॥**

ਗੂਜਰੀ ਮਹਲਾ ੧–੨, ਸਫ਼ਾ ੪੮੯

**ਭਾਵ :** ਪ੍ਰਭੂ (ਇਤਨਾ ਸ਼ਕਤੀਮਾਨ ਹੈ ਕਿ) ਸੂਰਜ ਚੰਦ ਉਸ ਦੇ ਦੀਵੇ ਹਨ । ਤਿੰਨਾਂ ਲੋਕਾਂ ਵਿਚ (ਉਸ ਦੀ ਆਪਣੀ) ਇਕੋ ਜੋਤ ਦਾ ਪ੍ਰਕਾਸ਼ ਹੋ ਰਿਹਾ ਹੈ । (ਜੋ ਐਸੇ ਸਾਂਈਂ ਵਿਚ ਦਿਲ ਲਗਾਉਂਦਾ ਹੈ, ਉਹ) ਗੁਰਮੁਖ ਹੋ ਕੇ **ਦਿਨੇ ਰਾਤ** ਉਜਲ ਰਹਿੰਦਾ ਹੈ । ਜੋ ਮਨਮੁਖਤਾ ਵਿਚ ਰਹਿੰਦਾ ਹੈ, (ਉਸ ਨੂੰ ਰਬ ਦੀ ਜੋਤ ਨਹੀਂ ਦਿਸਦੀ, ਉਸ ਲਈ) ਅਗਿਆਨ ਦੀ ਹਨੇਰੀ ਰਾਤ ਪਈ ਰਹਿਦੀ ਹੈ ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੪੯

**ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥**
**ਤੀਨ ਭਵਨ ਨਿਹਕੇਵਲ ਗਿਆਨੁ ॥**
**ਸਾਚੇ ਗੁਰ ਤੇ ਹੁਕਮੁ ਪਛਾਨੁ ॥ ੨ ॥**

ਆਸਾ (ਅਸਟ.) ਮਹਲਾ ੧–੬, ਸਫ਼ਾ ੪੧੪

**ਭਾਵ :** (ਐਉਂ ਸਿੱਖ ਜਦ) ਸੱਚੇ ਗੁਰੂ ਤੋਂ ਹੁਕਮ ਦੀ ਪਛਾਣ (ਸਿਖ ਲੈਂਦਾ ਤਾਂ ਉਹ) **ਦਿਨ ਰਾਤ** ਥਾਨਾਂ ਤੋਂ ਸ਼ੁਭ ਥਾਨ ਵਿਚ (ਭਾਵ ਨਿਜ ਸਰੂਪ ਵਿਚ ਜੋ) ਨਿਰਮਲ (ਪਵਿਤ੍ਰ) ਹੈ (ਟਿਕਿਆ ਰਹਿੰਦਾ ਹੈ, ਉਸ ਨੂੰ ਤਦ) ਤਿੰਨਾਂ ਲੋਕਾਂ ਦਾ ਸ਼ੁੱਧ ਗਿਆਨ (ਪ੍ਰਾਪਤ ਹੁੰਦਾ) ਹੈ ।

(**ਸੰਥਯਾ**, ਸਫ਼ਾ ੨੬੦੩)

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ । ੧੬੫੦

**ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥**
**ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥ ੮ ॥**

ਆਸਾ (ਅਸਟ.) ਮਹਲਾ ੧–੮, ਸਫ਼ਾ ੪੧੫

**ਭਾਵ :** ਗੁਰੂ ਮਿਹਰ ਨਾਲ **ਦਿਨ ਰਾਤ** ਹਰੀ ਦਾ ਜਸ (ਗੁਰਮੁਖ ਗਾਉਂਦਾ ਹੈ ਅਤੇ ਜਸ ਗਾਇਨ ਵਿਚ ਤਦਰੂਪ ਹੋਇਆ ਹੋਇਆ ਉਹ) ਘਟ ਘਟ ਵਿਚ ਉਸੇ ਪ੍ਰਭੂ ਨੂੰ (ਵੇਖਦਾ ਹੈ ਜੋ) ਆਦਿ ਜੁਗਾਦਿ ਤੋਂ (ਸਥਿਰ) ਹੈ ।

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ । ੧੬੫੧

**ਮ: ੧ ॥ ...**
**ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ॥**
**ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥ ... ॥ ੨ ॥**

ਆਸਾ (ਵਾਰ) ਮਹਲਾ ੧–੯, ਸਫ਼ਾ ੪੬੭

**ਭਾਵ :** ਜੋ ਕਪੜੇ ਨਹੀਂ ਪਾਉਂਦਾ, **ਦਿਨ ਰਾਤ** (ਸਰਦੀ ਗਰਮੀ ਦਾ ਦੁੱਖ ਸਹਿ ਕੇ ਆਪਣੇ ਆਪ ਉਪਰ) ਕਹਿਰ ਕਰ ਰਿਹਾ ਹੈ। (ਇਸੇ ਤਰ੍ਹਾਂ ਇਕ) ਮੋਨਧਾਰੀ (ਆਪਣੇ ਆਪ ਨੂੰ ਬੋਲਣ ਦੀ ਖੁਲ੍ਹ ਤੋਂ ਵਾਂਝਿਆਂ ਰਖ ਕੇ) ਵਿਗੋਚੇ ਵਿਚ ਪਿਆ ਹੈ, ਐਸੇ ਅਗਿਆਨ ਵਿਚ ਸੁਤਿਆਂ ਦੀ ਗੁਰੂ ਬਿਨਾਂ ਕਿਂਵ ਜਾਗ ਖੁਲ੍ਹੇ ?

**ਕਹਰੈ,** ਕਹਿਰ ਕਰ ਰਿਹਾ ਹੈ, ਸਖਤੀ ਸਹਿ ਰਿਹਾ ਹੈ।

**ਵਿਗੂਤਾ,** ਵਿਗੋਚੇ ਵਿਚ ਪਿਆ ਹੈ।

[ਵੇਖੋ, ੧੬੩੫]

**ਅਹਿਨਿਸਿ,** ਦਿਨੇ ਰਾਤ । ੧੬੫੨

**ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥**
**ਅਹਿਨਿਸਿ ਰਹੈ ਏਕ ਲਿਵ ਲਾਗੀ**
**ਸਾਚੇ ਦੇਖਿ ਪਤੀਣਾ ॥ ੧ ॥ ਰਹਾਉ ॥**

ਰਾਮ. (ਦਖਣੀ) ਮਹਲਾ ੧–੮, ਸਫ਼ਾ ੯੦੭

**ਭਾਵ :** ਮੇਰੇ ਦਿਆਲੂ ਗੁਰੂ ਪ੍ਰੇਮ ਵਿਚ ਸਦਾ ਲੀਨ ਰਹਿੰਦੇ ਹਨ। **ਦਿਨੇ** ਰਾਤ (ਇਸੇ ਰੰਗ ਵਿਚ) ਰਹਿੰਦੇ ਹਨ। ਇਕ (ਪ੍ਰਭੂ ਨਾਲ) ਲਿਵ ਲਗੀ ਹੈ, ਸੱਚ ਨੂੰ ਵੇਖ ਕੇ ਪਤੀਜੇ ਹੋਏ ਹਨ।

[ਵੇਖੋ, ੧੬੩੫]

**ਅਹਿਨਿਸਿ,** ਦਿਨ ਰਾਤ । ੧੬੫੩

**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥**
**ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥**
**ਅਹਿਨਿਸਿ ਨਿਰਮਲ ਜੋਤਿ ਸਬਾਈ**
**ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥ ੧੫ ॥**

ਮਾਰੂ (ਸੋਲਹੇ) ਮਹਲਾ ੧–੧੧, ਸਫ਼ਾ ੧੦੩੨

**ਭਾਵ :** ਅੰਦਰ ਪ੍ਰੇਮ ਹੋਵੇ, ਦਰਸ਼ਨ ਮਿਲਦੇ ਹਨ। ਗੁਰਬਾਣੀ ਨਾਲ ਪ੍ਰੀਤੀ ਹੋਵੇ, ਗੁਰੂ ਦੀ ਛੁਹ ਪ੍ਰਾਪਤ ਹੁੰਦੀ ਹੈ। (ਪ੍ਰੇਮ ਅਤੇ ਗੁਰਬਾਣੀ ਦੇ ਅਭਿਆਸ ਨਾਲ) ਗੁਰਮੁਖ **ਦਿਨ ਰਾਤ** ਨਿਰਮਲ ਰਹਿੰਦਾ ਹੈ। ਉਸ ਦੇ ਹਿਰਦੇ ਵਿਚ (ਗਿਆਨ) ਦੀਪ (ਜਗ ਪੈਂਦਾ ਹੈ, ਤਦ ਉਹ) ਸਾਰਿਆਂ ਵਿਚ ਇਕੋ ਜੋਤ ਦਾ ਪ੍ਰਕਾਸ਼ ਜਾਣ ਲੈਂਦਾ ਹੈ।

[ਵੇਖੋ, ੧੬੩੫]

**ਅਹਿਰਖ,** ਈਰਖਾ, ਸਾੜਾ । ੧੬੫੪

**ਅਹਿਰਖ ਵਾਦੁ ਨ ਕੀਜੈ ਰੇ ਮਨ ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥**

ਆਸਾ ਕਬੀਰ–੧੬, ਸਫ਼ਾ ੪੭੯

**ਭਾਵ :** (ਗਰੀਬੀ ਅਮੀਰੀ ਦੇ ਫਰਕ ਵੇਖ ਕੇ) ਹੇ ਮਨ ! **ਈਰਖਾ** ਅਤੇ ਝਗੜਾ ਨ ਕਰ। ਨੇਕੀ ਕਰ ਅਤੇ ਕਰੀ ਜਾ। ਹੇ ਮਨ, ਇਸ ਤੋਂ ਪ੍ਰਾਪਤੀ ਹੁੰਦੀ ਹੈ।

[**ਸੰਸ.** अहर्षः (**ਅਹਰ੍ਖ:**), ਨਾਖੁਸ਼, ਉਦਾਸੀਨ, ਅਪ੍ਰਸੰਨ ।]

**ਅਹਿਲਾ,** ਸੁੰਦਰ, ਸਹਣਾ । ੧੬੫੫

**ਹਰਿ ਕਾ ਨਾਮੁ ਨ ਚੇਤੈ ਪ੍ਰਾਣੀ**
**ਬਿਕਲੁ ਭਇਆ ਸੰਗਿ ਮਾਇਆ ॥**
**ਧਨ ਸਿਉ ਰਤਾ ਜੋਬਨਿ ਮਤਾ**
**ਅਹਿਲਾ ਜਨਮੁ ਗਵਾਇਆ ॥ ... ॥ ੩ ॥**

ਸਿਰੀ. (ਪਹਰੇ) ਮਹਲਾ ੧–੧, ਸਫ਼ਾ ੭੫

**ਭਾਵ :** ਆਦਮੀ ਹਰੀ ਦਾ ਨਾਮ ਯਾਦ ਨਹੀਂ ਕਰਦਾ, ਮਾਇਆ ਦੇ ਸੰਗ ਵਿਚ ਘਬਰਾਇਆ ਰਹਿੰਦਾ ਹੈ। ਧਨ ਵਿਚ ਰਚਿਆ ਹੋਇਆ ਅਤੇ ਜੁਆਨੀ ਵਿਚ ਮਤਾ ਹੋਇਆ (ਆਪਣਾ) **ਸੁੰਦਰ** ਜਨਮ ਗਵਾ ਰਿਹਾ ਹੈ।

[**ਸੰਸ.** अभिराम (**ਅਭਿਰਾਮ**), ਸੁੰਦਰ;
**ਪ੍ਰਾ.** अहिराम (**ਅਹਿਰਾਮ**), ਮਨੋਰਮ, ਮਨੋਹਰ।
**ਪੰ.** ਅਹਿਲਾ, ਸੁੰਦਰ, ਬਾਂਕਾ।
ਸੰਪ੍ਰਦਾਈ ਅਰਥ ਅਹਿਲਾ ਦੇ ਨਿਸਫਲ ਹਨ। 'ਅਹਿਲ' ਪਦ ਪੰਜਾਬੀ ਲੋਕ ਗੀਤਾਂ ਵਿਚ ਵਰਤਿਆ ਗਿਆ ਹੈ। ਯਥਾ :

ਮੇਰੀ ਅਹਿਲ ਜਵਾਨੀ ਵੇ।
ਤੂੰ ਕਦਰ ਨ ਪਾਈ ਢੋਲਾ।

ਸੋ 'ਅਹਿਲਾ' ਵਿਚ ਦੋਨੋਂ ਅਰਥ ਲਗਦੇ ਹਨ ਸੁੰਦਰ ਵੀ ਅਤੇ ਦੂਜੇ ਨਿਸਫਲ, ਨਿਰ੍ਰਥਕ।]

**ਅਹਿਲਾ,** ਸੁੰਦਰ । ੧੬੫੬

**ਨਿੰਦਕਿ ਅਹਿਲਾ ਜਨਮੁ ਗਵਾਇਆ ॥**
**ਪਹੁਚਿ ਨ ਸਾਕੈ ਕਾਹੂ ਬਾਤੈ**
**ਆਗੈ ਠਉਰ ਨ ਪਾਇਆ ॥ ੧ ॥ ਰਹਾਉ ॥**

ਆਸਾ ਮਹਲਾ ੫–੪੧, ਸਫ਼ਾ ੩੮੦

**ਭਾਵ :** ਨਿੰਦਾ ਕਰਨ ਵਾਲੇ ਨੇ ਆਪਣਾ **ਸੁੰਦਰ** ਜਨਮ ਕਿਡੀਆਂ ਫਜ਼ੂਲ ਗਲਾਂ ਵਿਚ ਗੁਆ ਲਿਆ । ਕਿਸੇ (ਵੱਡੇ) ਦਰਜੇ ਤਕ (ਇਥੇ ਆਪ) ਪਹੁੰਚ ਨਹੀਂ ਸੀ ਸਕਦਾ (ਹੁਣ ਨਿੰਦਾ ਕਰਨੇ ਕਰ ਕੇ) ਅਗੇ ਵੀ ਥਾਂ ਨਹੀਂ ਪਾਏਗਾ ।
[ਵੇਖੋ, ੧੬੫੫]

**ਅਹਿਲਾ,** ਸੁੰਦਰ । ੧੬੫੭

**ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ॥**
**ਹਰਿ ਕਾ ਨਾਮੁ ਸਦਾ ਸੁਖ ਸਾਗਰੁ**
**ਸਾਚਾ ਸਬਦੁ ਨ ਭਾਇਆ ॥ ੭ ॥**

ਵਡ. (ਅਸਟ.) ਮਹਲਾ ੩–੨, ਸਫ਼ਾ ੫੬੫

**ਭਾਵ :** ਮਨਮਖ (ਪ੍ਰਭੂ ਤੋਂ) ਭੁਲੇ ਹੋਏ ਵਿਸ਼ਿਆਂ ਵਿਚ ਲਗ ਕੇ **ਸੁੰਦਰ** ਜਨਮ ਗਵਾ ਰਹੇ ਹਨ । ਹਰੀ ਦਾ ਨਾਮ ਸਦਾ ਸੁੱਖਾਂ ਦਾ ਸਾਗਰ ਹੈ, (ਪਰ) ਉਨ੍ਹਾਂ ਨੂੰ ਨਹੀਂ ਭਾਉਂਦਾ (ਇਹ) ਸੱਚਾ ਸ਼ਬਦ ।
[ਵੇਖੋ, ੧੬੫੫]

**ਅਹਿਲਾ,** ਆਹਲਾ, ਉੱਤਮ । ੧੬੫੮

**ਹਰਿ ਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥**
**ਬਿਨੁ ਨਾਮ ਹਰਿ ਕੇ ਆਨ ਰਚਨਾ**
**ਅਹਿਲਾ ਜਨਮੁ ਗਵਾਈਐ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫–੯, ਸਫ਼ਾ ੫੪੮

**ਵੇਖੋ, ਅਸਥਿਤਿ (੧੪੮੫)**

[ਵੇਖੋ, ੧੬੫੫]

**ਅਹਿਲਾ,** ਸੁੰਦਰ । ੧੬੫੯

**ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ**
**ਜਿਤੁ ਹੁਣਿ ਖਸਮੁ ਨ ਪਾਇਆ ॥**
**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ**
**ਅਹਿਲਾ ਜਨਮੁ ਗਵਾਇਆ ॥ ੧ ॥**

ਬਿਲਾ. ਮਹਲਾ ੩–੧, ਸਫ਼ਾ ੭੯੬

**ਭਾਵ :** ਧਿਰਕਾਰ ਹੈ ਉਸ ਸਰੀਰ (ਮਨੁੱਖ) ਨੂੰ ਸਣੇ ਟੱਬਰ ਅਤੇ ਸਾਥੀਆਂ ਦੇ, ਜਿਸ ਨੂੰ ਹੁਣ (ਇਸ ਮਨੁੱਖਾ ਜਨਮ ਵਿਚ ਪਰਮੇਸ਼ਰ) ਕੰਤ ਦੀ ਪ੍ਰਾਪਤੀ ਨਹੀਂ ਹੋਈ । (ਆਵਾਗੌਣ ਦੀ) ਪਉੜੀ (ਦੀ ਇਸ ਚੋਟੀ ਉਪਰ ਪੁਜੇ ਦੀ ਜੇ ਸੀੜੀ) ਛੁੱਟ ਗਈ, ਫਿਰ ਹੱਥ ਨਹੀਂ ਆਉਣੀ, ਅਤੇ **ਸੁੰਦਰ** ਜਨਮ ਵਿਅਰਥ ਗਵਾ ਜਾਏਗਾ ।

**ਮਤਲਬ :** ਮਨੁੱਖਾ ਜਨਮ ਪਰਮੇਸ਼ਰ ਮਿਲਣ ਦਾ ਆਖਰੀ ਮੌਕਾ ਹੈ । ਇਸ ਨੂੰ ਅਖੀਰਲੀ ਪੌੜੀ ਕਿਹਾ ਹੈ । ਜੀਵ ਕਈ ਜੂਨਾਂ ਵਿਚੋਂ ਲੰਘਦਾ ਹੋਇਆ ਮਨੁੱਖਾ ਜਨਮ ਧਾਰਣ ਕਰਦਾ ਹੈ । ਚੇਤਨ ਰਚਨਾ ਦੀ ਇਹ ਅਖੀਰਲੀ ਪੌੜੀ ਹੈ । ਏਥੇ ਪੁਜ ਕੇ ਇਹ ਪ੍ਰੇਮਾ ਭਗਤੀ ਦਾ ਰਸ ਮਾਣ ਸਕਦਾ ਹੈ । ਏਸੇ ਕਰ ਕੇ ਕਿਹਾ ਹੈ ਕਿ :—

**ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥ ੧ ॥**

ਭੈਰਉ ਕਬੀਰ–੯, ਸਫ਼ਾ ੧੧੫੯

ਜੇ ਇਸ ਦੇਹੀ ਦਾ ਲਾਭ ਨਾ ਉਠਾਇਆ ਤਾਂ ਮੌਕਾ ਹਥੋਂ ਚਲਾ ਜਾਏਗਾ ਫੇਰ ਜੂਨਾਂ ਵਿਚ ਭਟਕਦਾ ਰਹਵੇਗਾ ।
[ਵੇਖੋ, ੧੬੫੫]

**ਅਹਿਲਾ,** ਨਿਰ੍ਰਥਕ । ੧੬੬੦

**ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥**
**ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥**
**ਮਾਇਆ ਮੋਹੇ ਚੇਤਹਿ ਨਾਹੀ**
**ਅਹਿਲਾ ਜਨਮੁ ਗਵਾਵਹੇ ॥ ... ॥ ੨ ॥**

ਵਡ. (ਛੰਤ) ਮਹਲਾ ੧–੨, ਸਫ਼ਾ ੫੬੬

**ਭਾਵ :** ਤੇਰੀ ਉਸਤਤੀ ਨੂੰ ਸੁਰ ਨਰ ਸੁਘੜ ਸੁਜਾਣ ਗਾਉਂਦੇ ਹਨ । ਜੋ ਤੇਰੇ ਮਨ ਨੂੰ ਚੰਗੇ ਲਗ ਜਾਂਦੇ ਹਨ, ਓਹੀ ਸੁਰ ਨਰ ਸੁਘੜ ਸੁਜਾਣ ਗਾਉਂਦੇ ਹਨ (ਤੇਰਾ ਜਸ) । ਜੋ ਪੁਰਖ ਮਾਇਆ ਵਿਚ ਲੁਭਾਇਮਾਨ ਹੋਏ ਹੋਏ ਤੈਨੂੰ ਯਾਦ ਨਹੀਂ ਕਰਦੇ, (ਉਹ ਆਪਣਾ) ਜਨਮ **ਨਿਰ੍ਰਥਕ** ਗਵਾ ਲੈਂਦੇ ਹਨ ।
[**ਸੰਸ. अफल (ਅਫਲ),** ਨਿਰ੍ਰਥਕ ।
**ਪ੍ਰਾ. अहल (ਅਹਲ),** ਵਿਅਰਥ ।]

**ਅਹਿਲਾਦ,** ਚਾਓ । ੧੬੬੧

**ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ ॥**
**ਸਾਧ ਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ ॥੧॥**

ਸਾਰਗ ਮਹਲਾ ੫–੧੧੭, ਸਫ਼ਾ ੧੨੨੬

**ਭਾਵ :** (ਪ੍ਰਭੂ ਦਰਸ਼ਨ ਵਿਸਮਾਦ ਵੇਖ ਕੇ) ਮਨ ਵਿਚ ਪ੍ਰਭੂ ਦਾ **ਚਾਓ** ਹੈ । ਉਹੋ ਮਾਤਾ, ਪਿਤਾ ਅਤੇ (ਸਾਰੇ) ਸਾਕ ਹੈ । ਸਾਧ ਸੰਗਤ (ਵਿਚ ਜਾ ਕੇ) ਗੋਬਿੰਦ ਦੇ ਗੁਣ ਗਾਏ, (ਮਨ ਉਪਰ, ਜੋ ਮਾਇਆ ਦਾ) ਪਾਗਲਪਨ ਸੀ (ਉਹ) ਸਾਰਾ ਬਿਨਸ ਗਿਆ ।
**ਪਰਮਾਦ,** ਪਾਗਲਪਨ ।
[**ਸੰਸ. आ + √ ह्लाद् (ਆ + √ ਹ੍ਲਾਦ੍),** ਆਨੰਦ ਕਰਨਾ, ਖ਼ੁਸ਼ ਹੋਣਾ; **आह्लाद:** ਆਨੰਦ, ਪ੍ਰਸੰਨਤਾ ।]

**ਅਹੀ,** ਚਾਹੀ, ਮੰਗੀ, ਲਈ ਹੈ । ੧੬੬੨

**ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥**
**ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥੨॥**

ਦੇਵ. ਮਹਲਾ ੫–੭, ਸਫ਼ਾ ੫੨੯

**ਭਾਵ :** ਗਿਆਨ ਪ੍ਰਬੀਨ ਮੇਰੇ ਮਾਲਕ ਪ੍ਰਭੂ! ਤੁਹਾਡੀ ਸ਼ਰਣ **ਲਈ ਹੈ।** ਛਿਨ ਵਿਚ ਰਚ ਕੇ ਨਾਸ਼ ਕਰਨ ਵਾਲੇ! (ਤੁਹਾਡੀ) ਕੁਦਰਤ ਦੀ ਕੀਮਤ ਨਹੀਂ ਪਾਈ ਜਾ ਸਕਦੀ।

[**ਪ੍ਰਾ.** आह् (**ਆਹ**), ਇੱਛਾ ਕਰਨਾ,
**ਸੰਸ.** आकांक्षा, ਅਭਿਲਾਖਾ, ਇੱਛਾ, ਚਾਹ ।]

**ਅਹੀ,** ਹੈ । ੧੬੬੩

**ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥**
**ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥੨॥**

ਸਾਰਗ ਮਹਲਾ ੫–੮੩, ਸਫ਼ਾ ੧੨੨੦

**ਭਾਵ :** ਜਿਥੋਂ (ਜੀਵ) ਪੈਦਾ ਹੋਇਆ ਸੀ, ਉਸੇ ਵਿਚ ਸਮਾ ਗਿਆ, (ਕਿਉਂਕਿ) ਤੱਤ ਵਸਤੂ ਉਹੋ **ਹੈ।** ਗੁਰੂ ਨੇ (ਜਿਸ ਦਾ) ਭਰਮ ਦੂਰ ਕਰ ਦਿਤਾ ਉਸ ਦੀ ਜੋਤ ਵਾਹਿਗੁਰੂ ਵਿਚ ਸਮਾ ਜਾਂਦੀ ਹੈ।

**ਜੋਤੀ,** ਜੋਤੀ ਵਾਲਾ, ਵਾਹਿਗੁਰੂ।

[ਵੇਖੋ, ੧੬੬੭]

**ਅਹੀਐ,** ਇੱਛਾ ਕਰੀਏ, ਇੱਛਾ ਕਰਨੀ ਚਾਹੀਏ, ਤਾਂਘਣਾ ਚਾਹੀਦਾ ਹੈ । ੧੬੬੪

**ਮਾਨੁ ਤਿਆਗਿ ਹਰਿ ਚਰਨੀ ਲਾਗਉ**
**ਤਿਸੁ ਪ੍ਰਭ ਅੰਚਲੁ ਗਹੀਐ ॥**
**ਆਂਚ ਨ ਲਾਗੈ ਅਗਨਿ ਸਾਗਰ ਤੇ**
**ਸਰਨਿ ਸੁਆਮੀ ਕੀ ਅਹੀਐ ॥ ੧ ॥**

ਦੇਵ. ਮਹਲਾ ੫–੧੭, ਸਫ਼ਾ ੫੩੧

**ਭਾਵ :** ਮਾਨ ਤਿਆਗ ਕੇ ਹਰੀ ਦੀ ਚਰਨੀ ਲਗ ਜਾਵਾਂ। ਉਸ ਪ੍ਰਭੂ ਦਾ (ਆਓ ਸਾਰੇ) ਲੜ ਫੜ ਲਈਏ, ਉਸ ਪ੍ਰਭੂ ਦੀ ਸ਼ਰਨ ਦੀ **ਇੱਛਾ ਕਰੀਏ** (ਇਸ ਇੱਛਾ ਮਾਤ੍ਰ ਨਾਲ) ਅੱਗ ਦੇ ਸਮੁੰਦਰ ਦਾ ਸੇਕ ਨਹੀਂ ਲਗਦਾ।

**ਅਗਨਿ ਸਾਗਰ,** ਤ੍ਰਿਸ਼ਨਾ ਦੀ ਅਗ ਦਾ ਸਮੁੰਦਰ!

[ਵੇਖੋ, ੧੬੬੨]

**ਅਹੀਰੀ,** ਇਕ ਰਾਗਨੀ । ੧੬੬੫

**ਤੇਲੰਗੀ ਦੇਵਕੁਰੀ ਆਈ ॥**
**ਬਸੰਤੀ ਸੰਦੂਰ ਸੁਹਾਈ ॥**
**ਸਰਸ ਅਹੀਰੀ ਲੈ ਭਾਰਜਾ ॥**
**ਸੰਗ ਲਾਈ ਪਾਂਚਉ ਆਰਜਾ ॥ ... ॥ ੧ ॥**

ਰਾਗਮਾਲਾ, ਸਫ਼ਾ ੧੪੩੦

**ਭਾਵ :** ਤੇਲੰਗੀ ੧ ਦੇਵਕਰੀ ੨ ਬਸੰਤੀ ੩ ਪੁਨਾ ਸੰਦੂਰ ੪ ਸੋਭਾਇਮਾਨ ਗਾਵਣੇ ਵਿਖੇ ਆਈ ਹੈ ਵਾਗੁਰੂ ਜੀ ਕੇ ਸਨਮੁਖ ਆਈ। ਸਰਸ **ਅਹੀਰੀ** ੫ ਨਾਮ ਭਾਰਜਾ ਕੋ ਲੈਕਰ ਸ਼੍ਰੇਸ਼ਟ ਜਨੋਂ ਨੇ ਪੰਜ ਹੀ ਰਾਗਨੀਆਂ ਹਿੰਡੋਲ ਰਾਗ ਕੇ ਸਾਥ ਲਾਈਆਂ ਹੈਂ। (ਟੀਕਾ ਫਰੀਦਕੋਟ)

[**ਅਹੀਰੀ,** ਪੰਜਵੀਂ ਭਾਰਜਾ ਅਹੀਰੀ ਨਾਮ ਦੀ । ਹਨੂਮਾਨ ਮਤ ਦੀ ਰਾਗ ਮਾਲਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਅਨੁਸਾਰ ਰਾਗ ਹਿੰਡੋਲ ਦੀ ਇਕ ਰਾਗਨੀ। ਵਿਸਥਾਰ ਲਈ ਵੇਖੋ, ਰਾਗਮਾਲਾ।]

**ਅਹੀਰੁ,** (ਦੁੱਧ) ਚੋਣ ਵਾਲਾ, ਦੋਧੀ । ੧੬੬੬

**ਗਊ ਬਾਛ ਕਉ ਸੰਚੈ ਖੀਰੁ ॥**
**ਗਲਾ ਬਾਂਧਿ ਦੁਹਿ ਲੇਇ ਅਹੀਰੁ ॥ ੨ ॥**

ਸਾਰੰਗ ਨਾਮਦੇਉ–੧, ਸਫ਼ਾ ੧੨੫੨

**ਭਾਵ :** ਗਊ (ਆਪਣੇ) ਵਛੇ ਲਈ (ਥਣਾਂ ਵਿਚ) ਦੁੱਧ ਜਮਾਂ ਕਰਦੀ ਹੈ, (ਪਰ ਉਸ ਦੇ) ਗਲੇ ਵਿਚ ਗਲਾਵਾਂ ਪਾ ਕੇ **ਦੋਧੀ** ਦੁੱਧ ਚੋ ਲੈਂਦਾ ਹੈ।

[**ਸੰਸ.** अभीरः, आभीरः (**ਅਭੀਰः, ਆਭੀਰः**);
**ਪ੍ਰਾ.** आहीर (ਆਹੀਰ), ਗੁੱਜਰ, ਦੋਧੀ;
**ਹਿੰਦੀ,** अहीर (ਅਹੀਰ), ਗੁਆਲਾ ।]

**ਅਹੇ,** ਹੈ । ੧੬੬੭

**ਸਿਮਰਤ ਨਾਮੁ ਕੋਟਿ ਜਤਨ ਭਏ ॥**
**ਸਾਧ ਸੰਗਿ ਮਿਲਿ ਹਰਿ ਗੁਨ ਗਾਏ**
**ਜਮਦੂਤਨ ਕਉ ਤ੍ਰਾਸ ਅਹੇ ॥ ੧ ॥ ਰਹਾਉ ॥**

ਬਿਲਾ. ਮਹਲਾ ੫–੧੦੩, ਸਫ਼ਾ ੮੨੪

**ਭਾਵ :** (ਇਕ) ਨਾਮ ਜਪਣ ਨਾਲ ਹੋਰ ਕਰੋੜਾਂ ਸਾਧਨ ਹੋ ਗਏ। ਸਾਧ ਸੰਗਤ ਨਾਲ ਮਿਲ ਕੇ ਹਰੀ ਦੇ ਗੁਣ ਗਾਏ, (ਜਿਸ ਪਰ) ਜਮਦੂਤਾਂ ਨੂੰ (ਨੇੜੇ ਆਉਂਦਿਆਂ ਹੁਣ) ਡਰ ਲਗਦਾ **ਹੈ।**

**ਕੋਟਿ ਜਤਨ,** ਕਰੋੜਾਂ ਸਾਧਨ।

[**ਸੰਸ.** √ अस् (√ **ਅਸ੍**), ਹੋਣਾ, **ਪੁ. ਪੰ.** ਅਹੇ, ਹੈ।]

**ਅਹੇ,** ਅਹੇ, ਹੇ ! ੧੬੬੮

**ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥ ੧ ॥ ਰਹਾਉ ॥**

ਸਿਰੀ. ਰਵਿਦਾਸ–੩, ਸਫ਼ਾ ੯੩

**ਭਾਵ :** ਹੇ ਅਨੰਤ ! ਜੇ ਕਦੇ ਮੈਂ ਪਾਪ ਨਾਂ ਕਰਦਾ (ਤਦ ਤੁਹਾਡਾ) ਪਤਿਤ ਪਾਵਨ ਨਾਮ ਕਿਸ ਤਰ੍ਹਾਂ ਹੁੰਦਾ ?

[**ਸੰਸ.** अहह् (**ਅਹਹ**), ਇਕ ਅਵਜ, ਜੋ ਕਈ ਭਾਵ ਪ੍ਰਗਟ ਕਰਦਾ ਹੈ, ਜਿਵੇਂ : ਦੁੱਖ, ਹੈਰਾਨੀ, ਬੁਲਾਵਾ ।]

**ਅਹੇਰਾ,** ਸ਼ਿਕਾਰ, ਉਹ ਜੰਤੂ ਜਿਸ ਦਾ ਸ਼ਿਕਾਰ ਕੀਤਾ ਜਾਵੇ । ੧੬੬੯

**ਅਹੇਰਾ ਪਾਇਓ ਘਰ ਕੈ ਗਾਂਇ ॥ ੨ ॥**

ਭੈਰਉ ਮਹਲਾ ੫–੪, ਸਫ਼ਾ ੧੧੩੬

**ਭਾਵ :** (ਮੈਂ) **ਸ਼ਿਕਾਰ** (ਨੂੰ ਆਪਣੇ) ਘਰ ਦੇ ਪਿੰਡ (ਸਰੀਰ) ਵਿਚ ਹੀ ਪ੍ਰਾਪਤ ਕਰ ਲਿਆ ।

**ਅਹੇਰਾ,** ਸ਼ਿਕਾਰ ਤੋਂ ਭਾਵ ਇਥੇ ਮਨ ਹੈ ।

[**ਸੰਸ.** आखेट: (**ਆਖੇਟ:**), ਸ਼ਿਕਾਰ, ਸ਼ਿਕਾਰ ਖੇਡਣਾ ।
**ਪ੍ਰਾ.** आहेड (**ਆਹੇਡ**), ਸ਼ਿਕਾਰ ;
**ਹਿੰਦੀ,** अहेर (**ਅਹੇਰ**), ਸ਼ਿਕਾਰ ।]

**ਅਹੇਰੀ,** ਸ਼ਿਕਾਰ ਕਰਨ ਵਾਲਾ, ਸ਼ਿਕਾਰੀ । ੧੬੭੦

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ**
**ਕਹਹੁ ਕਵਨ ਬਿਧਿ ਕੀਜੈ ॥ ੧ ॥**

ਧਨਾਸ. ਕਬੀਰ–੨, ਸਫ਼ਾ ੬੯੧–੯੨

**ਭਾਵ :** ਉਮਰਾ ਘਟ ਰਹੀ ਹੈ, ਸਰੀਰ ਛਿੱਜ ਰਿਹਾ ਹੈ । ਦਿਨਾਂ ਤੋਂ ਪਹਿਰ ਅਤੇ ਪਹਿਰਾਂ ਤੋਂ ਘੜੀਆਂ (ਬੀਤਦੀਆਂ ਪ੍ਰਤੀਤ ਨਹੀਂ ਹੁੰਦੀਆਂ ਪਰ) ਕਾਲ ਰੂਪੀ **ਸ਼ਿਕਾਰੀ** ਹਤਿਆਰੇ ਵਾਂਙ (ਤਾਕ ਵਿਚ ਸਾਡੇ ਦੁਆਲੇ) ਫਿਰ ਰਿਹਾ ਹੈ, ਦਸੋ, (ਉਸ ਤੋਂ ਬਚਣ ਦੀ) ਕੀ ਤਰਕੀਬ ਕਰੀਏ ?

**ਬਧਿਕ,** ਬੱਧ ਕਰਨ ਵਾਲਾ, ਹੱਤਿਆ ਕਰਨ ਵਾਲਾ ।

[**ਸੰਸ.** आखेटिक: (**ਆਖੇਟਿਕ:**), ਸ਼ਿਕਾਰੀ ।]

**ਅਹੇਰੀ,** ਸ਼ਿਕਾਰੀ । ੧੬੭੧

**ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥**
**ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥ ੫੩ ॥**

ਸਲੋਕ ਕਬੀਰ, ਸਫ਼ਾ ੧੩੬੭

**ਭਾਵ :** ਹਰਣ ਲਿੱਸਾ ਹੈ, ਇਹ ਤਲਾਉ ਹਰਿਆਵਲਾ ਹੈ, ਲੱਖਾਂ **ਸ਼ਿਕਾਰੀ** ਹਨ, ਵਿਚਾਰਾ ਇਕ ਜੀਉ ਹੈ, ਕਿੰਨਾ ਕੁ ਕਾਲ ਤੋਂ ਬਚੇਗਾ ?

**ਮਤਲਬ :** ਜੀਵ ਰੂਪੀ ਹਰਣ ਸ਼ੁਭ ਕਰਮਾਂ ਤੋਂ ਵਿਹੂਣਾ ਲਿੱਸਾ ਹੈ ਤੇ ਸੰਸਾਰ ਬਨ ਵਿਸ਼ੇ ਵਿਕਾਰਾਂ ਦੇ ਘਾਹ ਨਾਲ ਹਰਿਆ ਭਰਿਆ ਹੈ, ਕਾਮ ਕ੍ਰੋਧ ਆਦਿ ਪਾਪ ਲੱਖਾਂ ਸ਼ਿਕਾਰੀ ਮਗਰ ਹਨ, ਫਿਰ ਕਾਲ ਤੋਂ ਕਿੰਨਾ ਕੁ ਚਿਰ ਬਚੇਗਾ । ਭਗਤ ਕਬੀਰ ਜੀ ਕਹਿੰਦੇ ਹਨ, ਇਕ ਜੀਵ ਵਿਚਾਰਾ ਅਗਿਆਨ ਕਰ ਕੇ ਮਹਾਂ ਦੁਰਬਲ ਅਗੇ ਵਿਸ਼ੇ ਵਿਕਾਰਾਂ ਦਾ ਘਾਹ ਰੂਪੀ ਤਲਾਉ ਉਸ ਵਿਚ ਚੁਗ ਰਿਹਾ ਹੈ, ਉਪਰ ਹਜ਼ਾਰਾਂ ਤਰ੍ਹਾਂ ਦੇ ਮਾਰਨੇ ਵਾਲੇ ਹਨ, ਕਿੰਨਾ ਕੁ ਚਿਰ ਬਚ ਸਕਦਾ ਹੈ ? ਕਿਸੇ ਨਾ ਕਿਸੇ ਵੇਲੇ ਮਾਰਿਆ ਜਾਏਗਾ ।

(ਟ੍ਰੈਕਟ ਨੰਬਰ ੨੭੭, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ।)
[ਵੇਖੋ, ੧੬੭੦]

**ਅਹੈ,** ਹੈ । ੧੬੭੨

**ਕਿਆ ਕਹੀਐ ਕਿਛੁ ਕਹੀ ਨ ਜਾਇ ॥**
**ਜੋ ਕਿਛੁ ਅਹੈ ਸਭ ਤੇਰੀ ਰਜਾਇ ॥ ੧ ॥ ਰਹਾਉ ॥**

ਭੈਰਉ ਮਹਲਾ ੧–੧, ਸਫ਼ਾ ੧੧੨੫

**ਭਾਵ :** ਕੀ ਕਹੀਏ ? ਕੁਛ ਕਿਹਾ ਨਹੀਂ ਜਾ ਸਕਦਾ । ਜੋ ਕੁਛ (ਹੋ ਰਿਹਾ) **ਹੈ** ਸਭ ਤੇਰੀ ਰਜ਼ਾ (ਵਿਚ ਹੋ ਰਿਹਾ ਹੈ) ।
[ਵੇਖੋ, ੧੬੬੭]

**ਅਹੈ,** ਹੈ, ਹਨ । ੧੬੭੩

**ਅਹੰ ਅਹੰ ਅਹੈ ਅਵਰ ਮੂੜ**
**ਮੂੜ ਮੂੜ ਬਵਰਈ ॥ ... ॥ ੧ ॥**

ਕਾਨੜਾ ਮਹਲਾ ੫–੫੦, ਸਫ਼ਾ ੧੩੦੮

**ਵੇਖੋ, ਅਹੰ (੧੫੭੯)**

[ਵੇਖੋ, ੧੬੬੭]

**ਅਹੋ,** ਵਾਹ । ੧੬੭੪

**ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ ॥**
**ਅਹੋ ਜਸ੍ਹ ਰਖੇਣ ਗੋਪਾਲਹ ਨਾਨਕ ਰੋਮ ਨ ਛੇਦਿਤੇ ॥ ੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** ਹਿਰਨੀ ਨੂੰ ਵੇਖ ਕੇ ਸ਼ਿਕਾਰੀ ਨਿਸ਼ਾਨਾ ਤਾੜ ਕੇ ਸ਼ਸਤ੍ਰਾਂ ਦੀ ਚੋਟ ਮਾਰਦਾ ਹੈ । **ਅਹੋ** ! ਜਿਸ ਦੀ ਰਖਿਆ ਗੋਪਾਲ ਕਰੇ, ਉਸ ਦਾ ਵਾਲ ਵਿੰਗਾ ਨਹੀਂ ਹੁੰਦਾ ।

[**ਸੰਸ.** अहो (**ਅਹੋ**), ਨਿਮਨ ਲਿਖਤ ਅਰਥ ਦੇਣ ਵਾਲਾ ਅਵਜ :— ਅਸ਼ਚਰਜ, ਹੈਰਾਨੀ, ਦੁੱਖ, ਪਛਤਾਵਾ, ਖੁਸ਼ੀ ।]

**ਅਹੋਈ,** ਅਹੋਈ ਦਾ ਤਿਉਹਾਰ । ੧੬੭੫

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥ ੧੦੮ ॥**

ਸਲੋਕ ਕਬੀਰ, ਸਫ਼ਾ ੧੩੭੦

**ਭਾਵ :** ਹਰੀ ਦਾ ਸਿਮਰਨ ਛੱਡ ਕੇ ਜੋ ਤੀਵੀਂ **ਅਹੋਈ** ਦਾ ਵਰਤ ਰਖਦੀ ਹੈ, ਉਹ ਖੋਤੀ ਹੋ ਕੇ ਜੰਮਦੀ ਹੈ ਅਤੇ ਚਾਰ ਮਣ ਬੋਝ (ਢੋਣ ਦਾ ਕਸ਼ਟ) ਸਹਾਰਦੀ ਹੈ ।

**ਮਤਲਬ :** ਸੰਪ੍ਰਦਾ ਅਨੁਸਾਰ ਅਹੋਈ ਦਾ ਵਰਤ ਸੀਤਲਾ ਦੇਵੀ ਨਾਲ ਸੰਬੰਧਤ ਹੈ । ਹਰੀ ਦਾ ਸਿਮਰਨ ਜੋ ਸਾਰੇ ਰੋਗਾਂ ਦਾ ਨਾਸ਼ਕ ਹੈ, ਉਹ ਛੱਡ ਕੇ, ਜੋ ਤੀਵੀਂ ਸੀਤਲਾ ਦੇਵੀ ਦੀ ਪੂਜਾ ਕਰਦੀ ਹੈ, ਉਹ ਸੀਤਲਾ ਦੇਵੀ ਦੇ ਵਾਹਨ (ਸਵਾਰੀ) ਖੋਤੇ (ਖੋਤੀ) ਦੀ ਜੂਨ ਪਵੇਗੀ।

**ਅਉਤਰੈ,** ਜੰਮਦੀ ਹੈ ।

**ਅਹੋਈ,** 'ਅਹੋਈ' ਨੂੰ 'ਹੋਈ' ਵੀ ਆਖਦੇ ਹਨ । **ਹੋਈ** ਇਕ ਤਿਉਹਾਰ ਹੈ, ਜਿਸ ਨੂੰ ਹੋਈ ਅਸ਼ਟਮੀ ਕਹਿੰਦੇ ਹਨ । ਦਿਵਾਲੀ ਤੋਂ ਪਹਿਲਾਂ ਜੋ ਅਸ਼ਟਮੀ ਦੀ ਤਿਥਿ ਆਉਂਦੀ ਹੈ, ਉਸ ਦਿਨ ਇਹ ਤਿਉਹਾਰ ਮਨਾਇਆ ਜਾਂਦਾ ਹੈ । ਦੁਸਹਿਰਾ ਅਤੇ ਦਿਵਾਲੀ ਵਿਚਕਾਰ ਦੋ ਤਿਉਹਾਰ ਆਉਂਦੇ ਹਨ, ਇਕ ਕਰਵਾ ਚੌਥ ਅਤੇ ਦੂਜਾ **ਹੋਈ** ਅਸ਼ਟਮੀ । ਦੋਹਾਂ ਦਾ ਸੰਬੰਧ ਕੁਲ ਰਖਿਆ ਨਾਲ ਹੈ । ਦੋਵੇਂ ਤਿਉਹਾਰ ਇਸਤ੍ਰੀਆਂ ਦੇ ਵਰਤ ਨਾਲ ਸੰਬੰਧ ਰਖਦੇ ਹਨ । ਕਰਵਾ ਚੌਥ ਤਾਂ ਪਤੀ ਦੀ ਰਖਿਆ ਲਈ ਹੁੰਦਾ ਹੈ, ਜੋ ਪੰਜਾਬ ਵਿਚ ਵੀ ਮਨਾਇਆ ਜਾਂਦਾ ਹੈ, ਅਤੇ **ਹੋਈ** ਅਸ਼ਟਮੀ ਸੰਤਾਨ ਦੀ ਰਖਿਆ ਹਿੱਤ ਹੁੰਦਾ ਹੈ । ਪੰਜਾਬ ਵਿਚ ਇਸ ਦਾ ਰਵਾਜ ਨਹੀਂ । ਹੋਈ ਅਸ਼ਟਮੀ ਵਾਲੇ ਦਿਨ ਇਸਤ੍ਰੀਆਂ ਨਿਰਾਹਾਰ ਰਹਿੰਦੀਆਂ ਹਨ । ਸੰਝ ਵੇਲੇ ਵਰਤ ਖੋਲ੍ਹਦੀਆਂ ਹਨ । ਉਸ ਵੇਲੇ ਕਥਾਵਾਂ ਸੁਣਾਈਆਂ ਜਾਂਦੀਆਂ ਹਨ, ਜਿਨ੍ਹਾਂ ਦਾ ਵਿਸ਼ਾ ਬਾਲ ਬੱਚਿਆਂ ਦੀ ਰਖਿਆ ਨਾਲ ਹੁੰਦਾ ਹੈ । ਇਨ੍ਹਾਂ ਵਿਚ ਇਕ ਕਥਾ ਬਿੱਲੀ ਦੀ ਹੈ, ਜਿਸ ਨੇ ਬਚੇ ਇਕ ਆਵੇ ਦੀ ਟਿੰਡ ਵਿਚ ਦਿਤੇ ਸਨ ਅਤੇ ਜਿਸ ਆਵੇ ਨੇ ਅਜੇ ਅੱਗ ਵਿਚ ਤਪਣਾ ਸੀ । ਬਲੂੰਗੜਿਆਂ ਦੀ ਰਖਿਆ ਅੱਗ ਵਿਚ ਵੀ ਹੋ ਜਾਂਦੀ ਹੈ ।

**ਮਹਾਨ ਕੋਸ਼,** ਕ੍ਰਿਤ ਭਾਈ ਕਾਨ੍ਹ ਸਿੰਘ ਵਿਚ 'ਅਹੋਈ' ਸੰਬੰਧੀ ਇਉਂ ਲਿਖਿਆ ਹੈ :— "ਅਹਿਵੰਸ਼ ਵਿੱਚ ਹੋਣ ਵਾਲੀ ਇੱਕ ਦੇਵੀ। ਇਹ ਕੁਆਰੀ ਕੰਨਯਾ ਦੀ ਪੂਜਯ ਦੇਵੀ ਹੈ । ਅੱਸੂ ਦੇ ਨੌਰਾਤਿਆਂ ਵਿੱਚ ਕੁਆਰੀ ਲੜਕੀਆਂ ਇਸ ਦੇਵੀ ਦੀ ਮਿੱਟੀ ਦੀ ਮੂਰਤਿ ਬਣਾ ਕੇ ਕੰਧ ਉੱਪਰ ਲਾਉਂਦੀਆਂ ਹਨ, ਅਸ਼ਟਮੀ ਦਾ ਵ੍ਰਤ ਰੱਖ ਕੇ ਧੂਪ ਦੀਪ ਨਾਲ ਮੂਰਤੀ ਦਾ ਪੂਜਨ ਕਰਦੀਆਂ ਹਨ । ਕੱਤਕ ਦੀ ਚਾਨਣੀ ਏਕਮ ਨੂੰ ਮੂਰਤੀ ਜਲਪ੍ਰਵਾਹ ਕਰ ਦਿੰਦੀਆਂ ਹਨ । ਮਥੁਰਾ ਦੇ ਜ਼ਿਲੇ, ਰਾਧਾਕੁੰਡ ਪੁਰ, ਕੱਤਕ ਵਦੀ ੮ ਨੂੰ ਅਹੋਈ ਦਾ ਵਡਾ ਭਾਰੀ ਮੇਲਾ ਲਗਦਾ ਹੈ ।"

**ਪੰਜਾਬੀ-ਪੰਜਾਬੀ ਕੋਸ਼,** (ਪ੍ਰਕਾਸ਼ਕ ਮਹਿਕਮਾ ਪੰਜਾਬੀ ਪਟਿਆਲਾ) ਵਿਚ **ਅਹੋਈ** ਬਾਰੇ ਇਉਂ ਦਰਜ ਹੈ :— "ਸਾਂਝੀ ਦੇਵੀ, ਅਹਿ ਵੰਸ਼ ਦੀ ਇਕ ਦੇਵੀ ਹਰਣਾਕਸ਼, ਹਿਰਣਾਕਸ਼ਪ, ਬ੍ਰਿਤ੍ਰਾਸੁਰ, ਵਿਸ੍ਵਰੂਪ ਅਤੇ ਅਹਿ ਆਦ ਦੈਂਤਾਂ ਦੀ ਭੈਣ, ਪ੍ਰਹਿਲਾਦ ਦੀ ਭੂਆ ਅਤੇ ਤੁਸ਼ਟਾ ਦੀ ਧੀ ਜੋ ਦੋਹਾਂ ਪੱਖਾਂ (ਦੇਵਤਿਆਂ ਅਤੇ ਦੈਂਤਾਂ) ਵਲ ਸੀ...।"

**ਮਾਨਕ ਹਿੰਦੀ ਕੋਸ਼** ਵਿਚ 'ਅਹੋਈ' ਸੰਬੰਧੀ ਲਿਖਿਆ ਹੈ :—

ਦਿਵਾਲੀ ਤੋਂ ਅੱਠ ਦਿਨ ਪਹਿਲਾਂ ਹੋਣ ਵਾਲੀ ਇਕ ਪੂਜਾ ਜਿਸ ਵਿਚ ਇਸਤ੍ਰੀਆਂ ਸੰਤਾਨ ਦੀ ਪ੍ਰਾਪਤੀ ਅਤੇ ਰਖਿਆ ਦੇ ਲਈ ਵਰਤ ਰਖਦੀਆਂ ਹਨ ।

[**ਹਿੰਦੀ, अहोई (ਅਹੋਈ)**, ਅਹੋਈ ਦਾ ਤਿਉਹਾਰ ।]

**ਅਕ,** ਅੱਕ ਦਾ ਬੂਟਾ । ੧੬੭੬

ਮ: ੧ ॥ ...
**ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥**
**ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥...॥੨॥**

ਮਲਾਰ (ਵਾਰ) ਮਹਲਾ ੧—੧੯, ਸਫ਼ਾ ੧੨੮੬

**ਭਾਵ :** ਅੱਕ ਟਿੱਡਾ ਅੱਕ ਨਾਲ ਪ੍ਰੀਤ ਕਰਦਾ ਹੈ ਅਤੇ **ਅੱਕ** ਦੇ **ਬੂਟੇ** ਦੀ ਡਾਲੀ ਪਰ ਬਹਿ ਕੇ ਅੱਕ ਖਾਂਦਾ ਹੈ । ਜੇ ਖਸਮ ਨੂੰ ਭਾ ਜਾਏ ਤਾਂ ਉਹੋ ਚੰਗਾ ਹੈ, ਜੇ ਕਰ ਉਹ ਖ਼ੁਦਾ ਖ਼ੁਦਾ ਕਰ ਰਿਹਾ ਹੈ ।

**ਮਤਲਬ :** ਜ਼ਿੰਦਗੀ ਦੇ ਆਧਾਰ ਲਈ ਵੱਡੇ ਪਕਵਾਨ ਖਾਣੇ ਜ਼ਰੂਰੀ ਨਹੀਂ । ਬਹੁਤ ਸਾਦੀਆਂ ਵਸਤਾਂ ਨਾਲ ਨਿਰਬਾਹ ਹੋ ਸਕਦਾ ਹੈ । ਜ਼ਰੂਰਤ ਹੈ ਆਤਮਿਕ ਉੱਨਤੀ ਦੀ । ਉਸ ਲਈ ਲੋੜ ਹੈ ਸਾਦਗੀ ਦੇ ਜੀਵਨ ਵਿਚ ਨਿੰਮ੍ਰਤਾ ਸਹਿਤ ਰਹਿ ਕੇ ਹਰੀ ਨੂੰ ਏਸ ਤਰ੍ਹਾਂ ਯਾਦ ਕੀਤਾ ਜਾਏ ਕਿ ਖਸਮ ਨੂੰ ਭਾ ਜਾਏ ।

[**ਸੰਸ. अर्क: (ਅਰਕ:)**; **ਪ੍ਰਾ. अक्क (ਅਕ੍ਕ)**;
**ਹਿੰਦੀ, आक (ਆਕ)**;
ਪੰ. ਅੱਕ ਦਾ ਬੂਟਾ, ਗਜ਼ਾ ਦੇ ਲਿਹਾਜ਼ ਨਾਲ ਇਸ ਨੂੰ ਸਭ ਤੋਂ ਨੀਵਾਂ ਸਮਝਿਆ ਜਾਂਦਾ ਹੈ ।]

**ਅਕਹ,** ਅਕੱਥ, ਜੋ ਕਿਹਾ ਨਾਂ ਜਾ ਸਕੇ । ੧੬੭੭

**ਅਰੁ ਜੇ ਤਹਾ ਕੁਸਮ ਰਸੁ ਪਾਵਾ ॥**
**ਅਕਹ ਕਹਾ ਕਹਿ ਕਾ ਸਮਝਾਵਾ ॥ ੭ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** ਅਰ (ਦੂਜੀ ਗੱਲ ਇਹ ਹੈ ਕਿ) ਜੇ (ਕਿਸੇ ਨੇ) ਓਥੇ (ਰਿਦੇ ਰੂਪੀ ਕੌਲ) ਫੁੱਲ ਦਾ ਰਸ (= ਆਤਮਾਨੰਦ) ਪਾ ਲਿਆ ਹੈ (ਤਾਂ ਉਹ ਰਸ) ਕਹਾ (= ਕਥਨੀ ਤੋਂ) **ਅਕਹ** (= ਅਕਥਨੀਯ) ਹੈ, (ਉਸ ਨੂੰ ਮੈਂ) ਕਹਿ ਕੇ ਕੀ (ਕਿਸ ਨੂੰ) ਸਮਝਾਵਾਂ ?

(**ਸੰਥਯਾ,** ਸਫ਼ਾ ੨੧੩੬)

**ਕੁਸਮ ਰਸੁ,** ਫੁਲ + ਰਸ, ਕਮਲ ਫੁਲ ਦਾ ਰਸ, ਹਿਰਦਾ ਰੂਪੀ ਕਮਲ ਦਾ ਅਨੰਦ, ਆਤਮਾਨੰਦ ।

**ਅਕਹ ਕਹਾ,** ਅਕੱਥ ਕਥਾ ।

[**ਸੰਸ.** अ + √ कथ् (**ਅ** + √ **ਕਥੁ** = ਕਹਿਣਾ), ਜੋ ਕਿਹਾ ਨਾਂ ਜਾ ਸਕੇ; **अकथ्य** ਅਕਥਨੀਯ;
**ਪ੍ਰਾ.** अ (**ਅ**=ਨਿਖੇਧ) + **कह** (**ਕਹ** = ਕਹਿਣਾ, ਬੋਲਣਾ) ।]

**ਅਕਹੀਉ,** ਅਕਥਨੀਯ (ਪ੍ਰਭੂ) । ੧੬੭੮

**ਰਿਦੈ ਬਸੈ ਅਕਹੀਉ ਸੋਇ**
**ਰਸੁ ਤਿਨ ਹੀ ਜਾਤਉ ॥ ... ॥ ੯ ॥**

ਸਵਈ. ਮਹਲੇ ੩ ਕੇ, ਸਫ਼ਾ ੧੩੯੪

**ਭਾਵ :** ਕਲ੍ਹ ਸਹਾਰ ਭੱਟ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਵਿਚ ਕਹਿੰਦਾ ਹੈ :—

(ਆਪ ਦੇ) ਹਿਰਦੇ ਵਿਚ **ਅਕਥਨੀਯ** (ਵਾਹਿਗੁਰੂ) ਵਸਦਾ ਹੈ, (ਵਾਹਿਗੁਰੂ ਪ੍ਰਾਪਤੀ ਦਾ) ਰਸ (ਅਨੰਦ) ਆਪ ਨੇ ਹੀ ਜਾਣਿਆ ਹੈ ।

[ਵੇਖੋ, ੧੬੭੭]

**ਅਕਹੁ,** ਅੱਕ ਤੋਂ । ੧੬੭੯

**ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥**
**ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥ ੫ ॥**

ਵਡ. (ਅਸਟ.) ਮਹਲਾ ੩—੨, ਸਫ਼ਾ ੫੬੫

**ਭਾਵ :** ਗੁਰਮਤ ਦੁਆਰਾ (ਪ੍ਰਭੂ ਪ੍ਰੇਮ ਵਾਲੀ ਜਦ ਦੀ) ਬੁੱਧੀ ਪਾਈ ਹੈ, ਜ਼ਹਿਰ ਤੋਂ ਅੰਮ੍ਰਿਤ ਅਤੇ **ਅੱਕ ਤੋਂ** ਚੰਦਨ ਵਾਂਙ ਹੋ ਗਏ ਹਾਂ । (ਸਾਡੇ) ਅੰਦਰ (ਪ੍ਰਭੂ ਪ੍ਰੇਮ ਦੀ ਸੁਗੰਧ) ਵਸਾ ਦਿਤੀ ਗਈ ।

**ਪਰਮਲ,** ਚੰਦਨ ।

[ਵੇਖੋ, ੧੬੭੬]

**ਅਕਥ,** ਅਕਹਿ (ਪ੍ਰਭੂ) । ੧੬੮੦

**ਸਰਣਿ ਸਮਰਥ ਅਕਥ ਅਗੋਚਰਾ**
**ਪਤਿਤ ਉਧਾਰਣ ਨਾਮੁ ਤੇਰਾ ॥**
**ਅੰਤਰਜਾਮੀ ਨਾਨਕ ਕੇ ਸੁਆਮੀ**
**ਸਰਬਤ ਪੂਰਨ ਠਾਕੁਰੁ ਮੇਰਾ ॥ ੨ ॥**

ਧਨਾਸ. (ਪੜਤਾਲ) ਮਹਲਾ ੫—੫੪, ਸਫ਼ਾ ੬੮੩

**ਭਾਵ :** (ਹੇ) ਅਗੋਚਰ **ਅਕਹਿ,** (ਹੇ) ਸ਼ਰਣ ਆਇਆਂ ਦੀ ਰਖਣ ਨੂੰ ਸਮਰਥ (ਪ੍ਰਭੂ) ! ਤੇਰਾ ਨਾਮ ਪਤਿਤਾਂ ਨੂੰ ਉਧਾਰਣ ਵਾਲਾ ਹੈ । ਹੇ ਅੰਦਰ ਵਸਣ ਵਾਲੇ ਅਤੇ (ਹੋਰ) ਸਾਰਿਆਂ ਵਿਚ ਪਰੀਪੂਰਨ ਠਾਕੁਰ ! (ਤੁਸੀਂ ਹੀ) ਨਾਨਕ ਦੇ ਮਾਲਕ ਹੋ ।

**ਅੰਤਰਜਾਮੀ,** ਵੇਖੋ (੧੦੬੪) ।

[ਵੇਖੋ, ੧੬੭੭]

**ਅਕਥ,** ਅਕਥ । ੧੬੮੧

**ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥**
**ਕਰਹਾ ਕਹਾਣੀ ਅਕਥ ਕੇਰੀ**
**ਕਿਤੁ ਦੁਆਰੈ ਪਾਈਐ ॥ ... ॥ ੯ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੧੮

**ਭਾਵ :** ਪਿਆਰੇ ਸੰਤੋ ! ਆਓ **ਅਕਥ** ਦੀਆਂ ਕਹਾਣੀਆਂ ਪਾਈਏ । ਹਾਂ ਕਰੀਏ ਕਹਾਣੀਆਂ ਅਕੱਥ (ਪਰਮੇਸ਼ਰ ਦੀਆਂ ਅਤੇ ਮਿਲ ਕੇ ਸੋਚੀਏ) ਕਿ ਕਿਸ ਵਸੀਲੇ ਨਾਲ ਉਸ ਨੂੰ ਪਾ ਲਈਦਾ ਹੈ ?

[ਵੇਖੋ, ੧੬੭੭]

**ਅਕਥ ਕਥਾ,** ਅਕਥਨੀਯ ਕਥਾ । ੧੬੮੨

**ਸੁਨਿ ਮਨ ਅਕਥ ਕਥਾ ਹਰਿ ਨਾਮ ॥**
**ਰਿਧਿ ਬੁਧਿ ਸਿਧਿ ਸੁਖ ਪਾਵਹਿ**
**ਭਜੁ ਗੁਰਮਤਿ ਹਰਿ ਰਾਮ ਰਾਮ ॥ ੧ ॥ ਰਹਾਉ ॥**

ਬੈਰਾੜੀ ਮਹਲਾ ੪—੧, ਸਫ਼ਾ ੭੧੯

**ਭਾਵ :** ਹੇ ਮਨ, ਸੁਣ ਹਰਿ ਨਾਮ ਦੀ **ਅਕਥਨੀਯ ਕਥਾ !** ਗੁਰਮਤ ਦੁਆਰਾ ਹਰੀ ਦਾ ਰਾਮ ਨਾਮ ਜਪ । ਰਿੱਧ, ਬੁੱਧ, ਸਿੱਧ ਅਤੇ (ਹਰ ਪ੍ਰਕਾਰ ਦੇ) ਸੁੱਖ ਪਾਵੇਂਗਾ ।

[ਵੇਖੋ, ੧੬੭੭]

**ਅਕਥ ਕਥਾ,** ਅਕਥ (ਵਾਹਿਗੁਰੂ ਦੀ) ਕਥਾ ੧੬੮੩

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥**
**ਅਕਥ ਕਥਾ ਲੇ ਰਹਉ ਨਿਰਾਲਾ ॥**
**ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥**
**ਏਕੁ ਸਬਦੁ ਜਿਤੁ ਕਥਾ ਵੀਚਾਰੀ ॥**
**ਗੁਰਮੁਖਿ ਹਉਮੈ ਅਗਨਿ ਨਿਵਾਰੀ ॥ ੪੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੬੪੩

**ਭਾਵ :** ਸਿੱਧ ਗੁਰੂ ਨਾਨਕ ਦੇਵ ਜੀ ਤੋਂ ਪੁਛਦੇ ਹਨ ਕਿ ਕਿਹੜੇ ਸ਼ਬਦ ਦੁਆਰਾ ਤੁਸੀਂ ਭੌਜਲ ਲੰਘਾਵਣਹਾਰ ਹੋਏ ਹੋ । ਗੁਰੂ ਜੀ ਉੱਤਰ ਦਿੰਦੇ ਹਨ :— (ਇਹ ਸਿੱਖਯਾ ਮੇਰੀ) ਗੁਰੂ ਦੀ ਮਤ ਹੈ, (ਸੋ ਇਸ ਦਾ ਮੂਲ) ਸਤਿਗੁਰੂ ਹੋਇਆ, (ਜਦੋਂ) ਪੌਣ ਅਰੰਭ ਹੋਈ (ਭਾਵ ਜਦ ਤੋਂ ਪ੍ਰਾਣਧਾਰੀ ਬਣੇ, ਉਹ) ਵੇਲਾ ਹੈ (ਇਸ ਦੇ ਅਰੰਭ ਦਾ, ਇਸ ਸਿੱਖਯਾ ਦਾ ਦਾਤਾ ਆਦਿ) ਗੁਰੂ ਸ਼ਬਦ ਹੈ, ਚੇਲਾ ਹੈ ਸੁਰਤ, ਜੋ ਧੁਨ ਵਿਚ (ਲਗ ਰਹੀ ਹੈ), **ਅਕੱਥ (ਵਾਹਿਗੁਰੂ ਦੀ) ਕਥਾ** ਲੈ ਕੇ ਨਿਰਾਲਾ ਰਹਿੰਦਾ ਹਾਂ, (ਜਿਸ ਦੀ ਕਥਾ ਮੈਂ ਲੈ ਕੇ ਨਿਰਾਲਾ ਰਹਿੰਦਾ ਹਾਂ, ਉਹ) ਜੁਗ ਜੁਗ ਵਿਚ, (ਜੋ) ਗੋਪਾਲ (ਪਰਮੇਸ਼ਰ ਹੈ ਸੋਈ) ਗੁਰੂ ਹੈ । ਕਥਾ (ਜਿਸ ਦੀ ਅਸਾਂ) ਵੀਚਾਰੀ ਹੈ ਉਹ ਇਕੋ 'ਸ਼ਬਦ' ਹੈ ਜਿਸ (ਸ਼ਬਦ) ਨਾਲ ਹਉਮੈ (ਰੂਪੀ) ਅਗਨ ਦੂਰ ਹੁੰਦੀ ਹੈ ਤੇ ਗੁਰਮੁਖ (ਹੋ ਜਾਈਦਾ ਹੈ । ਗੁਰਮੁਖ ਉਹੀ ਹੈ ਜੋ ਭੌਜਲ ਤੋਂ ਪਾਰ ਹੈ, ਸੋ ਐਉਂ ਸ਼ਬਦ ਭੌਜਲ ਲੰਘਾਵਣਹਾਰ ਹੈ) ।

**(ਪੰਜ ਗ੍ਰੰਥੀ ਸਟੀਕ)**

**ਮਤਲਬ :** ਗੁਰੂ ਨਾਨਕ ਨੂੰ ਪੁਛਿਆ ਗਿਆ ਕਿ ਜਿਸ ਮਤ ਦਾ ਤੁਸੀ ਪ੍ਰਚਾਰ ਕਰਦੇ ਹੋ ਇਹ ਕਿਹੜੇ ਵੇਲੇ ਤੋਂ ਸ਼ੁਰੂ ਹੋਇਆ ਅਤੇ ਇਸ ਦਾ ਮੁੱਢ ਕੀ ਹੈ ? (ਕਵਣ ਮੂਲੁ ਕਵਣ ਮਤਿ ਵੇਲਾ । ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ।) ? ਇਸ ਦਾ ਉਤਰ ਦਿੰਦੇ ਹਨ :— ਕਿ ਇਹ ਸਤਿਗੁਰੂ ਦਾ ਮਤ ਹੈ, ਇਸ ਦਾ ਮੁੱਢ (ਮੂਲ) ਸਤਿਗੁਰੂ ਤੋਂ ਹੈ । ਪੁਰਾਣਾ ਇਹ ਇਤਨਾ ਹੈ, ਜਿਤਨੀ ਪੌਣ, ਕਿ ਜਦ ਤੋਂ ਸੁਆਸ ਲੈਣੇ ਵਾਲੇ ਜੀਵ ਪੈਦਾ ਹੋਏ । ਉਸ ਵੇਲੇ ਤੋਂ ਇਸ ਦਾ ਅਰੰਭ ਹੋਇਆ । ਜਿਸ ਸਤਿਗੁਰੂ ਦਾ ਇਹ ਮਤ ਹੈ, ਉਹ ਸਤਿਗੁਰੂ ਕੋਈ ਦੇਹਧਾਰੀ ਗੁਰੂ ਨਹੀਂ, ਉਹ ਸ਼ਬਦ ਰੂਪ ਗੁਰੂ ਹੈ । ਉਸ ਦਾ ਚੇਲਾ ਵੀ ਕੋਈ ਇਕ ਖਾਸ ਵਿਅਕਤੀ ਨਹੀਂ । ਉਹ ਚੇਲਾ, ਸੁਰਤਿ ਰੂਪ ਚੇਤਨ ਸੱਤਾ ਹੈ, ਜੋ ਉਸੇ ਸ਼ਬਦ ਦੀ ਪ੍ਰਤਿਧੁਨਿ ਹੈ । ਇਹ ਅਕਥ ਕਥਾ ਹੈ, ਜੋ ਬਿਆਨ ਤੋਂ ਬਾਹਰ ਹੈ । ਮੈਂ ਇਸ ਦਾ ਵਿਸ਼ਾ ਬਣਾ ਕੇ ਇਸ ਦਾ ਬਾਜ਼ਾਰੀ ਪ੍ਰਚਾਰ ਨਹੀਂ ਕਰਦਾ ਫਿਰਦਾ । ਮੈਂ ਇਸ ਅਕਥ ਕਥਾ ਨੂੰ ਲੈ ਕੇ ਨਿਰਾਲਾ ਰਹਿੰਦਾ ਹਾਂ । ਕਿਉਂਕਿ ਇਹ ਗਲ ਸਮਝਾਉਣੀ ਕਠਿਨ ਹੈ ਕਿ ਉਹ ਸ਼ਬਦ ਰੂਪ ਗੁਰੂ ਕਿਸ ਤਰ੍ਹਾਂ ਜੁਗ ਜੁਗ ਵਿਚ (ਸਰਗੁਣ ਰੂਪ ਵਿਚ) ਗੁਰੂ ਗੋਪਾਲ ਹੋ ਕੇ ਵਿਚਰਦਾ ਹੈ ? ਇਹ ਗਲ ਵੀ ਸਮਝਾਉਣੀ ਕਠਿਨ ਹੈ ਕਿ ਉਹ ਸੁਰਤਿ ਰੂਪ ਚੇਤਨ-ਸੱਤਾ ਕਿਸ ਤਰ੍ਹਾਂ ਆਪਣੇ ਵਿਅਕਤੀ ਵਾਲੇ ਰੂਪ ਵਿਚ ਵਿਚਰਦੀ ਹੋਈ ਸ਼ਬਦ ਰੂਪ ਗੁਰੂ ਦੀ ਵਿਚਾਰ ਦੁਆਰਾ ਗੁਰਮੁਖ ਬਣ ਕੇ ਹਉਮੈਂ ਦੀ ਅਗਨ ਨੂੰ ਨਿਵਾਰ ਲੈਂਦੀ ਹੈ ।

ਹੋਰ ਵੇਖੋ ਏਸੇ ਜਿਲਦ ਦੀ **ਭੂਮਿਕਾ** ।
[ਵੇਖੋ, ੧੬੭੭]

**ਅਕਥ ਕਥਾ,** (ਪ੍ਰਭੂ ਦੀ) ਅਕਥਨੀਯ ਕਥਾ । ੧੬੮੪

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥**
**ਜਿਸਹਿ ਜਗਾਇ ਪੀਆਵੈ ਇਹੁ ਰਸੁ**
**ਅਕਥ ਕਥਾ ਤਿਨਿ ਜਾਨੀ ॥ ੨ ॥**

ਗਉੜੀ (ਪੂਰਬੀ) ਮਹਲਾ ੫–੫, ਸਫ਼ਾ ੧੩

**ਭਾਵ :** ਇਹ ਸੰਸਾਰ ਵਿਕਾਰ (ਰੂਪ ਹੈ, ਅਰ) ਸੰਸੇ ਵਿਚ ਹੈ, (ਇਸ ਨੂੰ) ਬ੍ਰਹਮ ਗਿਆਨੀ ਨੇ ਤਰਿਆ ਹੈ । (ਹਾਂ) ਜਿਸ ਨੂੰ (ਉਹ ਪ੍ਰਭੂ) ਜਗਾ ਕੇ ਇਹ ਰਸ ਪਿਆਲਦਾ ਹੈ, **ਅਕਥ ਕਥਾ** ਉਸ ਨੇ ਜਾਣੀ ਹੈ । (**ਸੰਥਯਾ**, ਸਫ਼ਾ ੨੧੫)

[ਵੇਖੋ, ੧੬੭੭]

**ਅਕਥਉ,** ਅਕਹ, ਕਥਨ ਤੋਂ ਪਰੇ । ੧੬੮੪ (ੳ)

**ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥**
**ਨਾਨਕ ਦੀਨ ਦਇਆਲ ਹਮਾਰੇ**
**ਅਵਰੁ ਨ ਜਾਨਿਆ ਕੋਈ ॥ ੮ ॥**

ਸਾਰਗ (ਅਸਟ.) ਮਹਲਾ ੧–੨, ਸਫ਼ਾ ੧੨੩੩

**ਭਾਵ :** ਗੁਰੂ ਦੀ ਮਿਹਰ ਦੁਆਰਾ ਹੀ ਉਸ **ਅਕਹ** ਪ੍ਰਭੂ ਦਾ ਕਥਨ ਹੋ ਸਕਦਾ ਹੈ । ਜਦੋਂ ਉਹ ਆਪ ਕਹਣ ਦਾ ਬਲ ਬਖਸ਼ਦਾ ਹੈ ਤਦੋਂ ਹੀ ਮੈਂ ਉਸ ਦਾ ਜਸ ਕਹਿੰਦਾ ਹਾਂ । ਹੇ ਮੇਰੇ ਦੀਨ ਦਿਆਲ, ਤੇਰੇ ਜਿਹਾ ਮੈਂ ਹੋਰ ਕੋਈ ਨਹੀਂ ਜਾਣਿਆ ।

[ਵੇਖੋ, ੧੬੭੭]

**ਅਕਥਾ,** ਵਰਣਨ ਨਹੀਂ ਕੀਤਾ ਜਾ ਸਕਦਾ । ੧੬੮੪ (ਅ)

**ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥**
**ਸੁਰਿ ਨਰ ਸੁਰਿ ਨਰ ਮੁਨਿ ਜਨ**
**ਸਹਜਿ ਵਖਾਣੀ ਰਾਮ ॥ ... ॥ ੧ ॥**

ਆਸਾ (ਛੰਤ) ਮਹਲਾ ੫–੨, ਸਫ਼ਾ ੪੫੩

**ਭਾਵ :** ਵਾਹਿਗੁਰੂ **ਵਰਣਨ ਨਹੀਂ ਕੀਤਾ ਜਾ ਸਕਦਾ** (ਇਸੇ ਕਰਕੇ) ਉਸ ਦੀ ਕਥਾ ਵੀ ਕਹੀ ਨਹੀਂ ਜਾ ਸਕਦੀ, ਨਾਂ ਹੀ (ਉਹ ਕਥਾ ਕਥਨ ਕੀਤੇ ਮਾਤ੍ਰ ਨਾਲ) ਕੁਛ ਜਾਣੀ ਜਾ ਸਕਦੀ ਹੈ। ਦੇਵਤਾ ਪੁਰਖਾਂ ਨੇ, ਸ੍ਰੇਸ਼ਟ ਜਨਾਂ ਨੇ ਅਤੇ ਮੁਨਿ ਜਨਾਂ ਨੇ ਵਰਣਨ ਕੀਤੀ ਹੈ, (ਪਰ ਉਹ) ਸਹਜ ਵਿਚ (ਵਰਣਨ ਕੀਤੀ ਹੈ)।
[ਵੇਖੋ, ੧੯੭੭]

**ਅਕਥੀ,** ਅਕਥ ਅਵਸਥਾ। ੧੯੮੪ (ੲ)

**ਝਿਲ ਮਿਲਿ ਝਿਲਕੈ ਚੰਦੁ ਨ ਤਾਰਾ ॥**
**ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥**
**ਅਕਥੀ ਕਥਉ ਚਿਹਨੁ ਨਹੀ ਕੋਈ**
**ਪੂਰਿ ਰਹਿਆ ਮਨਿ ਭਾਇਦਾ ॥ ੮ ॥**

ਮਾਰੂ (ਸੋਲਹੇ) ਮਹਲਾ ੧–੧੩, ਸਫ਼ਾ ੧੦੩੩

**ਭਾਵ :** (ਗੁਰਮੁਖ ਦੇ ਅੰਦਰ ਪਰਮਾਤਮਾ ਦੀ ਜੋਤ ਦਾ ਪ੍ਰਕਾਸ਼ ਹੁੰਦਾ ਹੈ।) ਉਹ ਝਿਲਮਿਲ ਕਰਕੇ ਚਮਕਦਾ ਹੈ, ਭਾਵੇਂ ਉਥੇ ਨਾਂ ਚੰਦ ਹੈ ਨਾਂ ਤਾਰਾ (ਪਰ ਉਸ ਦਾ ਪ੍ਰਕਾਸ਼ ਚੰਦ ਤਾਰੇ ਤੋਂ ਵਧ ਹੈ), ਨਾਂ ਉਥੇ ਸੂਰਜ ਦੀ ਕਿਰਣ ਹੈ ਨਾਂ ਗਗਨ ਦੀ ਬਿਜਲੀ (ਕੇਵਲ ਪਰਮਾਤਮਾ ਦੀ ਜੋਤ ਦੀ ਰੌਸ਼ਨੀ ਹੈ) ਇਹ ਵਰਣਨ ਉਸ **ਅਕਥ ਅਵਸਥਾ** ਦਾ ਹੈ ਜਿਸ ਦਾ ਚਿਹਨ ਚਕ੍ਰ ਕੋਈ ਨਹੀਂ ਪਰ ਗੁਰਮੁਖ ਦੇ ਅੰਦਰ ਉਹ ਪ੍ਰਕਾਸ਼ ਭਰਪੂਰ ਹੁੰਦਾ ਹੈ, ਉਹ ਮਨ ਵਿਚ ਉਸ ਦਾ ਅਨੰਦ ਅਨੁਭਵ ਕਰਦਾ ਹੈ।
[ਵੇਖੋ, ੧੯੭੭]

**ਅਕਥੁ,** ਜਿਸ ਦਾ ਵਰਣਨ ਨ ਹੋ ਸਕੇ। ੧੯੮੫

**ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥**
**ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥ ੪ ॥**

ਆਸਾ ਮਹਲਾ ੫–੧੦੭, ਸਫ਼ਾ ੩੯੭

**ਭਾਵ :** ਉਨ੍ਹਾਂ ਨੂੰ ਪਿਆਰਾ ਰਾਮ ਮਿਲ ਗਿਆ, ਜੋ ਉਸ ਪ੍ਰਭੂ ਨੂੰ ਭਾ ਗਏ। ਗੁਰੂ ਮਿਹਰ ਨਾਲ **ਨ ਵਰਣਨ ਹੋ ਸਕਣ ਵਾਲੀ ਗਲ** ਵਰਣਨ ਹੋ ਗਈ ਹੈ।

**ਮਤਲਬ :** ਜੋ ਗੁਰੂ ਨੂੰ ਭਾ ਜਾਂਦੇ ਹਨ, ਉਨ੍ਹਾਂ ਉਪਰ, ਉਹ ਮਿਹਰ ਕਰਦਾ ਹੈ। ਉਸ ਮਿਹਰ ਦਾ ਸਦਕਾ ਉਨ੍ਹਾਂ ਨੂੰ ਰਾਮ ਪਿਆਰਾ ਲਗਣ ਲਗ ਜਾਂਦਾ ਹੈ ਅਤੇ ਉਨ੍ਹਾਂ ਲਈ ਉਹ ਚੀਜ਼, ਜੋ ਕਥਨ ਤੋਂ ਬਾਹਰ ਸੀ, ਸਮਝ ਗੋਚਰੀ ਹੋ ਜਾਂਦੀ ਹੈ।
[ਵੇਖੋ, ੧੯੭੭]

**ਅਕਥੁ,** (ਜੋ) ਵਰਣਨ ਨਹੀਂ ਹੋ ਸਕਦਾ। ੧੯੮੬

**ਪਉੜੀ ॥ ...**
**ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥**
**ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥**
**ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥ ੮ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੧

**ਭਾਵ :** ਨਿਰਲੇਪ ਅਤੇ ਬਖਸ਼ਿੰਦ ਪ੍ਰਭੂ ਦਾ ਬ੍ਰਹਮ ਦ੍ਰਿਸ਼ਟੀ ਦੁਆਰਾ ਵਰਣਨ ਹੈ :— ਆਪ ਗ੍ਰਿਹਸਤੀ ਹੈ, ਆਪ ਅਤੀਤ ਹੈ, ਆਪੇ **ਵਰਣਨ ਨਹੀਂ ਹੋ ਸਕਦਾ** (ਪਰ ਆਪ ਆਪਣਾ) ਵਰਣਨ ਕਰ ਰਿਹਾ ਹੈ। ਆਪੇ ਪੁੰਨ ਹੈ ਅਤੇ ਸਭ (ਪੁੰਨ ਕਰਮ) ਕਰਾਉਂਦਾ ਵੀ ਆਪ ਹੈ (ਫੇਰ) ਆਪ ਨਿਰਲੇਪ ਰਹਿੰਦਾ ਹੈ। ਕਰਤਾ ਆਪੇ ਸੁੱਖ ਦੁੱਖ ਦੇਂਦਾ ਹੈ (ਫੇਰ ਸੁੱਖਾਂ ਵਿਚ ਗਾਫ਼ਲ ਨ ਹੋਣ ਦੀ ਅਤੇ ਦੁੱਖਾਂ ਦੇ ਸਹਿਣ ਦੀ) ਬਖਸ਼ਸ਼ ਵੀ ਆਪ ਹੀ ਕਰਦਾ ਹੈ।
[ਵੇਖੋ, ੧੯੭੭]

**ਅਕਥੁ,** ਜੋ ਵਰਣਨ ਨਹੀਂ ਹੋ ਸਕਦਾ। ੧੯੮੭

**ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥**
**ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥ ੧ ॥**

ਸੋਰਠਿ (ਅਸਟ.) ਮਹਲਾ ੫–੧, ਸਫ਼ਾ ੬੩੯

**ਭਾਵ :** ਕਿਸ ਤਰ੍ਹਾਂ ਵਰਣਨ ਕਰੀਏ ਉਸ ਇਕ ਕਰਤਾਰ ਨੂੰ, **ਜੋ ਵਰਣਨ ਨਹੀਂ ਹੋ ਸਕਦਾ ?** ਕਿਸ ਤਰ੍ਹਾਂ ਵੇਖੀਏ (ਉਸ ਪ੍ਰਭੂ ਨੂੰ, ਜੋ ਨਿਰਆਕਾਰ ਹੈ) ? ਹੇ ਵੀਰ ! ਗੋਵਿੰਦ ਰੂਪ ਗੁਰੂ ਨੂੰ ਸਾਲਾਹ (ਸੱਚੀ ਉਸਤਤੀ ਕਰ, ਜੋ ਉਸ ਦੀ ਪਾਰਗਰਾਮੀ ਮਤ ਤੈਨੂੰ ਗ੍ਰਹਿਣ ਕਰੇ ਅਤੇ) ਉਸ ਤੋਂ (ਤੂੰ) ਅਸਲੀਅਤ ਜਾਣ ਲਵੇਂ।

**ਮਤਲਬ :** ਸਾਰੇ ਪਸਾਰੇ ਦੀ ਅਸਲੀਅਤ ਪਰਮੇਸ਼ਰ ਹੈ। ਉਹ ਇਕ ਕਰਤਾਰ ਕਥਨ ਤੋਂ ਬਾਹਰ ਹੈ। ਫੇਰ ਉਸ ਦਾ ਬਿਆਨ ਕਿਸ ਤਰ੍ਹਾਂ ਹੋਵੇ ? (ਉਹ ਇਕ ਕਰਤਾਰ ਅਦ੍ਰਿਸ਼ਟ ਹੈ) ਫੇਰ ਉਸ ਨੂੰ ਦੇਖੀਏ ਕਿਸ ਤਰ੍ਹਾਂ ? ਭਾਈ, ਗੁਰੂ ਗੋਵਿੰਦ ਨੂੰ ਸਾਲਾਹ ਜਿਸ ਤੋਂ ਅਸਲੀਅਤ ਦਾ ਪਤਾ ਲਗ ਜਾਏਗਾ (ਦੇਖਣ ਸੁਣਨ ਦੇ ਵਿਅਰਥ ਜਤਨ ਨ ਕਰ)।
[ਵੇਖੋ, ੧੯੭੭]

**ਅਕਥੁ,** ਅਕਥ। ੧੯੮੮

**ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥**
**ਸਫਲਿਓ ਬਿਰਖੁ ਹਰੀਆਵਲਾ**
**ਛਾਵ ਘਣੇਰੀ ਹੋਇ ॥ ... ॥ ੨ ॥**

ਸਿਰੀ. (ਅਸਟ.) ਮਹਲਾ ੧–੧੦, ਸਫ਼ਾ ੫੯

**ਭਾਵ :** ਪ੍ਰਭੂ ਵਿਚ ਲਗਾਤਾਰ ਲਗੀ ਲਗਨ (ਧੁਨ) ਨੂੰ ਗਿਆਨ ਅਤੇ ਧਿਆਨ ਜਾਣੋ। ਗੁਰੂ (ਸਿਖ ਤੋਂ) **ਅਕਥ** (ਪ੍ਰਭੂ ਨਾਲ ਲਿਵ ਲਵਾ ਕੇ, ਉਸ ਦੇ ਗੁਣਾਂ ਨੂੰ) ਕਹਾਉਂਦਾ ਹੈ । ਗੁਰੂ ਸਦਾ ਪ੍ਰਫੁਲਤ ਬਿਰਖ ਹੈ, ਜਿਸ ਦੀ ਛਾਂ ਸੰਘਣੀ ਵੇਲ ਕੇ (ਜਗਿਆਸੂਆਂ ਨੂੰ ਆਤਮ ਸੁਖ ਦੇਂਦੀ ਹੈ) ।

**ਮਤਲਬ :** ਨਿਰਗੁਣ ਪਰਮਾਤਮਾ ਦਾ ਬਿਆਨ ਨਹੀਂ ਹੋ ਸਕਦਾ। ਉਹ ਗਿਆਨ ਧਿਆਨ ਤੋਂ ਵੀ ਪਰੇ ਹੈ । ਪਰ ਉਸ ਵਿਚ ਲਿਵ ਲਗਾਉਣ ਦੁਆਰਾ ਉਸ ਨਾਲ ਤਦਰੂਪਤਾ ਪ੍ਰਾਪਤ ਹੋ ਜਾਂਦੀ ਹੈ। ਲਿਵ, ਗੁਰੂ ਦੇ ਵਸੀਲੇ ਲਗਦੀ ਹੈ। ਗੁਰੂ ਦਾ ਆਪਣਾ ਅਨੁਭਵ ਸਹਾਈ ਹੁੰਦਾ ਹੈ ਸਿਖ ਨੂੰ ਅਮੂਰਤ ਦਰਸ਼ਨ ਦੇ ਰਸ ਸਵਾਦ ਦਾ ਸਾਖਿਆਤ ਕਰਨ ਵਿਚ ।

[ਵੇਖੋ, ੧੬੭੭]

**ਅਕਥੈ,** ਅਕਥ । ੧੬੮੮ (ੳ)

**ਜਿਨ ਚਾਖਿਆ ਸੇਈ ਸਾਦੁ ਜਾਣਨਿ**
**ਜਿਉ ਗੁੰਗੇ ਮਿਠਿਆਈ ॥**
**ਅਕਥੈ ਕਾ ਕਿਆ ਕਥੀਐ ਭਾਈ**
**ਚਾਲਉ ਸਦਾ ਰਜਾਈ ॥ ... ॥ ੬ ॥**

ਸੋਰਠਿ (ਅਸਟ.) ਮਹਲਾ ੧–੧, ਸਫ਼ਾ ੬੩੫

**ਭਾਵ :** ਜਿਨ੍ਹਾਂ ਨੇ ਨਾਮ ਰਸ ਚਖਿਆ ਹੈ ਉਹੀ ਉਸ ਦਾ ਸੁਆਦ ਜਾਣਦੇ ਹਨ। (ਉਹ ਸੁਆਦ ਬਿਆਨ ਤੋਂ ਬਾਹਰ ਹੈ । ਚਖਣ ਵਾਲਾ ਮਨੁੱਖ ਉਸ ਦੀ ਮਿਠਾਸ ਨੂੰ ਦਸ ਨਹੀਂ ਸਕਦਾ) ਜਿਸ ਤਰ੍ਹਾਂ ਗੁੰਗਾ ਆਪਣੀ ਚੱਖੀ ਮਠਿਆਈ ਦਾ ਸੁਆਦ ਦਸ ਨਹੀਂ ਸਕਦਾ। ਜਿਸ ਪਰਮਾਤਮਾ ਦੇ ਨਾਮ ਰਸ ਦਾ ਇਹ ਸੁਆਦ ਹੈ ਉਹ ਪਰਮਾਤਮਾ ਆਪ ਹੀ **ਅਕਥ ਹੈ** ਉਸ ਅਕਥ ਨੂੰ ਕਿਸ ਤਰ੍ਹਾਂ ਦਸੀਏ । (ਪਰ ਦਸਣ ਦੀ ਲੋੜ ਵੀ ਕੀ ਹੈ ਸਾਡੇ ਲਈ ਇਤਨਾ ਹੀ ਕਾਫ਼ੀ ਹੈ) ਕਿ ਅਸੀ ਉਸ ਦੀ ਰਜ਼ਾ ਵਿਚ ਰਹੀਏ ।

[ਵੇਖੋ, ੧੬੭੭]

**ਅਕਥੋ,** ਅਕਥ । ੧੬੮੮ (ਅ)

**ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥ ੬ ॥**

ਸਿਰੀ. (ਅਸਟ.) ਮਹਲਾ ੧–੧੦, ਸਫ਼ਾ ੫੯

**ਭਾਵ :** ਸਚੇ ਸਾਹਿਬ ਨੂੰ ਸਿਮਰੀਏ, ਪਰ ਇਹ ਸਿਮਰਨ ਗੁਰੂ ਦੀ ਰਾਹੀਂ ਪ੍ਰਾਪਤ ਹੁੰਦਾ ਹੈ। ਸਿਰਫ਼ ਏਹੋ ਹੀ ਤਰੀਕਾ ਹੈ ਜਿਸ ਨਾਲ ਉਸ **ਅਕਥ** ਪ੍ਰਭੂ ਦੇ ਅਨੁਭਵ ਨੂੰ ਗ੍ਰਹਿਣ ਕੀਤਾ ਜਾ ਸਕਦਾ ਹੈ (ਅਕਥ ਪ੍ਰਭੂ ਦੀ ਕਥਾ ਕਹੀ ਜਾ ਸਕਦੀ ਹੈ) ।

[ਵੇਖੋ, ੧੬੭੭]

**ਅਕਥੌ,** ਹੇ ਅਕਥ । ੧੬੮੮ (ੲ)

**ਅਕਥੌ ਕਥਉ ਕਿਆ ਮੈ ਜੋਰੁ ॥**
**ਭਗਤਿ ਕਰੀ ਕਰਾਇਹਿ ਮੋਰ ॥ ... ॥ ੪ ॥**

ਪ੍ਰਭਾਤੀ (ਬਿਭਾਸ) ਮਹਲਾ ੧–੧੪, ਸਫ਼ਾ ੧੩੩੧

**ਭਾਵ : ਹੇ ਅਕਥ** ! (ਹੇ ਹਰੀ ਤੂੰ ਅਕਥ ਹੈਂ) ਮੈਂ ਤੇਰਾ ਜਸ ਕਥਨ ਕਰਾਂ ? ਮੇਰੀ ਕੀ ਤਾਕਤ ਹੈ ? ਜਦੋਂ ਤੂੰ ਮੈਥੋਂ ਆਪਣੀ ਸਿਫਤ ਸਾਲਾਹ ਦੀ ਭਗਤੀ ਕਰਵਾਉਂਦਾ ਹੈਂ ਤਦੋਂ ਹੀ ਮੈਂ ਤੇਰੀ ਭਗਤੀ ਕਰ ਸਕਦਾ ਹਾਂ ।

[ਵੇਖੋ, ੧੬੭੭]

**ਅਕਯਥ,** ਅਕਾਰਥ । ੧੬੮੮ (ਸ)

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ**
**ਗੁਰੂ ਸਤਿ ਕਵਿ ਨਲੑ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ**
**ਤੇ ਅਕਯਥ ਸੰਸਾਰ ਮਹਿ ॥ ੪ ॥**

ਸਵਈ. ਮਹਲੇ ੪ ਕੇ–੮, ਸਫ਼ਾ ੧੩੯੯

**ਭਾਵ :** ਕਵੀ ਨਲ ਕਹਿੰਦਾ ਹੈ, ਗੁਰੂ ਸਤ ਸਰੂਪ ਹੈ । ਆਪਣੀ ਦ੍ਰਿਸ਼ਟੀ ਵਿਚ ਗੁਰੂ ਨੂੰ ਵਸਾਓ । ਆਪਣੀ ਰਸਨਾ ਦੁਆਰਾ ਗੁਰੂ ਦਾ ਜਾਪ ਕਰੋ । ਜਿਨ੍ਹਾਂ ਨੇ ਗੁਰੂ ਦੇ ਦਰਸ਼ਨ ਨਹੀਂ ਕੀਤੇ ਅਤੇ ਨਾਂ ਹੀ ਗੁਰੂ ਦਾ ਉਪਦੇਸ਼ ਧਾਰਨ ਕੀਤਾ ਹੈ ਉਨ੍ਹਾਂ ਦਾ ਸੰਸਾਰ ਵਿਚ ਆਉਣਾ **ਅਕਾਰਥ** ਹੈ ।

**ਬਯਣਿ,** ਬਚਨ ਦੁਆਰਾ, ਰਸਨਾ ਦੁਆਰਾ ।

**ਕੀਅਉ,** ਕੀਤਾ, ਉਪਦੇਸ਼ ਧਾਰਨ ਕੀਤਾ ।

[**ਸੰਸ.** अकार्य; **ਪ੍ਰਾ.** अकारिय (**ਅਕਾਰਿਯ**); ਹਿੰਦੀ, अकारथ (**ਅਕਾਰਥ**), **ਅਕਾਰਥ, ਵਿਅਰਥ** ।]

**ਅਕਰਖਤੇ,** ਖਿਚ ਲੈਂਦੀ ਹੈ । ੧੬੮੯

**ਬਹੁ ਜਤਨ ਕਰਤਾ ਬਲਵੰਤ ਕਾਰੀ**
**ਸੇਵੰਤ ਸੂਰਾ ਚਤੁਰ ਦਿਸਹ ॥**
**ਬਿਖਮ ਥਾਨ ਬਸੰਤ ਊਚਹ**
**ਨਹ ਸਿਮਰੰਤ ਮਰਣੰ ਕਦਾਂਚਹ ॥**
**ਹੋਵੰਤਿ ਆਗਿਆ ਭਗਵਾਨ ਪੁਰਖਹ**
**ਨਾਨਕ ਕੀਟੀ ਸਾਸ ਅਕਰਖਤੇ ॥ ੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** (ਆਪ) ਭਾਰੀ ਪਰੀਸ਼੍ਰਮ ਕਰਨੇ ਵਾਲਾ ਬਲਵਾਨ ਅਤੇ ਸ੍ਰੇਸ਼ਟ (ਪ੍ਰਭਾਉ ਵਾਲਾ ਹੋਵੇ, ਫੇਰ) ਚਾਰੋ ਦਿਸ਼ਾਂ ਤੋਂ ਸੂਰਮੇ (ਉਸ ਦੀ ਰਖਵਾਲੀ ਦੀ) ਸੇਵਾ ਪਰ ਲਗੇ ਹੋਣ। ਕਠਨਤਾ ਨਾਲ

ਪੁਜ ਸਕਣ ਵਾਲੇ ਉਚੇ ਅਸਥਾਨ ਪਰ ਵਸਦਾ ਹੋਵੇ ਅਤੇ ਉਸ ਨੂੰ (ਉਥੇ) ਮਰਣਾ ਚਿਤ ਚੇਤੇ ਨ ਹੋਵੇ, ਪਰ ਜੇ ਅਕਾਲ ਪੁਰਖ ਦਾ ਹੁਕਮ ਹੋ ਜਾਵੇ (ਤਾਂ ਐਸੇ ਮਹਾਂ ਬਲੀ, ਉਚੀ ਸੁਰਖਿਅਤਾ ਦੇ ਪ੍ਰਬੰਧ ਵਾਲੇ ਸ੍ਰੇਸ਼ਟ ਪੁਰਖ ਦਾ), ਸਾਹ ਇਕ ਕੀੜੀ **ਖਿਚ ਸਕਦੀ ਹੈ।**

**ਮਤਲਬ :** ਆਪਣਾ ਬਲ ਅਤੇ ਹੋਰ ਰਖਿਆ ਦੇ ਸਾਮਾਨ ਵਿਅਰਥ ਹੋ ਜਾਂਦੇ ਹਨ, ਜਦੋਂ ਭਗਵਾਨ ਦੀ ਆਗਿਆ ਐਸੀ ਨ ਹੋਵੇ।

[**ਸੰਸ.** **आकर्षणं (ਆਕਰ੍ਖਣੰ)**, ਖਿਚਾਵ ।]

**ਅਕਰਣੰ,** ਨਾਂ ਕਰਨ ਯੋਗ (ਕੰਮ)। ੧੯੯੦

**ਅਕਰਣੰ ਕਰੋਤਿ ਅਖਾਦਿ ਖਾਦੰ**
**ਅਸਾਜੰ ਸਾਜਿ ਸਮਜਯਾ ॥ ... ॥ ੪੮ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਵੇਖੋ, ਅਸਾਜੰ (੧੫੩੮)**

[**ਸੰਸ.** **अकर्म्मन्**, ਪਾਪ, ਦੋਸ਼;
**अकरणीय (ਅਕਰਣੀਯ)**, ਨਾਂ ਕਰਨ ਯੋਗ ।]

**ਅਕਰਮੰ,** ਮੰਦੇ ਕੰਮਾਂ ਵਿਚ,
ਖੋਟੇ ਕਰਮਾਂ ਵਿਚ। ੧੯੯੧

**ਸਿਲ ਪੂਜਸਿ ਚਕ੍ਰ ਗਣੇਸੰ ॥**
**ਨਿਸਿ ਜਾਗਸਿ ਭਗਤਿ ਪ੍ਰਵੇਸੰ ॥**
**ਪਗ ਨਾਚਸਿ ਚਿਤੁ ਅਕਰਮੰ ॥**
**ਏ ਲੰਪਟ ਨਾਚ ਅਧਰਮੰ ॥ ੩ ॥**

ਪ੍ਰਭਾਤੀ ਬੇਣੀ–੧, ਸਫ਼ਾ ੧੩੫੧

**ਭਾਵ :** ਭਗਤ ਬੇਣੀ ਜੀ ਪਾਖੰਡੀ ਪਰਥਾਇ ਕਹਿੰਦੇ ਹਨ :— ਪੱਥਰ ਪੂਜਦਾ ਹੈਂ, ਗਣੇਸ਼ ਦੇ (ਚਿੰਨ੍ਹ ਅਤੇ ਸੰਧੂਰ ਨਾਲ) ਚਕ੍ਰ ਚਿਤ੍ਰਦਾ ਹੈਂ, (ਰਾਸ ਲੀਲਾ) ਵਿਚ ਰਾਤ ਜਾਗਦਾ ਹੈਂ (ਜੋ ਲੋਕ ਜਾਣਨ ਤੇਰਾ) ਭਗਤੀ ਵਿਚ ਪ੍ਰਵੇਸ਼ ਹੈ, (ਉਥੇ) ਪੈਰਾਂ (ਨਾਲ (ਘੁੰਘਰੂ ਬੰਨ੍ਹ ਕੇ) ਨਚਦਾ ਹੈਂ, (ਪਰ ਤੇਰਾ) ਚਿਤ **ਖੋਟਿਆਂ ਕਰਮਾਂ ਵਿਚ** (ਹੁੰਦਾ ਹੈ, ਹੇ ਵਿਸ਼ੇ) ਲੰਪਟ ! ਤੇਰਾ ਨਾਚ ਅਧਰਮ ਹੈ।
[ਵੇਖੋ, ੧੯੯੨]

**ਅਕਰਮ,** ਮੰਦੇ ਕਰਮ, ਨ ਕਰਨੇ ਯੋਗ ਕਰਮ। ੧੯੯੨

**ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥**

ਗਉੜੀ (ਬੈਰਾਗ.) ਰਵਿਦਾਸ–੧, ਸਫ਼ਾ ੩੪੬

**ਭਾਵ :** ਜੇ ਵੇਦਾਂ ਪੁਰਾਣਾਂ ਨੂੰ ਸੁਣ ਕੇ ਚੰਗੇ **ਮੰਦੇ ਕਰਮਾਂ** ਦੀ ਵੀਚਾਰ ਕਰੀਏ (ਤਾਂ) ਸ਼ੰਕਾ (**ਉਤਪੰਨ ਹੁੰਦੀ ਹੈ** ਅਤੇ ਇਹ) ਸ਼ੰਕਾ ਸਦਾ ਹਿਰਦੇ ਵਿਚ ਵਸੀ ਰਹਿੰਦੀ ਹੈ (ਕਿਉਂਕਿ ਕਰਮਾਂ ਦੀਆਂ ਵਿਧੀਆਂ ਉਪਰ ਵੇਦਾਂ ਪੁਰਾਣਾਂ ਵਿਚ ਪਰਸਪਰ ਵਿਰੋਧ **ਹੈ,** ਜਿਸ ਕਰਕੇ ਕੁਛ ਨਿਰਣੇ ਨਹੀਂ ਹੋ ਸਕਦਾ।) ਫੇਰ ਮਨ ਵਿਚ ਅਹੰਕਾਰ ਹੈ, ਉਸ ਘੁਮੰਡ ਨੂੰ ਕੌਣ ਦੂਰ ਕਰੇ ?

**ਮਤਲਬ :** ਚੰਗੇ ਮੰਦੇ ਕੰਮਾਂ ਦੇ ਵਿਤ੍ਰੇਕ ਵਿਚ ਸਾਡਾ ਕੱਟਰਪੁਣਾ ਅਤੇ ਹੱਠਧਰਮੀ, ਬਾਧਕ ਹਨ। ਜੇ ਸਾਨੂੰ ਪਤਾ ਵੀ ਲਗ ਜਾਏ ਕਿ ਅਸੀ ਗਲਤ ਹਾਂ ਤਾਂ ਅਪਣੇ ਅਹੰਕਾਰ ਕਰਕੇ ਆਪਣਾ ਪੱਖ ਛੱਡ ਨਹੀਂ ਸਕਦੇ। ਵੇਦਾਂ ਅਤੇ ਪੁਰਾਣਾਂ ਦੇ ਪ੍ਰਮਾਣ ਸੁਣ ਕੇ ਸ਼ੰਕਾ ਬਣੀ ਰਹਿੰਦੀ ਹੈ, ਉਨ੍ਹਾਂ ਵਿਚ ਵਿਰੋਧੀ ਗੱਲਾਂ ਹਨ, ਫੈਸਲਾਕੁਨ ਗਲ ਨਹੀਂ।

[**ਸੰਸ.** **अकर्म्मण्य (ਅਕਰ੍ਮ੍ਮਣ੍ਯ),** ਅਵਿਹਤ ਕਰਮ, ਉਹ ਕੰਮ ਜੋ ਜਾਇਜ਼ ਨਹੀਂ।]

**ਅਕਰਮਾ,** ਅਭਾਗੇ, ਕਰਮਹੀਨ, ਬਦਕਿਸਮਤ। ੧੯੯੩

**ਹਮ ਮੂਰਖ ਮੁਗਧ ਅਗਿਆਨ ਮਤੀ**
**ਸਰਣਾਗਤਿ ਪੁਰਖ ਅਜਨਮਾ ॥**
**ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ**
**ਹਮ ਪਾਥਰ ਹੀਨ ਅਕਰਮਾ ॥ ੧ ॥**

ਬਿਲਾ. ਮਹਲਾ ੪–੨, ਸਫ਼ਾ ੭੯੯

**ਭਾਵ :** ਹੇ (ਅਕਾਲ) ਪੁਰਖ ਜਨਮ ਰਹਿਤ ! ਅਸੀ ਮੂਰਖ, ਮੁਗਧ ਅਤੇ ਥੋੜੀ ਮਤ ਵਾਲੇ ਤੁਹਾਡੀ ਸ਼ਰਣ ਪਏ ਹਾਂ। ਮੇਰੇ ਠਾਕੁਰ ! ਕ੍ਰਿਪਾ ਕਰਕੇ ਰਖ ਲਵੋ, ਅਸੀ (ਪਾਪਾਂ ਕਰਕੇ) ਭਾਰੇ ਪੱਥਰਵਤ ਹਾਂ, ਸ਼ੁਭ ਗੁਣਾਂ ਤੋਂ ਹੀਣ ਅਤੇ **ਅਭਾਗੇ** ਹਾਂ।

**ਅਗਿਆਨ ਮਤੀ,** ਥੋੜੀ ਮਤ ਵਾਲੇ।

[**ਸੰਸ.** **कर्म्मन्**, ਫਲ, ਭਾਗਯ,
**ਪੰ.** ਅ (ਨਿਸ਼ੇਧ) + ਕਰਮਾ (ਕਰਮਾਂ ਵਾਲੇ), ਅਭਾਗੇ, ਬਦਕਿਸਮਤ ।]

**ਅਕ੍ਰੂਰੁ,** ਅਕ੍ਰੂਰ (ਸ੍ਰੀ ਕ੍ਰਿਸ਼ਨ ਜੀ ਦਾ ਭਗਤ),
ਅਕ੍ਰੂਰ ਭਗਤ ! ੧੯੯੪

**ਉਧਉ ਅਕ੍ਰੂਰੁ ਤਿਲੋਚਨੁ ਨਾਮਾ**
**ਕਲਿ ਕਬੀਰ ਕਿਲਵਿਖ ਹਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੩ ॥**

ਸਵਈ. ਮਹਲੇ ੩ ਕੇ, ਸਫ਼ਾ ੧੩੯੩

**ਵੇਖੋ, ਊਧਉ (੩੨੫)**

**ਨੋਟ : ਅਕ੍ਰੂਰੁ, (ਅਕ੍ਰੂਰ)**, ਇਕ ਕ੍ਰਿਸ਼ਨ ਭਗਤ ਹੋਇਆ ਹੈ। ਪੌਰਾਣਿਕ ਸਾਹਿਤ ਅਨੁਸਾਰ ਇਹ ਬੜਾ ਸੰਜਮੀ, ਸ਼ੁੱਧ ਚਰਿਤ੍ਰ ਵਾਲਾ ਅਤੇ ਪ੍ਰਤਿਸ਼ਟਤ ਵਿਅਕਤੀ ਸੀ । ਇਸ ਦੇ ਪਿਤਾ ਦਾ ਨਾਉਂ ਸ਼ਵਫਲਕ ਅਤੇ ਮਾਤਾ ਦਾ ਨਾਉਂ ਗਾਂਦਿਨੀ ਸੀ। ਉਗ੍ਰਸੇਨ ਦੀ ਪੁਤਰੀ ਇਸ ਦੀ ਸੁਪਤਨੀ ਸੀ, ਜਿਸ ਦੇ ਉਦਰ ਤੋਂ ਦੇਵਵਾਨ ਅਤੇ ਉਪਦੇਵ ਸਪੁਤਰ ਜਨਮੇਂ ।

ਅਕ੍ਰੂਰ ਰਿਸ਼ਤੇਦਾਰੀ ਕਰਕੇ ਕੰਸ ਦਾ ਭਣਵਈਆ ਸੀ, ਪਰ ਵੈਸੇ ਉਸ ਦੇ ਦਰਬਾਰ ਵਿਚ ਰਾਜ ਕਰਮਚਾਰੀ ਸੀ । ਭਗਵਾਨ ਕ੍ਰਿਸ਼ਨ ਉਪਰ ਇਸ ਦਾ ਦ੍ਰਿੜ ਵਿਸ਼ਵਾਸ ਸੀ। ਕੰਸ ਨੇ ਕ੍ਰਿਸ਼ਨ ਨੂੰ ਰਾਜਸੂਅ ਯੱਗ ਵਿਚ ਬੁਲਾਉਣ ਵਾਸਤੇ ਅਕ੍ਰੂਰ ਨੂੰ ਹੀ ਗੋਕੁਲ ਭੇਜਿਆ ਸੀ। ਇਸ ਕਾਰਜ ਨੂੰ ਪੂਰਾ ਕਰਨ ਦੇ ਦੋ ਲਾਭ ਸਨ ਇਕ ਕੰਸ ਦੀ ਆਗਿਆ ਦਾ ਪਾਲਣ ਦੂਸਰਾ ਸ੍ਰੀ ਕ੍ਰਿਸ਼ਨ ਜੀ ਦੇ ਸਾਖਿਆਤ ਦਰਸ਼ਨ। ਇਹ ਸ੍ਰੀ ਕ੍ਰਿਸ਼ਨ ਜੀ ਨਾਲ ਆਇਆ। ਰਾਹ ਵਿਚ ਜਮੁਨਾ ਇਸ਼ਨਾਨ ਸਮੇਂ ਇਸ ਨੂੰ ਸਰਵਤ੍ਰ ਸ੍ਰੀ ਕ੍ਰਿਸ਼ਨ ਜੀ ਹੀ ਦਿਖਾਈ ਦਿਤੇ ।

ਸ੍ਰੀ ਕ੍ਰਿਸ਼ਨ ਜੀ ਵੀ ਇਸ ਦਾ ਬਹੁਤ ਆਦਰ ਕਰਦੇ ਸਨ। ਇਕ ਵਾਰੀ ਸ੍ਰੀ ਕ੍ਰਿਸ਼ਨ ਨੇ ਪਾਂਡਵਾਂ ਦੀ ਹਾਲਤ ਦੀ ਜਾਣਕਾਰੀ ਵਾਸਤੇ ਅਕ੍ਰੂਰ ਨੂੰ ਹੀ ਹਸਤਨਾਪੁਰ ਭੇਜਿਆ ਸੀ। ਕੁੰਤੀ ਨੇ ਵੀ ਆਪਣੀ ਹਾਲਤ ਦਾ ਵਰਣਨ ਬਿਨਾਂ ਕਿਸੀ ਸੰਕੋਚ ਦੇ ਅਕ੍ਰੂਰ ਪਾਸ ਕਰ ਦਿਤਾ ਸੀ ।

ਪੌਰਾਣਿਕ ਸਾਹਿਤ ਵਿਚ ਅਕ੍ਰੂਰ ਬਹੁਤ ਮਹੱਤਵ ਪੂਰਣ ਵਿਅਕਤੀ ਹੈ । ਇਸ ਦਾ ਕਾਰਣ ਅਕ੍ਰੂਰ ਕੋਲ ਇਕ ਵਿਸ਼ੇਸ਼ ਪ੍ਰਕਾਰ ਦੀ ਮਣੀ ਸੀ। ਇਹ ਮਣੀ ਇਸ ਨੂੰ ਸ਼ਤਧੰਵਾ ਤੋਂ ਪ੍ਰਾਪਤ ਹੋਈ ਸੀ ਅਤੇ ਜੀਵਨ ਪ੍ਰਯੰਤ ਇਸੇ ਕੋਲ ਰਹੀ। ਇਸ ਮਣੀ ਵਿਚ ਸੂਰਜ ਦੇ ਪ੍ਰਕਾਸ਼ ਵਾਂਗੂੰ ਬਲ ਸੀ ਅਤੇ ਇਸ ਦਾ ਪ੍ਰਭਾਵ ਤੇਜ ਪੂਰਣ ਮੰਨਿਆ ਜਾਂਦਾ ਸੀ। ਕੁਛ ਚਿਰ ਇਹ ਮਣੀ ਸ੍ਰੀ ਕ੍ਰਿਸ਼ਨ ਜੀ ਕੋਲ ਵੀ ਰਹੀ, ਪਰ ਉਨ੍ਹਾਂ ਨੇ ਫੇਰ ਅਕ੍ਰੂਰ ਨੂੰ ਹੀ ਵਾਪਸ ਦੇ ਦਿਤੀ ਸੀ।

(**ਸ੍ਰੀ ਮਧਭਾਗਵਤ ਮਹਾਂ ਪੁਰਾਣ**, X, 57, 41.)

ਕਈ ਥਾਵਾਂ ਤੇ ਅਕ੍ਰੂਰ ਨੂੰ ਦਾਨਵੀਰ ਅਤੇ ਦਾਨਪਤੀ ਵੀ ਕਹਿਆ ਗਿਆ ਹੈ । ਯਾਦਵਾਂ ਦੀ ਆਪਸ ਦੀ ਲੜਾਈ ਵਿਚ ਇਹ ਪ੍ਰਭਾਸ ਨਾਮਕ ਅਸਥਾਨ ਤੇ ਮਾਰਿਆ ਗਿਆ ਸੀ।

(**ਸ੍ਰੀ ਮਧਭਾਗਵਤ ਮਹਾਂ ਪੁਰਾਣ**, X, 36, 38–40, 48, 49; **ਵਿਸ਼ਨੂੰ ਪੁਰਾਣ**, V, 15, 17, 18.)

ਗੁਰੂ ਗ੍ਰੰਥ ਸਾਹਿਬ ਵਿਚ ਅਕ੍ਰੂਰ ਦਾ ਵਰਣਨ ਤਿੰਨ ਥਾਈਂ ਮਿਲਦਾ ਹੈ। ਭਗਤ ਕਬੀਰ ਜੀ ਨੇ ਅਕ੍ਰੂਰ ਦੀ ਥਾਂ ਅਕ੍ਰੂਰ ਸ਼ਬਦ ਵਰਤਿਆ ਹੈ। ਤੁਕਾਂ ਇਸ ਪ੍ਰਕਾਰ ਹਨ:—

**ਉਧਉ ਅਕ੍ਰੂਰੁ ਤਿਲੋਚਨੁ ਨਾਮਾ**
**ਕਲਿ ਕਬੀਰ ਕਿਲਵਿਖ ਹਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੩ ॥**

ਸਵਈ. ਮਹਲੇ ੩ ਕੇ, ਸਫ਼ਾ ੧੩੯੩

ਪੁਨਾ :—

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ**
**ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯–੯੦

ਫੇਰ :—

**ਜਾਗੇ ਸੁਕਦੇਉ ਅਰੁ ਅਕ੍ਰੂਰੁ ॥ ... ॥ ੨ ॥**

ਬਸੰਤੁ ਕਬੀਰ–੨, ਸਫ਼ਾ ੧੧੯੩

[**ਸੰਸ.** अक्रूरः (**ਅਕ੍ਰੂਰ:**), ਕ੍ਰਿਸ਼ਨ ਜੀ ਦਾ ਇਕ ਭਗਤ ਅਤੇ ਚਾਚਾ ।]

**ਅਕ੍ਰੂਰੁ, ਅਕ੍ਰੂਰ,** ਅਕ੍ਰੂਰ, (ਕ੍ਰਿਸ਼ਨ ਜੀ ਦਾ ਭਗਤ)। ੧੯੯੫

**ਜਾਗੇ ਸੁਕਦੇਉ ਅਰੁ ਅਕ੍ਰੂਰੁ ॥ ... ॥ ੨ ॥**

ਬਸੰਤੁ ਕਬੀਰ–੨, ਸਫ਼ਾ ੧੧੯੩

**ਭਾਵ :** (ਮਾਇਆ ਦੀ ਨੀਂਦ ਤੋਂ) ਜਾਗ ਪਏ (ਰਿਸ਼ੀ) ਸੁਕਦੇਉ ਅਤੇ **ਅਕ੍ਰੂਰ (ਭਗਤ)** ।

**ਨੋਟ : ਅਕ੍ਰੂਰੁ = (ਅਕ੍ਰੂਰੁ),** ਭਗਤ ਕਬੀਰ ਜੀ ਨੇ ਅਕ੍ਰੂਰ ਨੂੰ ਅਕ੍ਰੂਰ ਲਿਖਿਆ ਹੈ ।

[ਵੇਖੋ, ੧੯੯੪]

**ਅਕ੍ਰੂਰੁ,** ਅਕ੍ਰੂਰ (ਸ੍ਰੀ ਕ੍ਰਿਸ਼ਨ ਜੀ ਦਾ ਭਗਤ)। ੧੯੯੬

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ**
**ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯–੯੦

**ਵੇਖੋ, ਉਧੌ (੩੬੩)**

[ਵੇਖੋ, ੧੯੯੪]

**ਅਕਲ,** ਅਕਲ ਸ਼ਬਦ ਅਨੇਕਾਰਥੀ ਹੈ । ਗੁਰਬਾਣੀ ਵਿਚ ਇਹ ਪਦ ਲਗਾਂ ਮਾਤ੍ਰਾਂ ਦੇ ਭੇਦ ਸਹਿਤ ਇਨ੍ਹਾਂ ਰੂਪਾਂ ਵਿਚ ਆਇਆ ਹੈ :— ੧੬੯੭

ਅਕਲ, ਅਖੰਡ, ਅਟੁੱਟ । (੧੬੯੭–ੳ)
ਅਕਲ ਕਲਾ, ਬੇਸ਼ੁਮਾਰ ਗੁਣ ਵਾਲਾ (ਪਰਮੇਸ਼ਰ) । (੧੬੯੮)
ਅਕਲ ਕਲਾ, ਅੰਸ਼ ਵਿਚ ਸੰਪੂਰਨ । (੧੬੯੯)
ਅਕਲ ਕਲਾਧਰ, ਨਿਰਗੁਣ ਅਤੇ ਸਰਗੁਣ । (੧੭੦੦)
ਅਕਲ ਗਤਿ, ਅਖੰਡ ਬਿਰਤੀ, ਨਿਰੰਤਰ ਲਿਵ । (੧੭੦੧)
ਅਕਲਹਿ, ਅਕਲ ਨਾਲ, ਬੁੱਧੀ ਦੁਆਰਾ । (੧੭੦੨)
ਅਕਲਪਤ, ਨਿਰਵਿਕਲਪ । (੧੭੦੩)
ਅਕਲਿ, ਦਾਨਾਈ, ਬੁੱਧੀ । (੧੭੦੪–੧੭੦੫)
ਅਕਲਿ ਸਰ, ਅਕਲ ਦੀ ਸਾਰ, ਅਕਲੀਏ । (੧੭੦੬)
ਅਕਲਿ ਲਤੀਫੁ, ਨਿਰਮਲ ਬੁੱਧੀ ਵਾਲਾ । (੧੭੦੭)
ਅਕਲੀ, ਅਕਲ ਦੁਆਰਾ । (੧੭੦੮)
ਅਕਲੁ, ਨਿਰੰਕਾਰ, ਪਾਰਬ੍ਰਹਮ । (੧੭੦੯)

ਸੰਸਕ੍ਰਿਤ ਅਤੇ ਹਿੰਦੀ ਕੋਸ਼ਾਂ ਵਿਚ **ਅਕਲ** (**अकल**) ਦੇ ਅਰਥ ਇਸ ਪ੍ਰਕਾਰ ਹਨ :--

(੧) ਜੋ ਟੁਕੜਿਆਂ ਵਿਚ ਵੰਡਿਆ ਨਾਂ ਜਾਵੇ ।
(੨) ਅਖੰਡ ।
(੩) ਪਰਮਾਤਮਾ ਦਾ ਇਕ ਵਿਸ਼ੇਸ਼ਣ ।
(੪) ਪੂਰਾ, ਪੂਰਣ, ਸੰਪੂਰਣ ।
(੫) ਸਮੁੱਚਾ ।
(੬) ਜਿਸ ਵਿਚ ਕੋਈ ਕਲਾ ਜਾਂ ਚਤੁਰਾਈ ਨਾਂ ਹੋਵੇ ।
(੭) ਬੇਚੈਨ, ਵਿਕਲ, ਵਿਆਕੁਲ ।

**ਅਕ਼ਲ** (**अक्ल**) ਇਸਤ੍ਰੀ ਲਿੰਗ ਦੇ ਰੂਪ ਵਿਚ ਜਦ ਵਰਤਿਆ ਜਾਵੇ ਤਾਂ ਇਸ ਦੇ ਅਰਥ ਹਨ, ਬੁੱਧੀ, ਸਮਝ, ਪ੍ਰਗਜਾ ਆਦਿ ।

**ਅਰਬੀ** ਵਿਚ ਅ਼ਕ਼ਲ عقل ਦੇ ਅਰਥ ਹਨ, ਬੁੱਧੀ, ਸਮਝ, ਗਿਆਨ, ਵਿਤ੍ਰੇਕ, ਦਾਨਾਈ ਆਦਿ ।

[**ਸੰਸ.** अकल (**ਅਕਲ**); अ + √ कल् (ਅ + √ ਕਲ੍); **ਅ.** عقل (ਅ਼ਕ਼ਲ) ।]

**ਅਕਲ,** ਅਖੰਡ, ਅਟੁੱਟ । ੧੬੯੭ (ੳ)

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ ਖਵੈ**
**ਕਸੁ ਬਿਮਲ ਬੀਚਾਰਹ ॥ ... ॥ ੬ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧–੯੨

**ਭਾਵ :** ਸ੍ਰੀ ਗੁਰੂ ਅੰਗਦ ਦੇਵ ਜੀ ਪਰਥਾਇ ਕਿਹਾ ਹੈ :— ਆਪ ਦੀ ਬਿਰਤੀ ਸਦਾ **ਅਖਡ** ਰਹਿੰਦੀ ਹੈ (ਲਗਾਤਾਰ ਪ੍ਰਭੂ ਵਿਚ ਲਿਵ ਜੁੜੀ ਰਹਿੰਦੀ ਹੈ) ਅਤੇ ਇੱਛਾ ਨਾਲ ਇੰਦ੍ਰੀਆਂ ਨੂੰ ਚਾਰਦੇ ਹੋ (ਇੰਦ੍ਰੀਆਂ ਆਪ ਦੇ ਵਸ ਵਿਚ ਹਨ) । ਜਿਉਂ ਫਲ ਨਾਲ ਲਦਿਆ ਬੂਟਾ ਝੁਰਦਾ ਅਤੇ ਦੁਖ ਸਹਾਰ ਕੇ (ਫਲ ਦਿੰਦਾ ਹੈ, ਇਸੇ ਤਰ੍ਹਾਂ ਆਪ ਨੇ ਸਰਬ ਗੁਣ ਸੰਪੰਨ ਹੋ ਕੇ ਨਿਮ੍ਰਤਾ ਧਾਰੀ ਹੈ, ਫੇਰ ਖੇਚਲ ਸਹਿ ਕੇ ਸੁਖ ਦੇਂਦੇ ਹੋ), ਇਹ ਆਪ ਦੇ ਨਿਰਮਲ ਵੀਚਾਰ ਹਨ ।

[**ਸੰਸ.** अकल (**ਅਕਲ**), ਜੋ ਟੁਕੜਿਆਂ ਵਿਚ ਵੰਡਿਆ ਨਾ ਜਾਵੇ, ਅਖੰਡ, ਸੰਪੂਰਣ ।]

**ਅਕਲ ਕਲਾ,** ਬੇਸ਼ੁਮਾਰ ਗੁਣ ਵਾਲਾ (ਪਰਮੇਸ਼ਰ) । ੧੬੯੮

**ਨਿਰੰਕਾਰ ਮਹਿ ਆਕਾਰੁ ਸਮਾਵੈ ॥**
**ਅਕਲ ਕਲਾ ਸਚੁ ਸਾਚਿ ਟਿਕਾਵੈ ॥**
**ਸੋ ਨਰੁ ਗਰਭ ਜੋਨਿ ਨਹੀ ਆਵੈ ॥ ੪ ॥**

ਆਸਾ (ਅਸਟ.) ਮਹਲਾ ੧–੭, ਸਫ਼ਾ ੪੧੪

**ਭਾਵ :** ਉਹ ਪੁਰਖ ਗਰਭ ਜੂਨੀ ਵਿਚ ਨਹੀਂ ਆਵੇਗਾ **ਜੋ** (ਪ੍ਰਭੂ ਵਿਚ ਜੋ) ਕਲਾ (ਧਾਰ ਕੇ ਜਗਤ ਰਚਦਾ ਹੈ ਤੇ ਫੇਰ ਆਪ ਅਕਲ =) ਕਲਾ ਰਹਿਤ (ਰਹਿੰਦਾ ਹੈ ਅਰਥਾਤ ਜੋ ਸਦਾ) ਸਚ ਸਰੂਪ ਹੈ । (ਉਸ ਵਿਚ ਆਪ ਨੂੰ) ਸਚ ਦੁਆਰਾ ਟਿਕਾ ਦੇਵੇ । (ਇਉਂ ਟਿਕ ਕੇ ਉਸ) ਨਿਰਾਕਾਰ (ਪ੍ਰਭੂ) ਵਿਚ (ਆਪਣਾ) ਆਕਾਰ ( = ਵਜੂਦ ਹੀ) ਸਮਾ ਦੇਵੇ ।

(**ਸੰਥਜਾ,** ਸਫ਼ਾ ੨੬੦੬)

**ਮਤਲਬ :** ਕਬੀਰ ਜੀ ਨੇ ਕਿਹਾ ਹੈ :

"ਮਨ ਹੀ ਉਲਟਿ ਸਮਾਨਾ ॥"

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

ਇਸ ਦਾ ਭਾਵ ਹੈ ਕਿ ਮਨ ਬਾਹਰਲੇ ਦ੍ਰਿਸ਼ ਤੋਂ ਉਲਟ ਗਿਆ ਹੈ ਅਤੇ ਅੰਦਰ ਵਲ ਨੂੰ ਰੁਖ ਕਰ ਗਿਆ ਹੈ । ਮਨ ਨੇ ਪਹਿਲੇ ਬਾਹਰ ਰਸ ਰੂਪ ਗੰਧ ਦੇ ਪਸਾਰੇ ਦੀ ਰਟ ਲਾਈ ਹੋਈ ਸੀ, ਹੁਣ ਉਸ ਸਾਰੇ ਸਾਮਾਨ ਨੂੰ ਵਲੇਟ ਲਿਆ ਹੈ, ਅੰਦਰ ਖਿਚ ਲਿਆ ਹੈ । ਮਾਨੋ ਬਾਹਰਲਾ ਸੰਸਾਰ ਮਨ ਵਿਚ ਵਿਲੀਨ ਹੋ ਗਿਆ ਹੈ ।

ਅਕਾਰ ਵਾਲਾ ਜਗਤ ਆਪਣਾ ਹੁਲੀਆ ਮੇਟ ਕੇ ਮਨ ਦੀ ਨਿਰਾਕਾਰਤਾ ਵਿਚ ਸਿਮਟ ਗਿਆ ਹੈ। ਮਨ ਫੇਰ ਆਤਮਾ ਵਿਚ ਜਜ਼ਬ ਹੋ ਰਿਹਾ ਹੈ। ਕੀ ਬਾਹਰਲੇ ਪਦਾਰਥ ਝੂਠੇ ਹਨ ? ਨਹੀਂ ਉਨ੍ਹਾਂ ਵਿਚ ਸਚਾਈ ਦੀ ਅੰਸ਼ ਹੈ, ਸੰਪੂਰਣ ਸਚਾਈ ਨਹੀਂ, ਸਚ ਦੀ ਕਲਾ ਹੈ, ਸਚ ਦਾ ਜੁਜ਼ ਹੈ । ਸੰਪੂਰਣ ਸਚ ਤਾਂ ਕੇਵਲ ਨਿਰੰਕਾਰ ਹੈ, ਜੋ ਮੁਕੰਮਲ ਹੈ, ਅਕਲ ਹੈ । ਪਰਮਾਰਥ ਸਿਧੀ ਲਈ ਲੋੜ ਹੈ ਕਿ ਕਲਾ ਵਾਲੇ ਸਚ ਨੂੰ ਅਕਲ ਸਚ ਵਿਚ ਸਮਾ ਦਿਤਾ ਜਾਵੇ । ਫਿਰ ਅਸਲੀਅਤ ਦਾ ਪਤਾ ਲਗਦਾ ਹੈ। ਸਾਰੇ ਅਧੂਰੇਪਨ ਮੁਕੰਮਲ ਹੋ ਜਾਂਦੇ ਹਨ। ਪਰਮਾਰਥ ਸਿਧ ਹੋ ਜਾਂਦਾ ਹੈ, ਮਨੁੱਖ ਨੂੰ ਪਤਾ ਲਗਦਾ ਹੈ ਕਿ ਮੇਰਾ ਅਪਣਾ ਵਜੂਦ ਹੀ ਨਹੀਂ ਰਿਹਾ ਉਹ ਵੀ ਨਿਰਾਕਾਰ ਪ੍ਰਭੂ ਵਿਚ ਸਮਾ ਗਿਆ ਹੈ ।

[ਸੰਸ. अ + √ कल् (ਅ + √ ਕਲ੍), ਅਣਗਿਣਤ; कला (ਕਲਾ), ਗੁਣ, ਅਕਲ ਕਲਾ, ਬੇਸ਼ੁਮਾਰ ਗੁਣ ਵਾਲਾ ।]

**ਅਕਲ ਕਲਾ,** ਅੰਸ਼ ਵਿਚ ਸੰਪੂਰਨ । ੧੬੯੯

**ਸਲੋਕੁ ਮ: ੧ ॥ ...**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ**
**ਅਕਲ ਕਲਾ ਭਰਪੂਰਿ ਰਹਿਆ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੨, ਸਫ਼ਾ ੪੬੯

**ਭਾਵ :** (ਹਰੇਕ) ਹਸਤੀ ਵਿਚ (ਵਾਹਿਗੁਰੂ ਦੀ) ਜੋਤ ਹੈ (ਅਤੇ ਉਸ ਦੀ) ਜੋਤ ਵਿਚ ਸਾਰੀਆਂ ਹਸਤੀਆਂ ਹਨ । ਸਭ ਵਿਚ **ਅੰਸ਼ ਰੂਪ** ਹੁੰਦਾ ਹੋਇਆ (ਉਹ ਹਰ ਇਕ ਵਿਚ) **ਸੰਪੂਰਨ** ਭਰਪੂਰ ਰਹਿੰਦਾ ਹੈ ।

**ਅਕਲ,** ਸੰਪੂਰਨ । **ਕਲਾ,** ਅੰਸ਼ ।

[ਸੰਸ. अकल (ਅਕਲ), ਸੰਪੂਰਣ; कला (ਕਲਾ), ਅੰਸ਼ ।]

**ਅਕਲ ਕਲਾਧਰ,** ਨਿਰਗੁਣ ਅਤੇ ਸਰਗੁਣ । ੧੭੦੦

**ਪਵਨ ਕਾ ਵਾਸਾ ਸੁੰਨ ਨਿਵਾਸਾ**
**ਅਕਲ ਕਲਾਧਰ ਸੋਈ ॥ ... ॥ ੫੯ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

**ਭਾਵ :** ਪਵਨ ਵਿਚ ਨਿਵਾਸ ਕਰਨ ਵਾਲਾ **ਕਲਾਧਰ (ਸਰਗੁਣ)** ਅਤੇ ਸੁੰਨ ਵਿਚ ਸਥਿਤ ਰਹਿਣ ਵਾਲਾ **ਅਕਲ (ਨਿਰਗੁਣ)** ਉਹੋ ਇਕ ਆਪ ਹੈ ।

**ਮਤਲਬ :** ਹਰੀ ਆਪ ਹੀ ਆਸਰਾ ਹੈ ਪਵਨ ਦਾ ਅਤੇ ਆਪ ਹੀ ਆਸਰਾ ਹੈ ਸੁੰਨ ਦਾ । ਦੋਨੋਂ ਚੀਜ਼ਾਂ ਉਸੇ ਦੇ ਆਸਰੇ ਉਤੇ ਹਨ । ਫਰਕ ਇਤਨਾ ਹੈ ਕਿ ਜਿਸ ਵੇਲੇ ਉਹ ਪਵਨ ਦਾ ਆਧਾਰ ਹੁੰਦਾ ਹੈ ਤਾਂ ਉਸ ਦਾ ਸਰਗੁਣ ਰੂਪ ਹੁੰਦਾ ਹੈ। ਜਿਸ ਵੇਲੇ ਉਹ ਸੁੰਨ ਦਾ ਆਧਾਰ ਹੁੰਦਾ ਹੈ ਤਾਂ ਨਿਰਗੁਣ ਹੁੰਦਾ ਹੈ।

[ਸੰਸ. अकल (ਅਕਲ), ਪਾਰਬ੍ਰਹਮ ਦੀ ਉਪਾਧੀ (ਨਿਰਗੁਣ ਸਰੂਪ); कला (ਕਲਾ), ਗੁਣ; धर (ਧਰ), ਧਾਰਨ ਕਰਨ ਵਾਲਾ, ਕਲਾਧਰ, ਸਰਗੁਣ ਸਰੂਪ ।]

**ਅਕਲ ਗਤਿ,** ਅਖੰਡ ਬਿਰਤੀ, ਨਿਰੰਤਰ ਲਿਵ । ੧੭੦੧

**ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥**
**ਜਿਸੁ ਗੁਰ ਤੇ ਅਕਲ ਗਤਿ ਜਾਣੀ ॥ ੪ ॥**

ਗਉੜੀ (ਅਸਟ.) ਮਹਲਾ ੫–੯, ਸਫ਼ਾ ੨੩੯

**ਭਾਵ :** ਉਸ ਗੁਰੂ ਦੇ ਘਰ ਮੈਂ ਪਾਣੀ ਭਰ ਕੇ ਲਿਆਵਾਂ, ਜਿਸ ਗੁਰੂ ਤੋਂ **ਅਖੰਡ ਬਿਰਤੀ** ਲਾਉਣੀ ਸਿਖੀ ਹੈ ।

[ਸੰਸ. अकल (ਅਕਲ), ਅਖੰਡ; गतिः (ਗਤਿ:), ਗਿਆਨ, ਪਹੁੰਚ, ਗਤਿ ।]

**ਅਕਲਹਿ,** ਅਕਲ ਨਾਲ, ਬੁੱਧੀ ਦੁਆਰਾ । ੧੭੦੨

**ਨਿਵਾਜ ਸੋਈ ਜੋ ਨਿਆਉ ਬਿਚਾਰੈ**
**ਕਲਮਾ ਅਕਲਹਿ ਜਾਨੈ ॥**
**ਪਾਚਹੁ ਮੁਸਿ ਮੁਸਲਾ ਬਿਛਾਵੈ**
**ਤਬ ਤਉ ਦੀਨੁ ਪਛਾਨੈ ॥ ੩ ॥**

ਆਸਾ ਕਬੀਰ–੧੭, ਸਫ਼ਾ ੪੮੦

**ਭਾਵ :** ਕਾਜ਼ੀ ਪ੍ਰਤੀ ਕਿਹਾ ਹੈ :— ਜੇ ਤੂੰ (ਆਪਣੀ ਵਰਤੋਂ ਵਿਚ) ਨਿਆਂ ਦੀ ਵੀਚਾਰ ਰਖੇਂ ਤਾ ਇਹੋ ਤੇਰੀ ਨਿਮਾਜ਼ ਪੜ੍ਹਨੀ ਹੈ, ਜੇਕਰ **ਅਕਲ ਨਾਲ** (ਖੁਦਾ ਨੂੰ) ਪਛਾਣਦਾ ਹੈਂ ਤਾਂ ਇਹੋ (ਉਸ ਖੁਦਾ ਦਾ) ਕਲਮਾ ਹੈ। ਪੰਜ ਕਾਮਾਦਿਕਾਂ ਨੂੰ ਵਸ ਕਰ ਕੇ ਮੁਸਲੇ ਵਾਂਙ ਆਪਣੇ ਹੇਠ ਵਿਛਾ ਲਵੇਂ ਤਦ ਤੈਨੂੰ ਦੀਨ (ਧਰਮ) ਦੀ ਪਛਾਣ ਆਵੇਗੀ ।

**ਨਿਵਾਜ,** ਵੇਖੋ (੧੩੪) ।
**ਪਾਚਹੁ ਮੁਸਿ,** ਪੰਜਾਂ ਕਾਮਾਦਿਕਾਂ ਨੂੰ ਵਸ ਕਰ ਕੇ ।
**ਮੁਸਲਾ,** ਉਹ ਚਿਟਾਈ ਜੋ ਮੁਸਲਮਾਨ ਨਿਮਾਜ਼ ਵੇਲੇ ਆਪਣੇ ਹੇਠ ਵਿਛਾਉਂਦਾ ਹੈ ।

[ਅ. عقل (ਅਕ਼ਲ), ਦਾਨਾਈ; **ਹਿੰਦੀ,** अक्ल (ਅਕ੍ਲ), ਸਮਝ, ਬੁੱਧੀ ।]

**ਅਕਲਪਤ,** ਨਿਰਵਿਕਲਪ
(ਜੋਗ ਦੀ ਇਕ ਮੁਦ੍ਰਾ) । ੧੭੦੩

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ**
**ਸੁੰਨ ਨਿਰੰਤਰਿ ਵਾਸੁ ਲੀਆ ॥**
**ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ**
**ਘਟਿ ਘਟਿ ਸਾਚਾ ਸਰਬ ਜੀਆ ॥ ... ॥ ੨੩ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਭਾਵ :** ਆਦਿ ਪੁਰਖ ਦਾ ਵਿਚਾਰ ਇਹ ਹੈ ਕਿ ਉਹ ਵਿਸਮਾਦ ਰੂਪ ਕਹਿਆ ਜਾਂਦਾ ਹੈ । ਸੁੰਨ ਵਿਚ ਵੀ ਉਸੇ ਦਾ ਨਿਰੰਤਰ ਵਾਸਾ ਹੈ । **ਨਿਰਵਿਕਲਪ** ਮੁਦ੍ਰਾ, ਏਹੋ ਹੈ ਕਿ ਇਹ ਪ੍ਰਤੱਖ ਹੋਵੇ ਕਿ ਸੱਚਾ ਸਾਹਿਬ ਘਟ ਘਟ ਵਿਚ ਅਤੇ ਸਾਰਿਆਂ ਜੀਵਾਂ ਵਿਚ ਮੌਜੂਦ ਹੈ । ਇਹ ਅਨੁਭਵ 'ਗੁਰ ਗਿਆਨ ਵੀਚਾਰ' ਤੋਂ ਪ੍ਰਾਪਤ ਹੋ ਜਾਂਦਾ ਹੈ ।

**ਮਤਲਬ :** ਸਿੱਧਾਂ ਦੇ ਪ੍ਰਸ਼ਨ ਉਤਰ ਹੋ ਰਹੇ ਸਨ । ਜ਼ੋਰ ਸੁੰਨ ਦੇ ਵਿਸ਼ਯ ਉਪਰ ਸੀ । ਗੁਰੂ ਜੀ ਨੇ ਅਪਣਾ ਮਤ ਦਸਿਆ ਸੀ ਕਿ ਸੁੰਨ ਸਾਡਾ ਆਦਰਸ਼ ਨਹੀਂ, ਇਹ ਨਾ ਪਹਿਲੀ ਚੀਜ਼ ਹੈ ਨਾ ਆਖਰੀ । ਸੁੰਨ ਤੋਂ ਪਹਿਲੇ ਆਦਿ ਪੁਰਖ ਸੀ ।

**ਘਟ ਘਟਿ ਸੁੰਨ ਕਾ ਜਾਣੈ ਭੇਉ ॥**
**ਆਦਿ ਪੁਰਖੁ ਨਿਰੰਜਨ ਦੇਉ ॥ ... ॥ ੫੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

ਸੋ ਆਦਿ ਪੁਰਖ ਬਾਬਤ ਸੁਆਲ ਉਠਿਆ ਕਿ ਇਹ ਕੈਸਾ ਹੈ ? ਗੁਰੂ ਜੀ ਕਹਿੰਦੇ ਹਨ :— "ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ" ਕਿ ਆਦਿ ਪੁਰਖ ਬਾਰੇ ਵੀਚਾਰ ਇਹ ਹੈ ਕਿ ਇਹ ਵਿਸਮਾਦ ਰੂਪ ਹੈ । ਗੁਰੂ ਜੀ ਦਾ ਇਸ਼ਾਰਾ ਇਹ ਹੈ ਕਿ ਆਦਿ ਪੁਰਖ ਪਹਿਲੇ ਹੈ । ਸੁੰਨ ਉਸੇ ਨੇ ਬਣਾਈ ਹੈ । ਪਰ ਸੁੰਨ ਆਪ ਉਸ ਦੀ ਹੋਂਦ ਤੋਂ ਖ਼ਾਲੀ ਨਹੀਂ । ਆਦਿ ਪੁਰਖ ਨੇ ਸੁੰਨ ਵਿਚ ਵੀ ਨਿਰੰਤਰ ਵਾਸ ਕੀਤਾ ਹੋਇਆ ਹੈ । ਏਸੇ ਪਰਥਾਇ ਇਹ ਤੁਕ ਹੈ:—

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ**
**ਸੁੰਨ ਨਿਰੰਤਰਿ ਵਾਸੁ ਲੀਆ ॥**

ਹੁਣ ਸਿੱਧਾਂ ਵਲੋਂ ਸੁਆਲ ਉਠਦਾ ਹੈ ਕਿ ਉਹ ਕਿਸ ਪ੍ਰਕਾਰ ਦੀ ਸਮਾਧੀ ਹੈ, ਜਿਸ ਦੁਆਰਾ ਉਸ ਆਦਿ ਪੁਰਖ ਦਾ ਪੂਰਾ ਗਿਆਨ ਪ੍ਰਾਪਤ ਹੋਵੇ । ਗੁਰੂ ਜੀ ਦਾ ਉਤਰ ਹੈ ਕਿ ਇਸ ਲਈ ਕਿਸੇ ਖ਼ਾਸ ਸਮਾਧੀ ਦੀ ਲੋੜ ਨਹੀਂ । ਇਹ ਸੁਹਬਤ ਦੀ ਚੀਜ਼ ਹੈ । ਆਦਿ ਪੁਰਖ ਦਾ ਗਿਆਨ ਗੁਰੂ ਦੀ ਸੰਗਤ ਤੋਂ ਪ੍ਰਾਪਤ ਹੋ ਜਾਂਦਾ ਹੈ । ਗੁਰੂ ਦੇ ਚੌਗਿਰਦੇ ਗਿਆਨ ਵੀਚਾਰ ਦਾ ਵਾਯੂਮੰਡਲ ਹੈ । ਉਸ ਵਾਤਾਵਰਣ ਵਿਚ ਵਿਚਰਦਿਆਂ ਪ੍ਰਤੱਖ ਹੋ ਜਾਂਦਾ ਹੈ ਕਿ ਉਹ ਸੱਚਾ ਸਾਹਿਬ ਘਟ ਘਟ ਵਿਚ ਹੈ, ਅਤੇ ਸਰਬ ਜੀਆਂ ਵਿਚ ਹੈ । ਉਹ ਸੱਚਾ ਸਾਹਿਬ ਸੁੰਨ ਵਿਚ ਵੀ ਹੈ ਅਤੇ ਅਸੁੰਨ ਵਿਚ ਵੀ ਅਤੇ ਫੇਰ ਸੁੰਨ ਅਸੁੰਨ ਇਨ੍ਹਾਂ ਦੋਹਾਂ ਤੋਂ ਬਾਹਰ ਵੀ ।

ਸਮਾਧੀ ਆਦਿਕ ਲਈ ਸ਼ਬਦ ਜੋ ਸਿੱਧ ਵਰਤਦੇ ਹਨ ਉਹ 'ਮੁਦ੍ਰਾ' ਹੈ । ਇਸ ਦੇ ਕਈ ਅਰਥ ਹਨ, ਪਰ ਹਠਯੋਗ ਦੇ ਪ੍ਰਸੰਗ ਵਿਚ ਮੁਦ੍ਰਾ ਤੋਂ ਮੁਰਾਦ ਹੈ, ਸਰੀਰ ਨੂੰ ਕਿਸੇ ਖ਼ਾਸ ਢੰਗ ਨਾਲ ਆਸਨ ਦ੍ਰਿੜ੍ਹ ਕਰ ਕੇ ਅਭਿਆਸ ਪ੍ਰਪੱਕ ਕਰਨਾ, ਜਿਸ ਨਾਲ ਧਿਆਨ, ਪ੍ਰਾਣਾਯਾਮ ਸਮਾਧੀ ਜਾਂ ਕਿਸੇ ਸਿਧੀ ਦੀ ਸਫ਼ਲਤਾ ਦੀ ਪ੍ਰਾਪਤੀ ਹੋਵੇ ।

ਐਸੀਆਂ ਮੁਦ੍ਰਾਂ ੨੫ ਗਿਣੀਆਂ ਹਨ । ਵੇਰਵਾ ਇਸ ਪ੍ਰਕਾਰ ਹੈ :—

ਮਹਾਮੁਦ੍ਰਾ, ਨਭੋਮੁਦ੍ਰਾ, ਉੱਡੀਯਾਨ, ਜਲੰਧਰ, ਮੂਲਬੰਧ, ਮਹਾਬੰਧ, ਮਹਾਵੇਧ, ਖੇਚਰੀ, ਵਿਪਰੀਤਕਰੀ, ਯੋਨਿ, ਵਜ੍ਰੋਣੀ, ਸ਼ਕ੍ਤਿਚਾਲਿਨੀ, ਤਾਡਾਗੀ, ਮਾਂਡਵੀ, ਸ਼ਾਂਭਵੀ, ਅਸ਼੍ਵਿਨੀ, ਪਾਸ਼ਿਨੀ, ਕਾਕੀ, ਮਾਤੰਗੀ, ਭੁਜੰਗਿਨੀ, ਪਾਂਚ ਧਾਰਣਾ (ਪਾਰਥਿਵੀ ਧਾਰਣਾ, ਆਂਭਸੀ ਧਾਰਣਾ, ਵੈਸ਼੍ਵਨਰੀ ਧਾਰਣਾ, ਵਾਯਵੀਧਾਰਣਾ, ਨਭੋਧਾਰਣਾ) ।

(**ਘੇਰੰਡ ਸੰਹਿਤਾ**, III, 1–3.)

ਹਠ ਯੋਗ ਦੇ ਗ੍ਰੰਥਾਂ ਵਿਚ ਮੁਦ੍ਰਾ ਦੀ ਗਿਣਤੀ ਅਤੇ ਨਾਮ ਆਦਿਕ ਵਿਚ ਫ਼ਰਕ ਹਨ । **ਹਠ ਯੋਗ ਪ੍ਰਦੀਪਿਕਾ** ਵਿਚ ਜਿਸ ਨੂੰ ਉਨਮਨੀ ਮੁਦ੍ਰਾ ਕਿਹਾ ਹੈ (**ਹਠ ਯੋਗ ਪ੍ਰਦੀਪਿਕਾ**, IV, 39), ਓਹੋ ਚੀਜ਼ ਰਾਜ ਜੋਗ ਵਿਚ ਨਿਰਵਿਕਲਪ ਸਮਾਧੀ ਹੈ । ਇਸੇ ਨੂੰ ਸਿਧ ਗੋਸਟਿ ਵਿਚ ਅਕਲਪਤ ਮੁਦ੍ਰਾ ਕਿਹਾ ਹੈ । ਨਿਰਵਿਕਲਪ ਅਤੇ ਅਕਲਪ ਇਕੋ ਪਰਥਾਇ ਦੇ ਸ਼ਬਦ ਹਨ । ਨਿਰਵਿਕਲਪ ਸਮਾਧੀ ਇਕ ਕਿਸਮ ਦੀ ਅਫੁਰ ਅਵਸਥਾ ਹੈ । ਇਸ ਵਿਚ ਮਨ ਦਾ ਕੋਈ ਵਿਸ਼ਯ ਨਹੀਂ ਰਹਿੰਦਾ । ਨਿਰਵਿਸ਼ਯ ਹੋਇਆ ਹੋਇਆ ਅਫੁਰ ਮਨ ਵਿਲੀਨ ਹੋ ਜਾਂਦਾ ਹੈ । ਇਹ ਰਾਜ ਜੋਗ ਅਨੁਸਾਰ ਹੈ । ਹਠਯੋਗ ਵਿਚ ਕਹਿੰਦੇ ਹਨ ਕਿ ਮਨ ਸੁੰਨ ਅਤੇ ਅਸੁੰਨ ਤੋਂ ਉਪਰ ਹੋ ਗਿਆ ਹੈ । ਇਹ ਉਨਮਨੀ ਮੁਦ੍ਰਾ ਦੀ 'ਸਾਂਭਵੀ' ਅਵਸਥਾ ਹੈ । ਇਸ ਬਾਬਤ ਲਿਖਿਆ ਹੈ ਕਿ ਇਹ "ਸੁੰਨ ਅਤੇ ਅਸੁੰਨ" ਤੋਂ ਵਿਲਖਣ ਹੈ । ਇਸ ਹਾਲਤ ਵਿਚ ਅਸਲੀਅਤ ਪ੍ਰਾਪਤ ਹੋ ਜਾਂਦੀ ਹੈ । "ਅਸਲੀਅਤ" ਲਈ ਸ਼ਬਦ 'ਤੱਤ ਤਤ੍ਵੰਮ' ਵਰਤਿਆ ਹੈ ਜਿਸ ਦਾ ਅਰਥ ਹੈ ਤੱਤ ਦਾ ਤੱਤ, ਅਸਲੀਅਤ ਦੀ ਅਸਲੀਅਤ ।

ਗੁਰੂ ਜੀ ਕਹਿ ਰਹੇ ਹਨ ਕਿ ਇਨ੍ਹਾਂ ਕਠੋਰ ਸਾਧਨਾਂ, ਸਮਾਧੀਆਂ ਅਤੇ ਮੁਦ੍ਰਾਂ ਦੀ ਲੋੜ ਨਹੀਂ । ਜ਼ਰੂਰਤ ਇਸ ਗਲ ਦੀ ਹੈ ਕਿ ਇਸ ਅਮਲੀ ਜ਼ਿੰਦਗੀ ਵਿਚ ਪਰਮਾਤਮਾ ਦਾ ਸਾਖਿਆਤ

ਅਨੁਭਵ ਹੋ ਜਾਵੇ । ਇਹ ਗਲ ਸ੍ਰੇਸ਼ਟ ਸੁਹਬਤ ਤੋਂ ਪ੍ਰਾਪਤ ਹੋ ਜਾਂਦੀ ਹੈ ਅਤੇ ਦਿਸ ਪੈਂਦਾ ਹੈ ਕਿ ਸੱਚਾ ਸਾਹਿਬ ਘਟ ਘਟ ਵਿਚ ਹੈ, ਸਾਰੇ ਜੀਆਂ ਵਿਚ ਹੈ ਅਤੇ ਸਾਡੇ ਅੰਗ ਸੰਗ ਹੈ । ਇਹ ਸਾਧਾਰਨ ਗਿਆਨ ਹੀ ਉਹ ਸਾਰੇ ਫਲ ਦੇਣ ਵਾਲਾ ਹੈ ਜਿਸ ਲਈ ਨਿਰਵਿਕਲਪ ਸਮਾਧੀ ਜਾਂ ਅਕਲਪਤ ਮੁਦ੍ਰਾ ਦੇ ਸਾਧਨ ਹਨ । ਗੁਰਾਂ ਦੇ ਗਿਆਨ ਦਾ ਜੋ ਵਿਚਾਰ ਕਰੀਦਾ ਹੈ ਇਹ **ਅਕਲਪਤ** ਮੁਦ੍ਰਾ ਹੈ । ਇਹ ਕਲਪਨਾਂ ਦੂਰ ਕਰ ਕੇ ਸੱਚੇ ਪਰਮੇਸ਼ਰ ਜੋ ਸਾਰੇ ਜੀਵਾਂ ਦੇ ਅੰਦਰ ਮੌਜੂਦ ਹੈ, ਨਾਲ ਤਦਰੂਪ ਕਰ ਦੇਂਦੀ ਹੈ ।

[**ਸੰਸ. अकल्पित (ਅਕਲ੍ਪਿਤ)**, ਕਲਪਨਾ ਰਹਿਤ, ਅਕਲਪਤ ਮੁਦ੍ਰਾ = **निर्विकल्प समाधि**, ਉਹ ਸਮਾਧੀ ਜਿਸ ਵਿਚ ਇਕ ਅਭੇਦ ਬ੍ਰਹਮ ਦਿਖਾਈ ਦੇਵੇ, ਜਿਸ ਵਿਚ ਗਿਆਤਾ ਗਿਆਨ ਗੇਯ ਦਾ ਭੇਦ ਮਿਟ ਜਾਵੇ ।]

**ਅਕਲਿ,** ਦਾਨਾਈ, ਬੁੱਧੀ । ੧੭੦੪

**ਮੇਰੇ ਮਨ ਮਨ ਹੀ ਉਲਟਿ ਸਮਾਨਾ ॥**
**ਗੁਰ ਪਰਸਾਦਿ ਅਕਲਿ ਭਈ**
**ਅਵਰੈ ਨਾਤਰੁ ਥਾ ਬੇਗਾਨਾ ॥ ੧ ॥ ਰਹਾਉ ॥**

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

**ਭਾਵ :** ਇਕ ਹਠਯੋਗੀ ਕਬੀਰ ਜੀ ਤੋਂ ਪੁਛਦਾ ਹੈ ਕਿ ਕੀ ਤੁਸਾਂ ਵੀ ਪ੍ਰਾਣ ਉਲਟਾ ਕੇ ਦਸਵੇਂ ਦੁਆਰ ਚੜ੍ਹਾਏ ਹਨ, ਜੋ ਤੁਸੀਂ ਉੱਚੇ ਪਦ ਨੂੰ ਪੁਜੇ ਹੋ, ਤਾਂ ਉੱਤਰ ਦੇਂਦੇ ਹਨ :—

ਮੇਰਾ ਮਨ (ਸੰਸਾਰ ਵਲੋਂ) ਉਲਟ ਕੇ ਅੰਤਰਮੁਖ ਹੋ ਗਿਆ (ਅਤੇ ਆਪਣੇ ਹੀ ਜੋਤ ਸਰੂਪ ਮੂਲ) ਮਨ ਅੰਦਰ ਲੀਨ ਹੋ ਗਿਆ। ਗੁਰਾਂ ਦੀ ਮਿਹਰ ਨਾਲ ਮੇਰੀ **ਬੁੱਧੀ** ਹੋਰ ਦੀ ਹੋਰ ਹੋ ਗਈ ਨਹੀਂ ਤੇ ਮੈਂ ਤਾਂ (ਉੱਚ ਗਿਆਨ ਤੋਂ) ਅਜਾਣ ਸੀ । (ਵਿਸਥਾਰ ਲਈ ਵੇਖੋ, (੧੬੯੮) ।)

**ਨਾਤਰੁ,** ਨਹੀਂ ਤਾਂ ।

[ਵੇਖੋ, ੧੭੦੨]

**ਅਕਲਿ,** ਅਕਲ । ੧੭੦੫

**ਸਲੋਕ ਮ: ੧ ॥ ...**
**ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥**
**ਅਕਲਿ ਏਹ ਨ ਆਖੀਐ**
**ਅਕਲਿ ਗਵਾਈਐ ਬਾਦਿ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪–੨੦, ਸਫ਼ਾ ੧੨੪੫

**ਭਾਵ :** ਸੱਚੇ (ਪਰਮੇਸ਼ਰ ਨਾਲ ਜੁੜਨ ਲਈ ਜੋ ਨਾਮ ਦੀ) ਘਾਲ ਤੋਂ ਵਿਰਵੇ ਰਹਿੰਦੇ ਹਨ, ਉਨ੍ਹਾਂ ਦੀ ਅਗੇ ਕਦਰ ਨਹੀਂ ਹੋਵੇਗੀ । **ਅਕਲ** ਇਸ ਨੂੰ ਨਹੀਂ ਕਹੀਦੀ (ਜੋ) ਅਕਲ ਵਿਅਰਥ ਝਗੜਿਆਂ ਵਿਚ ਪੈ ਕੇ ਗਵਾ ਲਈਦੀ ਹੈ ।

[ਵੇਖੋ, ੧੭੦੨]

**ਅਕਲਿ ਸਰ,** ਅਕਲ ਦੀ ਸਾਰ, ਅਕਲੀਏ । ੧੭੦੬

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ**
**ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ ਜਿ**
**ਬਿਨੁ ਗੁਣ ਗਰਬੁ ਕਰੰਤ ॥ ੧੫ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੧

**ਵੇਖੋ, ਅਸਲਿ (੧੫੩੧)**

[ਵੇਖੋ, ੧੭੦੨]

**ਅਕਲਿ ਲਤੀਫੁ,** ਬਾਰੀਕ ਬੁੱਧੀ ਵਾਲਾ, ਨਿਰਮਲ ਬੁੱਧੀ ਵਾਲਾ । ੧੭੦੭

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥ ੬ ॥**

ਸਲੋਕ ਫਰੀਦ, ਸਫ਼ਾ ੧੩੭੮

**ਭਾਵ :** ਜੇ ਤੂੰ **ਨਿਰਮਲ ਬੁੱਧੀ ਵਾਲਾ** ਹੈਂ (ਤਾਂ ਮੰਦ ਕਰਮਾਂ ਦੇ) ਕਾਲੇ ਲੇਖ (ਆਪਣੇ ਅੰਤਹਕਰਣ ਦੀ ਤਖਤੀ ਪਰ) ਨਾਂ ਉਕਰ । ਆਪਣੀ ਬੁਕਲ ਵਿਚ ਮੂੰਹ ਨੀਵਾਂ ਕਰ ਕੇ ਵੇਖ (ਆਪਣੇ ਗੁਨਾਹਾਂ ਦਾ ਆਪ ਜਾਇਜ਼ਾ ਲੈ ਅਤੇ ਅਗੋਂ ਲਈ ਤੋਬਾ ਕਰ) ।

[ਅ. عقل (ਅਕ਼ਲ), ਦਾਨਾਈ; لطیف (ਲਤ਼ੀਫ਼), ਸੂਖਮ, ਬਾਰੀਕ, ਪਤਲਾ, ਨੇਕ ।]

**ਅਕਲੀ,** ਅਕਲ ਦੁਆਰਾ । ੧੭੦੮

**ਸਲੋਕ ਮ: ੧ ॥ ...**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ ੧ ॥**

ਸਾਰੰਗ (ਵਾਰ) ਮਹਲਾ ੪–੨੦, ਸਫ਼ਾ ੧੨੪੫

**ਭਾਵ :** **ਅਕਲ ਦੁਆਰਾ** ਪਰਮੇਸ਼ਰ ਦੀ ਸੇਵਾ ਕਰੀਦੀ ਹੈ। ਅਕਲ ਨਾਲ (ਲੋਕ ਅਤੇ ਪਰਲੋਕ ਵਿਚ) ਮਾਨ ਪਾਈਦਾ ਹੈ। ਅਕਲ ਨਾਲ ਪੜ੍ਹ ਕੇ ਫੇਰ ਸਮਝਣਾ ਚਾਹੀਦਾ ਹੈ। ਅਕਲ ਨਾਲ (ਯਥਾ-ਸ਼ਕਤ, ਯਥਾ ਅਧਿਕਾਰ) ਦਾਨ ਕਰੀਦਾ ਹੈ। ਇਕ ਵਾਹਿਗੁਰੂ ਦੀ ਸੇਵਾ ਤੋਂ ਛੁਟ ਹੋਰ ਸਾਰੀਆਂ ਗਲਾਂ ਸ਼ਤਾਨੀ ਵਲ ਪ੍ਰੇਰਦੀਆਂ ਹਨ। [ਵੇਖੋ, ੧੭੦੨]

**ਅਕਲੁ,** ਨਿਰੰਕਾਰ, ਪਾਰਬ੍ਰਹਮ, ਵਾਹਿਗੁਰੂ, ਪੂਰਨ ਪਰਮੇਸ਼ਰ । ੧੭੦੯

**ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥**
**ਅਕਲੁ ਗਾਇ ਜਮ ਤੇ ਕਿਆ ਡਰੀਐ ॥ ... ॥ ੩ ॥**

ਮਾਰੂ (ਸੋਲਹੇ) ਮਹਲਾ ੧-੨੦, ਸਫ਼ਾ ੧੦੪੦

**ਭਾਵ :** ਗੁਰਾਂ ਦੀ ਸਿਖਿਆ ਲਵੋ। (ਗੁਰਮਤ ਦੁਆਰਾ) ਹਰੀ ਵਿਚ ਲਿਵ (ਲਗ ਜਾਣ ਪਰ ਸੰਸਾਰ ਸਾਗਰ) ਤਰ ਜਾਈਦਾ ਹੈ। **ਪੂਰਨ ਪਰਮੇਸ਼ਰ** ਦਾ (ਜੇ ਜਸ) ਗਾਵੀਏ, ਫੇਰ ਜਮ ਤੋਂ ਕੀ ਡਰ ?

**ਮਤਲਬ :** ਏਥੇ 'ਅਕਲੁ' ਤੋਂ ਭਾਵ ਪੂਰਨ ਪਾਰਬ੍ਰਹਮ ਤੋਂ ਹੈ, ਕਿਸੇ ਦੇਵੀ ਦੇਵਤੇ ਜਾਂ ਕਿਸੇ ਅਵਤਾਰ ਤਥਾ ਅੰਸ਼ਾ ਅਵਤਾਰ ਤੋਂ ਨਹੀਂ। ਅੰਸ਼ ਅਵਤਾਰਾਂ ਵਿਚ ਕਲਾਂ (ਨੌਂ ਤੋਂ ਲੈ ਕੇ ਸੋਲ੍ਹਾਂ ਤਕ) ਹੁੰਦੀਆਂ ਹਨ।

[ਸੰਸ. अकल (ਅਕਲ), ਅਖੰਡ, ਪਾਰਬ੍ਰਹਮ।]

**ਅਕਾਸੰ,** ਆਕਾਸ਼, ਆਸਮਾਨ । ੧੭੦੯ (ੳ)

**ਆਪੇ ਧਰਤੀ ਧਉਲੁ ਅਕਾਸੰ ॥**
**ਆਪੇ ਸਾਚੇ ਗੁਣ ਪਰਗਾਸੰ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੧-੨, ਸਫ਼ਾ ੧੦੨੧

**ਭਾਵ :** ਪਰਮਾਤਮਾ ਆਪ ਹੀ ਧਰਤੀ ਹੈ, ਆਪ ਹੀ ਬਲਦ **ਹੈ** (ਜਿਸ ਉਪਰ ਧਰਤੀ ਟਿਕੀ ਹੋਈ ਹੈ) ਆਪ ਹੀ **ਆਕਾਸ਼ ਹੈ**। ਆਪ ਹੀ ਸਚੇ ਗੁਣਾਂ ਦਾ ਪ੍ਰਕਾਸ਼ ਹੈ।

**ਮਤਲਬ :** ਸਾਰੀ ਸ੍ਰਿਸ਼ਟੀ ਪਰਮਾਤਮਾ ਤੋਂ ਉਤਪੰਨ ਹੋਈ ਹੈ। ਉਹੀ ਸਭ ਦਾ ਉਪਾਦਾਨ ਕਾਰਣ ਹੈ। ਪ੍ਰਕਿਰਤੀ ਦਾ ਵੀ ਕਾਰਣ ਓਹੋ ਹੈ। ਪ੍ਰਕਿਰਤੀ ਦੇ ਤਿੰਨ ਗੁਣ ਉਸੇ ਤੋਂ ਪ੍ਰਗਟ ਹੋਏ ਹਨ। [ਵੇਖੋ, ੧੭੧੦]

**ਅਕਾਸ,** ਆਕਾਸ਼ । ੧੭੧੦

**ਸੰਤ ਕਾ ਲੀਆ ਧਰਤਿ ਬਿਦਾਰਉ ॥**
**ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥ ... ॥ ੧ ॥**

ਗੋਂਡ ਮਹਲਾ ੫-੧੮, ਸਫ਼ਾ ੮੬੭

**ਭਾਵ :** ਪਰਮੇਸ਼ਰ ਕਹਿੰਦਾ ਹੈ :— ਸੰਤ ਦੇ ਫਿਟਕਾਰੇ ਨੂੰ ਧਰਤੀ ਤੋਂ ਨਾਸ਼ ਕਰ ਦੇਂਦਾ ਹਾਂ, ਸੰਤ ਦੇ ਨਿੰਦਕ ਨੂੰ **ਆਕਾਸ਼** ਤੋਂ ਸੁੱਟ ਦੇਂਦਾ ਹਾਂ (ਉਚੇ ਮਰਾਤਬੇ ਤੋਂ ਡੇਗ ਦੇਂਦਾ ਹਾਂ)।

**ਲੀਆ,** ਫਿਟਕਾਰਿਆ ਹੋਇਆ।

[ਸੰਸ. आकाश: (ਆਕਾਸ਼ਃ), ਆਕਾਸ਼, ਆਸਮਾਨ।]

**ਅਕਾਸਿ,** ਆਕਾਸ਼ । ੧੭੧੦ (ੳ)

**ਜਉ ਗੁਰਦੇਉ ਤ ਸੀਸੁ ਅਕਾਸਿ ॥**
**ਜਉ ਗੁਰਦੇਉ ਸਦਾ ਸਾਬਾਸਿ ॥ ੪ ॥**

ਭੈਰਉ ਨਾਮਦੇਉ-੧੧, ਸਫ਼ਾ ੧੧੬੬

**ਭਾਵ :** ਜੇ ਗੁਰੂ ਦੀ ਮਿਹਰ ਹੋਵੇ ਤਾਂ ਸਿਰ **ਆਕਾਸ਼** ਵਿਚ ਹੋ ਜਾਂਦਾ ਹੈ (ਆਤਮਕ ਅਵਸਥਾ ਦਾ ਉਚਾ ਮਰਾਤਬਾ ਪ੍ਰਾਪਤ ਹੋ ਜਾਂਦਾ ਹੈ)। ਜੇ ਗੁਰੂ ਦੀ ਮਿਹਰ ਹੋਵੇ ਤਾਂ ਸਦਾ ਸ਼ਾਬਾਸ਼ ਮਿਲਦੀ ਹੈ (ਦੁਨੀਆਂ ਵਿਚ ਸੋਭਾ ਹੁੰਦੀ ਹੈ)। [ਵੇਖੋ, ੧੭੧੦]

**ਅਕਾਸੁ,** ਆਸਮਾਨ । ੧੭੧੦ (ਅ)

**ਜਿਨਿ ਧਰ ਸਾਜੀ ਗਗਨੁ ਅਕਾਸੁ ॥**
**ਜਿਨਿ ਸਭ ਥਾਪੀ ਥਾਪਿ ਉਥਾਪਿ ॥ ... ॥ ੪ ॥**

ਆਸਾ (ਅਸਟ.) ਮਹਲਾ ੧-੩, ਸਫ਼ਾ ੪੧੨

**ਭਾਵ :** ਜਿਸ ਨੇ ਧਰਤੀ ਸਾਜੀ ਹੈ ਅਤੇ **ਆਸਮਾਨ** ਆਦਿਕ ਗਗਨ ਬਣਾਏ ਹਨ, ਜਿਸ ਨੇ ਸਾਰੀ ਸ੍ਰਿਸ਼ਟੀ ਬਣਾਈ ਹੈ ਅਤੇ ਰਚ ਕੇ ਨਾਸ਼ ਵੀ ਕਰ ਦੇਂਦਾ ਹੈ (ਉਹ ਸਭ ਵਿਚ ਨਿਰੰਤਰ ਆਪ ਹੀ ਵਰਤ ਰਿਹਾ ਹੈ)। [ਵੇਖੋ, ੧੭੧੦]

**ਅਕਾਜ,** ਵਿਅਰਥ । ੧੭੧੦ (ੲ)

**ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ ਰੇ ॥**
**ਨਿਸ ਦਿਨ ਸੁਨਿ ਕੈ ਪੁਰਾਨ ॥**
**ਸਮਝਤ ਨਹ ਰੇ ਅਜਾਨ ॥ ... ॥ ੧ ॥ ਰਹਾਉ ॥**

ਜੈਜਾ. ਮਹਲਾ ੯-੪, ਸਫ਼ਾ ੧੩੫੨-੫੩

**ਭਾਵ :** ਮਨੁਖਾ ਜਨਮ **ਵਿਅਰਥ** ਬੀਤਦਾ ਜਾ ਰਿਹਾ ਹੈ। ਰਾਤ ਦਿਨ ਪੁਰਾਣ ਸੁਣ ਕੇ ਵੀ ਹੇ ਅਜਾਣ ਤੂੰ ਸਮਝਦਾ ਨਹੀਂ।

**ਮਤਲਬ :** ਪੁਰਾਣਾਂ ਵਿਚ ਕਥਾ ਕਹਾਣੀਆਂ ਹਨ ਜੋਧਿਆਂ ਦੀਆਂ, ਅਵਤਾਰਾਂ ਦੀਆਂ ਅਤੇ ਹੋਰ ਅਨੇਕਾਂ ਬਲਵਾਨ ਪੁਰਸ਼ਾਂ ਦੀਆਂ।

ਉਨ੍ਹਾਂ ਵਿਚੋਂ ਕੋਈ ਥਿਰ ਨਹੀਂ । ਐਸੀਆਂ ਵਾਰਤਾਂ ਸੁਣ ਕੇ ਵੀ ਹੋਸ਼ ਨਹੀਂ ਆਉਂਦੀ ਕਿ ਇਹ ਜਨਮ ਸਦਾ ਕਾਇਮ ਨਹੀਂ । ਆਓ ਇਸ ਨੂੰ ਸਫਲਾ ਕਰ ਲਈਏ ।
[ਵੇਖੋ, ੧੭੧੧]

**ਅਕਾਥ,** ਵਿਅਰਥ । ੧੭੧੧

**ਰਾਖੁ ਸਦਾ ਪ੍ਰਭ ਅਪਨੈ ਸਾਥ ॥**
**ਤੂ ਹਮਰੋ ਪ੍ਰੀਤਮੁ ਮਨ ਮੋਹਨੁ**
**ਤੁਝ ਬਿਨੁ ਜੀਵਨੁ ਸਗਲ ਅਕਾਥ ॥ ੧ ॥ ਰਹਾਉ ॥**

ਬਿਲਾ ਮਹਲਾ ੫–੧੨੨, ਸਫ਼ਾ ੮੨੮

**ਭਾਵ :** ਹੇ ਪ੍ਰਭੂ ! ਸਾਨੂੰ ਸਦਾ ਆਪਣੇ ਨਾਲ ਰਖ । ਤੂੰ ਸਾਡਾ ਮਨਮੋਹਨ ਪ੍ਰੀਤਮ ਹੈਂ, ਤੇਰੇ ਬਿਨਾਂ ਸਾਰਾ ਜੀਵਨ **ਵਿਅਰਥ** ਹੈ ।
[**ਸੰਸ.** **अकार्यार्थ (ਅਕਾਰ੍ਯਾਰ੍ਥ)**; **ਹਿੰਦੀ**, **अकारथ, अकाथ** (ਅਕਾਰਥ, ਅਕਾਥ), ਵਿਅਰਥ, ਫਜ਼ੂਲ ।]

**ਅਕਾਥਾ,** ਅਕਾਰਥ, ਵਿਅਰਥ । ੧੭੧੨

**ਬਿਨੁ ਗੁਰ ਮੂੜ ਭਏ ਹੈ ਮਨਮੁਖ**
**ਤੇ ਮੋਹ ਮਾਇਆ ਨਿਤ ਫਾਥਾ ॥**
**ਤਿਨ ਸਾਧੂ ਚਰਣ ਨ ਸੇਵੇ ਕਬਹੂ**
**ਤਿਨ ਸਭੁ ਜਨਮੁ ਅਕਾਥਾ ॥ ੨ ॥**

ਜੈਤ. ਮਹਲਾ ੪–੧, ਸਫ਼ਾ ੬੯੬

**ਭਾਵ :** ਗੁਰਾਂ ਤੋਂ ਬਿਨਾਂ ਮਨਮੁਖ ਮੂਰਖ ਹੋ ਗਏ ਹਨ (ਕਿਉਂਕਿ) ਉਹ ਸਦਾ ਮੋਹ ਮਾਇਆ ਵਿਚ ਫਸੇ ਰਹੇ । ਉਨ੍ਹਾਂ ਨੇ ਕਦੇ ਵੀ ਸਾਧੂ ਦੇ ਚਰਨ ਨਹੀਂ ਸੇਵੇ, ਉਨ੍ਹਾਂ ਦਾ ਸਾਰਾ ਜਨਮ **ਵਿਅਰਥ** ਹੈ ।
[ਵੇਖੋ, ੧੭੧੧]

**ਅਕਾਰ,** ਸੂਰਤ । ੧੭੧੩

**ਪਵਣੁ ਪਾਣੀ ਅਗਨਿ ਤਿਨਿ ਕੀਆ**
**ਬ੍ਰਹਮਾ ਬਿਸਨੁ ਮਹੇਸ ਅਕਾਰ ॥**
**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ**
**ਦਾਤਿ ਕਰੇ ਅਪੁਨੈ ਬੀਚਾਰ ॥ ੪ ॥**

ਗੂਜਰੀ (ਅਸਟ.) ਮਹਲਾ ੧–੨, ਸਫ਼ਾ ੫੦੪

**ਭਾਵ :** ਉਸ (ਕਰਤਾਰ) ਨੇ ਬ੍ਰਹਮਾ, ਬਿਸ਼ਨ ਅਤੇ ਮਹੇਸ਼ ਰਚੇ । ਪੌਣ, ਪਾਣੀ, ਅਗਨੀ (ਆਦਿਕ ਤੱਤ ਰਚੇ, ਜਿਨ੍ਹਾਂ ਨਾਲ) ਸ੍ਰਿਸ਼ਟੀ ਦੀ **ਸੂਰਤ** ਰਚੀ । ਹੇ ਪ੍ਰਭੂ ! ਤੂੰ ਦਾਤਾ ਹੈਂ, ਸਾਰੇ ਮੰਗਤੇ ਹਨ (ਤੇਰੇ ਕੀਤੇ ਹੋਏ ਤੇਰੀ ਦਾਤ ਪਰ ਪਲਦੇ ਹਨ) ਤੂੰ ਆਪਣੀ ਵੀਚਾਰ ਅਨੁਸਾਰ ਸਭ ਨੂੰ ਦਾਨ ਦੇਂਦਾ ਹੈਂ ।
[**ਸੰਸ.** आकार: (**ਆਕਾਰ:**), ਰੂਪ, ਸ਼ਕਲ ।]

**ਅਕਾਰਥ,** ਵਿਅਰਥ, ਫਜ਼ੂਲ । ੧੭੧੪

**ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥**
**ਕਹੁ ਨਾਨਕ ਹਰਿ ਭਜੁ ਮਨਾ**
**ਜਿਹਿ ਬਿਧਿ ਜਲ ਕੌ ਮੀਨ ॥ ੧ ॥**

ਸਲੋਕ ਮਹਲਾ ੯, ਸਫ਼ਾ ੧੪੨੬

**ਭਾਵ :** ਹੇ ਮਨ ! (ਮਨੁਖਾ ਜਨਮ ਪ੍ਰਾਪਤ ਕਰ ਕੇ) ਗੋਵਿੰਦ ਦੇ ਗੁਣਾਂ ਨੂੰ ਗਾਇਨ ਨਹੀਂ ਕੀਤਾ । (ਇਸ ਤਰ੍ਹਾਂ ਤੂੰ ਉਤਮ) ਜਨਮ **ਵਿਅਰਥ** ਕਰ ਲਿਆ । ਹੇ ਮਨ ! ਪ੍ਰਭੂ ਦਾ ਭਜਨ ਕਰ । ਜਿਸ ਤਰ੍ਹਾਂ ਮੱਛੀ ਪਾਣੀ ਤੋਂ ਨਹੀਂ ਵਿਛੜਦੀ (ਇਸ ਤਰ੍ਹਾਂ ਤੂੰ ਹਰਿ ਭਜਨ ਵਿਚ ਜੁੜਿਆ ਰਹੁ) ।
[ਵੇਖੋ, ੧੭੧੧]

**ਅਕਾਰਥ,** ਅਕਾਰਥ, ਵਿਅਰਥ । ੧੭੧੪ (ੳ)

**ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥**
**ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥ ੩ ॥**

ਧਨਾਸ. ਮਹਲਾ ੫–੯, ਸਫ਼ਾ ੬੭੩

ਵੇਖੋ, ਉਤਮ (੨੦੭)

[ਵੇਖੋ, ੧੭੧੧]

**ਅਕਾਰਥ,** ਵਿਅਰਥ । ੧੭੧੫

**ਜਾ ਮੈ ਭਜਨੁ ਰਾਮ ਕੋ ਨਾਂਹੀ ॥**
**ਤਿਹ ਨਰ ਜਨਮੁ ਅਕਾਰਥ ਖੋਇਆ**
**ਯਹ ਰਾਖਹੁ ਮਨ ਮਾਹੀ ॥ ੧ ॥ ਰਹਾਉ ॥**

ਬਿਲਾ. ਮਹਲਾ ੯–੩, ਸਫ਼ਾ ੮੩੧

**ਭਾਵ :** ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਭਜਨ (ਵਲ ਰੁਚੀ) ਨਹੀਂ ਹੈ । ਇਹ ਗਲ ਮਨ ਵਿਚ ਚੇਤੇ ਰਖ ਲਵੋ ਕਿ ਉਸ ਮਨੁੱਖ ਨੇ ਜੀਵਨ **ਵਿਅਰਥ** ਖੋ ਲਿਆ ਹੈ ।
[ਵੇਖੋ, ੧੭੧੧]

**ਅਕਾਰਥੁ,** ਵਿਅਰਥ । ੧੭੧੬

**ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥**
**ਕਰਿ ਪਰਪੰਚ ਉਦਰ ਨਿਜ ਪੋਖਿਓ**
**ਪਸੁ ਕੀ ਨਿਆਈ ਸੋਇਓ ॥ ੧ ॥**

ਸੋਰਠਿ ਮਹਲਾ ੯–੧੦, ਸਫ਼ਾ ੬੩੩

**ਭਾਵ :** ਭੇਖੀ ਸਾਧੂ ਨੂੰ ਕਿਹਾ ਹੈ :

ਸੱਚ ਛੱਡ ਕੇ ਝੂਠ ਵਿਚ ਲਗ ਰਹਿਓਂ, ਜਨਮ **ਵਿਅਰਥ** ਗੰਵਾ ਲਿਆ । ਛੱਲ ਕਰ ਕੇ ਆਪਣਾ ਪੇਟ ਪਾਲਿਆ (ਅਤੇ ਖਾ ਕੇ) ਪਸ਼ੂ ਵਾਂਙ ਸੌਂ ਰਹਿਓਂ !

[ਵੇਖੋ, ੧੭੧੧]

**ਅਕਾਰਾ,** ਸੂਰਤ ਸ਼ਕਲ ਵਾਲਾ ਜਗਤ, ਰੂਪਵਾਨ ਜਗਤ । ੧੭੧੭

**ਪਉੜੀ ॥ ਓਅੰ ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨ ਹਾਰਾ ॥ ... ॥ ੨ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੦

**ਵੇਖੋ, ਓਅੰ (੮੦੪)**

[ਵੇਖੋ, ੧੭੧੩]

**ਅਕਾਰਾ,** ਆਕਾਰਾਂ (ਸਰੀਰਾਂ ਨੂੰ) । ੧੭੧੮

**ਪਵਨਿ ਪਰੋਇਓ ਸਗਲ ਅਕਾਰਾ**
**ਪਾਵਕ ਕਾਸਟ ਸੰਗੇ ॥ ... ॥ ੩ ॥**

ਸਾਰਗ (ਅਸਟ.) ਮਹਲਾ ੫–੧, ਸਫ਼ਾ ੧੨੩੫

**ਭਾਵ :** (ਪ੍ਰਭੂ ਨੇ) ਸਾਰੇ **ਆਕਾਰਾਂ (ਸਰੀਰਾਂ) ਨੂੰ** ਪ੍ਰਾਣਾਂ (ਦੀ ਗਤੀ ਵਿਚ) ਪਰੋ (ਕੇ ਰਖਿਆ ਹੋਇਆ ਹੈ) । ਉਸੇ ਨੇ ਅੱਗ ਨੂੰ ਲਕੜ ਵਿਚ (ਗੁਪਤ ਰੂਪ ਵਿਚ) ਰਖਿਆ ਹੋਇਆ ਹੈ ।

**ਸਗਲ ਅਕਾਰਾ,** ਸਾਰਿਆਂ ਆਕਾਰਾਂ ਵਿਚ ।

[ਵੇਖੋ, ੧੭੧੩]

**ਅਕਾਰਾ,** ਸੂਰਤ ਸ਼ਕਲ ਵਾਲਾ ਜਗਤ । ੧੭੧੯

**ਗੁਰਮੁਖਿ ਸਾਚੇ ਕੀਆ ਅਕਾਰਾ ॥**
**ਗੁਰਮੁਖਿ ਪਸਰਿਆ ਸਭੁ ਪਾਸਾਰਾ ॥**
**ਗੁਰਮੁਖਿ ਹੋਵੈ ਸੋ ਸਚੁ ਬੂਝੈ**
**ਸਬਦਿ ਸਚੈ ਸੁਖੁ** ਤਾਹਾ ਹੇ **॥ ੯ ॥**

ਮਾਰੂ (ਸੋਲਹੇ) ਮਹਲਾ ੩–੧੧, ਸਫ਼ਾ ੧੦੫੪

**ਭਾਵ :** ਗੁਰਮੁਖ (ਸਮਝਦਾ ਹੈ ਕਿ) ਸੱਚੇ (ਪਰਮੇਸ਼ਰ) ਨੇ **ਸੂਰਤ ਸ਼ਕਲ ਵਾਲਾ ਜਗਤ** ਰਚਿਆ ਹੈ । ਗੁਰਮੁਖ (ਨੂੰ ਅਨੁਭਵ ਹੈ ਕਿ) ਸਾਰਾ ਪਸਾਰਾ ਪਰਮੇਸ਼ਰ ਦਾ ਆਪਣਾ ਆਪ ਖਿਲਾਰਿਆ ਹੋਇਆ ਹੈ । (ਜੋ ਕੋਈ) ਗੁਰਮੁਖ ਹੁੰਦਾ ਹੈ, ਉਹ ਸੱਤਜ ਸਰੂਪ ਨੂੰ ਸ਼ਬਦ ਦੁਆਰਾ ਬੁਝਦਾ ਹੈ (ਜਿਸ ਨਾਲ) ਉਸ ਨੂੰ ਸੁੱਖ ਹੁੰਦਾ ਹੈ ।

[ਵੇਖੋ, ੧੭੧੩]

**ਅਕਾਰੁ,** ਸੂਰਤ ਸ਼ਕਲ ਵਾਲਾ ਜਗਤ, ਦਿਸਦਾ ਜਗਤ । ੧੭੨੦

**ਅਸਟਪਦੀ ॥**
**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥**
**ਪਾਪ ਪੁੰਨ ਤਬ ਕਹ ਤੇ** ਹੋਤਾ **॥**
**ਜਬ ਧਾਰੀ ਆਪਨ ਸੁੰਨ ਸਮਾਧਿ ॥**
**ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥ ... ॥ ੧ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੦

**ਭਾਵ :** ਜਦ ਇਹ **ਸੂਰਤ ਸ਼ਕਲ ਵਾਲਾ ਜਗਤ** ਕੁਛ ਨ ਸੀ ਦਿਸਦਾ ਤਦ ਕਿਸ ਤੋਂ ਪਾਪ ਪੁੰਨ ਹੁੰਦਾ ਸੀ ? ਜਦ (ਵਾਹਿਗੁਰੂ ਨੇ) ਆਪ ਅਫੁਰ ਸਮਾਧੀ ਲਾਈ ਹੋਈ ਸੀ (ਅਤੇ ਹੋਰ ਕੋਈ ਨ ਸੀ), ਤਦ ਕੌਣ ਕਿਸ ਦੇ ਨਾਲ ਵੈਰ ਵਿਰੋਧ ਕਰਦਾ ਸੀ ?

[ਵੇਖੋ, ੧੭੧੩]

**ਅਕਾਰੁ,** ਸੂਰਤ ਸ਼ਕਲ ਵਾਲਾ ਸੰਸਾਰ । ੧੭੨੧

**ਨਹ ਸਿਵ ਸਕਤੀ ਜਲੁ ਨਹੀ ਪਵਨਾ**
**ਤਹ ਅਕਾਰੁ ਨਹੀ ਮੇਦਨੀ ॥ ... ॥ ੩ ॥**

ਰਾਮ. ਮਹਲਾ ੫–੩, ਸਫ਼ਾ ੮੮੩

**ਭਾਵ :** ਨਾਂ ਚੇਤਨ ਸੀ ਨਾਂ ਜੜ੍ਹ, ਨਾਂ ਜਲ, ਨਾਂ ਪੌਣ, ਨਾਂ ਧਰਤੀ ਅਤੇ **ਸ਼ਕਲ ਸੂਰਤ ਵਾਲਾ ਸੰਸਾਰ ।**

**ਮੇਦਨੀ,** ਧਰਤੀ । **ਸਿਵ ਸਕਤੀ,** ਚੇਤਨ ਜੜ੍ਹ ।

[ਵੇਖੋ, ੧੭੧੩]

**ਅਕਾਰੁ,** ਆਕਾਰ ਵਾਲਾ । ੧੭੨੨

**ਆਪਿ ਅਕਾਰੁ ਆਪਿ ਨਿਰੰਕਾਰੁ ॥**
**ਘਟ ਘਟ ਘਟਿ ਸਭ ਘਟ ਆਧਾਰੁ ॥ ੩ ॥**

ਗੋਂਡ ਮਹਲਾ ੫–੫, ਸਫ਼ਾ ੮੬੩

**ਭਾਵ :** (ਪ੍ਰਭੂ) ਆਪ **ਆਕਾਰ ਵਾਲਾ** ਹੈ ਅਤੇ ਆਪ ਹੀ ਨਿਰਾਕਾਰ ਹੈ । ਸਾਰਿਆਂ ਸਰੀਰਾਂ ਅੰਦਰ ਵਿਆਪਕ ਹੈ । ਅਤੇ ਸਾਰੇ ਸਰੀਰਾਂ ਦਾ ਆਸਰਾ ਹੈ ।

[ਵੇਖੋ, ੧੭੧੩]

**ਅਕਾਲ,** ਕਾਲ ਰਹਿਤ । ੧੭੨੩

**੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ... ॥ ੧ ॥**

ਜਪੁਜੀ, ਸਫ਼ਾ ੧

**ਭਾਵ :** ਏਕੱਤ੍ਰ ਹੈ (ਨਿਰੰਕਾਰ, ਜੋ ਨਾਨੱਤ੍ਰ ਵਿਚ) ਓਂਕਾਰ (**ਰੂਪ** ਹੋ ਕੇ ਫੇਰ ਏਕੱਤ੍ਰ) ਹੈ। (ਉਹ ਏਕੱਤ੍ਰ) ਸਦਾ ਥਿਰ (ਏਕੱਤ੍ਰ ਹੈ, ਉਸ ਦਾ) ਨਾਮ ਹੀ ਹੈ ('ਸਤਜ' ਅਰਥਾਤ ਸਦਾ ਥਿਰ ਰਹਿਣ ਵਾਲਾ ਚੇਤਨ ਵਜੂਦ। ਉਹੀ ਦਿੱਸ ਰਹੀ ਤੇ ਨਾ ਦਿੱਸ ਰਹੀ ਨਾਨੱਤ੍ਰ ਦਾ) ਰਚਨਹਾਰ ਹੈ, (ਨਿਰੀ ਕੋਈ ਨਿਰਜਿੰਦ ਸ਼ਕਤੀ ਜਾਂ ਸੱਤਾ ਮਾਤ੍ਰ ਨਹੀਂ, ਪਰ ਉਹ) ਪੁਰਖ ਹੈ, (ਪੁਰਖ ਉਹ ਜੀਵ ਅਰਥਾਂ ਵਿਚ ਨਹੀਂ, ਪਰ ਜੀਵ ਸ਼੍ਰੇਣੀ ਦੇ ਬਨਾਉਣ ਵਾਲਾ ਕਰਤਾ ਪੁਰਖੁ ਹੈ, ਬ੍ਰਹਮਾਦਿਕਾਂ ਵਾਂਙੂ ਦੇਵਤਾ ਸ਼੍ਰੇਣੀ ਵਿਚੋਂ ਵੀ ਪੁਰਖ ਨਹੀਂ ਜੋ ਭੈ ਤੇ ਵੈਰ ਵਿਰੋਧ ਵਿਚ ਆਏ, ਉਹ ਤਾਂ) ਡਰ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ। (ਇਨ੍ਹਾਂ ਸਭਨਾਂ ਤੋਂ ਉਹ ਇਉਂ ਬੀ ਉੱਚਾ ਹੈ ਕਿ ਏਹ ਸਾਰੇ ਕਾਲ ਵਿਚ ਆਏ, ਪਰ ਉਹ ਅਕਾਲ =) **ਕਾਲ ਰਹਿਤ** ਹੈ। (ਅਕਾਲ ਹੋ ਕੇ ਉਹ ਅਣਹੋਂਦ ਨਹੀਂ, ਉਹ) ਮੂਰਤ (= ਹੋਂਦ ਹੈ, ਅਰਥਾਤ ਉਸ ਦਾ ਵਜੂਦ ਯਾ ਸਰੂਪ ਹੈ ਜੋ ਸਰੂਪ ਕਿ ਕਾਲ ਤੋਂ ਰਹਿਤ ਹੈ, ਸੋ ਉਸ ਦਾ ਵਜੂਦ ਜੀਵਾਂ ਯਾ ਹੋਰ ਵਡਕਿਆਂ ਵਾਂਙੂ ਜਨਮ ਵਿਚ ਆਉਣੇ ਵਾਲਾ ਨਹੀਂ, ਉਹ) ਅਜੂਨੀ ਹੈ (ਅਰਥਾਤ ਜੂਨ ਵਿਚ ਨਹੀਂ ਆਉਂਦਾ। ਭਾਵ ਇਹ ਕਿ ਉਸ ਦੇ ਵਜੂਦ ਦਾ ਕੋਈ ਕਾਰਨ ਨਹੀਂ, ਸਗੋਂ ਉਹ ਤਾਂ) ਆਪਣੇ ਆਪ ਤੋਂ ਆਪ ਪ੍ਰਕਾਸ਼ ਸਰੂਪ ਹੈ। (= ਜਜੋਤੀ ਸਰੂਪ ਹੈ, ਅਰਥਾਤ ਉਸ ਦੀ ਚੇਤਨਤਾ ਉਸ ਦਾ ਸੁਤੇ ਹੀ ਆਪਣਾ ਸਰੂਪ ਹੈ। ਐਸਾ ਹੈ ਉਹ ਸਤਜ ਸਰੂਪ ਅਕਾਲ ਪੁਰਖ, ਜਿਸ ਦਾ ਪ੍ਰਤਿਪਾਦਨ ਜਪੁਜੀ ਵਿਚ ਹੋਣਾ ਹੈ, ਉਹ) ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

(**ਸੰਥਜਾ**, ਸਫ਼ਾ ੧)

ਹੋਰ ਵੇਖੋ ਐਸੇ ਜਿਲਦ ਦੀ **ਭੂਮਿਕਾ**।

[**ਸੰਸ.** अकाल (**ਅਕਾਲ**), ਸਮੇਂ ਦੇ ਉਲਟ, ਅਵਿਨਾਸ਼ੀ।]

**ਅਕਾਲ ਪੁਰਖੁ,** ਅਕਾਲ ਪੁਰਖ। ੧੭੨੪

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥**
**ਸਤ ਸੰਤੋਖਿ ਸਬਦਿ ਅਤਿ ਸੀਤਲੁ**
**ਸਹਜ ਭਾਇ ਲਿਵ ਲਾਇਆ ॥ ੩ ॥**

ਮਾਰੂ (ਸੋਲਹੇ) ਮਹਲਾ ੧–੧੯, ਸਫ਼ਾ ੧੦੩੮

**ਭਾਵ :** ਤੇਰੇ ਸਿਰ ਉਪਰ ਕਾਲ ਨਹੀਂ, ਤੂੰ **ਅਕਾਲ ਪੁਰਖ** ਹੈਂ, ਤੂੰ ਉਹ ਪੁਰਖ ਹੈਂ ਜੋ ਅਲੇਖ, ਹੈ, ਅਗੰਮ ਹੈ ਅਤੇ ਨਿਰਾਲਾ ਹੈ। ਸਤਿ ਸੰਤੋਖ ਅਤੇ ਸ਼ਬਦ ਦੁਆਰਾ ਜੋ ਸੀਤਲ ਹਨ ਉਨ੍ਹਾਂ ਨੂੰ ਤੂੰ ਪ੍ਰਾਪਤ ਹੋ ਜਾਂਦਾ ਹੈਂ। ਉਨ੍ਹਾਂ ਦੀ ਲਿਵ ਸਹਿਜ ਸੁਭਾ ਤੇਰੇ ਵਿਚ ਲਗ ਗਈ।

**ਮਤਲਬ :** ਪ੍ਰਭੂ ਅਕਾਲ ਹੈ, ਅਲੇਖ ਹੈ, ਐਸਾ ਹੁੰਦਿਆਂ ਹੋਇਆਂ ਵੀ ਉਹ ਪੁਰਖ ਹੈ। ਉਹ ਅਗੰਮ ਹੈ, ਨਿਰਲੇਪ ਹੈ, ਐਸਾ ਹੋਂਦਿਆਂ ਹੋਇਆਂ ਵੀ ਉਹ ਪ੍ਰਾਪਤ ਹੋ ਸਕਦਾ ਹੈ। ਉਸ ਦੀ ਪ੍ਰਾਪਤੀ ਦੇ ਜੋ ਤ੍ਰੀਕੇ ਹਨ, ਉਨ੍ਹਾਂ ਵਿਚੋਂ, ਮੁਖ ਤਿੰਨ ਚੀਜ਼ਾਂ ਹਨ; ਸਤ, ਸੰਤੋਖ ਅਤੇ ਸ਼ਬਦ (ਨਾਮ)। ਇਨ੍ਹਾਂ ਦੀ ਕਮਾਈ ਉਸ ਤ੍ਰੀਕੇ ਨਾਲ ਨਹੀਂ ਕਰਨੀ, ਜੋ ਤਪਸਿਆ ਦੇ ਸਾਧਨ ਹਨ। ਇਹ ਜੁਗਤ ਤਪਸਿਆ ਤੋਂ ਐਨ ਉਲਟੀ ਹੈ। ਇਹ ਉਪਾਇ ਠੰਡਾ ਹੈ। ਇਸ ਨਾਲ ਮਨੁੱਖ, ਸੀਤਲ ਹੋਇਆ ਹੋਇਆ, ਪ੍ਰਭੂ ਨਾਲ ਲਿਵ ਦੁਆਰਾ ਜੁੜ ਜਾਂਦਾ ਹੈ। ਲਿਵ ਲਾਉਣ ਲਈ ਵੀ ਕੋਈ ਹਠ ਵਾਲੀ ਤਦਬੀਰ ਨਹੀਂ ਕਰਨੀ ਪੈਂਦੀ, ਇਹ ਨਾਮੀ ਪੁਰਸ਼ਾਂ ਲਈ ਸਹਿਜ ਸੁਭਾ ਦਾ ਕਾਰਜ ਹੈ, ਜਿਸ ਵਿਚ ਅੰਦਰਲੀ ਰੁਚੀ, ਬਗ਼ੈਰ ਤਰੱਦਦ ਦੇ, ਅਸਲੀਅਤ ਦਾ ਰੁਖ ਪਕੜੀ ਰਖਦੀ ਹੈ।

[ਵੇਖੋ, ੧੭੨੩]

**ਅਕਾਲਿ,** ਜੋ ਕਾਲ ਵਿਚ ਨਹੀਂ ਆਉਂਦਾ, ਕਾਲ ਤੋਂ ਰਹਿਤ। ੧੭੨੫

**ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥**
**ਵਡਭਾਗੀ ਗੁਰਮੁਖਿ ਪਾਇਆ**
**ਜਨ ਨਾਨਕ ਨਾਮੁ ਸਮਾਲਿ ॥ ੧੦ ॥**

ਗਉੜੀ (ਕਰਹਲੇ) ਮਹਲਾ ੪–੨, ਸਫ਼ਾ ੨੩੫

**ਭਾਵ :** ਹੇ ਪਰਦੇਸੀ ਮਨ ! ਅਸੀਂ (ਸਾਰੇ ਮਾਨੋ) ਪੰਛੀ ਹਾਂ, ਹਰੀ (ਇਕ) ਬ੍ਰਿਛ (ਦੀ ਨਿਆਈਂ ਪੰਛੀਆਂ ਦੀ ਠੌਰ ਹੈ, ਪਰ ਉਹ ਬ੍ਰਿਛ ਵਾਂਙੂ ਇਕ ਦੇਸ਼ੀ ਨਹੀਂ, ਨਾ ਕਾਲ ਵਿਚ ਹੈ, ਉਹ) ਵਜਾਪਕ ਹਸਤੀ ਹੈ ਤੇ **ਕਾਲ ਤੋਂ ਰਹਿਤ** ਹੈ। ਵਡੇ ਭਾਗਾਂ ਦੁਆਰਾ (ਅਸਾਂ) ਗੁਰਮੁਖ ਹੋ ਕੇ (ਅਰਥਾਤ ਗੁਰੂ ਤੋਂ ਨਾਮ ਲੈ ਕੇ ਉਸ ਨੂੰ) ਪਾਇਆ ਹੈ, (ਤਾਂ ਤੇ) ਹੇ ਦਾਸ ਨਾਨਕ (ਉਸ) ਨਾਮ (ਦੀ ਸਦਾ) ਸੰਮ੍ਹਾਲਨਾ ਕਰ (ਭਾਵ ਚਿਤ ਬ੍ਰਿਤੀ ਵਿਚੋਂ ਪਰੇ ਨਾ ਹੋਣ ਦੇਹ ?)

(**ਸੰਥਜਾ**, ਸਫ਼ਾ ੧੪੯੪)

[ਵੇਖੋ, ੧੭੨੩]

**ਅਕਾਲੁ,** ਜਨਮ, ਉਤਪਤਿ। ੧੭੨੬

**ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨੁ ॥**
**ਕਹਿ ਕਬੀਰ ਤੇ ਅੰਤੇ ਮੁਕਤੇ**
**ਜਿਨ ਹਿਰਦੈ ਰਾਮ ਰਸਾਇਨੁ ॥ ੨ ॥**

ਮਾਰੂ ਕਬੀਰ–੬, ਸਫ਼ਾ ੧੧੦੪

**ਭਾਵ :** ਮਰਨ ਅਤੇ **ਜਨਮ** ਦਾ ਸਿਲਸਲਾ ਉਸੇ ਮਾਲਕ ਦਾ ਕੀਤਾ ਹੋਇਆ ਹੈ। ਇਸੇ ਨਾਲ ਸੰਸਾਰ ਰੂਪੀ ਪਰਪੰਚ ਟੁਰਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਰਾਮ ਰਸਾਇਣ ਹੈ ਉਨ੍ਹਾਂ ਨੇ ਅੰਤ ਮੁਕਤੀ ਪਾਈ ਹੈ।

[**ਸੰਸ. काल: (ਕਾਲ:)**, ਮੌਤ। **ਪੰ.** ਅਕਾਲ, ਮੌਤ ਦੇ ਉਲਟ ਭਾਵ ਜਨਮ, ਉਤਪਤਿ।]

**ਅਕਿ,** ਅੱਕ ਉਤੇ (ਨਿਰ੍ਰਥਕ ਅਤੇ ਘਟੀਆ ਸਥਾਨ ਉਤੇ)। ੧੭੨੭

**ਮ: ੧ ॥**
**ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥**
**ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥**
**ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥ ੨ ॥**

ਮਾਝ (ਵਾਰ) ਮਹਲਾ ੧–੨੧, ਸਫ਼ਾ ੧੪੭–੪੮

**ਭਾਵ :** ਆਦਮੀ ਦੀ ਅਕਲ ਪੰਛੀ (ਵਾਂਙ ਉਡਾਰ ਹੈ)। (ਖੰਭ ਇਸ ਨੂੰ) ਕਿਰਤ (ਦੇ ਲਗੇ ਹਨ। ਚੰਗੇ ਮੰਦੇ ਕਰਮ ਇਸ ਦੇ ਨਾਲ) ਗਹਿ ਕੇ ਕਦੇ ਉੱਚੇ ਕਦੇ ਨੀਵੇਂ ਟਿਕਾਣੇ (ਮਤ ਨੂੰ ਜਾ ਟਿਕਾਂਦੇ ਹਨ)। ਕਦੇ ਤਾਂ ਮਤ ਚੰਦਨ ਉਪਰ; ਕਦੇ **ਅੱਕ** ਦੀ ਡਾਲੀ ਉਪਰ ਜਾ ਠਹਿਰਦੀ ਹੈ ਅਤੇ ਕਦੇ (ਰਬ ਦੀ) ਉੱਚੀ ਪ੍ਰੀਤੀ (ਦਾ ਰਸ ਲੈਣ ਲਗ ਪੈਂਦੀ ਹੈ)। ਵਾਹਿਗੁਰੂ ਦੀ ਇਹ ਮਰਯਾਦਾ ਹੈ, ਜੋ ਉਹ (ਕੀਤੇ ਕਰਮਾਂ ਦੀ ਵਿਚਾਰ ਉਪਰ ਆਪਣੇ) ਹੁਕਮ ਨਾਲ (ਜੀਵਾਂ ਦੀ ਮਤ) ਪ੍ਰੇਰਦਾ ਹੈ।
[ਵੇਖੋ, ੧੬੭੬]

**ਅਕਿਰਤਘਣ,** ਅਕਿਰਤਘਣ। ੧੭੨੭ (ੳ)

**ਪਉੜੀ ॥ ...**
**ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥**
**ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰਤੇ ॥...॥੩੨॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੭

**ਭਾਵ : ਅਕਿਰਤਘਣ** (ਕਿਸੇ ਦਾ) ਕੀਤਾ ਨਹੀਂ ਜਾਣਦਾ (ਸੀ, ਇਸ ਲਈ ਹੁਣ) ਜੂਨਾਂ ਵਿਚ (ਪਿਆ) ਭਟਕਦਾ ਹੈ। (ਉਸ ਦੇ) ਸਾਰੇ ਆਸਰੇ ਗੁਆਚ ਗਏ ਹਨ, (ਤੇ) ਆਸਰੇ ਦੇਣ ਵਾਲੇ ਬੀ ਮੁੱਕ (ਮਰ) ਗਏ ਹਨ।

(**ਸੰਥਯਾ**, ਸਫ਼ਾ ੧੮੭੪)

[ਵੇਖੋ, ੧੭੨੮]

**ਅਕਿਰਤਘਣਾ,** ਕੀਤਾ ਨਾ ਜਾਣਨ ਵਾਲਿਆਂ ਨੂੰ, ਉਪਕਾਰਾਂ ਨੂੰ ਨਾਂ ਜਾਣਨ ਵਾਲਿਆਂ ਨੂੰ, ਅਕਿਰਤਘਣਾਂ ਨੂੰ। ੧੭੨੮

**ਪਉੜੀ ॥ ...**
**ਜੇਸਾ ਬੀਜੇ ਸੋ ਲੁਣੇ ਕਰਮ ਇਹੁ ਖੇਤੁ ॥**
**ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ ੪ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੬

**ਭਾਵ :** (ਮਨੁੱਖੀ ਸਰੀਰ) ਕਰਮਾਂ ਦਾ ਖੇਤ ਹੈ। ਜੈਸੇ (ਕਰਮ ਕੋਈ) ਬੀਜਦਾ ਹੈ, ਵੈਸੀ (ਫਸਲ) ਵੱਢਦਾ ਹੈ। (ਹਰੀ ਦੇ) **ਉਪਕਾਰਾਂ ਨੂੰ ਨਾਂ ਜਾਣਨ ਵਾਲਿਆਂ ਨੂੰ** ਹਰੀ ਵਿਸਰ ਗਿਆ, (ਫਲਸਰੂਪ) ਉਹ ਜੂਨੀਆਂ ਵਿਚ ਭਟਕਦੇ ਹਨ।

[**ਸੰਸ. कृतघ्न:**, ਜੋ ਕੀਤੇ ਉਪਕਾਰਾਂ ਨੂੰ ਨਾਂ ਜਾਣੇ।]

**ਅਕਿਰਤਘਣਾ,** ਕੀਤਾ ਨ ਜਾਣਨ ਵਾਲਿਆਂ। ੧੭੨੯

**ਵੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥**
**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥**

ਸਿਰੀ. ਮਹਲਾ ੫–੮੩, ਸਫ਼ਾ ੪੭

**ਭਾਵ :** (ਪ੍ਰਭੂ ਦੀ) ਹਜ਼ੂਰੀ ਵਿਚ (ਅਸੀ ਸਾਰੇ) ਸਦਾ ਹੁੰਦੇ ਹਾਂ। (ਉਹ ਸਾਨੂੰ) ਵੇਖ ਰਿਹਾ ਹੈ, (ਸਾਡੀਆਂ ਅਰਜ਼ੋਈਆਂ) ਸੁਣ ਰਿਹਾ ਹੁੰਦਾ ਹੈ। (ਅਤੇ ਬਿਨਾਂ ਬੋਲੇ ਅੰਦਰ ਦੀਆਂ ਜਾਣਦਾ ਹੈ, ਕਿਉਂਕਿ) ਘਟ ਘਟ ਵਿਚ ਰਵ ਰਿਹਾ ਹੈ। (ਉਸ ਦਾ ਬਿਰਦ ਅਤੇ ਸੁਭਾਵ) ਸਦਾ ਬਖ਼ਸ਼ਸ਼ ਕਰਨਾ ਹੈ। (ਇਥੋਂ ਤਕ ਕਿ) **ਕੀਤਾ ਨ ਜਾਣਨ ਵਾਲਿਆਂ** ਨੂੰ ਵੀ ਪਾਲਦਾ ਹੈ।
[ਵੇਖੋ, ੧੭੨੮]

**ਅਕਿਰਤਘਣਾ,** ਕੀਤਾ ਨ ਜਾਣਨ ਵਾਲਿਆਂ। ੧੭੩੦

**ਸਲੋਕ ਮ: ੫ ॥**
**ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**
**ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥ ੧ ॥**

ਗਉੜੀ (ਵਾਰ) ਮਹਲਾ ੪–੨੯, ਸਫ਼ਾ ੩੧੫

**ਭਾਵ : ਕੀਤਾ ਨ ਜਾਣਨ ਵਾਲਿਆਂ** ਦਾ ਟਿਕਾਣਾ ਘੋਰ ਨਰਕ ਹੈ, ਜਿਥੇ ਬਹੁਤ ਜ਼ਿਆਦਾ ਦੁੱਖ ਹਨ। ਪ੍ਰਭੂ ਉਨ੍ਹਾਂ ਨੂੰ ਉਥੇ ਲੈ ਜਾ ਕੇ ਮਾਰਦਾ ਹੈ, ਜਿਥੇ ਉਹ ਹਰਾਮ ਦੀ ਮੌਤ ਮਰਨ।

**ਨਰਕ ਘੋਰ,** ਘੋਰ ਨਰਕ, ਭਿਆਨਕ ਨਰਕ।

**ਮੁਏ ਹਰਾਮੁ,** ਹਰਾਮ ਮੌਤੇ ਮਰੇ, ਅਬਿਗਤ ਮੌਤ ਮਰੇ । ਮਰ ਕੇ ਤਾਂ ਅਹਿਸਾਨ ਫ਼ਰਾਮੋਸ਼ਾਂ ਨੇ ਭਿਆਨਕ ਨਰਕ ਵਿਚ ਪੈਣਾ ਹੀ ਹੈ ਪਰ ਮੌਤ ਉਨ੍ਹਾਂ ਦੀ ਐਸ ਤਰ੍ਹਾਂ ਹੁੰਦੀ ਹੈ, ਜਿਸ ਵਿਚ ਗਤੀ ਨਾ ਹੋ ਸਕੇ, ਜਿਵੇਂ ਆਤਮਘਾਤ ।
[ਵੇਖੋ, ੧੭੨੮]

**ਅਕ੍ਰਿਤਘਣੁ,** ਕੀਤਾ ਨਾ ਜਾਣਨ ਵਾਲਾ, ਅਹਿਸਾਨ ਫ਼ਰਾਮੋਸ਼ । ੧੭੩੧

**ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥**
**ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ ॥...॥ ੩ ॥**

ਬਿਹਾਗ. (ਛੰਤ) ਮਹਲਾ ੫–੭, ਸਫ਼ਾ ੫੪੬

**ਭਾਵ :** ਮਰਨ ਮਗਰੋਂ ਅਕ੍ਰਿਤਘਣ ਦੀ ਦਸ਼ਾ ਦਾ ਵਰਣਨ ਹੈ :— ਜਦ **ਕੀਤਾ ਨ ਜਾਣਨ ਵਾਲਾ** ਸਰੀਰ ਤੋਂ ਵਿਛੜ ਗਿਆ, (ਤਦ ਉਸ ਦੀ ਆਤਮਾ ਨੂੰ ਬਚਾਉਣ ਲਈ) ਕਿਸੇ (ਗੁਰੂ ਪੀਰ ਪੈਗ਼ੰਬਰ ਨੇ) ਵਿਚੋਲਗੀ ਨ ਕੀਤੀ । ਜਮ ਦੇ ਕਰੜੇ ਦੂਤਾਂ ਨੇ ਆ ਕੇ ਉਸ ਨੂੰ ਪਕੜ ਲਿਆ ।
[ਵੇਖੋ, ੧੭੨੮]

**ਅਕਿਰਤਘਣੈ,** ਕੀਤਾ ਭੁਲਾ ਦੇਣ ਵਾਲੇ ਨੂੰ । ੧੭੩੨

**ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥**
**ਜਲਤਾ ਫਿਰੈ ਰਹੈ ਨਿਤ ਤਾਤਾ ॥**
**ਅਕਿਰਤਘਣੈ ਕਉ ਰਖੈ ਨ ਕੋਈ**
**ਨਰਕ ਘੋਰ ਮਹਿ ਪਾਵਣਾ ॥ ੭ ॥**

ਮਾਰੂ ਮਹਲਾ ੫–੬੨, ਸਫ਼ਾ ੧੦੮੬

**ਭਾਵ :** ਜਿਸ ਨੂੰ ਬਿਧਾਤਾ ਪੁਰਖ ਵਿਸਰ ਜਾਵੇ, ਉਹ ਸੜਦਾ ਫਿਰਦਾ ਹੈ, ਨਿਤ ਤਪਿਆ ਰਹਿੰਦਾ ਹੈ । **ਕੀਤਾ ਭੁਲਾ ਦੇਣ ਵਾਲੇ ਨੂੰ** ਕੋਈ ਨਹੀਂ ਰਖ ਸਕਦਾ, ਉਸ ਨੂੰ ਭਿਆਨਕ ਨਰਕ ਵਿਚ ਪਾਉਣਾ ਹੁੰਦਾ ਹੈ ।

**ਬਿਧਾਤਾ,** ਪਰਮੇਸ਼ਰ (ਜੋ ਕਰਮਾਂ ਦਾ ਫਲਪ੍ਰਦਾਤਾ ਅਤੇ ਰਚਨਹਾਰ ਹੈ) ।
[ਵੇਖੋ, ੧੭੨੮]

**ਅਕ੍ਰਿਤਘਨ,** ਨਾ ਸ਼ੁਕਰਿਆਂ ਦੇ, ਅਕ੍ਰਿਤਘਣਾਂ ਦੇ । ੧੭੩੩

**ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥**
**ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥ ੨ ॥**

ਦੇਵ. ਮਹਲਾ ੫–੧੭, ਸਫ਼ਾ ੫੩੧

**ਭਾਵ :** ਮਹਾਂ **ਅਕ੍ਰਿਤਘਣਾਂ ਦੇ** ਵਾਰੰਵਾਰ ਕੀਤੇ ਕਰੋੜਾਂ ਪਾਪ ਸਹਾਰਦਾ ਹੈ, ਐਸੇ ਦਇਆ ਸਰੂਪ ਪੂਰਨ ਪਰਮੇਸ਼ਰ ਦੀ ਸ਼ਰਣ ਮੰਗੀਏ ।

**ਮਤਲਬ :** ਪ੍ਰਭੂ ਬੜੀ ਬਰਦਾਸ਼ਤ ਵਾਲਾ ਹੈ, ਜੋ ਮਨੁੱਖ ਕੁਕਰਮਾਂ ਦੀ ਸ਼ਰਮ ਛੱਡ ਕੇ, ਉਸ ਦਿਆਲੂ ਦੀ ਸ਼ਰਣੀ ਪੈ ਗਿਆ, ਉਸ ਨੂੰ ਉਸ ਨੇ ਉਧਾਰ ਲਿਆ ।
[ਵੇਖੋ, ੧੭੨੮]

**ਅਕਿਰਤਘਨਾ,** ਨਾਸ਼ੁਕਰਿਆਂ ਨੂੰ । ੧੭੩੪

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥**
**ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥...॥੩॥**

ਬਿਹਾਗ. (ਛੰਤ) ਮਹਲਾ ੫–੮, ਸਫ਼ਾ ੫੪੭

**ਭਾਵ :** ਤੂੰ ਬੜਾ ਸਮਰਥ ਮਾਲਕ ਹੈਂ, ਮੇਰੀ ਮਤ ਥੋੜੀ ਹੈ । ਤੂੰ ਐਸਾ ਸੰਪੂਰਨ ਕ੍ਰਿਪਾ ਦ੍ਰਿਸ਼ਟੀ ਕਰਨ ਵਾਲਾ ਹੈਂ ਜੋ **ਨਾਸ਼ੁਕਰਿਆਂ ਨੂੰ** ਵੀ ਪਾਲਦਾ ਹੈਂ, (ਮੈਨੂੰ ਤਾਰ ਲੈ) ।
[ਵੇਖੋ, ੧੭੨੮]

**ਅਕਿਰਤਘਨਾਰੇ,** ਨਾਸ਼ੁਕਰੇ, ਅਹਿਸਾਨ ਫ਼ਰਾਮੋਸ਼ । ੧੭੩੪ (ੳ)

**ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥**
**ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥ ੩ ॥**

ਬਿਲਾ. ਮਹਲਾ ੫–੩੪, ਸਫ਼ਾ ੮੦੯

**ਭਾਵ :** ਹੇ ਮਾਲਕ ! ਅਸੀ ਐਸੇ **ਨਾਸ਼ੁਕਰੇ** ਹਾਂ ਕਿ ਤੇਰੀਆਂ ਦਿਤੀਆਂ ਦਾਤਾਂ ਵਿਚ ਗਲਤਾਨ ਰਹਿੰਦੇ ਹਾਂ, ਤੈਨੂੰ ਆਪਣੇ ਚਿਤ ਵਿਚ ਨਹੀਂ ਸੰਭਾਲਦੇ । ਪਰ ਤੂੰ ਫੇਰ ਵੀ ਦਇਆ ਧਾਰ ਕੇ ਸਭ ਕੁਛ ਸਾਨੂੰ ਦੇਈ ਜਾਂਦਾ ਹੈਂ ।
[ਵੇਖੋ, ੧੭੨੮]

**ਅਕੁ,** ਅੱਕ ਦਾ ਬੂਟਾ, ਜਿਸ ਦਾ ਰਸ ਬਹੁਤ ਕੌੜਾ ਹੁੰਦਾ ਹੈ । ੧੭੩੫

**ਸਲੋਕੁ ਮ: ੧ ॥**
**ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**
**ਮਨਿ ਮੁਖਿ ਵਸਹਿ ਤਿਸੁ**
**ਜਿਸੁ ਤੂੰ ਚਿਤਿ ਨ ਆਵਹੀ ॥ ... ॥ ੧ ॥**

ਮਾਝ (ਵਾਰ) ਮਹਲਾ ੧–੨੧, ਸਫ਼ਾ ੧੪੭

**ਭਾਵ :** (ਹੇ ਪ੍ਰਭੂ !) ਜਿਸ ਨੂੰ ਤੂੰ ਚੇਤੇ ਨਹੀਂ ਆਉਂਦਾ, ਉਸ ਦੇ ਮਨ (ਵਿਚ ਗੁੱਸਾ ਅਤੇ) ਮੂੰਹ ਤੋਂ (ਐਸੇ ਕੌੜੇ ਬਚਨ ਨਿਕਲਦੇ ਹਨ, ਜੈਸੇ ਕਿ) ਤੁੰਮੀ, ਤੁੰਮਾ ਅਤੇ ਨਿਮ ਦੇ ਫਲ (ਕੌੜੇ ਹੁੰਦੇ ਹਨ ਅਤੇ ਜਿਵੇਂ) **ਅੱਕ** ਅਤੇ ਧਤੂਰੇ ਵਿਚ ਜ਼ਹਿਰ ਹੁੰਦੀ ਹੈ ।
[ਵੇਖੋ, ੧੬੭੬]

**ਅਕੁਲ,** ਕੁੱਲ ਰਹਿਤ, ਜਿਸ ਦੀ ਕੁਲ ਨਹੀਂ, ਅਜਨਮਾ, ਅਜੋਨੀ । ੧੭੩੬

**ਪਉੜੀ ॥**
**ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥**
**ਸਚੋ ਸਚਾ ਸਚੁ ਸਚੁ ਨਿਹਾਰੀਐ ॥ ... ॥ ੧ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੭–੧੮

**ਭਾਵ :** (ਅਕਾਲ) ਪੁਰਖ **ਕੁੱਲ ਰਹਿਤ ਹੈ,** ਮਾਯਾ ਤੋਂ ਅਲੇਪ, (ਮਨ ਬਾਣੀ ਦੀ) ਪਹੁੰਚ ਤੋਂ ਪਰੇ ਤੇ ਅਪਾਰ ਹੈ । ਸਤਜ ਸਰੂਪ ਸੱਚੋ ਸੱਚਾ ਹੀ ਸਚਮੁਚ ਦੇਖੀਦਾ ਹੈ ।

(**ਸੰਥਜਾ**, ਸਫ਼ਾ ੩੨੩੪)

[ਵੇਖੋ, ੧੭੪੧]

**ਅਕੁਲ,** ਕੁਲ ਰਹਿਤ, ਅਕੁਲ । ੧੭੩੭

**ਨਾ ਓਹੁ ਬਢੈ ਨ ਘਟਤਾ ਜਾਇ ॥**
**ਅਕੁਲ ਨਿਰੰਜਨ ਏਕੈ ਭਾਇ ॥ ੩ ॥**

ਗਉੜੀ (ਥਿਤੀਂ) ਕਬੀਰ, ਸਫ਼ਾ ੩੪੩

**ਵੇਖੋ, ਅੰਗ (੯੮੦)**

[ਵੇਖੋ, ੧੭੪੧]

**ਅਕੁਲ,** ਕੁਲ ਰਹਿਤ । ੧੭੩੮

**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥**

ਸੋਰਠਿ ਮਹਲਾ ੧–੬, ਸਫ਼ਾ ੫੯੭

**ਭਾਵ :** ਉਸ (ਪ੍ਰਭੂ ਦੀ) ਨਾਂ ਮਾਂ ਹੈ ਨਾਂ ਪਿਓ, ਨਾਂ ਪੁਤ ਹੈ ਨਾ ਸਾਕ ਹਨ ਨਾਂ ਇਸਤ੍ਰੀ ਨਾਂ ਉਸ ਨੂੰ ਕੋਈ ਕਾਮਨਾ ਹੈ । ਉਹ **ਕੁਲ ਰਹਿਤ ਹੈ,** ਮਾਇਆ ਤੋਂ ਅਤੀਤ ਹੈ । ਹੇ ਅਪਰ ਪਰੰਪਰ ! ਸਾਰੀ ਜੋਤ ਤੇਰੀ ਹੈ ।
[ਵੇਖੋ, ੧੭੪੧]

**ਅਕੁਲ,** ਕੁਲ ਰਹਿਤ । ੧੭੩੯

**ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿਨਾਮਾ ਹੈ ਮੀਠਾ ॥**
**ਜਨ ਨਾਨਕ ਕਉ ਗੁਰਿ ਕਿਰਪਾ ਧਾਰੀ**
**ਸਭੁ ਅਕੁਲ ਨਿਰੰਜਨੁ ਡੀਠਾ ॥ ੪ ॥**

ਸੋਰਠਿ ਮਹਲਾ ੫–੧੨, ਸਫ਼ਾ ੬੧੨

**ਭਾਵ :** ਸੰਤਾਂ ਦੇ ਤੁੱਠਣ ਪਰ (ਜਦ) ਸਾਡੇ ਉਪਰ ਮਿਹਰ ਹੋਈ (ਤਾਂ) ਹਰੀ ਦਾ ਨਾਮ ਮਿੱਠਾ ਲਗਣ ਲਗਾ । ਨਾਨਕ ਦਾਸ ਉਪਰ ਗੁਰਾਂ ਨੇ ਕ੍ਰਿਪਾ ਕੀਤੀ, ਸਭ ਥਾਂ **ਕੁਲ ਰਹਿਤ** ਨਿਰੰਜਨ ਦਿਸ ਪਿਆ ।

**ਮਤਲਬ** : **ਸਭੁ**, ਕੁਲ ਸੰਸਾਰ, ਵਿਸ਼ਵ ।

**ਸਭੁ ਅਕੁਲ ਨਿਰੰਜਨੁ ਡੀਠਾ,** ਵਿਸ਼ਵ ਜੋ ਹੈ ਉਹ ਹਰਿ ਰੂਪ ਨਦਰੀ ਆਇਆ । ਅਰਥਾਤ: ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ... ॥ ੩੬ ॥

ਰਾਮ. (ਅਨੰਦੁ) ਮਹਲਾ ੩, ਸਫ਼ਾ ੯੨੨

[ਵੇਖੋ, ੧੭੪੧]

**ਅਕੁਲੀਣਿ,** (ਉਸ ਅਵਸਥਾ ਵਿਚ ਜਦੋਂ ਉਸ ਦੀ ਕੋਈ) ਕੁਲ ਹੀ ਨਹੀਂ ਸੀ, ਕੁਲ ਰਹਿਤ ਅਵਸਥਾ ਵਿਚ, ਪ੍ਰਪੰਚ ਤੋਂ ਰਹਿਤ (ਪਰਮਾਤਮਾ) । ੧੭੪੦

**ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ**
**ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥ ... ॥ ੬੭ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਸਿਧ ਜੋਗੀਆਂ ਪ੍ਰਤੀ ਸਤਿਗੁਰ ਨਾਨਕ ਦੇਵ ਜੀ ਦਾ ਉਤਰ :— ਰੂਪ, ਰੇਖ ਅਤੇ ਜਾਤ ਨਹੀਂ ਤਦ ਸਾਰੇ **ਪ੍ਰਪੰਚ ਤੋਂ ਰਹਿਤ** ਹੋ ਕੇ, ਸ਼ਬਦ, (ਅਪਣੇ) ਸਾਰ ਰੂਪ ਵਿਚ ਰਹਿੰਦਾ ਹੈ ।

**ਮਤਲਬ :** 'ਸ਼ਬਦ' ਨੂੰ ਗੁਰੂ ਜੀ ਨੇ ਸਭ ਥਾਂ ਵਿਆਪਕ ਕਿਹਾ ਹੈ :—

**ਸੁ ਸਬਦ ਕਉ ਨਿਰੰਤਰਿ ਵਾਸੁ**
**ਅਲਖੰ ਜਹ ਦੇਖਾ ਤਹ ਸੋਈ ॥ ... ॥ ੫੯ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

ਸਿੱਧਾਂ ਦਾ ਸਵਾਲ ਹੈ ਕਿ

**ਰੂਪੁ ਨ ਹੋਤੋ ਰੇਖ ਨ ਕਾਈ**
**ਤਾ ਸਬਦਿ ਕਹਾ ਲਿਵ ਲਾਈ ॥ .. ॥ ੬੬ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

ਇਸ ਦਾ ਉਤਰ ਗੁਰੂ ਜੀ ਦੇ ਰਹੇ ਹਨ ਕਿ ਤਦੋਂ ਸ਼ਬਦ ਅਪਣੇ ਸਾਰ ਰੂਪ ਵਿਚ ਵਸਦਾ ਹੈ। ਸ਼ਬਦ ਦਾ ਸਾਰ ਰੂਪ ਕੀ ਹੈ ? ਇਸ ਦਾ ਉਤਰ ਇਹ ਹੈ ਕਿ ਜਦੋਂ ਸ਼ਬਦ ਪ੍ਰਪੰਚ ਰਹਿਤ ਅਕੁਲੀਣ ਹੈ। ਇਹ ਅਕੁਲੀਣ ਅਵਸਥਾ ਉਸ ਦਾ ਸਾਰ ਹੈ। ਏਸ ਸਾਰ ਰੂਪ ਨੂੰ ਅੱਖਰ ਰੂਪ ਕਹਿੰਦੇ ਹਨ। ਏਸ ਅੱਖਰ ਰੂਪ ਵਿਚ ਤਿੰਨਾਂ ਲੋਕਾਂ ਦਾ ਸਾਰ ਹੈ, ਜੈਸੇ ਕਿਹਾ ਹੈ :—

**ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

ਏਸੇ ਤੋਂ ਫੇਰ ਸਾਰਾ ਜਗਤ ਪਸਾਰਾ ਰੰਗ ਰੂਪ ਰੇਖ ਵਾਲਾ ਬਣ ਜਾਂਦਾ ਹੈ।

[**ਸੰਸ. अकुलीन (ਅਕੁਲੀਨ)**, ਨੀਵੀਂ ਕੁਲ ਵਾਲਾ, ਕੁਲ ਰਹਿਤ, ਜਿਸ ਦੀ ਕੋਈ ਕੁਲ ਨ ਹੋਵੇ।]

**ਅਕੁਲੁ**, ਕੁਲ ਰਹਿਤ (ਪਰਮਾਤਮਾ)। ੧੭੪੧

**ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥**
**ਕਹਤ ਕਬੀਰ ਅਕੁਲੁ ਨਹੀ ਚੇਤਿਆ**
**ਬਿਖਿਆ ਸਿਉ ਲਪਟਾਨਾ ॥ ੪ ॥**

ਗਉੜੀ (ਬੈਰਾਗ.) ਕਬੀਰ–੪੫, ਸਫ਼ਾ ੩੩੨

**ਭਾਵ :** ਪਿਤਰਾਂ ਦੇ ਸਰਾਧ ਕਰਦੇ ਅਤੇ ਦੇਵੀ ਦੇਵਤੇ ਪੂਜ ਰਹੇ ਲੋਕਾਂ ਬਾਰੇ ਕਿਹਾ ਹੈ :—

ਦੇਵੀ ਦੇਵਤਿਆਂ ਦੀ ਪੂਜਾ ਕਰਦੇ ਭਟਕ ਰਹੇ ਹਨ। ਪਾਰਬ੍ਰਹਮ ਨੂੰ ਨਹੀਂ ਜਾਣਦੇ। (ਪਿਤਰਾਂ ਦੇ, ਕੁਲਾਂ ਜਾਤਾਂ ਦੇ ਲੇਖੇ ਵਿਚ), **ਕੁਲ ਰਹਿਤ (ਪਰਮਾਤਮਾ)** ਨੂੰ ਨਹੀਂ ਚੇਤਦੇ। (ਫਲਸਰੂਪ) ਮਾਇਆ ਵਿਚ ਗਲਤਾਨ ਹਨ।

[**ਸੰਸ. अकुल (ਅਕੁਲ)**, ਜਿਸ ਦਾ ਕੁਲ ਨਾ ਹੋਵੇ, ਪਰਿਵਾਰ ਰਹਿਤ; **अकुलः (ਅਕੁਲ:)**, ਸ਼ਿਵ।]

**ਅਕੂਅਣਾ**, ਗਲ ਬਾਤ ਨਾਂ ਹੋਣਾ, ਬੋਲ ਚਾਲ ਨਹੀਂ। ੧੭੪੨

**ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥**
**ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰਵਾਸੁ ॥ ੩ ॥**

ਵਡ. ਮਹਲਾ ੧–੨, ਸਫ਼ਾ ੫੫੭

**ਵੇਖੋ, ਅੰਮੜੀਆਸੁ (੧੩੪੦)**

[ਸੰਸ. √ कु (√ ਕੁ), ਆਵਾਜ਼ ਕਰਨਾ, ਸ਼ਬਦ ਕਰਨਾ। ਪੰ. ਕੂਣਾ. ਬੋਲਣਾ; ਅਕੂਅਣਾ, ਗਲਾਂ ਨਾਂ ਕਰਨਾ।]

**ਅਕ੍ਰੂਰੁ**, ਅਕ੍ਰੂਰ (ਕ੍ਰਿਸ਼ਨ ਜੀ ਦਾ ਭਗਤ)। ੧੭੪੨ (ੳ)

**ਜਾਗੇ ਸੁਕਦੇਉ ਅਰੁ ਅਕ੍ਰੂਰੁ ॥ ... ॥ ੨ ॥**

ਬਸੰਤੁ ਕਬੀਰ–੨, ਸਫ਼ਾ ੧੧੯੩

**ਵੇਖੋ, ਅਕ੍ਰੂਰੁ (੧੬੯੫)**

[ਵੇਖੋ, ੧੬੯੪]

**ਅਕੇਲਾ**, ਇਕੱਲਾ। ੧੭੪੩

**ਦੇਹੁਰੀ ਲਉ ਬਰੀ ਨਾਰਿ ਸੰਗ**
**ਭਈ ਆਗੇ ਸਜਨ ਸੁਹੇਲਾ ॥**
**ਮਰਘਟ ਲਉ ਸਭੁ ਲੋਗੁ ਕੁਟੰਬੁ**
**ਭਇਓ ਆਗੇ ਹੰਸੁ ਅਕੇਲਾ ॥ ੩ ॥**

ਸੋਰਠਿ ਕਬੀਰ–੨, ਸਫ਼ਾ ੬੫੪

**ਭਾਵ :** (ਮਰਨ ਉਪਰੰਤ ਮ੍ਰਿਤਕ ਸਰੀਰ ਨੂੰ ਸ਼ਮਸ਼ਾਨ ਵਲ ਜਦ ਲਿਜਾਣ ਲਗੇ ਤਾਂ) ਘਰ ਦੀ ਦਲ੍ਹੀਜ਼ ਤਕ ਵਿਆਹੀ ਵਹੁਟੀ ਨਾਲ ਗਈ। ਅਗੇ (ਕੋਈ) ਸੁਖਦਾਈ ਮਿਤ੍ਰ (ਨਾਲ ਚਲਿਆ)। ਸ਼ਮਸ਼ਾਨ ਭੂਮੀ ਤਕ ਸਾਰਾ ਕੁਟੰਬ ਲੋਕ ਗਇਆ (ਉਸ ਤੋਂ) ਅਗੇ ਜੀਵ **ਅਕੇਲਾ** !

[**ਸੰਸ. एकाकिन् (ਏਕਾਕਿਨ੍); ਪ੍ਰਾ. एक्कई (ਏਕ੍ਕਈ)**, ਇਕੱਲਾ; **ਹਿੰਦੀ, अकेला (ਅਕੇਲਾ)**।]

**ਅਕੇਲੀ**, ਇਕੱਲੀ। ੧੭੪੩ (ੳ)

**ਮੋਹਿ ਲਾਗਤੀ ਤਾਲਾਬੇਲੀ ॥**
**ਬਛਰੇ ਬਿਨੁ ਗਾਇ ਅਕੇਲੀ ॥ ੧ ॥**

ਗੋਂਡ ਨਾਮਦੇਉ–੪, ਸਫ਼ਾ ੮੭੪

**ਭਾਵ :** ਮੈਨੂੰ ਤੇਰੇ ਮਿਲਾਪ ਬਿਨਾਂ ਤੜਫਣੀ ਲਗ ਰਹੀ ਹੈ, (ਐਸੀ ਜੈਸੀ ਕਿ) ਇਕ ਗਊ ਹੈ ਜੋ ਵਛੇ ਬਗੈਰ **ਇਕੱਲੀ** ਹੋ ਗਈ ਹੈ। [ਵੇਖੋ, ੧੭੪੩]

**ਅਕੈ**, ਅਤੇ, ਅਰ, ਜਾਂ, ਅਥਵਾ। ੧੭੪੪

**ਪਉੜੀ ॥ ...**
**ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ**
**ਕਿਹੁ ਮੰਗਿ ਲਏ ਅਕੈ ਕੋਈ**
**ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ**
**ਕਿਸੈ ਨਾਲਿ ਨ ਜਾਇ ਵੰਡਾਇਆ ॥ ... ॥ ੯ ॥**

ਬਿਲਾ. (ਵਾਰ) ਮਹਲਾ ੪, ਸਫ਼ਾ ੮੫੩

**ਭਾਵ :** (ਹਰਿ ਧਨ ਅਦ੍ਰਿਸ਼ ਹੈ) ਜੇ ਕਿਸੇ ਪਾਸ (ਹਰਿਧਨ) ਦਿਸ ਆਵੇ, ਤਾਂ ਕੋਈ ਕਿਸੇ ਤਰ੍ਹਾਂ ਵੀ ਕਰ ਕੇ ਮੰਗ ਲਏ **ਜਾਂ** ਕੋਈ ਕਿਸੇ ਹੋਰ ਨੂੰ ਦਿਵਾ ਦੇਵੇ । ਇਹ ਹਰਿ ਧਨ ਜੋਰ ਕੀਤਿਆਂ ਕਿਸੇ ਨਾਲ ਵੰਡਾਇਆ ਨਹੀਂ ਜਾ ਸਕਦਾ ।

**ਮਤਲਬ :** ਹਰਿ ਧਨ ਲਈ ਜਾਚਨਾ ਹੋ ਸਕਦੀ ਹੈ, ਜ਼ਬਰਦਸਤੀ ਨਹੀਂ ।

[ਪੰ. 'ਹਿੱਕੇ' ਦਾ ਦੂਜਾ ਰੂਪ ।]

**ਅਕੋਰਿ,** ਭੇਟਾ ਦੇ ਤੌਰ ਤੇ, ਨਜ਼ਰ ਦੇ ਤੌਰ ਤੇ । ੧੭੪੫

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**
**ਚਰਨ ਗਹਉ ਬਕਉ ਸੁਭ ਰਸਨਾ**
**ਦੀਜਹਿ ਪ੍ਰਾਨ ਅਕੋਰਿ ॥ ੧ ॥ ਰਹਾਉ ॥**

ਜੈਤ. ਮਹਲਾ ੫–੯, ਸਫ਼ਾ ੭੦੧

**ਭਾਵ :** (ਜੋ) ਕੋਈ (ਹਰੀ ਦਾ) ਪਿਆਰਾ ਮੈਨੂੰ ਹਰੀ ਨਾਲ ਜੋੜ ਦੇਵੇ, (ਮੈਂ ਉਸ ਦੇ) ਚਰਨ ਪਕੜਾਂ, ਜੀਭ ਨਾਲ ਸਤਕਾਰ ਵਾਲੇ ਬਚਨਾਂ ਦੁਆਰਾ ਉਸ ਦਾ ਉਪਕਾਰ ਮੰਨਾਂ ਅਤੇ **ਭੇਟਾ ਦੇ ਤੌਰ ਤੇ** ਪ੍ਰਾਣ ਅਰਪਨ ਕਰਾਂ ।

**ਪ੍ਰਾਨ ਅਕੋਰਿ,** ਪ੍ਰਾਣਾਂ ਦੀ ਭੇਟਾ, ਜੀਵਨ ਦੀ ਭੇਟਾ ।

[**ਸੰਸ. उत्कोच:** (**ਉਤ੍ਕੋਚ:**), ਰਿਸ਼ਵਤ; **ਪ੍ਰਾ. उक्कोया** (**ਉਕ੍ਕੋਯਾ**), ਰਿਸ਼ਵਤ; **ਦੇ. ਪ੍ਰਾ. उक्कोड** (**ਉਕ੍ਕੋਡ**), ਰਾਜੇ ਆਦਿ ਨੂੰ ਭੇਟਾ ਕਰਨ ਯੋਗ ਧਨ ਪਦਾਰਥ ਭਾਵ ਨਜ਼ਰਾਨਾ ।]

**ਅਖੁਓ,** ਨਾਸ਼ ਰਹਤ, ਅਵਿਨਾਸ਼ੀ, ਜੋ ਅਸਰ ਕੀਤੇ ਬਿਨਾਂ ਖਾਲੀ ਨਹੀਂ ਜਾਂਦਾ । ੧੭੪੬

**ਪੂਰਾ ਗੁਰੁ ਅਖੁਓ ਜਾਕਾ ਮੰਤ੍ਰ ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥ ... ॥ ੪ ॥**

ਗਉੜੀ (ਸੁਖ.) ਮ: ੫–੧੮, ਸਫ਼ਾ ੨੮੭

**ਵੇਖੋ, ਅੰਮ੍ਰਿਤ (੧੨੮੩)**

[**ਸੰਸ. अक्षय** (**ਅਕ੍ਸ਼ਯ**), ਜਿਸ ਦਾ ਕਦੀ ਨਾਸ਼ ਨਾਂ ਹੋਵੇ, ਨਾਸ਼ ਰਹਤ; **ਪ੍ਰਾ. अक्खय** (**ਅਕ੍ਖਯ**) ।]

**ਅਖਇਓ,** ਹੇ ਖੀਨ ਨ ਹੋਣ ਵਾਲੇ ! ੧੭੪੭

**ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥**
**ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥ ੪ ॥**

ਮਾਰੂ ਮਹਲਾ ੫–੨੨, ਸਫ਼ਾ ੧੦੦੬

**ਭਾਵ :** ਹੇ ਅਟਲ, ਅਲਖ, ਅਪਾਰ, ਮੋਹਨ, **ਨਾ ਨਾਸ਼ ਹੋਣ ਵਾਲੇ** ਦੇਵਾ (ਪ੍ਰਕਾਸ਼ ਸਰੂਪ ਜੀਓ) ! (ਮੈਨੂੰ ਆਪ ਤੋਂ), ਸੰਤਾਂ ਦਾ ਸੰਗ ਅਤੇ (ਆਪ ਦੇ) ਦਾਸਾਂ ਦੀ ਚਰਨਧੂੜੀ (ਬਣਨ) ਦਾ ਦਾਨ ਮਿਲੇ ! [**ਸੰਸ. अक्षय** (**ਅਕ੍ਸ਼ਯ**), ਜੋ ਖੀਨ ਨ ਹੋਵੇ ।]

**ਅਖੰਡ,** ਅਰੁਕ, ਨਿਰੰਤਰ, ਅਖੰਡ । ੧੭੪੮

**ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥**
**ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥**
**ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥**
**ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ੮ ॥**

ਗਉੜੀ (ਅਸਟ.) ਮਹਲਾ ੫–੨, ਸਫ਼ਾ ੨੩੬

**ਭਾਵ :** ਗੁਰੂ ਨੇ ਸ਼ੁਭ ਦ੍ਰਿਸ਼ਟੀ ਸਭ ਉਤੇ ਕੀਤੀ ਹੈ, (ਪਰ) ਜਿਸ ਦੇ ਹਿਰਦੇ ਵਿਚ ਹਰੀ (— ਨਾਮ) ਦਾ ਮੰਤ੍ਰ ਦੇ ਦਿਤਾ ਹੈ (ਭਾਵ ਵਸਾ ਦਿੱਤਾ ਹੈ) **ਅਖੰਡ** ਕੀਰਤਨ ਉਸ ਦਾ (ਮਾਨੋ) ਭੋਜਨ ਛਕਣਾ (ਹੁੰਦਾ ਹੈ । ਭਾਵ ਹਰੀ ਕੀਰਤਨ ਦੇ ਆਧਾਰ ਉਤੇ ਉਸ ਦਾ ਜੀਵਨ ਹੋ ਜਾਂਦਾ ਹੈ) । (ਹਾਂ,) ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਇਹ ਦਾਤ ਉਸ ਨੂੰ ਮਿਲਦੀ ਹੈ) ਜਿਸ ਦਾ ਸਤਿਗੁਰੂ ਪੂਰਾ ਹੁੰਦਾ ਹੈ ।

(**ਸੰਥਯਾ,** ਸਫ਼ਾ ੧੫੦੩)

[**ਸੰਸ. अखण्ड** (**ਅਖਣ੍ਡ**), ਜੋ ਟੁਕੜੇ ਨਾਂ ਹੋਵੇ, ਜੋ ਟੁਟੇ ਨਾਂ ।]

**ਅਖੰਡਲੀ,** ਲਗਾਤਾਰ । ੧੭੪੮ (ੳ)

**ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ**
**ਤਤ ਬੇਤੇ ਜਪੁ ਤਪੁ ਅਖੰਡਲੀ ॥**
**ਓਤਿ ਪੋਤਿ ਮਿਲਿ ਜੋਤਿ ਨਾਨਕ**
**ਕਛੂ ਦੁਖੁ ਨ ਡੰਡਲੀ ॥ ੨ ॥**

ਕਲਿ. ਮਹਲਾ ੫–੫, ਸਫ਼ਾ ੧੩੨੨

**ਭਾਵ :** ਜੋ ਤਤ ਬੇਤੇ ਜੋਗ ਦੀ ਜੁਗਤ ਨਾਲ ਗਿਆਨ ਦੇ ਆਹਾਰ ਨਾਲ ਸ਼ਬਦ ਦੀ ਸੁਰਤ ਨਾਲ **ਲਗਾਤਾਰ** ਜਪ ਤਪ ਕਰ ਰਹੇ ਹਨ ਉਹ ਪਰਮਾਤਮਾ ਦੀ ਜੋਤ ਨਾਲ ਇਕ ਰੂਪ ਹੋ ਜਾਂਦੇ ਹਨ, ਉਨ੍ਹਾਂ ਨੂੰ ਕੋਈ ਦੁਖ ਕੋਈ ਡੰਨ ਨਹੀ ਲਗਦਾ ।

**ਤਤ ਬੇਤੇ,** ਅਸਲੀਅਤ ਨੂੰ ਸਮਝਣ ਵਾਲੇ ।

**ਓਤਿ ਪੋਤਿ ਮਿਲਿ,** ਤਾਣੇ ਪੇਟੇ ਵਾਕੁਨ ਮਿਲ ਜਾਂਦੇ ਹਨ, ਇਕ ਰੂਪ ਹੋ ਜਾਂਦੇ ਹਨ ।

[ਵੇਖੋ, ੧੭੪੮]

**ਅਖਰ,** ੧੭੪੯

ਸੰਸਕ੍ਰਿਤ ਅਤੇ **ਹਿੰਦੀ** ਕੋਸ਼ਾਂ ਵਿਚ ਇਸ ਪਦ ਦੇ ਅਰਥ ਇਸ ਪ੍ਰਕਾਰ ਦਰਜ ਹਨ :—

A. अक्षर (**ਅਕ੍ਸ਼ਰ**), **ਵਿ.**
 ੧. ਅਬਿਨਾਸ਼ੀ, ਅਨਸ਼੍ਵਰ ।
 ੨. ਸ੍ਥਿਰ, ਦ੍ਰਿੜ ।

B. अक्षर: (**ਅਕ੍ਸ਼ਰ:**), **ਸੰਗਯਾ**, **ਪੁ.**
 ੧. ਸ਼ਿਵ
 ੨. ਵਿਸ਼ਨੂੰ

C. अक्षरं (**ਅਕ੍ਸ਼ਰੰ**), **ਨਿ.**
 ੧. ਵਰਨ ਮਾਲਾ ਦਾ ਇਕ ਅਖਰ ।
 ੨. ਕੋਈ ਇਕ ਧ੍ਵਨੀ ।
 ੩. ਇਕ ਜਾਂ ਅਨੇਕ ਵਰ੍ਣ ।
 ੪. ਭਾਸ਼ਾ ।
 ੫. ਦਸਤਾਵੇਜ਼ ।
 ੬. ਲਿਖਾਈ ।
 ੭. ਅਬਿਨਾਸ਼ੀ ਆਤਮਾ । ਬ੍ਰਹਮ । ਪਾਰਬ੍ਰਹਮ ।
 ੮. ਪਾਣੀ ।
 ੯. ਆਕਾਸ਼, ਵਾਯੂਮੰਡਲ ।
 ੧੦. ਪਰਮਾਨੰਦ ।
 ੧੧. ਮੋਖਸ਼ ।
 ੧੨. ਅਧ੍ਯਾਤਮਕ ਸਾਧਨ । ਤਪਸਯਾ ।
 ੧੩. ਪੁੰਨ ।
 ੧੪. ਇਕ ਪੌਦਾ ।
 ੧੫. ਬਦਲਿਆ ਨਾ ਜਾ ਸਕਣ ਵਾਲਾ ।
 ੧੬. ਅਖੁਟ ।

D. **ਹਿੰਦੀ** ਵਿਚ **अक्षर** ਦਾ ਰੂਪਾਂਤ੍ਰ **अच्छर** (ਅਚ੍ਛਰ) ਵੀ ਹੈ ।

E. ਪ੍ਰ. ਪੰ. ਵਿਚ ਅਛਰ ਜਾਂ **ਅਖਰ** ਦੇ ਅਰਥ ਹਨ :— ਕਿਸਮਤ, ਲੇਖ, ਹੋਣੀ, ਭਾਵੀ, ਨਸੀਬ ।
 (ਪੰਜਾਬੀ ਸ਼ਬਦ ਭੰਡਾਰ, ਕ੍ਰਿਤ ਬਿਸ਼ਨ ਦਾਸ ਪੁਰੀ ।)

F. ਗੁਰਬਾਣੀ ਵਿਚ ਇਹ ਪਦ ਇਨ੍ਹਾਂ ਅਰਥਾਂ ਵਿਚ ਆਇਆ ਹੈ, ਨਾਮ, ਮੰਤ੍ਰ, ਉਪਦੇਸ਼ । ਅਤੇ ਅਨੇਕ ਰੂਪਾਂ ਵਿਚ ਵਰਤਿਆ ਗਿਆ ਹੈ । ਇਨ੍ਹਾਂ ਦੀਆਂ ਤੁਕਾਂ ਭਾਵ ਸਹਿਤ (੧੭੪੯-ੳ ਤੋਂ ੧੭੬੩) ਤਕ ਦਰਜ ਹਨ ।

G. **ਅਛਰ**, **ਅਛਰਣਹ**, ਅਤੇ **ਅਛਰੁ**, ਵੀ ਇਨ੍ਹਾਂ ਉਪਰ ਵਾਲਿਆਂ ਅਰਥਾਂ ਦੇ ਦਾਇਰੇ ਵਿਚੋਂ ਹੀ ਹਨ । ਤੁਕਾਂ ਇਸ ਪ੍ਰਕਾਰ ਹਨ :-
 **ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥...॥੧॥**
 ਗਉੜੀ (ਬਾਵਨ.) ਕਬੀਰ, ਸਫ਼ਾ ੩੪੦

ਫੇਰ :—
 **ਸਤ ਹਤੰ ਪਰਮ ਬਾਦੰ ਅਵਰਤ**
 **ਏਥਹ ਸੁਧ ਅਛਰਣਹ ॥ ... ॥ ੬੨ ॥**
 ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

ਪੁਨਾ :—
 **ਸਤਿਰੂਪੁ ਸਤਿਨਾਮੁ ਸਤੁ ਸੰਤੋਖੁ ਧਰਿਓ ਉਰਿ ॥**
 **ਆਦਿ ਪੁਰਖਿ ਪਰਤਖਿ ਲਿਖ੍ਯਉ**
 **ਅਛਰੁ ਮਸਤਕਿ ਧੁਰਿ ॥ ... ॥ ੨ ॥**
 ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਅਖਰ,** ਵਰਣਮਾਲਾ ਦੇ ਸਾਰੇ ਅੱਖਰ (ਜਿਨ੍ਹਾਂ ਵਿਚ ਵਿਵਹਾਰਕ ਕਾਰਜ ਕ੍ਰਮ ਲਿਖਦੇ ਹਨ) । ੧੭੪੯ (ੳ)

 **ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥**
 **ਏ ਅਖਰ ਖਿਰਿ ਜਾਹਿਗੇ**
 **ਓਇ ਅਖਰ ਇਨ ਮਹਿ ਨਾਹਿ ॥ ੧ ॥**
 ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** ਬਾਵਨ ਅੱਖਰ ਤ੍ਰੈ ਲੋਕ (ਸਾਰੇ ਜਗਤ) ਵਿਚ (ਵਰਤੀਂਦੇ ਹਨ) । ਸਭ ਕੁਝ (ਜੋ ਕੁਝ ਜਗਤ ਵਿਚ ਰਚਿਆ ਜਾਂਦਾ ਹੈ) ਇਨ੍ਹਾਂ ਅੱਖਰਾਂ ਵਿਚ ਹੀ ਹੁੰਦਾ ਹੈ । ਪਰ ਇਹ **ਅੱਖਰ** (ਵਰਣਮਾਲਾ ਦੇ) ਨਾਸ਼ ਹੋ ਜਾਣਗੇ, ਇਸ ਕਰ ਕੇ, ਹੇ ਅਵਿਨਾਸ਼ੀ ! ਤੂੰ ਇਨ੍ਹਾਂ ਅੱਖਰਾਂ ਵਿਚ ਨਹੀਂ ।

**ਬਾਵਨ ਅਛਰ,** ਬਾਵਨ ਅੱਖਰ ।

ਬਾਵਨ ਅੱਖਰ ਤੋਂ ਮੁਰਾਦ ਹੈ ੫੨ ਅੱਖਰਾਂ ਵਾਲੀ ਬਾਣੀ । ਸੰਸਕ੍ਰਿਤ ਦੇ ਬਾਵਨ ਅੱਖਰ ਹਨ । ਉਨ੍ਹਾਂ ਦੇ ਆਧਾਰ ਉਤੇ ਕਬੀਰ ਜੀ ਨੇ ਬਾਵਨ ਅਖਰੀ ਬਾਣੀ ਰਚੀ ਹੈ । ਪਰ ਇਸ ਬਾਣੀ ਵਿਚ ਕਬੀਰ ਜੀ ਨੇ ਸਾਰੇ ੫੨ ਅੱਖਰ ਨਹੀਂ ਵਰਤੇ ਹਨ । ਲਗਦਾ ਹੈ ਕਿ ਕਬੀਰ ਜੀ ਨੇ ਕਿਸੇ ਪਾਂਧੇ ਦੀ ਪ੍ਰੇਰਨਾ ਨਾਲ ਜਾਂ ਆਪ ਰਉਂ ਵਿਚ ਆ ਕੇ ਇਹ ਬਾਣੀ ਰਚੀ ਹੈ । ਜੋ ਅੱਖਰ ਉਸ ਸਮੇਂ ਪ੍ਰਚਲਤ ਸਨ, ਉਹ ਹੀ ਲਏ ਹਨ । ਜਿਵੇਂ ਪਾਂਧਾ ਹਰ ਅੱਖਰ ਦੀ ਮੁਹਾਰਨੀ ਵਿਦਿਆਰਥੀਆਂ ਨੂੰ ਲਿਖ ਕੇ ਦਿੰਦਾ ਹੈ ਉਸ ਤਰ੍ਹਾਂ ਹੀ ਕਬੀਰ ਜੀ ਨੇ ਉਨ੍ਹਾਂ ਪ੍ਰਚਲਤ ਅੱਖਰਾਂ ਦੇ ਆਸਰੇ ਪ੍ਰਮਾਰਥ ਦੇ ਗਿਆਨ ਵਾਲੀਆਂ ਗਲਾਂ ਨੂੰ ਦਰਸਾਇਆ ਹੈ । (ਵਿਸਥਾਰ ਲਈ ਵੇਖੋ, **ਬਾਵਨ ਅਖਰੀ**) ।

**ਏ ਅਖਰ,** ਦੁਨਿਆਵੀ ਲਿਪੀ ਦੇ ਅੱਖਰ ।

**ਓਇ ਅਖਰ,** ਹੇ ਅਬਿਨਾਸ਼ੀ ।

[ਵੇਖੋ, ੧੭੪੯]

**ਅਖਰ,** ਅੱਖਰ । ੧੭੫੦

**ਕਹੁ ਕਬੀਰ ਅਖਰ ਦੁਇ ਭਾਖਿ ॥**
**ਹੋਇਗਾ ਖਸਮੁ ਤ ਲੇਇਗਾ ਰਾਖਿ ॥ ੩ ॥**

ਗਉੜੀ ਕਬੀਰ–੩੩, ਸਫ਼ਾ ੩੨੯

**ਭਾਵ :** ਦੋ **ਅੱਖਰ** (ਰਾਮ) ਉਚਾਰਨ ਕਰੀ ਚਲ, (ਤੇ ਹੇ) ਕਬੀਰ (ਇਹੋ) ਕਹੁ ਕਿ ਮਾਲਕ ਹੋਇਗਾ ਤਾਂ (ਆਪੇ) ਰੱਖ ਲਏਗਾ ।

(**ਸੰਥਯਾ,** ਸਫ਼ਾ ੨੦੦੦)

**ਅਖਰ ਦੁਇ,** ਦੋ ਅੱਖਰ, ਰਾ + ਮ = ਰਾਮ ।

[ਵੇਖੋ, ੧੭੪੯]

**ਅਖਰ,** ਪੁਸਤਕਾਂ । ੧੭੫੧

**ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥**
**ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥...॥੪॥**

ਸਿਰੀ. (ਅਸਟ.) ਮਹਲਾ ੧–੧੨, ਸਫ਼ਾ ੬੧

**ਭਾਵ : ਪੁਸਤਕਾਂ** ਪੜ੍ਹ ਪੜ੍ਹ ਕੇ (ਸੰਸਾਰ ਵਿਚ ਹੀ) ਭੁੱਲੇ ਰਹੀਦਾ ਹੈ । (ਧਾਰਮਕ) ਪਹਿਰਾਵੇ ਧਾਰ ਕੇ ਅਭਿਮਾਨ ਹੁੰਦਾ ਹੈ, (ਮੈਂ ਜੋਗੀ ਹਾਂ, ਸੰਨਿਆਸੀ ਹਾਂ) ਤੀਰਥਾਂ ਪਰ ਇਸ਼ਨਾਨ ਕੀ ਲਾਹਾ ਦੇਵੇ, ਜਦ ਮਨ ਵਿਚ ਘੁਮੰਡ ਦੀ ਮੈਲ ਹੋਰ ਵੱਧ ਗਈ (ਕਿ ਮੈਂ ਤੀਰਥੀਂ ਹੋ ਆਇਆ ਹਾਂ) ।

[ਵੇਖੋ, ੧੭੪੯]

**ਅਖਰ,** ਅੱਖਰਾਂ (ਦਾ) । ੧੭੫੨

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ**
**ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ**
**ਜਿ ਬਿਨੁ ਗੁਣ ਗਰਬੁ ਕਰੰਤ ॥ ੧੫ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੧

**ਵੇਖੋ, ਅਸਲਿ (੧੫੩੧)**

**ਅਖਰ ਕਾ ਭੇਉ,** ਅੱਖਰਾਂ ਦਾ ਭੇਦ (ਵਿਆਕਰਣ, ਪਿੰਗਲ ਆਦਿ) ।

[ਵੇਖੋ, ੧੭੪੯]

**ਅਖਰ,** ਪਦ ਅਤੇ ਵਾਕ, ਜੋ ਗੁਰੂ ਉਚਾਰੇ, ਉਪਦੇਸ਼ ਦੇ ਵਾਕ । ੧੭੫੩

**ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥**
**ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥੩॥**

ਆਸਾ ਮਹਲਾ ੧–੧੯, ਸਫ਼ਾ ੩੫੪

**ਭਾਵ :** ਇਕ ਨਾਮ ਰੂਪੀ ਫਲ ਲਗਾਣ ਲਈ ਬਾਗ ਦਾ ਸ਼ਬਦ ਚਿਤ੍ਰ :—

(ਜਗਿਆਸੂ ਦਾ ਮਨ) ਧਰਤੀ ਹੈ, ਉਸ ਨੂੰ ਚੋਖੀ ਕਰੇ (ਭਲੀ ਤਰ੍ਹਾਂ ਸਾਫ਼ ਸੁਥਰੀ ਕਰ ਕੇ ਸੰਵਾਰੇ, ਉਸ ਵਿਚ) **ਗੁਰੂ ਉਪਦੇਸ਼ ਰੂਪੀ ਅੱਖਰਾਂ** ਦੇ ਬੂਟੇ ਲਾਵੇ । ਪ੍ਰੇਮ ਜਲ ਨਾਲ ਸਿੰਚੇ (ਐਸਾ ਬਾਗ ਤਿਆਰ ਕਰਨ ਵਾਲੇ) ਸਾਰਿਆਂ ਨੂੰ ਇਕੋ ਨਾਮ ਦਾ ਫਲ ਲਗਦਾ ਹੈ । ਬਿਨਾਂ ਕਰਮਾਂ ਦੇ ਉਹ ਕਿੰਞ ਮਿਲੇ ?

**ਮਤਲਬ :** ਬ੍ਰਿਛ ਲਾਉਣ ਲਈ ਬੀਜ ਬੀਜਣੇ ਪੈਂਦੇ ਹਨ । ਬੀਜ ਉੱਗ ਕੇ ਬ੍ਰਿਛ ਬਣਦੇ ਹਨ, ਜਿਨ੍ਹਾਂ ਨੂੰ ਰਸਦਾਇਕ **ਫਲ** ਲਗਦਾ ਹੈ, ਜਿਸ ਦਾ ਸਵਾਦ ਬੀਜ ਦੇ ਨਿਜੀ ਸਵਾਦ ਕੋਲੋਂ ਵਖਰਾ ਹੁੰਦਾ ਹੈ ।

ਪਰਮਾਤਮਾ ਦੇ ਜਿਤਨੇ ਨਾਮ ਹਨ, ਸਭ ਅੱਖਰ ਰੂਪ ਬੀਜ ਹਨ । ਇਨ੍ਹਾਂ ਨੂੰ ਜੇ ਚੰਗੇ ਖੇਤ ਵਿਚ ਬੀਜਿਆ ਜਾਵੇ ਅਤੇ ਇਨ੍ਹਾਂ ਦੀ ਭਲੀ ਪ੍ਰਕਾਰ ਪਾਲਣਾ ਕੀਤੀ ਜਾਵੇ ਤਾਂ ਇਨ੍ਹਾਂ ਨੂੰ ਫਲ ਲਗਦਾ ਹੈ ।

ਬੀਜ ਭਾਵੇਂ ਅਲਗ ਅਲਗ ਕਿਸਮ ਦੇ ਸਨ **ਯਥਾ** :— ਰਾਮ, ਕ੍ਰਿਸ਼ਨ, ਵਾਹਿਗੁਰੂ (ਗੋਯਾ ਇਨ੍ਹਾਂ ਦੇ ਅੱਖਰ ਸਰੂਪ ਵਖੋ ਵਖ ਸਨ) ਪਰ ਜਿਸ ਵੇਲੇ ਇਨ੍ਹਾਂ ਨੂੰ ਰਸਦਾਇਕ ਫਲ ਲਗਦਾ ਹੈ, ਤਾਂ ਉਹ 'ਨਾਮ' ਹੁੰਦਾ ਹੈ ।

'ਨਾਮ' ਇਕੋ ਹੁੰਦਾ ਹੈ, ਭਾਵੇਂ ਬੀਜ ਜੁਦਾ ਜੁਦਾ ਸਨ ।

ਸਿਧਾਂਤਕ ਗਲ ਇਹ ਹੈ ਕਿ ਸ਼ੁਰੂ ਵਿਚ ਜੋ ਅੱਖਰ ਮਾਤ੍ਰ ਸੁੱਕਾ ਬੀਜ ਸੀ, ਉਹ ਸਾਧਨ ਕਮਾਈ ਦੁਆਰਾ 'ਨਾਮ' ਰੂਪ ਰਸ ਭਰਪੂਰ ਬਣ ਜਾਂਦਾ ਹੈ । ਇਹ 'ਨਾਮ' ਬਗ਼ੈਰ ਭਾਗਾਂ ਦੇ ਨਹੀਂ ਮਿਲਦਾ । ਭਾਵੇਂ ਅੱਖਰ ਰੂਪ ਬੀਜ ਸਭ ਪ੍ਰਾਪਤ ਕਰ ਲੈਂਦੇ ਹਨ ।

[ਵੇਖੋ, ੧੭੪੯]

**ਅਖਰ,** (ਨਾਮ ਦਾ) ਅੱਖਰ । ੧੭੫੪

**ਮ: ੧ ॥ ...**
**ਅਖਰ ਨਾਨਕ ਅਖਿਓ ਆਪਿ ॥**
**ਲਹੈ ਭਰਾਤਿ ਹੋਵੈ ਜਿਸੁ ਦਾਤਿ ॥ ੨ ॥**

ਮਾਝ (ਵਾਰ) ਮਹਲਾ ੧–੨੭, ਸਫ਼ਾ ੧੫੦

**ਭਾਵ :** (ਮੈਂ ਜੋ ਨਾਮ ਦਾ ਉਪਦੇਸ਼ ਕਰਦਾ ਹਾਂ ਇਹ ਨਾਮ ਦਾ) **ਅੱਖਰ** (ਪਰਮੇਸੁਰ ਨੇ) ਨਾਨਕ ਨੂੰ ਆਪ (ਪ੍ਰਚਾਰਨ ਲਈ) ਆਖਿਆ ਹੈ । ਜਿਸ ਨੂੰ (ਇਹ ਨਾਮ ਦੀ) ਦਾਤ (ਪ੍ਰਾਪਤ) ਹੋ ਜਾਏਗੀ (ਉਹ) ਨਿਸ਼ਭ੍ਰਮ ਹੋ ਜਾਏਗਾ । (ਭਾਵ ਉਸ ਦੀ ਅਗਯਾਨਤਾ ਦੂਰ ਹੋ ਜਾਏਗੀ) ।

(**ਸੰਥਯਾ,** ਸਫ਼ਾ ੧੦੨੮)

[ਵੇਖੋ, ੧੭੪੯]

**ਅਖਰ,** ਅੱਖਰ, ਅੱਖਰਾਂ (ਵਿਚ)। ੧੭੫੫

**ਪਉੜੀ ॥ ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**
**ਅਖਰ ਕਰਿ ਕਰਿ ਬੇਦ ਬੀਚਾਰੇ ॥ ... ॥ ੫੪ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਭਾਵ :** (ਤਿੰਨਾਂ ਭਵਨਾਂ = ) ਸਾਰੇ ਸੰਸਾਰ ਨੂੰ ਪ੍ਰਭੂ ਨੇ **ਅੱਖਰਾਂ** ਵਿਚ ਸਾਜਿਆ ਹੈ। ਅੱਖਰ ਬਣਾ ਕੇ ਵੇਦ (ਲਿਖੇ ਗਏ ਤੇ ਅੱਖਰਾਂ) ਕਰ ਕੇ ਹੀ (ਉਨ੍ਹਾਂ ਦਾ) ਵੀਚਾਰ ਹੁੰਦਾ ਹੈ।

(**ਸੰਥਗਾ,** ਸਫ਼ਾ ੧੬੪੪)

**ਅਖਰ ਮਹਿ,** ਅੱਖਰਾਂ ਵਿਚ।
[ਵੇਖੋ, ੧੭੪੯]

**ਅਖਰ,** ਅੱਖਰਾਂ (ਦੀ)। ੧੭੫੬

**ਪਉੜੀ ॥ ...**
**ਦ੍ਰਿਸਟਿਮਾਨ ਅਖਰ ਹੈ ਜੇਤਾ ॥**
**ਨਾਨਕ ਪਾਰਬ੍ਰਹਮ ਨਿਰਲੇਪਾ ॥ ੫੪ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਭਾਵ :** ਜਿਤਨਾ ਕੁਝ ਪਸਾਰਾ ਦਿਸ ਰਿਹਾ ਹੈ, ਸਾਰਾ ਕੁਝ **ਅੱਖਰਾਂ** ਦੀ ਹਦਬੰਦੀ ਵਿਚ ਆ ਸਕਦਾ ਹੈ (ਵਰਣਨ ਹੋ ਸਕਦਾ ਹੈ ਪਰ) ਪਾਰਬ੍ਰਹਮ, (ਜੋ ਇਸ ਦਿਸਦੇ ਪਸਾਰੇ ਦਾ ਦ੍ਰਿਸ਼ਟਾ ਹੈ ਅਤੇ) ਨਿਰਲੇਪ ਹੈ (ਉਹ ਅਖਰਾਂ ਦੀ ਹਦਬੰਦੀ ਵਿਚ ਨਹੀਂ ਆ ਸਕਦਾ)।

**ਮਤਲਬ :**

ਬਚਨ ਹੈ :—

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ... ॥ ੧੯ ॥**

ਜਪੁਜੀ, ਸਫ਼ਾ ੪

ਜਿਸ ਵਿਧਾਤਾ ਨੇ ਇਹ ਕਿਸਮਤ ਦੇ ਲੇਖ ਲਿਖੇ ਹਨ, ਉਸ ਦੇ ਆਪਣੇ ਉਪਰ ਇਹ ਪ੍ਰਾਰਬਧ ਦੇ ਅਖਰ, ਹਾਵੀ ਨਹੀਂ। ਬਾਵਨ ਅਖਰੀ ਦੇ ਉਪਰੋਕਤ ਸਲੋਕ ਅਤੇ ਪਉੜੀ ਵਿਚ ਇਹ ਪਦ ਬਹੁਤ ਵੇਰ ਆਇਆ ਹੈ, ਸਮੁਚਾ ਭਾਵ ਸਮਝਣ ਲਈ ਸਾਰਾ ਪਾਠ ਅਤੇ ਉਸ ਦਾ ਮਤਲਬ ਹੇਠ ਦਰਜ ਹੈ :—

**ਸਲੋਕੁ ॥**
**ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥ ੧ ॥**
**ਪਉੜੀ ॥**
**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**
**ਅਖਰ ਕਰਿ ਕਰਿ ਬੇਦ ਬੀਚਾਰੇ ॥**
**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**
**ਅਖਰ ਨਾਦ ਕਥਨ ਵਖ੍ਯਾਨਾ ॥**
**ਅਖਰ ਮੁਕਤਿ ਜੁਗਤਿ ਭੈ ਭਰਮਾ ॥**
**ਅਖਰ ਕਰਮ ਕਿਰਤਿ ਸੁਚ ਧਰਮਾ ॥**
**ਦ੍ਰਿਸਟਿਮਾਨ ਅਖਰ ਹੈ ਜੇਤਾ ॥**
**ਨਾਨਕ ਪਾਰਬ੍ਰਹਮ ਨਿਰਲੇਪਾ ॥ ੫੪ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

ਹੇ ਕ੍ਰਿਪਾ ਨਿਧ ਦਿਆਲ ! ਅਸੀ ਤੇਰੀ ਸ਼ਰਣ ਆਏ ਹਾਂ। ਸਾਨੂੰ ਪਤਾ ਹੈ, ਜਿਸ ਦੇ ਮਨ ਵਿਚ ਹਰੀ ਇਕ ਅਖਰ ਰੂਪ (ਨਾਮ) ਹੋ ਕੇ ਵਸ ਜਾਂਦਾ ਹੈ ਉਹ ਨਿਹਾਲ ਹੋ ਜਾਂਦਾ ਹੈ।

ਕਰਤਾ ਪੁਰਖ ਨੇ ਸਾਰਾ ਸੰਸਾਰ ਅਖਰਾਂ ਦੀ ਹਦਬੰਦੀ ਵਿਚ ਧਾਰ ਰਖਿਆ ਹੈ। ਵੇਦ ਅਤੇ ਉਨ੍ਹਾਂ ਦੀ ਵੀਚਾਰ, ਅਖਰਾਂ ਦੁਆਰਾ ਹੁੰਦੀ ਹੈ। ਸ਼ਾਸਤ੍ਰ, ਸਿਮ੍ਰਿਤੀਆਂ ਅਤੇ ਪੁਰਾਨ ਅਖਰਾਂ ਵਿਚ ਲਿਖੇ ਗਏ। ਨਾਦ ਦਾ ਗਾਇਨ, ਕਥਾ ਦਾ ਵਿਖਿਆਨ ਅਖਰਾਂ ਦੁਆਰਾ ਹੁੰਦਾ ਹੈ। ਭੈ ਭਰਮਾਂ ਤੋਂ ਛੁਟਣ ਦੀ ਜੁਗਤੀ ਅਖਰਾਂ ਦੁਆਰਾ ਹੀ ਦਸੀ ਜਾਂਦੀ ਹੈ। ਧਰਮ ਦੇ ਸੁਚਮ, ਕਰਮ ਅਤੇ ਉਨ੍ਹਾਂ ਕਰਮਾਂ ਦੀ ਕ੍ਰਿਤਾਂ, ਅਖਰਾਂ ਦੁਆਰਾ ਸੁਣਾਈਆਂ, ਸਮਝੀਆਂ ਜਾਂਦੀਆਂ ਹਨ।

ਦ੍ਰਿਸ਼ਟਮਾਨ ਦਾ ਗਿਆਨ ਵਰਣਮਾਲਾ ਦੇ ਅਖਰਾਂ ਵਿਚ ਸਮਝਿਆ ਅਤੇ ਸਮਝਾਇਆ ਜਾ ਸਕਦਾ ਹੈ। ਪਰ ਪਾਰਬ੍ਰਹਮ ਦਾ ਗਿਆਨ ਵਰਣਮਾਲਾ ਦੇ ਅਖਰਾਂ ਦੇ ਬਿਆਨ ਦੀ ਸ਼ਕਤੀ ਤੋਂ ਉਪਰ ਹੈ। ਕੀ ਫੇਰ ਉਸ ਦਾ ਵਰਣਮਾਲਾ ਦੇ ਅਖਰਾਂ ਨਾਲ ਕੋਈ ਸੰਬੰਧ ਹੈ ? ਹਾਂ, ਇਨ੍ਹਾਂ ਅਖਰਾਂ ਵਿਚ ਉਸ ਦੇ ਨਾਮ ਨੂੰ ਸੰਕੇਤ ਕਰਨ ਦੀ ਸ਼ਕਤੀ ਹੈ। ਸੋ ਐਸਾ ਇਕ ਅਖਰ, ਜੋ ਉਸ ਦਾ ਨਾਮ ਸੰਕੇਤ ਹੈ, ਜਿਸ ਮਨੁੱਖ ਦੇ ਹਿਰਦੇ ਵਿਚ ਵਸ ਜਾਏ, ਉਹ ਨਿਹਾਲ ਹੋ ਜਾਂਦਾ ਹੈ।

ਸੰਖੇਪ ਵਿਚ ਇਹ ਗਲ ਇਸ ਤਰ੍ਹਾਂ ਹੈ ਕਿ ਵਰਣਮਾਲਾ ਦੇ ਅਖਰ ਚਾਹੇ ਪਾਰਬ੍ਰਹਮ ਦਾ ਬੋਧ ਨਹੀਂ ਕਰਾ ਸਕਦੇ ਪਰ ਉਸ ਦੇ ਸਰੂਪ ਦੇ ਸੰਕੇਤ ਹੋ ਸਕਦੇ ਹਨ, ਅਤੇ ਇਸ ਲਿਹਾਜ਼ ਨਾਲ, ਉਸ ਦੇ ਨਾਮ ਰੂਪ ਦੇ ਪ੍ਰਤੀਕ ਹੋਣ ਦੀ ਹੈਸੀਅਤ ਵਿਚ, ਹਿਰਦੇ ਵਿਚ ਵਸ ਕੇ ਕਲਿਆਣਕਾਰੀ ਹੋ ਜਾਂਦੇ ਹਨ।
[ਵੇਖੋ, ੧੭੪੯]

**ਅਖਰ,** (ਰਾਮ ਨਾਮ ਰੂਪੀ) ਅਖਰ। ੧੭੫੭

**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥**
**ਅਖਰ ਲਿਖੇ ਸੇਈ ਗਾਵਾ**
**ਅਵਰ ਨ ਜਾਣਾ ਬਾਣੀ ॥ ੧ ॥ ਰਹਾਉ ॥**

ਬਸੰਤੁ (ਹਿੰਡੋਲ) ਮਹਲਾ ੧-੧੦, ਸਫ਼ਾ ੧੧੭੧

**ਭਾਵ :** ਮੇਰੇ ਮਾਲਕ ! ਮੈਂ ਆਪ ਹੀ ਭਰਮ ਵਿਚ ਭੁੱਲੀ ਹੋਈ ਹਾਂ । (ਰਾਮ ਨਾਮ ਰੂਪੀ) **ਅਖਰ** (ਜੋ ਵੇਦਾਂ ਸ਼ਾਸਤ੍ਰਾਂ ਵਿਚ ਤੱਤ੍ਵ ਕਰ ਕੇ) ਲਿਖੇ ਹਨ, ਓਹੀ ਗਾਉਂਦੀ ਹਾਂ, ਹੋਰ ਬਾਣੀ ਮੈਂ ਨਹੀਂ ਜਾਣਦੀ ।

[ਵੇਖੋ, ੧੭੪੯]

**ਅਖਰਾ,** ਅਖਰਾਂ (ਦੁਆਰਾ) । ੧੭੫੮

**ਅਖਰਾ ਸਿਰਿ ਸੰਜੋਗੁ ਵਖਾਣਿ ॥ ... ॥ ੧੯ ॥**

ਜਪੁਜੀ, ਸਫ਼ਾ ੪

**ਭਾਵ :** ਸੰਜੋਗ (ਵਿਜੋਗ) ਜੋ ਸਿਰ ਤੇ (ਲਿਖਿਆ ਹੋਇਆ ਹੈ) **ਅਖਰਾਂ** ਦੁਆਰੇ ਹੀ ਵਰਣਨ ਕੀਤਾ ਜਾਂਦਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੭੪੯]

**ਅਖਰੀ,** ਅਖਰੀਂ, ਅਖਰਾਂ ਦੁਆਰਾ (ਜੋ ਬੋਲੇ, ਲਿਖੇ) ਜਾ ਸਕਦੇ ਹਨ । ੧੭੫੮ (ੳ)

**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ ਸੰਜੋਗੁ ਵਖਾਣਿ ॥ ... ॥ ੧੯ ॥**

ਜਪੁਜੀ, ਸਫ਼ਾ ੪

**ਭਾਵ : ਅਖਰਾਂ ਦੁਆਰੇ** (ਪਰਮੇਸ਼ੁਰ ਦਾ) ਨਾਮ ਲੀਤਾ ਜਾਂਦਾ ਹੈ, ਅਖਰਾਂ ਦੁਆਰੇ (ਪਰਮੇਸ਼ੁਰ ਦੀ) ਸਿਫਤ ਸਾਲਾਹ ਕੀਤੀ ਜਾਂਦੀ ਹੈ । (ਇਸ ਪ੍ਰਕਾਰ) ਅਖਰਾਂ ਦੁਆਰੇ ਹੀ ਗਯਾਨ (ਕਥਨ ਕੀਤਾ ਜਾਂਦਾ ਹੈ, ਅਖਰਾਂ ਦੁਆਰੇ ਪਰਮਾਤਮ ਦੇਵ ਦੇ) ਗੁਣਾਂ ਦੇ ਜਾਣਨਹਾਰ ਹੋ ਜਾਈਦਾ ਹੈ, (ਅਖਰਾਂ ਦੁਆਰੇ ਹੀ ਉਸ ਦੇ ਗੁਣਾਂ ਨੂੰ ਦੱਸਣ ਵਾਲੇ) ਗੀਤਾਂ ਦਾ ਗਾਯਨ ਕਰੀਦਾ ਹੈ । (ਭਾਵ ਇਹ ਕਿ ਨਾਮ, ਸਿਫਤ ਸਾਲਾਹੀ ਗੀਤ ਤੇ ਗਯਾਨ ਦੀ ਖਾਤਰ ਬੋਲਣਾ ਜ਼ਰੂਰੀ ਹੈ)। (ਗਲ ਕੀ ਹਰ ਪ੍ਰਕਾਰ ਦੀ) ਬੋਲੀ ਦਾ ਬੋਲਣਾ ਤੇ ਲਿਖਣਾ ਅੱਖਰਾਂ ਦੁਆਰੇ ਹੀ ਹੁੰਦਾ ਹੈ । (ਇਥੋਂ ਤਾਈਂ ਕਿ) ਸੰਜੋਗ (ਵਿਜੋਗ) ਜੋ ਸਿਰ ਤੇ (ਲਿਖਿਆ ਹੋਇਆ ਹੈ) ਅਖਰਾਂ ਦੁਆਰੇ ਹੀ ਵਰਣਨ ਕੀਤਾ ਜਾਂਦਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੭੪੯]

**ਅਖਰੁ,** ਅਖਰ (ਰੂਪ ਨਾਮ) । ੧੭੫੯

**ਸਲੋਕੁ ॥**
**ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥ ੧ ॥**

ਗਉੜੀ (ਬਾਵਨ.) ਮਹਲਾ ੫–੫੪, ਸਫ਼ਾ ੨੬੧

**ਵੇਖੋ, ਅਖਰ (੧੭੫੬)**

[ਵੇਖੋ, ੧੭੪੯]

**ਅਖਰੁ,** ਨਾਮ । ੧੭੬੦

**ਏਕੁ ਅਖਰੁ ਜੋ ਗੁਰਮੁਖਿ ਜਾਪੈ**
**ਤਿਸ ਕੀ ਨਿਰਮਲ ਸੋਈ ॥ ੩ ॥**

ਸੂਹੀ ਮਹਲਾ ੫–੫੦, ਸਫ਼ਾ ੭੪੭

**ਭਾਵ :** ਇਕ ਵਾਹਿਗੁਰੂ ਦਾ **ਨਾਮ** ਜੋ ਗੁਰੂ ਦੁਆਰਾ ਜਪਦਾ ਹੈ, ਉਸ ਦੀ (ਲੋਕ ਪ੍ਰਲੋਕ) ਨਿਰਮਲ ਸ਼ੋਭਾ ਹੁੰਦੀ ਹੈ ।

**ਏਕੁ ਅਖਰੁ,** ਇਕ ਵਾਹਿਗੁਰੂ ਦਾ ਨਾਮ ।
**ਸੋਈ,** ਸੋਇ, ਸ਼ੋਭਾ ।
[ਵੇਖੋ, ੧੭੪੯]

**ਅਖਰੁ,** ਉਪਦੇਸ਼ । ੧੭੬੧

**ਪਰਸਤ ਪੈਰ ਸਿਝਤ ਤੇ ਸੁਆਮੀ**
**ਅਖਰੁ ਜਿਨ ਕਉ ਆਇਆ ॥ ੨ ॥**

ਰਾਮ. ਮਹਲਾ ੧–੬, ਸਫ਼ਾ ੮੭੮

**ਭਾਵ :** ਜਿਨ੍ਹਾਂ ਨੂੰ (ਗੁਰ) **ਉਪਦੇਸ਼** ਮਿਲ ਜਾਂਦਾ ਹੈ, ਉਹ (ਪਰਮੇਸ਼ਰ) ਮਾਲਕ ਦੇ ਚਰਨ ਛੁਹ ਕੇ ਸਿਧ ਹੋ ਜਾਂਦੇ ਹਨ ।

**ਸਿਝਤ,** ਸਿਧ ਹੋ ਜਾਂਦੇ ਹਨ, ਸਫਲ ਹੋ ਜਾਂਦੇ ਹਨ ।
[ਵੇਖੋ, ੧੭੪੯]

**ਅਖਰੁ,** ਮੰਤ੍ਰ । ੧੭੬੨

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥**

ਸਲੋਕ ਫਰੀਦ, ਸਫ਼ਾ ੧੩੮੪

**ਭਾਵ :** (ਉਹ) ਕਿਹੜਾ **ਮੰਤ੍ਰ** ਹੈ (ਜੋ ਮੈਂ ਜਪਾਂ) ? (ਉਹ) ਕਿਹੜੇ ਗੁਣ ਹਨ (ਜੋ ਮੈਂ ਧਾਰਾਂ) ? ਉਹ ਕਿਹੜਾ ਸ੍ਰੇਸ਼ਟ ਮੰਤ੍ਰ **ਹੈ** (ਜੋ ਮੈਂ ਵਰਤਾਂ) ? (ਫੇਰ) ਕਿਹੜਾ ਵੇਸ ਮੈਂ ਕਰਾਂ, ਜਿਸ ਨਾਲ ਕੰਤ ਵਸ ਆਵੇ ?

**ਮਣੀਆ ਮੰਤੁ,** (ਮੰਤ੍ਰਾਂ ਵਿਚੋਂ) ਰਤਨ ਰੂਪੀ ਮੰਤ੍ਰ, ਸ੍ਰੇਸ਼ਟ ਮੰਤ੍ਰ ।
[ਵੇਖੋ, ੧੭੪੯]

**ਅਖਰੁ,** ਉਪਦੇਸ਼ । ੧੭੬੩

**ਨਾਨਕ ਮਨਮੁਖਿ ਬੋਲਣੁ ਵਾਉ ॥**
**ਅੰਧਾ ਅਖਰੁ ਵਾਉ ਦੁਆਉ ॥ ੩ ॥**

ਗਉੜੀ (ਗੁਆ.) ਮਹਲਾ ੧–੧, ਸਫ਼ਾ ੧੫੧

**ਭਾਵ :** ਮਨਮੁਖ ਦਾ ਬੋਲਣਾ (ਭਾਵ ਉਪਦੇਸ਼ ...... ) ਬਿਰਥਾ ਹੈ, ਹੇ ਨਾਨਕ ! ਉਸ ਦਾ **ਅੱਖਰ** ( = **ਉਪਦੇਸ਼**) ਅੰਨ੍ਹਾ ਹੈ ਤੇ ਵਿਅਰਥ ਹੈ । (ਭਾਵ ਗਿਆਨ ਮੰਜ਼ਲ ਤੇ ਨਹੀਂ ਪੁਚਾ ਸਕਦਾ, ਇਸ ਕਰ ਕੇ ਵਾਯੂ ਦੀ ਸਾਂ ਸਾਂ ਵਾਂਙੂ ਵਿਅਰਥ ਹੈ) ।

(**ਸੰਥਜਾ,** ਸਫ਼ਾ ੧੦੩੭)

[ਵੇਖੋ, ੧੭੪੯]

**ਅਖਲੀ,** ਸੁਤੰਤਰ, ਆਪਣੀ ਮਨ ਮਰਜੀ ਨਾਲ (ਉਡਣ ਵਾਲੀ) । ੧੭੬੪

**ਅਖਲੀ ਊਂਡੀ ਜਲੁ ਭਰ ਨਾਲਿ ॥**
**ਡੂਗਰੁ ਊਚਉ ਗੜੁ ਪਾਤਾਲਿ ॥ ... ॥ ੧ ॥**

ਮਲਾਰ (ਅਸਟ.) ਮਹਲਾ ੧–੪, ਸਫ਼ਾ ੧੨੭੫

**ਵੇਖੋ, ਊਂਡੀ (੬੬੯)**

[**ਸੰਸ.** उच्छृङ्खल, ਬੇਲਗਾਮ, ਬੰਧਨ-ਰਹਿਤ, ਬੇ-ਰੋਕ, ਸੁਤੰਤਰ । ਸੰਪ੍ਰਦਾ ਵਿਚ 'ਅਖਲੀ' ਦੇ ਅਰਥ 'ਲਮਢੀਂਗ' ਕੀਤੇ ਹੋਏ ਹਨ ।]

**ਅਖੜੀਆ,** ਅੱਖੀਆਂ, ਨੈਨ । ੧੭੬੪ (ੳ)

**ਮ: ੫ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**
**ਨਾਨਕ ਸੇ ਅਖੜੀਆ ਬਿਅੰਨਿ**
**ਜਿਨੀ ਡਿਸੰਦੋ ਮਾ ਪਿਰੀ ॥ ੩ ॥**

ਮਾਰੂ ਡਖਣੇ (ਵਾਰ) ਮਹਲਾ ੫–੧੬, ਸਫ਼ਾ ੧੦੯੯–੧੧੦੦

**ਵੇਖੋ, ਅਖੜੀਆਂ (੧੭੬੫)**

[ਵੇਖੋ, ੧੭੬੫]

**ਅਖੜੀਆਂ,** ਅੱਖੀਆਂ, ਨੈਨ । ੧੭੬੫

**ਸਲੋਕੁ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**
**ਨਾਨਕ ਸੇ ਅਖੜੀਆਂ ਬਿਅੰਨਿ**
**ਜਿਨੀ ਡਿਸੰਦੋ ਮਾ ਪਿਰੀ ॥ ੧ ॥**

ਵਡ. (ਛੰਤ) ਮਹਲਾ ੫–੨, ਸਫ਼ਾ ੫੭੭

**ਭਾਵ :** ਅੱਖਾਂ ਨਾਲ ਪ੍ਰਭੂ ਦੀ ਜੋਤੀ ਦਾ ਦੀਦਾਰ ਕੀਤਾ ਹੈ (ਉਹ ਇਤਨਾ ਮਨ ਖਿਚਵਾਂ ਹੈ ਕਿ) ਮੇਰੀ ਪਿਆਸ ਨਹੀਂ ਬੁਝਦੀ ਸਗੋਂ ਵਧ ਰਹੀ ਹੈ । ਓਹ **ਨੈਨ** ਹੋਰ ਹਨ, ਜਿਨ੍ਹਾਂ ਨਾਲ ਮੇਰਾ ਪ੍ਰੀਤਮ (ਵਾਹਿਗੁਰੂ) ਦਿਸਦਾ ਹੈ ।

**ਨੋਟ :** ਇਹ ਤੁਕਾਂ ਕੁਝ ਲਗਾਂ ਮਾਤਰਾਂ ਦੇ ਭੇਦ ਨਾਲ ਮਾਰੂ ਵਾਰ ਵਿਚ ਵੀ ਵਿਦਮਾਨ ਹਨ । ਯਥਾ :—

**ਮ: ੫ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**
**ਨਾਨਕ ਸੇ ਅਖੜੀਆ ਬਿਅੰਨਿ**
**ਜਿਨੀ ਡਿਸੰਦੋ ਮਾ ਪਿਰੀ ॥ ੩ ॥**

ਮਾਰੂ ਡਖਣੇ (ਵਾਰ) ਮਹਲਾ ੫–੧੬, ਸਫ਼ਾ ੧੦੯੯–੧੧੦੦

**ਮਤਲਬ :** ਜਗਿਆਸੂ ਦੀ ਖਿਚ ਪਰਮਾਤਮਾ ਨੂੰ ਸ਼ਖ਼ਸੀ ਰੂਪ ਵਿਚ (Personal God) ਦੇਖਣ ਦੀ ਹੈ । ਇਹ ਪੂਰੀ ਨਹੀਂ ਹੁੰਦੀ । ਜੋ ਕੁਛ ਉਸ ਨੂੰ ਇਸ ਵਿਸ਼ਯ ਸੰਬੰਧ ਵਿਚ ਪਰਤੀਤ ਹੁੰਦਾ ਹੈ ਉਹ ਪਰਮਾਤਮਾ ਦਾ ਵਿਸ਼ਵ ਰੂਪ ਜਾਂ ਵਿਰਾਟ ਰੂਪ ਹੈ । ਇਸ ਨਾਲ ਉਸ ਦੀ ਪਿਆਸ ਨਹੀਂ ਬੁਝਦੀ । ਪਰਤਖ ਵਿਅਕਤੀਗਤ ਸਰੂਪ ਦੇ ਦਰਸ਼ਨ ਲਈ ਬਹੁਤ ਪ੍ਰੇਮ ਲਗਨ ਦੀ ਅਤੇ ਐਸੇ ਨੈਣਾਂ ਦੀ ਲੋੜ ਹੈ ਜੋ ਤੀਬਰ ਬਿਰਹ ਦੇ ਵਿਛੋੜੇ ਵਿਚ ਨੀਰ ਵਰਸਾਉਂਦੇ ਹੋਣ ।

[**ਸੰਸ.** अक्षि; **ਪ੍ਰਾ.** अक्खि, ਨੇਤ੍ਰ, ਅੱਖਾਂ; **ਪੰ.** ਅਖ + ੜੀਆਂ = ਪਿਆਰੀਆਂ ਅੱਖਾਂ ।]

**ਅਖਾਏ,** ਅਖਵਾਏ । ੧੭੬੫ (ੳ)

**ਮ: ੪ ॥**
**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੧੧, ਸਫ਼ਾ ੩੦੫

**ਵੇਖੋ, ਅੰਮ੍ਰਿਤਸਰਿ (੧੩੦੬)**

[**ਸੰਸ.** √ ख्या; आख्या (ਆਖ੍ਯਾ), ਕਹਿਣਾ, ਪ੍ਰਸਿੱਧ ਕਰਨਾ ।]

**ਅਖਾਦਿ੍,** ਹਰਾਮ, ਜੋ ਖਾਣ ਯੋਗ ਨਹੀਂ । ੧੭੬੬

**ਅਕਰਣੰ ਕਰੋਤਿ ਅਖਾਦਿ੍ ਖਾਦੰ੍**
**ਅਸਾਜੰ੍ ਸਾਜਿ ਸਮਜਯਾ ॥ ... ॥ ੪੮ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਵੇਖੋ, ਅਸਾਜੰ੍ (੧੫੩੮)**

[**ਸੰਸ.** अखाद्यं (ਅਖਾਦ੍ਯੰ) , ਨਾਂ ਖਾਣ ਯੋਗ, ਜੋ ਖਾਣਾ ਵਰਜਿਤ ਹੈ, ਵਿਹਿਤ ਨਹੀਂ ।]

**ਅਖਾਧਿ,** ਜਿਸ ਨੂੰ ਧਰਮ ਨੇ ਖਾਣਾ ਹਲਾਲ ਕਰਾਰ ਨਹੀਂ ਦਿਤਾ, ਹਰਾਮ। ੧੭੬੭

**ਪਰ ਧਨ ਪਰ ਤਨ ਪਰ ਤੀ ਨਿੰਦਾ**
**ਅਖਾਧਿ ਖਾਹਿ ਹਰਕਾਇਆ ॥**
**ਸਾਚ ਧਰਮ ਸਿਉ ਰੁਚਿ ਨਹੀ ਆਵੈ**
**ਸਤਿ ਸੁਨਤ ਛੋਹਾਇਆ ॥ ੩ ॥**

ਆਸਾ ਮਹਲਾ ੫–੧੨੫, ਸਫ਼ਾ ੪੦੨

**ਭਾਵ :** ਪਾਪ ਅਤੇ ਜ਼ੁਲਮ ਵਿਚ ਪਰਵਿਰਤ ਪਾਪੀ ਦੀ ਦਸ਼ਾ ਦਰਸਾਈ ਹੈ :— ਪਰਾਇਆ ਧਨ (ਲੁਟਦਾ ਹੈਂ), ਪਰਾਏ ਸਰੀਰ (ਗੁਲਾਮ ਰਖਦਾ ਹੈਂ) ਪਰਾਈ ਇਸਤ੍ਰੀ (ਭੋਗਦਾ ਹੈਂ ਪਰਾਈ) ਨਿੰਦਾ ਕਰਦਾ ਹੈਂ ਅਤੇ **ਹਰਾਮ** ਖਾਣ ਨੂੰ ਹਲਕਾਇਆ ਭਜਦਾ ਹੈਂ। ਸੱਚ ਧਰਮ ਨਾਲ ਤੇਰਾ ਲਗਾਓ ਨਹੀਂ, ਸੱਚੀ ਗੱਲ ਸੁਣ ਕੇ ਤੈਨੂੰ ਗੁੱਸਾ ਆਉਂਦਾ ਹੈ।
[ਵੇਖੋ, ੧੭੬੬]

**ਅਖਾਰਾ,** ਮਜਮਾ, ਪਿੜ। ੧੭੬੮

**ਜਿਉ ਬੇਸ੍ਵਾ ਕੇ ਪਰੈ ਅਖਾਰਾ ॥**
**ਕਾਪਰੁ ਪਹਿਰਿ ਕਰਹਿ ਸੀਂਗਾਰਾ ॥ ... ॥ ੩ ॥**

ਭੈਰਉ ਨਾਮਦੇਉ–੨, ਸਫ਼ਾ ੧੧੬੫

**ਭਾਵ :** ਜਿਸ ਤਰ੍ਹਾਂ ਵੇਸ਼ਵਾਂ ਦੇ (ਨਚਣ ਗੌਣ ਦੇ) **ਪਿੜ** ਪੈਂਦੇ ਹਨ (ਤਦ, ਸੋਹਣੇ) ਕਪੜੇ ਪਾ ਕੇ ਸ਼ਿੰਗਾਰ ਕਰਦੀਆਂ ਹਨ।
[ਵੇਖੋ, ੧੭੭੧]

**ਅਖਾਰੇ,** ਜੋੜ ਮੇਲਿਆਂ ਵਿਚ, ਸਮਾਗਮ ਵਿਚ, ਸੰਤ ਸਭਾ ਵਿਚ। ੧੭੬੯

**ਤਹ ਗੀਤ ਨਾਦ ਅਖਾਰੇ ਸੰਗਾ ॥**
**ਊਹਾ ਸੰਤ ਕਰਹਿ ਹਰਿ ਰੰਗਾ ॥ ੨ ॥**

ਸੂਹੀ ਮਹਲਾ ੫–੧੨, ਸਫ਼ਾ ੭੩੯

**ਭਾਵ :** (ਜਿਥੇ ਭਗਤ ਵਸਦੇ ਹਨ) ਉਥੇ ਗੀਤ ਅਤੇ ਨਾਦ ਹੁੰਦੇ ਹਨ, ਉਨ੍ਹਾਂ ਸਤਿਸੰਗ ਦੇ **ਜੋੜ ਮੇਲਿਆਂ ਵਿਚ** ਹਰਿ ਮਿਲਾਪ ਦਾ ਅਨੰਦ ਸੰਤ ਮਾਣਦੇ ਹਨ।
[ਵੇਖੋ, ੧੭੭੧]

**ਅਖਾਰੇ,** ਸੰਤ ਸਭਾ, ਜੋੜ ਮੇਲੇ। ੧੭੭੦

**ਤਹ ਸਹਜ ਅਖਾਰੇ ਅਨੇਕ ਅਨੰਤਾ ॥**
**ਪਾਰਬ੍ਰਹਮ ਕੇ ਸੰਗੀ ਸੰਤਾ ॥ ੩ ॥**

ਗਉੜੀ ਮਹਲਾ ੫–੧੦੪, ਸਫ਼ਾ ੧੮੬

**ਭਾਵ :** ਉਥੇ ਸਹਜ (ਰੰਗ ਵਿਚ) ਪ੍ਰਾਰਬ੍ਰਹਮ ਦੇ ਸੰਗੀ, ਸੰਤਾਂ ਦੇ ਅਨੇਕਾਂ ਅਤੇ ਬੇਸ਼ੁਮਾਰ **ਜੋੜ ਮੇਲੇ** ਹੁੰਦੇ ਹਨ।
[ਵੇਖੋ, ੧੭੭੧]

**ਅਖਾੜਾ,** ਪਿੜ, ਮੈਦਾਨੇ ਜੰਗ। ੧੭੭੧

**ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥**
**ਬਿਖਮੋ ਬਿਖਮੁ ਅਖਾੜਾ**
**ਮੈ ਗੁਰ ਮਿਲਿ ਜੀਤਾ ਰਾਮ ॥ ... ॥ ੪ ॥**

ਆਸਾ (ਛੰਤ) ਮਹਲਾ ੫–੧, ਸਫ਼ਾ ੪੫੩

**ਭਾਵ :** ਖੁਸ਼ ਹਨ, ਖਿੜ ਰਹੇ ਹਨ, ਮੇਰੇ ਭਰਾ ਅਤੇ ਮਿਤ੍ਰ। ਕਠਿਨ ਤੋਂ ਕਠਿਨ (ਮੇਰਾ ਜੁੱਧ ਸੀ ਜੋ) ਮੈਂ ਗੁਰਾਂ ਨਾਲ ਮਿਲ ਕੇ (ਗੁਰਾਂ ਦੀ ਓਟ ਲੈ ਕੇ) **ਮੈਦਾਨੇ ਜੰਗ** (ਵਿਚ ਜੂਝ ਕੇ) ਜਿਤ ਲਿਆ ਹੈ।

**ਅਖਾੜਾ,** ਸੰਪ੍ਰਦਾਇਕ ਸਾਧੂ ਸੰਤਾਂ ਦਾ ਡੇਰਾ ਅਥਵਾ ਮੰਡਲੀ। ਭਾਰਤ ਵਿਚ ਅਨੇਕਾਂ ਪ੍ਰਕਾਰ ਦੇ ਸਾਧੂ ਅਤੇ ਸੰਤ ਸੰਪ੍ਰਦਾਵਾਂ ਹਨ। ਇਨ੍ਹਾਂ ਦੇ ਕੇਂਦਰੀ ਅਸਥਾਨ ਹਰਦਵਾਰ, ਕੰਖਲ, ਕਾਸ਼ੀ, ਪ੍ਰਯਾਗ (ਅਲ੍ਹਾਬਾਦ) ਆਦਿ ਹਨ। ਕੁਝ ਕੁ ਕੇਂਦਰ "ਅਖਾੜਾ" ਦੇ ਨਾਉਂ ਤੋਂ ਪ੍ਰਸਿੱਧ ਹਨ। ਯਥਾ : ਨਿਰੰਜਨੀ ਅਖਾੜਾ, ਨਾਰਾਇਣੀ ਅਖਾੜਾ, ਸ੍ਰੀ ਉਦਾਸੀਨ ਪੰਚਾਇਤੀ ਅਖਾੜਾ, ਸ੍ਰੀ ਪੰਚਾਇਤੀ ਅਖਾੜਾ ਨਿਰਮਲਾ ਆਦਿ।

ਸਿਖ ਧਰਮ ਨਾਲ ਉਦਾਸੀਨ ਅਤੇ ਨਿਰਮਲਾ ਅਖਾੜਾ ਸੰਬੰਧਤ ਹਨ। ਇਨ੍ਹਾਂ ਸੰਪ੍ਰਦਾਵਾਂ ਨੇ ਸਿਖ ਧਰਮ ਦੇ ਪ੍ਰਚਾਰ ਲਈ ਸ਼ਲਾਘਾ ਯੋਗ ਕੰਮ ਕੀਤੇ ਹਨ। ਉਦਾਸੀ ਭੇਖ ਲਈ ਵੇਖੋ, **ਉਦਾਸੀ** (੨੯੦)।

ਪੰਚਾਇਤੀ ਅਖਾੜਾ ਨਿਰਮਲਾ, ਨਿਰਮਲ ਭੇਖ ਦੇ ਸਿਖ ਸੰਤਾਂ ਦਾ ਜਥਾ ਹੈ। ਇਸ ਦਾ ਕੇਂਦਰੀ ਅਸਥਾਨ ਕੰਖਲ (ਹਰਦਵਾਰ) ਹੈ। ਹੋਰ ਅਨੇਕਾਂ ਤੀਰਥਾਂ ਅਤੇ ਨਗਰਾਂ ਵਿਚ ਇਨ੍ਹਾਂ ਦੇ ਟਿਕਾਣੇ ਹਨ। ਸਿੱਖ ਰਿਆਸਤਾਂ ਦੇ ਸਹਯੋਗ ਨਾਲ ਇਹ ਸੰਮਤ ੧੯੧੮ (ਸੰਨ ੧੮੬੧ ਈ.) ਬਿਕ੍ਰਮੀ ਭਾਦੋਂ ਸੁਦੀ ੧੨ ਨੂੰ ਹੋਂਦ ਵਿਚ ਆਇਆ ਸੀ। ਇਸ ਦਾ ਮੁਖ ਕੰਮ ਹੈ ਗੁਰੂ ਗ੍ਰੰਥ ਸਾਹਿਬ ਦੀ ਵਿਦਿਆ ਦਾ ਪ੍ਰਸਾਰ ਅਤੇ ਸਿਖ ਧਰਮ ਦਾ ਪ੍ਰਚਾਰ। ਹਿੰਦੂ ਤੀਰਥਾਂ ਉਤੇ ਕੁੰਭ ਆਦਿ ਮੇਲਿਆਂ ਸਮੇਂ ਸਿਖ ਧਰਮ ਦੀ ਸ਼ਾਨ ਨੂੰ ਉੱਨਤ ਕਰਨ ਲਈ ਨਿਰਮਲਾ ਅਖਾੜਾ ਜਾਂਦਾ ਹੈ, ਸ਼ਾਹੀਆਂ ਕਢਦੇ ਹਨ, ਅਤੇ ਆਪਣਾ ਪ੍ਰਚਾਰ ਕਰਦੇ ਹਨ। ਅਖਾੜੇ ਸ਼ਬਦ ਦੀ ਵਰਤੋਂ ਇਨ੍ਹਾਂ ਸੰਪ੍ਰਦਾਈ ਟਿਕਾਣਿਆਂ ਨਾਲ ਇਸੇ ਕਰ ਕੇ ਹੈ ਕਿ ਮਾਨਸਿਕ ਅਭਿਆਸ ਲਈ

ਇਹ ਜੁਧ ਖੇਤ੍ਰ ਸਨ ਜਿਥੇ ਅਭਿਆਸੀ ਆਪਣੇ ਕਾਮ ਕ੍ਰੋਧ ਲੋਭ ਮੋਹ ਆਦਿਕ ਨਾਲ ਜੁਧ ਕਰ ਕੇ ਫ਼ਤਹ ਪਾਉਂਦਾ ਹੈ।

[ਸੰਸ. अक्षवाट: (**ਅਕ੍ਸ਼ਵਾਟ:**), ਜੁਆਖਾਨਾ, ਦੰਗਲ ਕਰਨ ਦਾ ਸਥਾਨ ;

**ਪ੍ਰਾ.** अक्खाडय (**ਅਕ੍ਖਾਡਯ**), ਤਮਾਸ਼ਾ ਜਾਂ ਖੇਡ ਕਰਨ ਦੀ ਥਾਂ, ਰੰਗਸ਼ਾਲਾ;

**ਪੰ.** ਅਖਾੜਾ=ਘੋਲ ਕਰਨ ਦਾ ਪਿੜ, ਰੰਗਸ਼ਾਲਾ, ਅੱਡਾ, ਮਜਮਾ ।]

**ਅਖਾੜਾ,** ਸੰਸਾਰ ਰੂਪ ਪਿੜ । ੧੭੭੨

**ਤੁਝ ਬਿਨੁ ਦੂਜਾ ਅਵਰੁ ਨ ਕੋਈ**
**ਸਭੁ ਤੇਰਾ ਖੇਲੁ ਅਖਾੜਾ ਜੀਉ ॥ ੨ ॥**

ਮਾਝ ਮਹਲਾ ੫–੩੧, ਸਫ਼ਾ ੧੦੩

**ਭਾਵ :** (ਹੇ ਵਾਹਿਗੁਰੂ !) ਤੇਰੇ ਬਿਨਾਂ ਹੋਰ ਦੂਜਾ ਕੋਈ ਨਹੀਂ, ਸਾਰੀ (ਰਚਨਾ) ਤੇਰਾ ਖੇਲ ਹੈ (ਅਤੇ) ਪਿਆਰੇ ਜੀ ! (ਸਾਰੀ ਧਰਤੀ ਤੇਰੇ ਖੇਲ ਦਾ) **ਪਿੜ ਹੈ** ।

[ਵੇਖੋ, ੧੭੭੧]

**ਅਖਾੜਾ,** ਛੇਤ੍ਰ । ੧੭੭੩

**ਮ: ੪ ॥ ...**
**ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ**
**ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੧੪, ਸਫ਼ਾ ੩੦੮

**ਭਾਵ :** ਭਰਾਵੋ ਵੇਖੋ ! ਇਹ (ਗੁਰਿਆਈ ਦੀ ਚੋਣ ਅਤੇ ਪ੍ਰਭੁਤਾ ਪ੍ਰਭਾਵ ਮੰਨਾਉਣ ਦਾ) **ਛੇਤ੍ਰ** ਹਰੀ ਸੱਚੇ ਪ੍ਰੀਤਮ ਦਾ ਹੈ, ਉਸੇ ਨੇ ਆਪਣੀ ਤਾਕਤ ਨਾਲ ਸਾਰਿਆਂ ਨੂੰ (ਸਤਿਗੁਰਾਂ ਦੇ ਅੱਗੇ) ਲਿਆ ਕੇ ਨਿਵਾ ਦਿਤਾ ।

[ਵੇਖੋ, ੧੭੭੧]

**ਅਖਾੜਾ,** ਅਖਾੜਾ । ੧੭੭੪

**ਸਾਧ ਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥**
**ਬਿਨਵੰਤਿ ਨਾਨਕ ਸਰਣਿ ਸੁਆਮੀ**
**ਬਹੁੜਿ ਜਮਿ ਨ ਉਪਾੜਾ ॥ ੪ ॥**

ਆਸਾ (ਛੰਤ) ਮਹਲਾ ੫–੧੨, ਸਫ਼ਾ ੪੬੧

**ਵੇਖੋ, ਉਪਾੜਾ (੪੯੨ (ੳ) )**

[ਵੇਖੋ, ੧੭੭੧]

**ਅਖਾੜੈ,** ਹਾੜ ਵਿਚ । ੧੭੭੫

**ਛੰਤੁ ॥ ਗ੍ਰੀਖਮ ਰੁਤਿ ਅਤਿ ਗਾਖੜੀ**
**ਜੇਠ ਅਖਾੜੈ ਘਾਮ ਜੀਉ ॥ ... ॥ ੩ ॥**

ਰਾਮ. (ਰੁਤੀ) ਮਹਲਾ ੫, ਸਫ਼ਾ ੯੨੮

**ਭਾਵ :** ਗਰਮੀ ਦੀ ਰੁਤ ਵਿਚ (ਧੁਪ ਸਹਾਰਨੀ) ਅਤਿ ਔਖੀ ਹੈ, (ਮੇਰੇ ਪ੍ਰੀਤਮ ਜੀ !) ਜੇਠ **ਹਾੜ ਵਿਚ** ਅਤਿ ਤਪਸ਼ ਪੈਂਦੀ ਹੈ ।

[**ਸੰਸ.** अषाढ: (**ਅਸ਼ਾਢ:**), ਹਾੜ ਦਾ ਮਹੀਨਾ ।]

**ਅਖਿਓ,** ਆਖਿਆ ਹੈ । ੧੭੭੫ (ੳ)

**ਮ: ੧ ॥ ...**
**ਅਖਰ ਨਾਨਕ ਅਖਿਓ ਆਪਿ ॥**
**ਲਹੈ ਭਰਾਤਿ ਹੋਵੈ ਜਿਸੁ ਦਾਤਿ ॥ ੨ ॥**

ਮਾਝ (ਵਾਰ) ਮਹਲਾ ੧–੨੭, ਸਫ਼ਾ ੧੫੦

**ਵੇਖੋ, ਅਖਰ (੧੭੫੪)**

[ਵੇਖੋ, ੧੭੬੫ (ੳ) ]

**ਅਖੀ,** ਅੱਖੀਆਂ । ੧੭੭੬

**ਮ: ੨ ॥**
**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥...॥ ੨ ॥**

ਮਾਝ (ਵਾਰ) ਮਹਲਾ ੧–੧੯, ਸਫ਼ਾ ੧੪੭

**ਭਾਵ :** ਮੂੰਹ ਗਲਾਂ (ਕਰ) ਕਰ ਕੇ ਨਹੀਂ ਰਜਿਆ, ਕੰਨ (ਸੁਣ) ਸੁਣ ਕੇ ਨਹੀਂ ਰਜੇ । ਅੱਖੀਆਂ (ਵੇਖ) ਵੇਖ ਕੇ ਨਹੀਂ ਰਜੀਆਂ । (ਇਸੇ ਤਰ੍ਹਾਂ ਬਾਕੀ ਦੇ ਇੰਦ੍ਰੇ ਆਪਣੇ) ਗੁਣ ਸੁਭਾਵ ਲੈਂਦੇ ਨਹੀਂ ਰਜੇ, (ਸਾਰੇ) ਇਕੋ ਵੰਨਗੀ ਦੇ (ਆਪਣੇ) ਵਿਸ਼ਿਆਂ ਨੂੰ ਭੋਗਦੇ ਅਤ੍ਰਿਪਤ ਹੀ ਰਹਿੰਦੇ ਹਨ ।

**ਮਤਲਬ :** ਇੰਦ੍ਰੇ ਆਪਣੇ ਵਿਸ਼ਿਆਂ ਨੂੰ ਭੋਗਦੇ ਨਹੀਂ ਰਜਦੇ ।

**ਆਖਣੁ,** ਆਖਣ ਵਾਲਾ, ਮੂੰਹ ।

**ਇਕ ਵੰਨ,** ਇਕੋ ਵੰਨਗੀ ਦੇ, ਹਰ ਇਕ ਇੰਦ੍ਰੀ ਆਪਣੀ ਖਾਸੀਅਤ ਦੇ ਇਕ ਵਿਸ਼ੇ ਨੂੰ ਭੋਗਦੀ ਹੋਈ ਅਤ੍ਰਿਪਤ ਰਹਿੰਦੀ ਹੈ ।

[ਸੰਸ. अक्षि; **ਪ੍ਰਾ.** अक्खि, ਅੱਖ, ਨੇਤ੍ਰ ।]

**ਅਖੀ,** ਅੱਖੀਆਂ, ਅੱਖਾਂ । ੧੭੭੭

**ਅਖੀ ਸੰਤੋਖੀਆ ਏਕ ਲਿਵ ਲਾਇ ॥**
**ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥ ੨ ॥**

ਵਡ. ਮਹਲਾ ੩–੭, ਸਫ਼ਾ ੫੬੦

**ਭਾਵ :** ਇਕ (ਹਰੀ) ਵਿਚ ਅਖੰਡ ਬ੍ਰਿਤੀ ਜੋੜ ਕੇ **ਅੱਖਾਂ** ਰੱਜ ਗਈਆਂ । ਅੰਦਰੋਂ ਦ੍ਵੈਤ ਭਾਵ ਦੂਰ ਕਰ ਕੇ ਮਨ ਨੇ ਸੰਤੋਖ ਧਾਰ ਲਿਆ ਹੈ ।

[ਵੇਖੋ, ੧੭੭੬]

**ਅਖੀ,** ਅੱਖਾਂ । ੧੭੭੮

**ਅਖੀ ਮੀਟਿ ਚਲਿਆ ਅੰਧਿਆਰਾ**
**ਘਰੁ ਦਰੁ ਦਿਸੈ ਨ ਭਾਈ ॥**
**ਜਮ ਦਰਿ ਬਾਧਾ ਠਉਰ ਨ ਪਾਵੈ**
**ਅਪੁਨਾ ਕੀਆ ਕਮਾਈ ॥ ੩ ॥**

ਸੋਰਠਿ ਮਹਲਾ ੧-੩, ਸਫ਼ਾ ੫੯੬

**ਭਾਵ :** ਇਉਂ ਅੱਖਾਂ ਮੀਟ ਕੇ (ਭਾਵ ਮਰ ਕੇ ਜਦ) ਤੁਰ ਪਿਆ (ਤਾਂ) ਹਨੇਰਾ ਛਾ ਗਿਆ (ਜੋ ਹਨੇਰਾ ਕਿ ਸਾਰੀ ਉਮਰ ਦਰ ਦੀ ਸੋਝੀ ਵਲੋਂ ਛਾਇਆ ਰਿਹਾ ਸੀ, ਹੁਣ ਛਡੇ ਹੋਏ) ਘਰ ਬਾਰ ਤੇ ਭਾਈ (ਬੰਦ) ਬੀ ਨਹੀਂ ਦਿੱਸਣ ਦੇਂਦਾ, (ਸਗੋਂ) ਜਮ ਦੇ ਦੁਆਰੇ ਬੱਧਾ ਜਾ ਕੇ (ਨਾ ਲੋਕ) ਨਾ (ਪਰਲੋਕ ਵਿਚ ਕੋਈ ਟਿਕਾਉ ਦਾ) ਟਿਕਾਣਾ ਲੱਭਦਾ ਹੈ, (ਇਹ ਫਲ) ਆਪਣੀ ਕੀਤੀ ਕਮਾਈ ਦਾ ਹੈ ।

**(ਸੰਥਜਾ, ਸਫ਼ਾ ੩੬੧੪)**

[ਵੇਖੋ, ੧੭੭੬]

**ਅਖੀ,** ਅੱਖਾਂ । ੧੭੭੯

**ਅਖੀ ਕਾਢਿ ਧਰੀ ਚਰਣਾ ਤਲਿ**
**ਸਭ ਧਰਤੀ ਫਿਰਿ ਮਤ ਪਾਈ ॥ ੭ ॥**
**ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ**
**ਜੇ ਮਾਰਿ ਕਢਹਿ ਭੀ ਧਿਆਈ ॥ ੮ ॥**

ਸੂਹੀ (ਅਸਟ.) ਮਹਲਾ ੪-੧, ਸਫ਼ਾ ੭੫੭

**ਭਾਵ :** ਮੈਂ ਸਾਰੀ ਧਰਤੀ ਫਿਰ ਕੇ (ਵੇਖਾਂ) ਮਤੇ (ਮੇਰਾ ਗੁਰੂ) ਮਿਲ ਪਵੇ । (ਜਦ ਮਿਲ ਜਾਵੇਗਾ ਤਦ) **ਅੱਖਾਂ** ਕੱਢ ਕੇ ਉਸ ਦੇ ਚਰਣਾਂ ਥਲੇ ਰਖ ਦੇਵਾਂਗਾ (ਜੋ ਮੁੜ ਕਿਸੇ ਹੋਰ ਨੂੰ ਨਾ ਦੇਖਾਂ, ਹੋਰ ਪਾਸ ਨਾ ਜਾਵਾਂ, ਹੇ ਗੁਰਦੇਵ !) ਜੇ (ਧੱਕੇ) ਮਾਰ ਕੇ ਕੱਢ ਦੇਵੇਂਗਾ ਤਾਂ ਵੀ ਤੈਨੂੰ ਧਿਆਵਾਂਗਾ । ਜੇ ਪਾਸ ਬੈਠਾਵੇਂਗਾ ਤਾਂ ਵੀ ਤੈਨੂੰ ਧਿਆਵਾਂਗਾ ।

[ਵੇਖੋ, ੧੭੭੬]

**ਅਖੀ,** ਅੱਖਾਂ । ੧੭੮੦

**ਸਲੋਕੁ ਮ: ੨ ॥**
**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥**

ਮਾਝ (ਵਾਰ) ਮਹਲਾ ੧-੩, ਸਫ਼ਾ ੧੩੯

**ਭਾਵ :** ਜੀਵਤ ਮਰੇ ਦੇ ਲਛਣ :—

**ਅੱਖੀਆਂ** ਤੋਂ ਬਗ਼ੈਰ ਵੇਖਣਾ, ਕੰਨਾਂ ਤੋਂ ਬਗ਼ੈਰ ਸੁਣਨਾ, ਪੈਰਾਂ ਬਾਝਹੁ ਚਲਣਾ, ਬਿਨਾਂ ਹੱਥਾਂ ਦੇ ਕਰਨਾ, ਜੀਭ ਤੋਂ ਬਗ਼ੈਰ ਬੋਲਣਾ, ਇਸ ਤਰ੍ਹਾਂ ਹੁੰਦਾ ਹੈ ਜੀਉਂਦਿਆਂ ਮਰਨਾ । ਹੁਕਮ ਪਛਾਣ ਕੇ (ਰਜ਼ਾ ਪਰ ਜੀਉਂਦਿਆਂ ਮਰ ਕੇ ਚਲੇ, ਤਾਂ ਵਾਹਿਗੁਰੂ) ਖਸਮ ਨੂੰ ਮਿਲਣਾ ਹੁੰਦਾ ਹੈ ।

**ਮਤਲਬ :** ਆਪੁ ਤਿਆਗਿ ਹੋਈਐ ਸਭ ਰੇਣਾ
ਜੀਵਤਿਆ ਇਉ ਮਰੀਐ ॥ ੨ ॥

ਸੂਹੀ ਮਹਲਾ ੫-੫੮, ਸਫ਼ਾ ੭੫੦

[ਵੇਖੋ, ੧੭੭੬]

**ਅਖੀ,** ਅੱਖਾਂ । ੧੭੮੧

**ਧਨ ਹਰਿ ਪ੍ਰਭਿ ਪਿਆਰੈ ਰਾਵੀਆ**
**ਜਾਂ ਹਰਿ ਪ੍ਰਭ ਭਾਈ ਰਾਮ ॥**
**ਅਖੀ ਪ੍ਰੇਮ ਕਸਾਈਆ**
**ਜਿਉ ਬਿਲਕ ਮਸਾਈ ਰਾਮ ॥ ... ॥ ੩ ॥**

ਬਿਲਾ. (ਛੰਤ) ਮਹਲਾ ੪-੪, ਸਫ਼ਾ ੮੪੫

**ਭਾਵ :** ਜਦੋਂ ਪ੍ਰਭੂ ਨੂੰ (ਜਗਿਆਸੂ ਰੂਪ) ਇਸਤ੍ਰੀ ਚੰਗੀ ਲਗ ਗਈ, ਤਦ ਉਹ ਪਰਮੇਸ਼ਰ ਦਾ ਪਿਆਰ ਮਾਣਦੀ ਹੈ, ਉਸ ਦੀਆਂ **ਅੱਖਾਂ** ਪ੍ਰੇਮ-ਲਗਨ ਵਿਚ ਐਉਂ ਕਸੀਆਂ ਜਾਂਦੀਆਂ ਹਨ, ਜਿਵੇਂ ਬਿੱਲੀ ਦੀਆਂ ਚੂਹੇ ਵਲ ।

**ਬਿਲਕ,** ਬਿੱਲੀ । **ਮਸਾਈ,** ਮੂਸਾ, ਚੂਹਾ ।

[ਵੇਖੋ, ੧੭੭੬]

**ਅਖੀ,** ਅੱਖਾਂ (ਅਗੇ) । ੧੭੮੨

**ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ॥**
**ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ ॥ ੨ ॥**

ਆਸਾ ਮਹਲਾ ੧-੧੯, ਸਫ਼ਾ ੩੫੪

**ਭਾਵ :** ਨਿਰਬਲ ਬੁੱਢੇ ਵਲ ਵੇਖੋ –

**ਅੱਖਾਂ ਅਗੇ** ਅੰਨ੍ਹੇਰਾ ਛਾ ਰਿਹਾ ਹੈ, ਜੀਭ ਵਿਚ ਸਵਾਦ (ਪਰਖ ਦੀ ਸ਼ਕਤੀ) ਨਹੀਂ (ਰਹੀ), ਕੰਨਾਂ ਵਿਚ ਵਜਦੇ ਵਾਜੇ ਨਹੀਂ ਸੁਣਾਈ ਦੇਂਦੇ, ਪੈਰਾਂ ਨਾਲ ਤਦ ਚਲ ਸਕਦਾ ਹੈ ਜਦ ਅਗੋਂ ਕੋਈ ਫੜ ਕੇ ਟੋਰੇ ਸੁ, ਹਰੀ ਦੀ ਸੇਵਾ (ਸਿਮਰਨ) ਬਿਨਾਂ ਇਹ ਫਲ ਲਗਾ ।

**ਮਤਲਬ :** ਪਿਛਲੇ ਜਨਮ ਦੇ ਕਰਮ ਫਲ ਵਲ ਇਸ਼ਾਰਾ ਹੈ ।

**ਅਖੀ ਅੰਧੁ,** ਅੱਖਾਂ ਅਗੇ ਅੰਨ੍ਹੇਰਾ (ਛਾ ਰਿਹਾ) ਹੈ ।

[ਵੇਖੋ, ੧੭੭੬]

**ਅਖੀ,** ਅੱਖਾਂ (ਨਾਲ) । ੧੭੮੩

**ਅੰਧੁਲੇ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥**
**ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥**

ਸੂਹੀ ਮਹਲਾ ੧–੩, ਸਫ਼ਾ ੭੨੯

**ਭਾਵ :** ਮੈਂ ਅੰਨ੍ਹੇ ਨੇ (ਪਾਪਾਂ ਦਾ) ਭਾਰ ਚੁਕਿਆ ਹੋਇਆ ਹੈ, (ਅੱਗੇ) ਪਹਾੜੀ ਰਸਤਾ ਬਹੁਤ ਹੈ । **ਅੱਖਾਂ ਨਾਲ** (ਰਸਤਾ) ਲੋੜਦਾ ਹਾਂ (ਪਰ ਅੱਖਾਂ ਜੋਤਹੀਨ ਹੋਣ ਕਰ ਕੇ) ਦਿਸਦਾ ਨਹੀਂ ਮੈਂ ਕਿਵੇਂ (ਪਹਾੜ) ਚੜ੍ਹ ਕੇ ਪਾਰ ਲੰਘਾਂ ?

**ਅੰਧੁਲੇ,** ਗਿਆਨ ਵੀਚਾਰ ਦੇ ਨੇਤਰਾਂ ਤੋਂ ਹੀਨ ਅੰਨ੍ਹੇ ਨੇ ।

**ਅਖੀ ਲੋੜੀ,** ਅੱਖਾਂ ਨਾਲ ਲੋੜਦਾ ਹਾਂ ।

[ਵੇਖੋ, ੧੭੭੬]

**ਅਖੀ,** ਅੱਖਾਂ ਨਾਲ । ੧੭੮੪

**ਮ: ੧ ॥ ...**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥...॥ ੨ ॥**

ਆਸਾ (ਵਾਰ) ਮਹਲਾ ੧–੧੮, ਸਫ਼ਾ ੪੭੨

**ਭਾਵ : ਅੱਖਾਂ ਨਾਲ** ਪਰਾਈ ਇਸਤ੍ਰੀ ਅਤੇ ਪਰਾਏ ਧਨ ਵਲ ਵੇਖਣਾ (ਅੱਖੀਆਂ ਦਾ) ਸੂਤਕ ਹੈ ।

**ਸੂਤਕੁ,** ਅਪਵਿੱਤ੍ਰਤਾ । ਹਿੰਦੂ ਮਤ ਅਨੁਸਾਰ ਜਨਮ ਸਮੇਂ ਦੀ ਅਪਵਿੱਤ੍ਰਤਾ । ਗੁਰਬਾਣੀ ਵਿਚ ਵਧੇਰੇ ਕਰ ਕੇ ਇਸ ਦਾ ਸੰਬੰਧ ਅਪਵਿੱਤ੍ਰਤਾ ਤੋਂ ਹੈ ।

[ਵੇਖੋ, ੧੭੭੬]

**ਅਖੀ,** ਅੱਖਾਂ ਨਾਲ । ੧੭੮੫

**ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥**
**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ ੩ ॥**

ਬਸੰਤੁ ਮਹਲਾ ੧–੧, ਸਫ਼ਾ ੧੧੬੮

**ਭਾਵ : ਅੱਖਾਂ ਨਾਲ** ਕੁਦਰਤ ਦੇ (ਵਿਸਮਾਦਜਨਕ ਨਜ਼ਾਰੇ ਵੇਖਣੇ), ਕੰਨਾਂ ਨਾਲ (ਪ੍ਰਭੂ ਦੀ ਸਿਫਤ ਸਾਲਾਹ ਦੀ) ਬਾਣੀ ਸੁਣਨੀ ਅਤੇ ਮੂੰਹ ਨਾਲ ਸੱਚਾ ਨਾਮ ਜਪਣਾ; (ਜਿਸ ਪਾਸ, ਪਰਮੇਸ਼ਰ) ਪਤੀ (ਦੀ ਪ੍ਰਾਪਤੀ ਦਾ) ਪੂਰਾ ਧਨ ਹੈ, ਉਸਦਾ ਸਹਿਜ ਵਿਚ ਧਿਆਨ ਲਗ ਜਾਂਦਾ ਹੈ ।

**ਪਤਿ ਕਾ ਧਨੁ,** (ਪਰਮੇਸ਼ਰ) ਪਤੀ ਦੀ (ਪ੍ਰਾਪਤੀ ਦਾ) ਪੂਰਾ ਧਨ–ਵਿਸਮਾਦ, ਕੀਰਤਨ ਅਤੇ ਨਾਮ ਜਪਣਾ ।

**ਨੋਟ :** 'ਧਨੁ' ਏਥੇ ਪੈਸੇ ਧੇਲੇ ਦੇ ਅਰਥ ਵਿਚ ਨਹੀਂ । 'ਧਨੁ' ਤੋਂ ਮੁਰਾਦ ਹੈ ਕੋਈ ਮੁਸਬਤ ਅਵਸਥਾ (Positive Condition) । ਗਣਿਤ ਵਿਚ 'ਧਨ ਅਤੇ ਰਿਣ' ਸ਼ਬਦ ਵਰਤੇ ਜਾਂਦੇ ਹਨ ਜਮਾਂ ਅਤੇ ਮਨਫੀ ਦੇ ਅਰਥਾਂ ਵਿਚ । ਇਸ ਤੁਕ ਵਿਚ ਭਾਵ ਇਹ ਹੈ ਕਿ ਪਰਮਾਰਥ ਸਿਧੀ ਦਾ ਰਸਤਾ ਧਨਾਤਮਕ ਹੈ, ਸਕਾਰਤਾ ਵਾਲਾ ਹੈ । ਵਿਸਮਾਦ ਵਾਲਾ ਹੈ, ਕੁਦਰਤ ਵਾਲਾ ਹੈ । ਇਸ ਦੇ ਉਲਟ ਜੋ ਸਾਧਨ ਹਨ ਉਹ ਤਪਸਿਆ ਦੇ ਹਨ, ਕੁਦਰਤ ਤੋਂ ਮੂੰਹ ਮੋੜਨ ਦੇ । ਉਹ (Negative) ਹਨ । ਨਿਵਿਰਤੀ ਮਾਰਗ ਦੇ ਹਨ, ਰਿਣਆਤਮਕ ਹਨ ।

[ਵੇਖੋ, ੧੭੭੬]

**ਅਖੰੀ ਪਰਣੈ,** ਅੱਖਾਂ ਦੇ ਭਾਰ । ੧੭੮੬

**ਮ: ੧ ॥ ਅਖੰੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥**
**ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥ ... ॥ ੨ ॥**

ਸਾਰੰਗ (ਵਾਰ) ਮਹਲਾ ੪–੧੧, ਸਫ਼ਾ ੧੨੪੧

**ਭਾਵ : ਅੱਖਾਂ ਦੇ ਭਾਰ** ਜੇ ਮੈਂ ਫਿਰਾਂ (ਅਤੇ ਪੂਰੇ ਧਿਆਨ ਨਾਲ) ਸਾਰਾ ਜਗਤ ਵੇਖਾਂ, ਗਿਆਨੀਆਂ ਕੋਲੋਂ ਪੁਛਾਂ, ਪੰਡਤਾਂ ਨੂੰ ਵੇਦਾਂ ਦੀ (ਡੂੰਘੀ) ਵੀਚਾਰ ਪੁਛਾਂ ।......(ਪਰ ਅੱਗੇ ਤਾਂ ਸੱਚੇ ਨਾਮ ਕਰ ਕੇ ਸੱਚਾ ਹੋਈਦਾ ਹੈ) ।

[ਵੇਖੋ, ੧੭੭੬]

**ਅਖੀਅਨ,** ਅੱਖੀਆਂ ਨੂੰ । ੧੭੮੬ (ੳ)

**ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥**
**ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ**
**ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥ ੧ ॥ ਰਹਾਉ ॥**

ਕਾਨੜਾ ਮਹਲਾ ੫–੨੯, ਸਫ਼ਾ ੧੩੦੩

**ਭਾਵ :** ਹੇ ਮੇਰੇ ਮਨ (ਤੇਰੀ ਰੀਝ ਪੂਰੀ ਹੋ ਗਈ ਹੈ) ਤੂੰ ਪ੍ਰਭੂ ਦੀ ਚਰਨ ਛੋਹ ਦੀ ਪ੍ਰੀਤ ਦਾ ਅਨੰਦ ਲੈ ਲਿਆ ਹੈ । ਹੁਣ ਜੀਭ ਹਰੀ ਨਾਮ ਭੋਜਨ ਨਾਲ ਤ੍ਰਿਪਤ ਹੈ ਅਤੇ **ਅਖੀਆਂ ਨੂੰ** ਪ੍ਰਭੂ ਦੇ ਦਰਸ਼ਨਾ ਨਾਲ ਸੰਤੋਖ ਪ੍ਰਾਪਤ ਹੋ ਗਿਆ ਹੈ ।

[ਵੇਖੋ, ੧੭੭੬]

**ਅਖੁਟ,** ਤ੍ਰੁਟੀ ਰਹਤ, ਅਖੰਡ, ਅਮੁੱਕ, ਅਤੁਟ । ੧੭੮੭

**ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ**
**ਸਦਾ ਹਰਿ ਸੇਵਹੁ ਭਾਈ ॥ ੩ ॥**

ਪ੍ਰਭਾਤੀ ਮਹਲਾ ੩–੧, ਸਫ਼ਾ ੧੩੩੩

**ਭਾਵ :** (ਨਾਮ ਦੇ) **ਅਮੁੱਕ** ਖਜ਼ਾਨੇ (ਸਦਾ) ਭਰੇ (ਰਹਿੰਦੇ ਹਨ), ਇਨ੍ਹਾਂ ਵਿਚ ਕਦੇ ਕਮੀ ਨਹੀਂ ਆਉਂਦੀ, (ਤਾਂ ਤੇ) ਸਦਾ ਹਰੀ ਦੀ ਸੇਵਾ (ਭਗਤੀ) ਕਰੋ ।

[**ਸੰਸ. अखंडित (ਅਖੰਡਿਤ); ਪ੍ਰਾ. अक्खुडिअ (ਅਕ੍ਖੁਡਿਅ);** ਪੰ. ਅਖੁਟ = ਸੰਪੂਰਣ, ਅਖੰਡ, ਤ੍ਰੁਟੀ ਰਹਤ ।]

**ਅਖੁਟਉ,** ਨਾ ਨਿਖੁਟਣ ਵਾਲਾ । ੧੭੮੭ (ੳ)

**ਮ: ੧ ॥ ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ ॥**
**ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥ ੨ ॥**

ਮਾਰੂ (ਵਾਰ) ਮਹਲਾ ੩–੧੩, ਸਫ਼ਾ ੧੦੯੦

**ਭਾਵ :** ਸਚੇ ਨਾਮ ਦੀ ਪੂੰਜੀ ਤੂੰ ਇਕਠੀ ਕਰ, ਇਹ **ਨਾ ਨਿਖੁਟਣ ਵਾਲਾ** ਅਪਾਰ ਧਨ ਹੈ । ਇਹ ਵਖਰ ਨਿਰਮਲ ਹੈ ਅਤੇ ਇਸ ਦਾ ਵਾਪਾਰ ਕਰਨ ਵਾਲਾ ਸ਼ਾਹੂਕਾਰ ਵੀ ਧੰਨ ਹੈ ।

[ਵੇਖੋ, ੧੭੮੭]

**ਅਖੁਟੀ,** ਭਰਮ (ਦੇ ਰਸਤੇ), ਖੋਟੇ (ਰਸਤੇ) । ੧੭੮੮

**ਮ: ੧ ॥ ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥**
**ਨਾਰਦਿ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥**
**ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥ ੨ ॥**

ਬਿਹਾਗ. (ਵਾਰ) ਮਹਲਾ ੪–੨੦, ਸਫ਼ਾ ੫੫੬

**ਭਾਵ :** ਹਿੰਦੂ ਮੂਲੋਂ (ਹੀ) ਭੁੱਲੇ ਹੋਏ **ਖੋਟੇ ਰਸਤੇ** ਜਾ ਰਹੇ ਹਨ, (ਕਿਉਂਕਿ ਜੋ) ਨਾਰਦ ਨੇ (ਪੂਜਾ) ਕਹੀ ਹੈ ਉਹ ਪੂਜਾ ਕਰਦੇ ਹਨ । ਏਹ ਮੂਰਖ ਤੇ ਗੁਆਰ (ਲੋਕ) ਪੱਥਰ ਲੈ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ । (ਓਹ ਪੱਥਰ) ਅੰਨ੍ਹੇ ਹਨ, ਗੁੰਗੇ ਹਨ, ਮੂਲੋਂ ਹੀ ਅੰਧੇ ਹਨ। ਓਹ (ਪੱਥਰ) ਜਦ ਆਪ ਡੁਬਦੇ ਹਨ (ਤਦ ਹੇ ਪੂਜਣ ਵਾਲਿਓ !) ਤੁਸੀਂ (ਉਨ੍ਹਾਂ ਨੂੰ ਪੂਜਕੇ) ਕੀਕੂੰ ਤਰਨਹਾਰ ਹੋ ਸਕਦੇ ਹੋ ?

**ਨਾਰਦਿ,** ਵੇਖੋ, (੧੨੩੫) ।

(**ਸੰਥਜਾ**, ਸਫ਼ਾ ੩੪੩੭)

[**ਸੰਸ. अखट्टि:** Childish fancy, whim, caprice, ਵਹਮ, ਭਰਮ ।]

**ਅਖੁਟੁ,** ਤ੍ਰੁਟੀ ਰਹਤ, ਅਮੁੱਕ, ਅਤੁਟ । ੧੭੮੯

**ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥**
**ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥ ੩ ॥**

ਸਿਰੀ. ਮਹਲਾ ੩–੩੪, ਸਫ਼ਾ ੨੬

**ਭਾਵ :** ਮੈਂ ਉਨ੍ਹਾਂ ਤੋਂ ਕੁਰਬਾਣ ਹਾਂ, ਜਿਨ੍ਹਾਂ ਦਾ ਨਾਮ ਨਾਲ ਪਿਆਰ ਪੈ ਗਿਆ । ਓਹੋ ਚਾਰੋਂ ਜੁਗਾਂ ਵਿਚ ਸੁੱਖੀ ਹੁੰਦੇ ਹਨ, ਜਿਨ੍ਹਾਂ ਨੂੰ ਨਾਮ ਮਿਲ ਗਿਆ ਜੋ **ਅਮੁੱਕ** ਹੈ ਅਤੇ ਬੇਅੰਤ ਹੈ ।

[ਵੇਖੋ, ੧੭੮੭]

**ਅਖੁਟੁ,** ਅਮੁੱਕ । ੧੭੯੦

**ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ**
**ਨਾਮੁ ਨਿਧਾਨੁ ਸਚੁ ਪਾਇਆ ॥**
**ਸਦਾ ਅਖੁਟੁ ਕਦੇ ਨ ਨਿਖੁਟੈ**
**ਹਰਿ ਦੀਆ ਸਹਜਿ ਸੁਭਾਇਆ ॥ ... ॥ ੪ ॥**

ਸੂਹੀ ਮਹਲਾ ੩–੨, ਸਫ਼ਾ ੭੬੯

**ਭਾਵ :** ਕਾਲ ਵੈਰੀ ਨੂੰ ਮਾਰ ਕੇ (ਭਗਤ ਜੋ) ਹਰੀ ਵਿਚ ਲੀਨ ਹੁੰਦੇ ਹਨ, ਉਸ ਦੇ ਮਨ ਵਿਚ ਭਾ ਜਾਂਦੇ ਹਨ (ਅਤੇ ਐਸ ਤਰ੍ਹਾਂ) ਸੱਚਾ ਨਾਮ ਨਿਧਾਨ ਪਾ ਲੈਂਦੇ ਹਨ । ਹਰੀ ਨੇ, ਜੋ ਸਹਿਜ ਸੁਭਾਇ ਹੀ (ਨਾਮ ਖਜ਼ਾਨਾ ਉਨ੍ਹਾਂ ਨੂੰ) ਦਿਤਾ, ਉਹ **ਅਮੁੱਕ** ਹੈ, ਕਦੇ ਨਹੀਂ ਮੁਕਦਾ ।

[ਵੇਖੋ, ੧੭੮੭]

**ਅਖੁਟੁ,** ਅਮੁੱਕ । ੧੭੯੧

**ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥**
**ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥ ੧ ॥**

ਗਉੜੀ (ਗੁਆ.) ਮਹਲਾ ੩–੩੩, ਸਫ਼ਾ ੧੬੧

**ਭਾਵ :** (ਗੁਰਾਂ ਦੀ ਸੇਵਾ ਕਰਨ ਦੇ ਫਲਸਰੂਪ) **ਅਮੁੱਕ** ਹਰਿ ਨਾਮ ਧਨ ਮਿਲਦਾ ਹੈ, ਜੋ ਕਦੇ ਨਹੀਂ ਮੁਕਦਾ । (ਨਾਮ ਧਨ ਨਾਲ) ਇਥੇ ਸਦਾ ਸੁੱਖ ਮਿਲਦਾ ਹੈ ਅਤੇ ਹਰੀ ਦੀ ਦਰਗਾਹ ਵਿਚ ਸੋਭਾ ਹੁੰਦੀ ਹੈ ।

**ਐਥੈ,** ਇਥੇ, ਇਸ ਦੁਨੀਆਂ ਵਿਚ ।

**ਦਰਿ,** ਵਾਹਿਗੁਰੂ ਦੀ ਦਰਗਾਹ ਵਿਚ ।

[ਵੇਖੋ, ੧੭੮੭]

**ਅਖੁਟੁ,** ਅਮੁੱਕ । ੧੭੯੨

**ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥**
**ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥**

ਗਉੜੀ (ਮਾਲਾ) ਮਹਲਾ ੫–੧੬੧, ਸਫ਼ਾ ੨੧੫

**ਭਾਵ :** ਹਿਰਦੇ ਅੰਦਰ ਰੱਜ ਆ ਗਿਆ ਹੈ, ਪੂਰਨ ਰੂਪ ਵਿਚ ਤ੍ਰਿਪਤ ਹੋ ਰਹੇ ਹਾਂ, ਹੁਣ ਡੋਲਣਾ (ਭਟਕਣਾ) ਚੁਕ ਗਿਆ। ਸਤਿਗੁਰਾਂ ਨੇ **ਅਮੁੱਕ** (ਨਾਮ) ਖਜ਼ਾਨਾ ਦਿਤਾ ਹੈ; (ਵਰਤਿਆਂ) ਤੋਟ ਨਹੀਂ ਆਉਂਦੀ, (ਖਰਚਿਆਂ) ਮੁਕਦਾ ਨਹੀਂ।

[ਵੇਖੋ, ੧੭੮੭]

**ਅਖੁਟੁ,** ਅਮੁੱਕ । ੧੭੯੩

**ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥**
**ਪੂਰੈ ਸਤਿਗੁਰਿ ਦੀਆ ਦਿਖਾਇ ॥ ... ॥ ੧ ॥**

ਧਨਾਸ. ਮਹਲਾ ੩–੧, ਸਫ਼ਾ ੬੬੩

**ਭਾਵ :** ਇਹ ਧਨ **ਅਮੁੱਕ** ਹੈ, ਖੁਟਦਾ ਨਹੀਂ, ਨਾਸ਼ ਨਹੀਂ ਹੁੰਦਾ। ਪੂਰੇ ਸਤਿਗੁਰ ਨੇ ਵਿਖਾ ਦਿਤਾ ਹੈ (ਕਿ ਹਰੀ ਨੂੰ ਮਨ ਵਿਚ ਵਸਾਉਣ ਪਰ ਇਹ ਧਨ ਮਿਲਦਾ ਹੈ)।

[ਵੇਖੋ, ੧੭੮੭]

**ਅਖੁਟ,** ਅਮੁੱਕ, ਅਤੁਟ, ਅਖੁਟ । ੧੭੯੪

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ ॥**
**ਭਰੇ ਭੰਡਾਰ ਅਖੂਟ ਅਤੋਲ ॥ ੨ ॥**

ਗਉੜੀ (ਗੁਆ.) ਮਹਲਾ ੫–੧੦੦, ਸਫ਼ਾ ੧੮੬

**ਭਾਵ :** (ਹੁਣ ਮੈਂ ਆਪਣੇ) ਪਿਤਾ (— ਗੁਰੂ ਅਤੇ) ਦਾਦਾ (— ਗੁਰੂ ਆਦਿ ਪਹਿਲੇ ਗੁਰਾਂ ਦਾ ਬਾਣੀ ਰੂਪ) ਖਜ਼ਾਨਾ ਖੋਹਲ ਕੇ ਵੇਖਿਆ ਹੈ ਤਾਂ ਮੇਰੇ ਮਨ ਵਿਚ (ਇਕ ਅਮੁੱਲਜ) ਨਿਧੀਆਂ ਦਾ ਘਰ ਪ੍ਰਾਪਤ ਹੋ ਗਿਆ **ਹੈ**। (ਇਸ ਵਿਚ) ਲਾਲ (ਤੇ ਹੋਰ) ਰਤਨਾਂ (ਤੋਂ ਵਧੀਕ ਕੀਮਤੀ ਜੁਆਹਰ ਭਰੇ ਪਏ ਹਨ) ਜਿਨ੍ਹਾਂ ਦਾ ਮੁੱਲ ਕੁਛ ਪੈ ਹੀ ਨਹੀਂ ਸਕਦਾ। (ਓਹ ਜੁਆਹਰ ਥੋੜੇ ਥੋੜੇ ਨਹੀਂ ਹਨ, ਉਨ੍ਹਾਂ ਦੇ ਤਾਂ) ਭੰਡਾਰੇ ਭਰੇ ਪਏ ਹਨ (ਤੇ ਓਹ ਐਤਨੇ ਹਨ ਕਿ) ਤੋਲ ਤੋਂ ਰਹਿਤ ਤੇ **ਅਖੁੱਟ** ਹਨ।

**(ਸੰਥਯਾ ਸਫ਼ਾ ੧੧੮੯)**

[ਵੇਖੋ, ੧੭੮੭]

**ਅਖੂਟੁ,** ਨਾ ਮੁੱਕਣ ਵਾਲਾ, (ਜੋ ਕਦੇ) ਮੁੱਕਣ ਵਾਲਾ ਨਹੀਂ । ੧੭੯੪ (ੳ)

**ਕੰਚਨ ਕਾਇਆ ਜੋਤਿ ਅਨੂਪੁ ॥**
**ਤ੍ਰਿਭਵਣ ਦੇਵਾ ਸਗਲ ਸਰੂਪੁ ॥**
**ਮੈ ਸੋ ਧਨੁ ਪਲੈ ਸਾਚੁ ਅਖੂਟੁ ॥ ੪ ॥**

ਆਸਾ (ਅਸਟ.) ਮਹਲਾ ੧–੫, ਸਫ਼ਾ ੪੧੪

**ਭਾਵ :** (ਜਿਨ੍ਹਾਂ ਮਨੁਖਾਂ ਨੂੰ ਹਜ਼ੂਰੀ ਵਿਚ ਰਹਿਣ ਦਾ ਧਨ ਪ੍ਰਾਪਤ ਹੋ ਜਾਂਦਾ ਹੈ)। ਉਨ੍ਹਾਂ ਦੀ ਕਾਇਆ ਸੋਨੇ ਵਰਗੀ ਹੋ ਜਾਂਦੀ ਹੈ, ਉਨ੍ਹਾਂ ਦੇ ਅੰਦਰ ਅਨੂਪ ਜੋਤੀ ਦਾ ਪ੍ਰਕਾਸ਼ ਪ੍ਰਗਟ ਹੋ ਜਾਂਦਾ ਹੈ (ਉਨ੍ਹਾਂ ਲਈ) ਸਾਰੀ ਤ੍ਰਿਲੋਕੀ (ਦੀ ਸ਼ਕਲ ਬਦਲ ਜਾਂਦੀ ਹੈ, ਸਾਰੀ ਕਾਇਨਾਤ) ਦੇਵ ਸਰੂਪ ਹੋ ਜਾਂਦੀ **ਹੈ** (ਅਧਿਆਤਮਕ ਰੂਪ ਧਾਰਨ ਕਰ ਲੈਂਦੀ ਹੈ) ਐਸਾ ਸਚਾ ਧਨ ਮੈਨੂੰ ਪ੍ਰਾਪਤ ਹੋ ਗਿਆ ਹੈ **ਜੋ ਮੁਕਣ ਵਾਲਾ ਨਹੀਂ**।

[ਵੇਖੋ, ੧੭੮੭]

**ਅਖੈ,** ਅਮੁੱਕ, ਨਾਂ ਮੁੱਕਣ ਵਾਲਾ । ੧੭੯੫

**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥ ... ॥ ੧ ॥**

ਸਵਈ. ਮਹਲੇ ੪ ਕੇ–੬, ਸਫ਼ਾ ੧੪੦੧

**ਭਾਵ :** ਹਰੀ ਦਾ **ਨਾਂ ਮੁਕਣ ਵਾਲਾ** ਨਾਮ ਰੂਪ ਖਜ਼ਾਨਾ ਅਰਪਨ ਕੀਤਾ।

**ਅਪ੍ਉ,** ਅਰਪਨ ਕੀਤਾ।

[**ਸੰਸ. ਅਕ਼ਯ (ਅਕ੍ਸ਼ਯ)**, ਜਿਸ ਦਾ ਖੈ ਨਾ ਹੋਵੇ, ਅਮੁੱਕ।]

**ਅਖੋਟ,** ਅਖੁਟ, ਅਮੁੱਕ । ੧੭੯੬

**ਗੁਰੁ ਸਾਗਰੁ ਰਤਨੀ ਨਹੀ ਤੋਟ ॥**
**ਲਾਲ ਪਦਾਰਥ ਸਾਚੁ ਅਖੋਟ ॥ ... ॥ ੨੭ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੩

**ਭਾਵ :** ਗੁਰੂ (ਗੁਣਾਂ ਦਾ) ਸਮੁੰਦਰ ਹੈ, ਉਸ ਵਿਚ ਰਤਨਾਂ ਦਾ ਘਾਟਾ ਨਹੀਂ। (ਉਸ ਵਿਚ) ਸੱਚ ਰੂਪੀ ਲਾਲ **ਅਮੁੱਕ** ਪਦਾਰਥ ਹਨ।

[ਵੇਖੋ, ੧੭੮੭]

**"ਅਖੋਟ" ਤੋਂ ਅਗੇ ਜਿਲਦ ਦੂਜੀ**

# ਗ੍ਰੰਥਾਵਲੀ

## I ਗੁਰਮੁਖੀ

A. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਕੋਸ਼

**ਸ੍ਰੀ ਗੁਰੂ ਗ੍ਰੰਥ ਕੋਸ਼,** ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ। ਇਹ ਕੋਸ਼ ਪਹਿਲੀ ਵਾਰ ਗਿਆਨੀ ਹਜ਼ਾਰਾ ਸਿੰਘ ਜੀ ਨੇ ਤਿਆਰ ਕੀਤਾ ਸੀ ਜੋ ਸੰਨ ੧੮੯੯ ਈ. ਵਿਚ ਪ੍ਰਕਾਸ਼ਤ ਹੋਇਆ । ਇਸ ਦੇ ਕੁਲ ਸਫ਼ੇ ੨੪੦ ਸਨ। ਇਸ ਕੋਸ਼ ਦੀ ਸੁਧਾਈ ਭਾਈ ਵੀਰ ਸਿੰਘ ਜੀ ਨੇ ਕੀਤੀ ਜਿਸ ਦੀ ਪਹਿਲੀ ਸੈਂਚੀ ਸੰਨ ੧੯੨੭ ਈ. ਵਿਚ ਪ੍ਰਕਾਸ਼ਤ ਹੋਈ। ਸੰਪੂਰਨ ਕੋਸ਼ ਦੇ ਕੁਲ ਸਫ਼ੇ ੧੪੦੦ ਹਨ।

**ਸ੍ਰੀ ਗੁਰੂ ਬਾਣੀ ਪਰਕਾਸ਼ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਫੇਵਾਰ ਕੋਸ਼,** ਰਚਤ ਸੋਢੀ ਤੇਜਾ ਸਿੰਘ, ਪਹਿਲੀ ਛਾਪ ਸੰਨ ੧੯੩੨ ਈ., ਦੂਜੀ ਛਾਪ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ, ਨਵੰਬਰ ੧੯੫੩ ਈ. ਇਹ ਕੋਸ਼ ਦੋ ਜਿਲਦਾਂ ਵਿਚ ਹੈ।

**ਗੁਰ ਸ਼ਬਦ ਰਤਨਾਕਰ ਮਹਾਨ ਕੋਸ਼,** ਕ੍ਰਿਤ ਭਾਈ ਕਾਨ੍ਹ ਸਿੰਘ, ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, ਸੰਨ ੧੯੩੦ ਈ. । ਪਹਿਲੀ ਛਾਪ ਦੀਆਂ ਚਾਰ ਜਿਲਦਾਂ ਹਨ। ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਇਨ੍ਹਾਂ ਚਾਰ ਜਿਲਦਾਂ ਨੂੰ ਇਕ ਜਿਲਦ ਵਿਚ ਮੁੜ ਛਾਪ ਦਿਤਾ ਹੈ।

**ਗ੍ਰੰਥ ਗੁਰੁ ਗਿਰਾਰਥ ਕੋਸ਼,** ਕ੍ਰਿਤ ਪੰਡਿਤ ਤਾਰਾ ਸਿੰਘ ਨਰੋਤਮ, ਰਾਜਿੰਦ੍ਰ ਪ੍ਰੈਸ, ਪਟਿਆਲਾ, ਸੰਨ ੧੮੯੫—੯੮ ਈ. । ਇਹ ਕੋਸ਼ ਦੋ ਜਿਲਦਾਂ ਵਿਚ ਪ੍ਰਕਾਸ਼ਤ ਹੋਇਆ ਸੀ।

B. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ

ਸੰਨ ੧੬੦੪ ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਈ । ਉਸ ਸਮੇਂ ਤੋਂ ਹੀ ਕਿਸੇ ਨ ਕਿਸੇ ਰੂਪ ਵਿਚ ਗੁਰਮੁਖ ਜਨ ਗੁਰਬਾਣੀ ਦੇ ਟੀਕੇ ਕਰਦੇ ਆਏ ਹਨ । ਵਰਣਨ ਯੋਗ ਟੀਕੇ ਜੋ **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਤਿਆਰ ਕਰਨ ਵਿਚ ਇਸਤੇਮਾਲ ਕੀਤੇ ਗਏ ਹਨ, ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :—

(ੳ) ਪੰਜਾਬੀ ਵਿਚ ਟੀਕੇ

**ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਪ੍ਰਕਾਸ਼ਕ—ਗੁਰ ਸੇਵਕ ਸਭਾ। ਇਹ ਚਾਰ ਪੋਥੀਆਂ ਵਿਚ ਮੌਜੂਦ ਹੈ। ਪਹਿਲੀ ਵਾਰ ਸੰਨ ੧੯੩੬ - ੧੯੪੧ ਵਿਚ ਪ੍ਰਕਾਸ਼ਤ ਹੋਇਆ ਸੀ। ਪਿਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਕਈ ਵਾਰ ਛਪ ਚੁੱਕਾ ਹੈ।

**ਸ਼ਬਦਾਰਥ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ,** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੦ ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ,** (ਫਰੀਦਕੋਟ ਵਾਲਾ ਟੀਕਾ), ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਸੰਨ ੧੯੦੬ ਈ. । ਇਸ ਟੀਕੇ ਦਾ ਪੁਨਰ ਪ੍ਰਕਾਸ਼ਨ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵਲੋਂ ਸੰਨ ੧੯੭੦ ਈ. ਵਿਚ ਹੋ ਚੁੱਕਾ ਹੈ । ਇਹ ਟੀਕਾ ਸੰਪਰਦਾਈ ਪ੍ਰਣਾਲੀ ਦਾ ਹੀ ਅਨੁਸਰਣ ਹੈ ।

ਸਾਹਿਬ ਸਿੰਘ, (ਪ੍ਰੋਫ਼ੈਸਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,** ਰਾਜ ਪਬਲਿਸ਼ਰਜ਼, ਜਲੰਧਰ, ਸੰਨ ੧੯੬੧-੬੪ ਈ. । ਇਹ ਟੀਕਾ ਦਸ ਪੋਥੀਆਂ ਵਿਚ ਹੈ ।

ਸੁਤੇ ਪ੍ਰਕਾਸ਼, (ਸੰਤ), **ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ । ਇਹ ਪ੍ਰਯਾਇ ਸਮਗ੍ਰ ਸਾਖੀਆਂ ਟੂਕ ਮਾਤ੍ਰ ਅਰ ਉਥਾਨਕਾ ਸਹਿਤ ਸੰਪ੍ਰਦਾਈ ਅਰਥ ਹਨ। ਇਸ ਗ੍ਰੰਥ ਦੇ ਅੰਤ ਵਿਚ ਇਸ ਦੇ ਲਿਖਤੀ ਖਰੜੇ ਦੀ ਸਮਾਪਤੀ ਦਾ ਸਮਾਂ ਦਰਜ ਹੈ, ਜੋ ਸੰਨ ਈਸਵੀ ਅਨੁਸਾਰ, ੧੮੯੮ ਹੈ।

ਗੋਬਿੰਦ ਦਾਸ, (ਸੰਤ), **ਪ੍ਰਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਮਨ-ਮੋਹਨ ਪ੍ਰੈਸ, ਅੰਮ੍ਰਿਤਸਰ, (ਪਹਿਲੀ ਜਿਲਦ)।

ਚੰਦਾ ਸਿੰਘ, (ਗਿਆਨੀ), **ਸ੍ਰੀ ਗੁਰੂ ਗ੍ਰੰਥ ਜੀ ਕੇ ਮੱਧ ਸੇ ਪ੍ਰਿਯਾਇ ਫਾਰਸੀ ਪਦੋ ਕੇ,** ਯੰਤ੍ਰਾਲਯ ਅਮਰ ਪ੍ਰੈਸ, ਅੰਮ੍ਰਿਤਸਰ, ਸੰਨ ੧੮੮੭ ਈ.।

——— **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪ੍ਰਿਯਾਇ,** ਸੰਨ ੧੮੮੮ ਈ. ।

ਜਸਾ ਸਿੰਘ, **ਸੰਪਰਦਾਈ ਅਰਥ ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਹਸਤ ਲਿਖਤ ਗ੍ਰੰਥ ।

ਤਾਰਨ ਸਿੰਘ, (ਡਾਕਟਰ), **ਗੁਰੂ ਨਾਨਕ ਬਾਣੀ ਪ੍ਰਕਾਸ਼,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੯ ਇਹ ਦੋ ਭਾਗਾਂ ਵਿਚ ਹੈ ।

ਤਾਰਾ ਸਿੰਘ ਨਰੋਤਮ, (ਪੰਡਿਤ), **ਟੀਕਾ ਸਿਰੀ ਰਾਗ,** ਮੁਫ਼ੀਦ ਆਮ ਪ੍ਰੈਸ, ਲਾਹੌਰ, ੧੮੯੯ ਈ. ।

ਦਲ ਸਿੰਘ, (ਗਿਆਨੀ), **ਬਾਵਨ ਅਖਰੀ ਭਾਵਾਰਥ ਪ੍ਰਕਾਸ਼ਨੀ ਟੀਕਾ ਸਹਿਤ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ੧੮੯੯ ਈ. ।

ਨਰੈਣ ਸਿੰਘ, (ਗਿਆਨੀ), **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ,** ਇਹ ਪੰਜ ਪੋਥੀਆਂ ਹਨ । ਅਪੂਰਣ ਹੈ ।

ਨਿਹਾਲ ਸਿੰਘ, (ਅਕਾਲੀ), **ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਸ੍ਰੀ ਕਲਗੀਧਰ ਪ੍ਰੈਸ, ਰਾਵਲਪਿੰਡੀ । ਸੰਨ ੧੯੩੦-੩੬ ਈ. । ਇਹ ਟੀਕਾ ਅਪੂਰਣ ਹੈ ।

**ਪ੍ਰਯਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ,** ਹਸਤ ਲਿਖਤ । ਇਹ ਸੰਪ੍ਰਦਾਈ ਅਰਥਾਂ ਅਨੁਸਾਰ ਹਨ ।

ਪਿਆਰਾ ਸਿੰਘ, ਪਦਮ, **ਗੁਰੂ ਗ੍ਰੰਥ ਵਿਚਾਰ-ਕੋਸ਼,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ, ੧੯੬੯ ।

ਬਿਸ਼ਨ ਸਿੰਘ, (ਗਿਆਨੀ), **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ,** ਗੁਰੂ ਖਾਲਸਾ ਪ੍ਰੈਸ, ਅੰਮ੍ਰਿਤਸਰ । ਇਹ ਟੀਕਾ ਅੱਠ ਜਿਲਦਾਂ ਵਿਚ ਹੈ । ਅੱਠਵੀਂ ਜਿਲਦ ਦੇ ਛਾਪਣ ਦਾ ਸਮਾਂ ਜੂਨ ੧੯੨੮ ਈ. ਦਰਜ ਹੈ ।

ਭਗਵਾਨ ਸਿੰਘ, **ਗੁਰਬਾਣੀ ਪਾਠ ਨਿਰਣਯ** ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਨ ਪਾਠਾਂ ਦਾ ਪ੍ਰਯਾਵਾਂ ਸਹਿਤ ਸੰਗ੍ਰਹਿ, ਮਾਲਵਾ ਸਟੀਮ ਪ੍ਰੈਸ, ਮੋਗਾ, ੧੯੪੯ ਈ. ।

ਮੇਲਾ ਸਿੰਘ, **ਪ੍ਰਿਯਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ,** ਅੰਮ੍ਰਿਤਸਰ, ਸੰਨ ੧੮੮੮ ਈ. । ਇਹ ਅਪੂਰਣ ਹੈ ।

ਰਣ ਸਿੰਘ ਬੇਦੀ, **ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,** ਹਸਤ ਲਿਖਤ, ੧੮੭੨ ਈ. ।

ਲੱਧਾ ਸਿੰਘ, (ਭਾਈ), **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕਾ ਟੀਕਾ,** ਮਤਬਾ ਵਿੱਦਯਾ ਪ੍ਰੈਸ, ਲਾਹੌਰ ।

ਵੀਰ ਸਿੰਘ, (ਭਾਈ ਸਾਹਿਬ), **ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ,** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਫ਼ਾ ੧ ਤੋਂ ੬੦੭ ਤਕ ਦੇ ਅਰਥ, ਵਿਆਖਿਆ ਤੇ ਨਿਰੁਕਤ ਸਹਿਤ । ਸੰਪਾਦਕ ਡਾਕਟਰ ਬਲਬੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ਜਿਲਦ ੧ ਤੋਂ ੭, ਫਰਵਰੀ ੧੯੫੮ —ਨਵੰਬਰ ੧੯੬੨ । ਹੋਰ ਵੇਖੋ **ਭੂਮਿਕਾ** ।

——— **ਪੰਜ ਗ੍ਰੰਥੀ ਸਟੀਕ,** ਖਾਲਸਾ ਸਮਾਚਾਰ, ਅੰਮ੍ਰਿਤਸਰ ।

——— ਇਸ ਤੋਂ ਇਲਾਵਾ ਜੋ ਹੋਰ ਟੀਕੇ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਟ੍ਰੈਕਟਾਂ ਵਿਚ ਸਮੇਂ ਸਮੇਂ ਛਪਦੇ ਰਹੇ ਹਨ ਉਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

| ਬਾਣੀ | ਸਫ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ |
| --- | --- |
| ਜੈਤਸਰੀ ਦੀ ਵਾਰ | ੭੦੫ ਤੋਂ ੭੧੦ |
| ਰਾਗ ਬੈਰਾੜੀ (ਸਾਰਾ) | ੭੧੯ ਤੋਂ ੨੦ |
| ਲਾਵਾਂ ਸੂਹੀ ਰਾਗ | ੭੭੩ ਤੋਂ ੭੪ |
| ਬਿਲਾਵਲ ਕੀ ਵਾਰ | ੮੪੯ ਤੋਂ ੮੫੫ |
| ਰਾਮਕਲੀ ਸਤੈ ਬਲਵੰਡਿ (ਟਿੱਕੇ) ਦੀ ਵਾਰ | ੯੬੬ ਤੋਂ ੯੬੮ |
| ਮਾਰੂ ਵਾਰ ਡਖਣੇ ਮ: ੫ | ੧੦੯੪ ਤੋਂ ੧੧੦੨ |
| ਬਾਰਹਮਾਹਾ ਤੁਖਾਰੀ | ੧੧੦੭ ਤੋਂ ੧੧੧੦ |

| | |
|---|---|
| ਸਲੋਕ ਸਹਸਕ੍ਰਿਤੀ | ੧੩੫੩ ਤੋਂ ੧੩੬੦ |
| ਗਾਥਾ ਮਹਲਾ ੫ | ੧੩੬੦ ਤੋਂ ੬੧ |
| ਫੁਨਹੇ ਮਹਲਾ ੫ | ੧੩੬੧ ਤੋਂ ੧੩੬੩ |
| ਸਲੋਕ ਭਗਤ ਕਬੀਰ ਜੀ | ੧੩੬੪ ਤੋਂ ੧੩੭੭ |
| ਸਲੋਕ ਸੇਖ ਫਰੀਦ ਜੀ | ੧੩੭੭ ਤੋਂ ੧੩੮੪ |
| ਸਵਯੇ ਸ੍ਰੀ ਮੁਖਬਾਕ੍ ਤੇ ਭੱਟਾਂ ਦੇ | ੧੩੮੫ ਤੋਂ ੧੪੦੯ |
| ਸਲੋਕ ਮਹਲਾ ੯ | ੧੪੨੬ ਤੋਂ ੧੪੨੯ |

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੋਣਵੇਂ ਅੰਗ੍ਰੇਜ਼ੀ ਤਰਜਮੇ


**Gopal Singh**, *Sri Guru-Granth Sahib*, (Translated and annotated), Gurdas Kapur & Sons, Delhi 1960—62, 4 Vols.

**Macauliffe, Max Arthur**, *The Sikh Religion: Its Gurus, Sacred Writings And Authors*, Clarendon Press, Oxford, 1909, 6 Vols.

**Manmohan Singh**, *Sri Guru Granth Sahib*, (English & Panjabi translation), Shiromani Gurdwara Parbandhak Committee, Amritsar, 1962—69, 8 Vols.

**Trumpp, Ernest**, *The Adi Granth*, or The Holy Scriptures of The Sikhs, London, 1877.


(ੲ) ਸ੍ਰੀ ਗੁਰੂ ਗ੍ਰੰਥ ਭਗਤ ਬਾਣੀ ਸਟੀਕ


ਸੰਪੂਰਨ ਸਿੰਘ, (ਸੰਤ), **ਭਗਤ ਬਾਣੀ ਮਰਮ ਬੋਧਨੀ ਟੀਕੇ ਸਹਤ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਅਪ੍ਰੈਲ ੧੯੪੦ ਈ. ।

ਜੋਧ ਸਿੰਘ, (ਪ੍ਰੋਫ਼ੈਸਰ), **ਭਗਤ ਬਾਣੀ ਸਟੀਕ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਸੰਨ ੧੯੧੩ ਈ. ।

ਤਾਰਾ ਸਿੰਘ ਨਰੋਤਮ, **ਬਾਣੀ ਭਗਤਾਂ ਸਟੀਕ,** ਮੁਫ਼ੀਦ ਆਮ ਪ੍ਰੈਸ, ਲਾਹੌਰ, ਸੰਨ ੧੮੯੮ ਈ. ।

ਨਰੈਣ ਸਿੰਘ, (ਪੰਡਿਤ), **ਭਗਤ ਬਾਣੀ ਸਟੀਕ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਸੰਨ ੧੯੫੨ ਈ., ਦੂਜੀ ਛਾਪ ।

ਬਿਸ਼ਨ ਸਿੰਘ, (ਭਾਈ), **ਭਗਤਾਂ ਦੀ ਬਾਣੀ ਸਟੀਕ,** ਕਾਰੋਨੇਸ਼ਨ ਪ੍ਰਿੰਟਿੰਗ ਵਰਕਸ, ਅੰਮ੍ਰਿਤਸਰ, ਸੰਨ ੧੯੧੩ ਈ. ।

ਭਗਵਾਨ ਸਿੰਘ, (ਭਾਈ), **ਭਗਤਾਂ ਦੀ ਬਾਣੀ ਟੀਕਾ ਸਹਿਤ,** (ਸੰਪ੍ਰਦਾਯ ਸੰਗ੍ਰਹਿ ਟੀਕਾ) । ਪਹਿਲੀ ਵੇਰ ਇਹ ਟੀਕਾ ਸੰਨ ੧੮੯੬ ਈ. ਵਿਚ ਛਪਿਆ ਸੀ । ਤੀਜੀ ਛਾਪ ਦੋ ਜਿਲਦਾਂ ਵਿਚ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਖੇ ਸੰਨ ੧੯੦੭ ਈ. ਵਿਚ ਪ੍ਰਕਾਸ਼ਤ ਹੋਈ ।


C. ਗੁਰਬਾਣੀ ਅਤੇ ਭਾਈ ਗੁਰਦਾਸ ਦੀ ਬਾਣੀ ਦੇ ਤਤਕਰੇ


ਕੌਰ ਸਿੰਘ, (ਅਕਾਲੀ), **ਗੁਰ ਸ਼ਬਦ ਰਤਨ ਪ੍ਰਕਾਸ਼,** ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕੁਲ ਤੁਕਾਂ ਦਾ ਅਖਰਵਾਰ ਮਾਤ੍ਰਕ ਸੂਚੀ ਪੱਤਰ ਤਤਕਰਾ ***(Index of Siri Guru Granth Sahib Ji)*** ਕਾਰੋਨੇਸ਼ਨ ਪ੍ਰੈਸ, ਸਦਰ ਪਿਸ਼ਾਵਰ, ਸੰਨ ੧੯੨੩ ਈ. । ਇਸ ਤਤਕਰੇ ਦਾ ਪੁਨਰ ਪ੍ਰਕਾਸ਼ਨ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵਲੋਂ ਸੰਨ ੧੯੬੩ ਈ. ਵਿਚ ਹੋ ਚੁੱਕਾ ਹੈ ।

——— **ਭਾਈ ਗੁਰਦਾਸ ਜੀ ਦੇ ਕਬਿਤ ਸਵਯੇ ਅਤੇ ਵਾਰਾਂ ਦੀਆਂ ਤੁਕਾਂ ਦਾ ਤਤਕਰਾ,** ਖਾਲਸਾ ਪਰਦੇਸੀ ਮਾਲਵਾ ਪ੍ਰੈਸ, ਅੰਮ੍ਰਿਤਸਰ, ਸੰਨ ੧੯੨੯ ਈ. ।

ਭਗਵੰਤ ਸਿੰਘ "ਹਰੀ ਜੀ", **ਦਸਮ ਗ੍ਰੰਥ ਤੁਕ-ਤਤਕਰਾ,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਨ ੧੯੬੯ ਈ. ।

ਰਤਨ ਸਿੰਘ ਜੱਗੀ, (ਡਾਕਟਰ), **ਵਾਰਾਂ ਭਾਈ ਗੁਰਦਾਸ ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਨ ੧੯੬੬ ਈ. ।

D. ਪੰਜਾਬੀ ਅੰਗ੍ਰੇਜ਼ੀ ਕੋਸ਼

*A Dictionary of The Panjabi Language*, prepared by a Committee of the Lodiana Mission, Lodiana, 1854.

Maya Singh, (Bhai), *The Panjabi Dictionary*, Mufid-i-Am Press, Lahore, 1895.

E. ਪੰਜਾਬੀ-ਪੰਜਾਬੀ ਕੋਸ਼

**ਪੰਜਾਬੀ ਕੋਸ਼,** ਜਿਲਦ ਪਹਿਲੀ (ੳ ਤੋਂ ਕ), ਮਹਿਕਮਾ ਪੰਜਾਬੀ ਪਟਿਆਲਾ, ਸੰਨ ੧੯੫੫ ਈ. ।

ਜਿਲਦ ਦੂਜੀ (ਖ ਤੋਂ ਞ), ਸੰਨ ੧੯੬੨ ਈ. ।

ਜਿਲਦ ਤੀਜੀ (ਟ ਤੋਂ ਨ), ਸੰਨ ੧੯੬੭ ਈ. ।

ਜਿਲਦ ਚੌਥੀ (ਪ ਤੋਂ ਭ), ਸੰਨ ੧੯੭੧ ਈ., ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ।

ਬਿਸ਼ਨ ਦਾਸ ਪੁਰੀ, **ਪੰਜਾਬੀ ਸ਼ਬਦ ਭੰਡਾਰ,** ਮੁਫ਼ੀਦ ਆਮ ਪ੍ਰੈਸ, ਲਾਹੌਰ, ਸੰਨ ੧੯੨੨ ਈ. ।

F. ਮਿਸ਼ਰਤ ਕੋਸ਼

ਜੌਨ ਡੌਸਨ, **ਹਿੰਦੂ ਮਿਥਿਹਾਸ ਕੋਸ਼,** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੩ ।

**ਪੁਆਧੀ ਸ਼ਬਦ-ਕੋਸ਼,** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੦ ।

**ਪੋਠੋਹਾਰੀ ਸ਼ਬਦ-ਕੋਸ਼,** ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੦ ।

G. ਵਿਸ਼ੇਸ਼ ਪੁਸਤਕਾਂ

ਸੰਤੋਖ ਸਿੰਘ, (ਕਵੀ), **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** (ਸੂਰਜ ਪ੍ਰਕਾਸ਼), ਸੰਪਾਦਿਤ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੨੭—੩੫ ਈ. । ਜਿਲਦ ੧—੧੪ ।

———. **ਬਾਲਮੀਕ ਰਾਮਾਯਣ,** ਹਸਤ ਲਿਖਤ, ਡਾ. ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ ।

ਸਰੂਪ ਦਾਸ ਭੱਲਾ, **ਮਹਿਮਾ ਪ੍ਰਕਾਸ਼** (ਕਵਿਤਾ, ਰਚਨ ਕਾਲ ਸੰਨ ੧੭੭੬—੧੮੦੦ ਈ.), ਹਸਤ ਲਿਖਤ, ਡਾ. ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ ।

**ਸਲੋਕ ਭਗਤਾਂ ਦੇ,** ਮੁਫ਼ੀਦ ਆਮ ਪ੍ਰੈਸ, ਲਾਹੌਰ, ੧੯੦੧ ਈ. ।

ਸਾਹਿਬ ਸਿੰਘ, (ਪ੍ਰੋਫ਼ੈਸਰ), **ਆਦਿ ਬੀੜ ਬਾਰੇ,** ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੭੦ ਈ. ।

ਸ਼ੇਰ ਸਿੰਘ, (ਡਾਕਟਰ), **ਗੁਰਮਤਿ ਦਰਸ਼ਨ,** ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੫੧ ਈ. ।

ਕਿਰਪਾਲ ਸਿੰਘ, **ਮਹਿਮਾ ਪ੍ਰਕਾਸ਼** (ਵਾਰਤਕ, ਰਚਨ ਕਾਲ ਸੰਨ ੧੭੪੧ ਈ.), ਹਸਤ ਲਿਖਤ, ਡਾ. ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ।

ਕੇਸਰ ਸਿੰਘ ਛਿੱਬਰ, **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ,** (ਰਚਨ ਕਾਲ ਸੰਨ ੧੭੮੦ ਈ.) ਹਸਤ ਲਿਖਤ, ਡਾ. ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ ।

ਗਣੇਸ਼ਾ ਸਿੰਘ, (ਮਹੰਤ), **ਭਾਰਤ ਮਤ ਦਰਪਣ,** ਗੁਰੂ ਖਾਲਸਾ ਪ੍ਰੈਸ, ਅੰਮ੍ਰਿਤਸਰ, ੧੯੨੬ ਈ. ।

ਗਿਆਨ ਸਿੰਘ, (ਗਿਆਨੀ), **ਤਵਾਰੀਖ ਗੁਰੂ ਖਾਲਸਾ,** ਅੰਮ੍ਰਿਤਸਰ ।

——— **ਪੰਥ ਪ੍ਰਕਾਸ਼,** ੧੮੮੦ ਈ. ।

ਗੁਰਦਾਸ, (ਭਾਈ), **ਵਾਰਾਂ ਭਾਈ ਗੁਰਦਾਸ,** (ਭਾਵ ਪ੍ਰਕਾਸ਼ਨੀ ਟੀਕਾ ਸਮੇਤ), ਟੀਕਾਕਾਰ ਗਿਆਨੀ ਹਜ਼ਾਰਾ ਸਿੰਘ, ਅੰਮ੍ਰਿਤਸਰ, ੧੯੧੦ ਈ. ।

ਗੋਪਾਲ ਸਿੰਘ, (ਡਾਕਟਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ,** ਪੰਜਾਬੀ ਐਕਾਡਮੀ, ਦਿਲੀ, ੧੯੫੮ ਈ. ।

ਚਰਨ ਸਿੰਘ, (ਡਾਕਟਰ), **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ,** ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, ਸੰਨ ੧੯੦੨ ਈ. ।

ਜੀ. ਬੀ. ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ,** ਮਾਡਰਨ ਪਬਲੀਕੇਸ਼ਨਜ਼, ਲਾਹੌਰ, ੧੯੪੪ ਈ. ।

ਜੋਗਿੰਦਰ ਸਿੰਘ, (ਪ੍ਰੋਫ਼ੈਸਰ), **ਸ੍ਰੀ ਗੁਰੂ ਗ੍ਰੰਥ ਦਰਪਣ,** ਪੰਜਾਬੀ ਪ੍ਰਕਾਸ਼ਨ, ਨਵੀਂ ਦਿੱਲੀ, ੧੯੬੬ ਈ. ।

ਜੋਧ ਸਿੰਘ, (ਭਾਈ), **ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੮ ਈ. ।

——— **ਗੁਰਮਤਿ ਨਿਰਣਯ,** ਕਪੂਰ ਆਰਟ ਪ੍ਰਿੰਟਿੰਗ ਵਰਕਸ, ਲਾਹੌਰ, ਅਕਤੂਬਰ, ੧੯੩੨ ਈ. ।

ਤਾਰਨ ਸਿੰਘ, (ਡਾਕਟਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ,** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੬੩ ਈ. ।

ਤਾਰਾ ਸਿੰਘ ਨਰੋਤਮ, **ਗ੍ਰੰਥ ਸ੍ਰੀ ਗੁਰਮਤ ਨਿਰਣਯ ਸਾਗਰ,** ਐਂਗਲੋ ਸੰਸਕ੍ਰਿਤ ਪ੍ਰੈਸ, ਲਾਹੌਰ, ੧੮੯੮ ਈ. ।

——— **ਸ੍ਰੀ ਗੁਰ ਤੀਰਥ ਸੰਗ੍ਰਹਿ,** ਅੰਬਾਲਾ, ੧੮੮੪ ਈ. ।

ਨਰੈਣ ਸਿੰਘ, (ਗਜਾਨੀ), **ਦਸਮ ਗੁਰੂ ਗ੍ਰੰਥ ਸਾਹਿਬ ਸਟੀਕ,** ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ । ਇਹ ਟੀਕਾ ਅਠ ਭਾਗਾਂ ਵਿਚ ਹੈ, ਪਰ ਅਪੂਰਣ ਹੈ ।

——— **ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯੇ ਸਟੀਕ,** ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ, ੧੯੫੫ ਈ. ।

ਨਾਰਾਯਣ ਸਿੰਘ, (ਗਿਆਨੀ), **ਸ੍ਰੀ ਗ੍ਰੰਥ ਗੁਰੂ ਭਗਤ ਮਾਲ,** ਦਵਾਰਿਕਾ ਪ੍ਰਿੰਟਿੰਗ ਪ੍ਰੈਸ, ਲਾਹੌਰ, ੧੯੩੮ ਈ. ।

ਪਿਆਰਾ ਸਿੰਘ ਪਦਮ, **ਆਦਿ ਗੁਰੂ ਗ੍ਰੰਥ ਦੇ ਯੋਗ ਦਾਨੀ,** ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੭ ।

ਪੀਤਾਂਬਰ ਦੱਤ ਬੜਥਵਾਲ, **ਗੋਰਖ ਬਾਣੀ,** ਇਹ ਸੰਪਾਦਿਤ ਕ੍ਰਿਤ ਹੈ । ਇਸ ਦਾ ਪੰਜਾਬੀ ਰੂਪ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ੧੯੬੩ ਈ. ਵਿਚ ਪ੍ਰਕਾਸ਼ਤ ਹੋਇਆ ।

ਬਲਬੀਰ ਸਿੰਘ, (ਡਾਕਟਰ), **ਸ਼ੁੱਧ ਸਰੂਪ,** ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੬੬ ਈ. ।

——— **ਕਲਮ ਦੀ ਕਰਾਮਾਤ,** ਖਾਲਸਾ ਸਮਾਚਾਰ, ਅੰਮ੍ਰਿਤਸਰ, ਚੌਥੀ ਵਾਰ, ੧੯੬੯ ਈ. ।

——— **ਮੈਨਾ,** ਖਾਲਸਾ ਸਮਾਚਾਰ, ਅੰਮ੍ਰਿਤਸਰ ੧੯੬੭ ਈ. ।

——— **ਰਾਗਮਾਲਾ ਦਾ ਸਵਾਲ ਤੇ ਜੋਧ ਕਵੀ ਅਤੇ ਆਲਮ,** ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੫੯ ਈ. ।

——— **ਲੰਮੀ ਨਦਰ,** ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੫੯ ਈ. ।

ਬਿਸ਼ਨ ਸਿੰਘ, (ਗਿਆਨੀ), **ਵਾਰਾਂ ਭਾਈ ਗੁਰਦਾਸ ਸਟੀਕ ।**

ਰਣਧੀਰ ਸਿੰਘ, (ਭਾਈ), **ਉਦਾਸੀ ਸਿੱਖਾਂ ਦੀ ਵਿਥਿਆ,** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੫੯ ਈ. ।

ਵੀਰ ਸਿੰਘ, (ਭਾਈ ਸਾਹਿਬ), **ਸ੍ਰੀ ਅਸ਼ਟ ਗੁਰ ਚਮਤਕਾਰ,** ਭਾਗ ਪਹਿਲਾ, ਖਾਲਸਾ ਸਮਾਚਾਰ, ਅੰਮ੍ਰਿਤਸਰ, ਅਪ੍ਰੈਲ ੧੯੫੨ ਈ. ।

——— **ਸ੍ਰੀ ਅਸ਼ਟ ਗੁਰ ਚਮਤਕਾਰ,** ਭਾਗ ਦੂਜਾ, ਸੰਪਾਦਿਕ ਡਾਕਟਰ ਬਲਬੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੬੮ ਈ. ।

——— **ਸ੍ਰੀ ਕਲਗੀਧਰ ਚਮਤਕਾਰ,** ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੨੫ ਈ. ।

——— **ਸ੍ਰੀ ਗੁਰੂ ਨਾਨਕ ਚਮਤਕਾਰ,** ਖਾਲਸਾ ਸਮਾਚਾਰ, ਅੰਮ੍ਰਿਤਸਰ, ਪਹਿਲੀ ਜਿਲਦ ੧੯੨੮ ਈ., ਦੂਜੀ ਜਿਲਦ ੧੯੩੩ ਈ. ।

——— **ਰਾਣਾ ਸੂਰਤ ਸਿੰਘ,** ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੦੫ ।

## II ਸੰਸਕ੍ਰਿਤ, ਹਿੰਦੀ ਆਦਿ


A. ਸੰਸਕ੍ਰਿਤ ਤੋਂ ਸੰਸਕ੍ਰਿਤ ਵਿਚ

**ਸ਼ਬ੍ਦ ਕਲ੍ਪਦ੍ਰੁਮ:**, ਦੂਜੀ ਵਾਰ, ਵਿਆਪਤਿਸਤ ਮਿਸ਼ਨ ਪ੍ਰੈਸ, ਕਲਕੱਤਾ, ੧੮੮੬ ਈ., ੫ ਜਿਲਦਾਂ ।

**ਧਾਤੁ ਰਤਨਾਕਰ:**, ਜੈਨ ਗ੍ਰੰਥ ਪ੍ਰਕਾਸ਼ਕ ਸਭਾ, ਅਹਮਦਾਬਾਦ, ੩ ਜਿਲਦਾਂ ।

**ਵਾਚਸ੍ਪਤ੍ਯਮ੍**, ਚੌਖੰਬਾ ਸੰਸਕ੍ਰਿਤ ਸੀਰੀਜ਼, ਵਾਰਾਣਸੀ, ੧੯੬੨ ਈ., ਛੇ ਜਿਲਦਾਂ ।

B. ਸੰਸਕ੍ਰਿਤ ਤੋਂ ਅੰਗ੍ਰੇਜ਼ੀ ਵਿਚ

*A Comprehensive Sanskrit-English Lexicon*, Horace Hayman Wilson, Ist Edition, Calcutta, 1900.

*A Sanskrit-English-Dictionary*, Arthur A. Macdonell, The Clarendon Press, Oxford, 1893.

*A Sanskrit–English Dictionary*, Monier- Monier-Williams, The Clarendon Press, Oxford, 1888.

*The Practical Sanskrit-English-Dictionary*, Vaman Shivram Apte, Third Edition, Bombay, 1924.

**ਨਿਘੰਟੁ-ਨਿਗਮ ਨਿਰੁਕਤ ਕੋਸ਼**, ਲਕਸ਼ਮਣ ਸਵਰੂਪ, ਇੰਡੀਯਨ ਪ੍ਰੈਸ, ਅਲਾਹਾਬਾਦ, ੧੯੨੯ ।

C. ਹਿੰਦੀ ਕੋਸ਼

**ਹਿੰਦੀ ਸ਼ਬਦ ਸਾਗਰ**, ਕਾਸ਼ੀ-ਨਾਗਰੀ-ਪ੍ਰਚਾਰਿਣੀ ਸਭਾ, ਪ੍ਰਯਾਗ, ਚਾਰ ਜਿਲਦਾਂ ।

**ਹਿੰਦੀ ਵਿਸ਼ਵਕੋਸ਼**, ਵਿਸ਼ਵਕੋਸ਼ ਪ੍ਰੈਸ, ਕਲਕੱਤਾ, ੧੯੧੫-੧੯੩੧, ੨੫ ਜਿਲਦਾਂ ।

**ਪੌਰਾਣਿਕ ਕੋਸ਼**, ਰਾਣਾ ਪ੍ਰਸਾਦ ਸ਼ਰਮਾ, ਗਿਆਨ ਮੰਡਲ ਵਾਰਾਣਸੀ, ੧੯੭੧ ।

**ਭਾਰਤਵਰਸ਼ੀਯ ਪ੍ਰਾਚੀਨ ਚਰਿਤ੍ਰਕੋਸ਼**, ਸਾਧਨਾ ਪ੍ਰੈਸ, ਪੂਨਾ, ੧੯੬੪ ।

**ਮਾਨਕ ਹਿੰਦੀ ਕੋਸ਼**, ਹਿੰਦੀ ਸਾਹਿਤ ਸੰਮੇਲਨ, ਪ੍ਰਯਾਗ, ੧੯੬੨-੬੬, ਪੰਜ ਜਿਲਦਾਂ ।

**ਵਾਲਮੀਕੀਯ-ਰਾਮਾਯਣ-ਕੋਸ਼**, ਵਿਦਿਆ ਵਿਲਾਸ ਪ੍ਰੈਸ, ਵਾਰਾਣਸੀ, ੧੯੬੫ ।

D. ਮਿਸ਼ਰਤ ਕੋਸ਼

**ਕਾਂਗੜੀ ਸ਼ਬਦ-ਸੰਗ੍ਰਹ**, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੪ ।

**ਗੁਜਰਾਤੀ-ਮਰਾਠੀ ਸ਼ਬਦ ਕੋਸ਼**, ਮੌਜ ਪ੍ਰਿੰਟਿੰਗ ਵਿਊਰੋ, ਬੰਬਈ, ੧੯੬੭ ।

**ਗੁਜਰਾਤੀ ਵਿਸ਼ਵ ਕੋਸ਼, ਭਗਵਦ੍ਗੋਮੰਡਲ**, ੧੯੪੪-੫੫, ਨੌਂ ਜਿਲਦਾਂ ।

**ਜੈਨ-ਲਕਸ਼ਣਾਵਲੀ**, (ਜੈਨ ਪਾਰਿਭਾਸ਼ਿਕ ਸ਼ਬਦ ਕੋਸ਼), ਪਹਿਲੀ ਜਿਲਦ, ਰੂਪਵਾਣੀ ਪ੍ਰਿੰਟਿੰਗ ਹਾਊਸ, ਦਿੱਲੀ, ੧੯੭੨ ।

**ਡਿੰਗਲ ਕੋਸ਼** ।

**ਪ੍ਰਾਕ੍ਰਿਤ-ਸ਼ਬਦ-ਮਹਾਰਣਵ:**, ਕਲਕੱਤਾ, ੧੯੨੨ ।

**ਪ੍ਰਾਕ੍ਰਿਤ-ਮਾਗਧਿ-ਸੰਸਕ੍ਰਿਤ-ਮਹਾਕੋਸ਼**, ਸ੍ਰੀ ਜੈਨ ਪ੍ਰਭਾਕਰ ਪ੍ਰਿੰਟਿੰਗ ਪ੍ਰੈਸ, ਰਤਲਾਮ, ੧੯੧੩—੩੪, ਸੱਤ ਜਿਲਦਾਂ ।

**ਭਾਰਤੀਯ ਸੰਸਕ੍ਰਿਤਿ ਕੋਸ਼**, (ਮਰਾਠੀ ਐਨਸਾਈਕਲੋਪੀਡੀਆ), ਸੰਗਮ ਪ੍ਰੈਸ, ਪੂਨਾ, ੧੯੬੨-੬੮, ਪੰਜ ਭਾਗ, (ਅਸੰਪੂਰਣ) ।

*A Dictionary Marathi and English*, Compiled by J. T. Molesworth, Government of Bombay, Bombay, 1857.

E. ਸੰਸਕ੍ਰਿਤ ਪੁਸਤਕਾਂ


**ਉਪਨਿਸ਼ਦ੍-ਭਾਸ਼ਯ** (ਭਾਗ ੨), ਸ਼ੰਕਰਭਾਸ਼ਯ ਸਹਿਤ, ਗੀਤਾ ਪ੍ਰੈਸ, ਗੋਰਖਪੁਰ, ੧੯੩੬ ।

**ਅਸ਼ਟਾਵਕ੍ਰ ਸੰਹਿਤਾ,** ਮੁੰਸ਼ੀ ਨਵਲਕਿਸ਼ੋਰ ਪ੍ਰੈਸ, ਲਖਨਊ, ੧੮੯੬ ।

**ਅਸ਼ਟੋਤੱਰਸ਼ਤੋਪਨਿਸ਼ਦ:,** ਚੌਥੀ ਛਾਪ, ਨਿਰਣਯ ਸਾਗਰ ਪ੍ਰੈਸ, ਬੰਬਈ, ੧੯੩੨ ।

**ਐਤਰੇਯ ਉਪਨਿਸ਼ਦ,** ਸ਼ੰਕਰਭਾਸ਼ਯ ਸਹਿਤ, ਗੀਤਾ ਪ੍ਰੈਸ, ਗੋਰਖਪੁਰ, ੧੯੩੬ ।

**ਈਸ਼ਾਵਾਸਯ ਉਪਨਿਸ਼ਦ,** ਸ਼ੰਕਰਭਾਸ਼ਯ ਸਹਿਤ, ਗੀਤਾ ਪ੍ਰੈਸ, ਗੋਰਖਪੁਰ, ੧੯੩੫ ।

**ਏਕਾਦਸ਼ ਉਪਨਿਸ਼ਦ:,** ਬੰਬਈ ਸੰਸਕ੍ਰਿਤ ਪ੍ਰੈਸ, ਲਾਹੌਰ, ੧੯੨੭ ।

**ਸ਼ਤਪਥ-ਬ੍ਰਾਹਮਣਮ੍,** ਪ੍ਰਾਚੀਨਵੈਗਿਆਨਿਕ-ਅਧਿਅਨ-ਅਨੁਸੰਧਾਨ-ਸੰਸਥਾਨਮ੍, ਦਿੱਲੀ, ੧੯੬੭-੭੦, ਤਿੰਨ ਜਿਲਦਾਂ ।

**ਸਰ੍ਵਦਰ੍ਸ਼ਨ ਸੰਗ੍ਰਹ:,** ਮਾਧਵਾਚਾਰਯ, ਵਿਦਿਆ ਵਿਲਾਸ ਪ੍ਰੈਸ, ਵਾਰਾਣਸੀ, ੧੯੬੪ ।

**ਸ਼੍ਰੀ ਸ਼ਿਵ ਮਹਾਪੁਰਾਣ,** ਸ਼ਯਾਮ ਕਾਸ਼ੀ ਪ੍ਰੈਸ, ਮਥੁਰਾ, ੧੯੩੯-੪੦ ।

**ਸ਼੍ਰੀ ਗੁਹਯਸਮਾਜਤੰਤ੍ਰਮ੍,** ਓਰੀਐਂਟਲ ਇੰਸਟੀਚਯੂਟ, ਬੜੌਦਾ, ੧੯੩੧ ।

**ਸ਼੍ਰੀ ਮਦ੍ਬ੍ਰਹਮਸੂਤ੍ਰਅਣੁਭਾਸ਼ਯਮ੍,** ਵੱਲਭਾਚਾਰ੍ਯ, ਨਿਰਣਯ ਸਾਗਰ ਪ੍ਰੈਸ, ੧੯੩੫ ।

**ਸ਼੍ਰੀ ਮਧ ਭਾਗਵਤ ਮਹਾਪੁਰਾਣ,** ਸ਼ਯਾਮਕਾਸ਼ੀ ਪ੍ਰੈਸ, ਮਥੁਰਾ, ੧੯੩੯ ।

**ਸ਼੍ਰੀ ਮਾਰਕੰਡੇਯ ਪੁਰਾਣ,** ਸ਼ਯਾਮਕਾਸ਼ੀ ਪ੍ਰੈਸ, ਮਥੁਰਾ, ੧੯੪੧ ।

**ਸ਼੍ਰੀ ਵਿਸ਼ਨੂੰ ਪੁਰਾਣ,** ਗੀਤਾ ਪ੍ਰੈਸ, ਗੋਰਖਪੁਰ, ੧੯੩੩ ।

**ਸ਼ਵੇਤਾਸ਼ਵਤਰ ਉਪਨਿਸ਼ਦ,** ਸ਼ੰਕਰ ਭਾਸ਼ਯ ਸਹਿਤ, ਗੀਤਾ ਪ੍ਰੈਸ ਗੋਰਖਪੁਰ, ੧੯੩੮ ।

**ਸ਼ਾਂਖ੍ਯਤੱਤਵਕੌਮੁਦੀ,** ਮੁੰਸ਼ੀ ਨਵਲਕਿਸ਼ੋਰ ਪ੍ਰੈਸ, ਲਖਨਊ, ਸੰਨ ੧੮੮੮ ।

**ਸ਼ਾਂਖ੍ਯ ਦਰ੍ਸ਼ਨਮ੍,** ਲਕ੍ਸ਼ਮੀਵੇਂਕਟੇਸ਼ਵਰ ਪ੍ਰੈਸ, ਬੰਬਈ, ੧੯੨੩ ।

**ਸਾਧਨ ਮਾਲਾ,** ਓਰੀਐਂਟਲ ਇੰਸਟੀਚਯੂਟ, ਬੜੌਦਾ ।

**ਸ਼ਿਵ ਸੰਹਿਤਾ,** ਪਾਣਿਨੀ ਆਫ਼ਿਸ, ਅਲਾਹਾਬਾਦ, ੧੯੧੪ ।

**ਹਠਯੋਗ ਪ੍ਰਦੀਪਿਕਾ,** ਜ੍ਯੋਤਸਨਾਟੀਕਾ ਸਹਿਤ, ਸ਼੍ਰੀ ਵੇਂਕਟੇਸ਼ਵਰ ਸਟੀਮ ਪ੍ਰੈਸ, ਬੰਬਈ, ੧੯੨੦ ।

**ਕਠ-ਉਪਨਿਸ਼ਦ,** ਸ਼ੰਕਰਭਾਸ਼ਯ, ਗੀਤਾ ਪ੍ਰੈਸ, ਗੋਰਖਪੁਰ, ੧੯੩੫ ।

**ਕੇਨ ਉਪਨਿਸ਼ਦ,** ਸ਼ੰਕਰਭਾਸ਼ਯ, ਗੀਤਾ ਪ੍ਰੈਸ, ਗੋਰਖਪੁਰ, ੧੯੩੫ ।

**ਖਟ੍ ਚਕ੍ਰਨਿਰੂਪਣਮ੍,** Tantrik Texts, Edited by Arthur Avalon, vol. II, Madras. 1924.

**ਗੋਰਕਸ਼ਪੱਧਤਿ,** ਲੱਖਮੀਵੇਂਕਟੇਸ਼ਵਰ ਸਟੀਮ ਪ੍ਰੈਸ, ਬੰਬਈ, ੧੯੨੪ ।

**ਘੇਰੰਡ ਸੰਹਿਤਾ,** ਪਾਣਿਨੀ ਆਫ਼ਿਸ, ਅਲਾਹਾਬਾਦ, ੧੯੨੫ ।

**ਛਾਂਦੋਗਯ ਉਪਨਿਸ਼ਦ,** ਰਾਯਬਹਾਦੁਰ ਬਾਬੂ ਜ਼ਾਲਿਮ ਸਿੰਘ, ਨਵਲਕਿਸ਼ੋਰ ਪ੍ਰੈਸ, ਲਖਨਊ, ੧੯੨੯ ।

**ਛਾਂਦੋਗਯ ਉਪਨਿਸ਼ਦ,** ਸ਼ੰਕਰਭਾਸ਼ਯ, ਗੀਤਾ ਪ੍ਰੈਸ, ਗੋਰਖਪੁਰ, ੧੯੩੭ ।

**ਤੰਤ੍ਰਸਾਰ :,** ਚੌਖੰਬਾ ਸੰਸਕ੍ਰਿਤ ਸੀਰੀਜ਼ ਆਫ਼ਿਸ, ਵਾਰਾਣਸੀ ।

**ਤੈੱਤਿਰੀਯ ਉਪਨਿਸ਼ਦ,** ਬਾਂਬੇ ਮੈਸ਼ੀਨ ਪ੍ਰੈਸ, ਲਾਹੌਰ, ਤੀਜੀ ਛਾਪ, ੧੯੨੩ ।

**ਧਰਮ ਸਿੰਧੁ :,** ਚੌਖੰਬਾ ਸੰਸਕ੍ਰਿਤ ਸੀਰੀਜ਼ ਆਫਿਸ, ਵਾਰਾਣਸੀ, ੧੯੬੮ ।

**ਪ੍ਰਸ਼ਨ ਉਪਨਿਸ਼ਦ,** ਸ਼ੰਕਰ ਭਾਸ਼ਯ, ਗੀਤਾ ਪ੍ਰੈਸ, ਗੋਰਖਪੁਰ, ੧੯੩੫।

**ਬ੍ਰਹਮ ਸੂਤ੍ਰ ਸ਼ਾਂਕਰ ਭਾਸ਼ਯਮ੍,** ਵਿਦਿਆ ਵਿਲਾਸ ਪ੍ਰੈਸ, ਵਾਰਾਣਸੀ, ੧੯੬੪—੬੭।

**ਬ੍ਰਿਹਦਾਰੰਯਕ ਉਪਨਿਸ਼ਦ,** ਸ਼ੰਕਰਭਾਸ਼ਯ ਸਹਿਤ, ਗੀਤਾ ਪ੍ਰੈਸ, ਗੋਰਖਪੁਰ, ੧੯੪੨

**ਮਹਾ ਨਿਰ੍ਵਾਣ ਤੰਤ੍ਰਮ੍,** ਸ਼੍ਰੀ ਵੇਂਕਟੇਸ਼ਵਰ ਸਟੀਮ ਪ੍ਰੈਸ, ਬੰਬਈ, ੧੯੨੯।

**ਮਹਾ ਭਾਰਤ,** ਗੀਤਾ ਪ੍ਰੈਸ, ਗੋਰਖਪੁਰ।

**ਮਨੂ ਸਮ੍ਰਿਤਿ,** ਵਣਿਕ ਪ੍ਰੈਸ, ਕਲਕੱਤਾ, ਤੀਜੀ ਵਾਰ, ੧੯੨੮।

**ਮਾਂਡੂਕਯਾ ਉਪਨਿਸ਼ਦ,** ਸ਼ੰਕਰ ਭਾਸ਼ਯ, ਗੀਤਾ ਪ੍ਰੈਸ, ਗੋਰਖਪੁਰ, ੧੯੩੬।

**ਮੁੰਡਕ ਉਪਨਿਸ਼ਦ,** ਸ਼ੰਕਰ ਭਾਸ਼ਯ ਸਹਿਤ, ਗੀਤਾ ਪ੍ਰੈਸ, ਗੋਰਖਪੁਰ, ੧੯੩੫।

**ਯੋਗਦਰਸ਼ਨ,** ਗੀਤਾ ਪ੍ਰੈਸ, ਗੋਰਖਪੁਰ, ਅਠਵੀਂ ਛਾਪ, ੧੯੬੮।

**ਯੋਗਿਨੀਤੰਤ੍ਰ,** ਲਕਸ਼ਮੀ ਵੇਂਕਟੇਸ਼ਵਰ ਪ੍ਰੈਸ, ਬੰਬਈ, ੧੯੨੫।

**ਰਿਗਵੇਦ ਸੰਹਿਤਾ,** ਵੈਦਿਕ ਪ੍ਰੈਸ, ਅਜਮੇਰ, ਸੰਨ ੧੯੦੦।

**ਲਲਿਤ-ਵਿਸਤਰ:,** ਮਿਥਿਲਾ ਇੰਸਟੀਚਯੂਟ, ਦਰਭੰਗਾ, ਬਿਹਾਰ, ੧੯੫੮।

**ਵਿਵੇਕ ਚੂੜਾਮਣਿ:,** ਲਕ੍ਸ਼ਮੀ ਵੇਂਕਟੇਸ਼ਵਰ ਪ੍ਰੈਸ, ਬੰਬਈ, ੧੯੨੧।

**ਵੇਦਾਂਤ ਦਰਸ਼ਨ,** ਗੀਤਾ ਪ੍ਰੈਸ, ਗੋਰਖਪੁਰ, ੧੯੫੨।

F. ਹਿੰਦੀ ਪੁਸਤਕਾਂ

**ਅਪਭ੍ਰੰਸ਼ ਭਾਸ਼ਾ ਔਰ ਸਾਹਿਤਯ,** ਡਾ. ਦੇਵੇਂਦ੍ਰ ਕੁਮਾਰ ਜੈਨ, ਭਾਰਤੀਯ ਗਿਆਨ ਪੀਠ ਪ੍ਰਕਾਸ਼ਨ, ਵਾਰਾਣਸੀ, ਪਹਿਲੀ ਛਾਪ, ੧੯੬੬।

**ਅਪਭ੍ਰੰਸ਼ ਭਾਸ਼ਾ ਕਾ ਅਧਿਅਨ,** ਵੀਰੇਂਦ੍ਰ ਸ਼੍ਰੀਵਾਸਤਵ, ਭਾਰਤੀ ਸਾਹਿਤ ਮੰਦਿਰ, ਦਿੱਲੀ, ੧੯੬੫।

**ਸ਼ੰਕਰ ਅਦ੍ਵੈਤ ਵੇਦਾਂਤ ਕਾ ਨਿਰਗੁਣ ਕਾਵਯ ਪਰ ਪ੍ਰਭਾਵ,** ਸ਼ਾਂਤਿਸਵਰੂਪ ਤ੍ਰਿਪਾਠੀ, ਡਿਲਾਇਟ ਪ੍ਰੈਸ, ਦਿੱਲੀ, ੧੯੬੮।

**ਸ਼੍ਰੀ ਪ੍ਰਾਣ ਸੰਗਲੀ,** ਕ੍ਰਿਤ ਸੰਤ ਸੰਪੂਰਣ ਸਿੰਘ, ਪ੍ਰਕਾਸ਼ਕ ਭਾਈ ਮੋਹਨ ਸਿੰਘ ਵੈਦ, ਤਰਨ ਤਾਰਨ।

**ਹਿੰਦੀ ਸੰਤ-ਸਾਹਿਤਯ ਪਰ ਬੌੱਧ ਧਰਮ ਕਾ ਪ੍ਰਭਾਵ,** ਵਿਦਿਆਵਤੀ, ਦੁਰਗਾ ਪ੍ਰੈਸ, ਵਾਰਾਣਸੀ, ੧੯੬੬।

**ਹਿੰਦੀ ਸੰਤ ਕਾਵਯ ਮੇਂ ਪ੍ਰਤੀਕ ਵਿਧਾਨ,** ਡਾ. ਦੇਵੇਂਦ੍ਰ ਆਰਯ, ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ, ੧੯੭੧।

**ਹਿੰਦੀ ਕਾਵਯ ਮੇਂ ਨਿਰਗੁਣ ਸੰਪ੍ਰਦਾਯ,** ਪੀਤਾਂਬਰ ਦੱਤ ਬੜਥਵਾਲ, ਨਵ-ਜਯੋਤੀ ਪ੍ਰੈਸ, ਲਖਨਊ, ੧੯੬੮।

**ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸ ਕੀ ਦਾਰਸ਼ਨਿਕ ਪ੍ਰਿਸ਼ਠਭੂਮਿ,** ਡਾ. ਗੋਵਿੰਦ ਤ੍ਰਿਗੁਣਾਯਤ, ਸਾਹਿਤਯ ਨਿਕੇਤਨ, ਕਾਨਪੁਰ, ੧੯੬੧।

**ਹਿੰਦੀ ਵੈਸ਼ਣਵ ਸਾਹਿਤਯ ਮੇਂ ਰਸ-ਪਰਿਕਲਪਨਾ,** ਪ੍ਰੇਮ ਸਵਰੂਪ, ਸ਼ਾਹਦਰਾ ਪ੍ਰਿੰਟਿੰਗ ਪ੍ਰੈਸ, ਦਿੱਲੀ, ੧੯੬੯।

**ਕਬੀਰ,** ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਗਿਆਨ ਮੰਡਲ, ਵਾਰਾਣਸੀ, ਛੇਵੀਂ ਛਾਪ, ੧੯੬੦।

**ਕਬੀਰ ਸਾਹਿਬ ਕੀ ਅਖਰਾਵਤੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੩।

**ਕਬੀਰ ਸਾਹਿਬ ਕਾ ਬੀਜਕ ਗ੍ਰੰਥ,** ਸ਼੍ਰੀ ਹਜ਼ੂਰ ਪ੍ਰਕਾਸ਼ਮਣਿਨਾਮ ਸਾਹਿਬ ਦੀ ਬੀਜਕਾਰਥ-ਪ੍ਰਬੋਧਿਨੀ, ਟੀਕਾ ਸਹਿਤ, ਸੰਪਾਦਕ ਪੰ. ਮੋਤੀਦਾਸ ਜੀ ਚੇਤਨਦਾਸ ਜੀ, ਚੇਤਨ ਪ੍ਰਕਾਸ਼ਨ ਮੰਦਿਰ, ਬੜੋਦਾ, ੧੯੫੫।

**ਕਬੀਰ ਗ੍ਰੰਥਾਵਲੀ,** ਸੰਪਾਦਕ ਡਾ. ਮਾਤਾ ਪ੍ਰਸਾਦ ਗੁਪਤ, ਦੁਰਗਾ ਪ੍ਰਿੰਟਿੰਗ ਵਰਕਸ, ਆਗਰਾ, ੧੯੬੯।

**ਕਬੀਰ ਗ੍ਰੰਥਾਵਲੀ,** ਸੰਪਾਦਕ ਸ਼ਯਾਮ ਸੁੰਦਰ ਦਾਸ, ਕਾਸ਼ੀ, ਨਾਗਰੀ-ਪ੍ਰਚਾਰਿਣੀ ਸਭਾ, ਇੰਡਿਅਨ ਪ੍ਰੈਸ, ਪ੍ਰਯਾਗ, ੧੯੨੮।

**ਕਬੀਰ ਗ੍ਰੰਥਾਵਲੀ ਸਟੀਕ,** ਪੁਸ਼ਪ ਪਾਲ ਸਿੰਘ, ਪਾਈਨਿਯਰ ਫਾਈਨ ਆਰਟ ਪ੍ਰੈਸ, ਦਿੱਲੀ, ੧੯੬੨।
**ਕਬੀਰ ਦਰਸ਼ਨ,** ਡਾ. ਰਾਮਜੀ ਲਾਲ, ਲਖਨਊ ਵਿਸ਼ਵਵਿਦਿਆਲਯ, ੧੯੬੨।
**ਕਬੀਰ ਪਦਾਵਲੀ,** ਸੰਪਾਦਕ ਚੁੰਨੀ ਲਾਲ, ਫਾਈਨ ਆਰਟ ਪ੍ਰੈਸ, ਆਗਰਾ, ੧੯੬੪।
**ਕਬੀਰ ਬਚਨਾਵਲੀ,** ਸੰਗ੍ਰਹਕਰਤਾ, ਅਯੋਧਿਆ ਸਿੰਘ ਉਪਾਧਯਾਯ (ਹਰਿਔਧ), ਇੰਡਿਯਨ ਪ੍ਰੈਸ, ਪ੍ਰਯਾਗ, ਸਤਵੀਂ ਛਾਪ, ੧੯੩੦।
**ਕਬੀਰ ਬੀਜਕ,** ਟੀਕਾਕਾਰ ਮਹਾਰਾਜ ਰਾਘਵਦਾਸ, ਬਾਬੂ ਬੈਜਨਾਥ ਪ੍ਰਸਾਦ ਬੁਕਸੇਲਰ, ਬਨਾਰਸ, ੧੯੩੬।
**ਗਰੀਬ ਦਾਸ ਜੀ ਕੀ ਬਾਨੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੨੦।
**ਗੁਲਾਲ ਸਾਹਿਬ ਕੀ ਬਾਨੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੦।
**ਗੋਰਖਨਾਥ ਔਰ ਉਨ ਕਾ ਯੁਗ,** ਰਾਂਗੇਯ ਰਾਘਵ, ਰਾਕੇਸ਼ ਪ੍ਰੈਸ, ਦਿੱਲੀ, ੧੯੬੩।
**ਚਰਨਦਾਸ ਜੀ ਕੀ ਬਾਨੀ,** ਪਹਿਲਾ ਭਾਗ, ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੦੮।
**ਜਗਜੀਵਨ ਸਾਹਿਬ ਕੀ ਸ਼ਬਦਾਵਲੀ,** ਦੂਜਾ ਭਾਗ, ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੧।
**ਤਾਂਤ੍ਰਿਕ ਬੌਂਧ ਸਾਧਨਾ ਔਰ ਸਾਹਿਤਯ,** ਨਾਗੇਂਦ੍ਰਨਾਥ ਉਪਾਧਯਾਯ, ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ੧੯੫੮।
**ਤੁਲਸੀ ਸਾਹਿਬ (ਹਾਥਰਸ ਵਾਲੇ) ਕਾ ਰਤਨਸਾਗਰ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੯।
**ਦਰਿਯਾ ਸਾਹਿਬ ਕਾ ਦਰਿਯਾ ਸਾਗਰ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੯।
**ਦੋਹਾ-ਕੋਸ਼,** (ਹਿੰਦੀ-ਛਾਯਾਨੁਵਾਦ ਸਹਿਤ), ਸਿੱਧ ਸਰਹਪਾਦ, ਮੋਹਨ ਪ੍ਰੈਸ, ਪਟਨਾ, ੧੯੫੭।
**ਧਨੀ ਧਰਮਦਾਸ ਜੀ ਕੀ ਸ਼ਬਦਾਵਲੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੨੩।
**ਧਯਾਨ-ਸੰਪ੍ਰਦਾਯ,** ਡਾ. ਭਰਤ ਸਿੰਘ ਉਪਾਧਯਾਯ, ਸ਼ੋਭਾ ਪ੍ਰਿੰਟਰਸ, ਦਿੱਲੀ।
**ਧਰਨੀ ਦਾਸ ਜੀ ਕੀ ਬਾਨੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੧।
**ਨਾਥ ਸੰਪ੍ਰਦਾਯ,** ਹਜਾਰੀ ਪ੍ਰਸਾਦ ਦ੍ਵਿਵੇਦੀ, ਸੰਮੇਲਨ ਮੁਦ੍ਰਣਾਲਯ, ਪ੍ਰਯਾਗ, ੧੯੬੬।
**ਨਿੰਬਾਰਕ ਸੰਪ੍ਰਦਾਯ ਔਰ ਉਸਕੇ ਕ੍ਰਿਸ਼ਨ ਭਗਤ ਹਿੰਦੀ ਕਵਿ,** ਡਾ. ਨਾਰਾਯਣ ਦੱਤ ਸ਼ਰਮਾ, ਪੁਸ਼ਪ ਰਾਜ ਪ੍ਰੈਸ, ਮਥੁਰਾ, ੧੯੬੪।
**ਪਲਟੂ ਸਾਹਿਬ ਕੀ ਬਾਨੀ,** ਤੀਜਾ ਭਾਗ, ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੫।
**ਪਾਂਚ ਸੰਤ ਕਵਿ,** (ਮਰਾਠੀ), ਸੰ. ਗੋ. ਤੁਲਪੁਲੇ, ਆਨੰਦ ਮੁਦ੍ਰਣਾਲਯ, ਪੂਨਾ, ੧੯੪੮।
**ਭਕ੍ਤਿ ਆਂਦੋਲਨ ਕਾ ਅਧਿਅਨ,** ਡਾ. ਰਤਿਭਾਨੁ ਸਿੰਘ, ਪ੍ਰੇਮ ਪ੍ਰੈਸ, ਅਲਾਹਾਬਾਦ।
**ਭਾਗਵਤ ਸੰਪ੍ਰਦਾਯ,** ਬਲਦੇਵ ਉਪਾਧਯਾਯ, ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ੧੯੫੩।
**ਭਾਰਤ ਕੇ ਉਦਾਸੀਨ ਸੰਤ,** ਆਚਾਰਯ ਪੰ. ਸੀਤਾਰਾਮ ਚਤੁਰਵੇਦੀ, ਸੁਦਰਸ਼ਨ ਮੁਦ੍ਰਕ, ਕਾਸ਼ੀ, ੧੯੬੭।
**ਭਾਰਤੀਯ ਸੰਸਕ੍ਰਿਤਿ ਔਰ ਸਾਧਨਾ,** ਗੋਪੀਨਾਥ ਕਵਿਰਾਜ, ਗਿਆਨ ਮੰਡਲ, ਵਾਰਾਣਸੀ, ੧੯੬੩।
**ਭਾਰਤੀਯ ਦਰਸ਼ਨ,** ਵਾਚਸਪਤਿ ਗੈਰੋਲਾ, ਲੀਡਰ ਪ੍ਰੈਸ, ਅਲਾਹਬਾਦ, ੧੯੬੨।
**ਭਾਰਤੀਯ ਦਰਸ਼ਨ,** ਬਲਦੇਵ ਉਪਾਧਯਾਯ, ਸ਼ਾਰਦਾ ਮੰਦਿਰ, ਵਾਰਾਣਸੀ, ੧੯੭੧।
**ਭਾਰਤੀਯ ਦਰਸ਼ਨ ਪਰੰਪਰਾ ਔਰ ਆਦਿਗ੍ਰੰਥ,** ਡਾ. ਹਰਵੰਸ਼ ਲਾਲ ਸ਼ਰਮਾ, ਰਘੁਨਾਥ ਪ੍ਰਿੰਟਿੰਗ ਪ੍ਰੈਸ, ਆਗਰਾ, ੧੯੭੨।
**ਭੀਖਾ ਸਾਹਿਬ ਕੀ ਬਾਨੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੧੯।
**ਯਾਰੀ ਸਾਹਿਬ ਕੀ ਰਤਨਾਵਲੀ,** ਬੇਲਵੇਡਿਯਰ ਪ੍ਰਿੰਟਿੰਗ ਪ੍ਰੈਸ, ਇਲਾਹਾਬਾਦ, ੧੯੨੧।
**ਰਾਮਾਨੰਦ-ਸੰਪ੍ਰਦਾਯ ਤਥਾ ਹਿੰਦੀ ਸਾਹਿਤ ਪਰ ਉਸਕਾ ਪ੍ਰਭਾਵ,** ਬਦਰੀਨਾਰਾਯਣ ਸ਼੍ਰੀਵਾਸਤਵ, ਆਜ਼ਾਦ ਪ੍ਰੈਸ, ਪ੍ਰਯਾਗ, ੧੯੫੭।
**ਰਾਮਾਨੁਜਾਚਾਰਯ ਵਿਸ਼ਿਸ਼ਾਦ੍ਵੈਤਿਕ ਭਕ੍ਤਿ ਦਰਸ਼ਨ,** ਡਾ. ਸਰਨਾਮ ਸਿੰਘ, ਰਾਜਸਥਾਨ ਆਰਟ ਪ੍ਰਿੰਟਰਸ, ਅਜਮੇਰ, ੧੯੫੭।

## III ਉਰਦੂ, ਅਰਬੀ, ਸਿੰਧੀ ਅਤੇ ਫ਼ਾਰਸੀ

### A. ਉਰਦੂ

*A Dictionary Hindustani and English,* John Shakespear, London, 1817.

*A Dictionary of Urdu, Classical Hindi and English,* John T. Platts, Oxford University Press, Oxford, 1884, Fifth Impression, 1930.

**ਉਰਦੂ-ਪੰਜਾਬੀ-ਹਿੰਦੀ ਕੋਸ਼,** ਭਾਗ ਪਹਿਲਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੮ ।

**ਜਾਮਿ-ਉਲ-ਲੁਗ਼ਾਤ,** ਖ਼ਵਾਜਾ ਅਬਦੁਲਮਜੀਦ, ਜਾਮਿਉਲ-ਲੁਗ਼ਾਤ ਕੰਪਨੀ, ਲਾਹੌਰ, ੧੯੩੩-੩੫ ਈ., ੪ ਜਿਲਦਾਂ ।

**ਲੁਗ਼ਾਤ-ਏ-ਫ਼ੀਰੋਜ਼ੀ,** ਮੌਲਵੀ ਮੁਹੰਮਦ ਫੀਰੋਜ਼-ਉਦ-ਦੀਨ, ਮੁਫੀਦ ਆਮ ਪ੍ਰੈਸ, ਲਾਹੌਰ, ਪੰਜਵੀਂ ਛਾਪ, ੧੯੧੮ ਈ. ।

### B. ਅਰਬੀ

*An English and Arabic Dictionary,* Joseph Catafago, London, Second Edition, 1873.

*Elias' Modern Dictionary English Arabic,* Elias' Modern Press, Cairo (Egypt), First Edition 1913, Third Edition 1929.

### C. ਸਿੰਧੀ

*A Sindhi-English Dictionary,* G. Shirt, and others, The Commissioner's Printing Press, Kurrachee, 1879.

*The Premier Concise English-Sindi Dictionary,* J.B. Advani & Co., Hyderabad Sind, 1909.

### D. ਫ਼ਾਰਸੀ

*A Comprehensive Persian-English Dictionary,* F. Steingass, London, 1892, Third impression, 1947.

*A Concise Dictionary of the Persian Language,* E. H. Palmer, London, 1876, eleventh impression, 1931.

**ਗ਼ਿਆਸ-ਉਲ-ਲੁਗ਼ਾਤ ।**

**ਦਬਿਸਤਾਨ-ਏ-ਮਜ਼ਾਹਿਬ,** ਨਵਲ ਕਿਸ਼ੋਰ ਪ੍ਰੈਸ, ਕਾਨਪੁਰ, ੧੯੦੪ ।

## IV ENGLISH

### A. LEXICONS

*A Comprehensive English-Hindi Dictionary,* by Prof. Dr. Raghu Vira, International Academy of Indian Culture, New Delhi, Sixth Edition, 1966.

*A Dictionary, English and Gujarati,* compiled by Nanabhai Rustamji Ranina, corrected and enlarged by Ardesar Framji, Bombay, 1857.

*A Dictionary English and Marathi,* by J.T. Molesworth and T. Candy, Government of Bombay, 1847, Second Edition, 1873.

*A Dictionary of Comparative Religion,* edited by S.G.F. Brandon, Weidenfeld & Nicolson, London, 1970.

*A Dictionary of Islam,* by Thomas Patrick Hughes, W.H. Allen & Co., London, 1885,

*A Glossary of Smrti Literature,* by Sures Chandra Banerji, Punthi, Pustak, Calcutta, 1963.

*A Glossary of the Tribes and Castes of the Punjab and North-West Frontier Province,* compiled by H.A. Rose, Lahore, 1919, Reprinted by Languages Department Punjab, 1970, 3 Vols.

*A Glossary of Judicial and Revenue Terms,* by H.H. Wilson, London, 1855, Reprinted Delhi, 1968.

